ਸ੍ਰੀ ਰਾਜੀਵ ਗਾਂਧੀ - ਸੰਤ ਹਰਚੰਦ ਸਿੰਘ ਲੌਂਗੋਵਾਲ ਸਮਝੌਤੇ ਦੇ ਅੰਤਰਗਤ
ਸਥਾਪਿਤ ਵਿਸ਼ੇਸ਼ ਪੰਜਾਬੀ ਸੈੱਲ ਦੀ ਮੂਲ ਪੰਜਾਬੀ ਪੁਸਤਕ ਨੰਬਰ '13'

ਕਲਾਸਕੀ ਸਾਹਿਤ ਪੁਸਤਕਮਾਲਾ

# ਪੰਜਾਬ ਦੇ ਸੰਤ ਕਵੀ

ਡਾ. ਧਰਮਪਾਲ ਸਿੰਗਲ ਡਾ. ਬਲਦੇਵ ਸਿੰਘ 'ਬੱਦਨ'



ਨੈਸ਼ਨਲ ਬੁਕ ਟਰੱਸਟ, ਇੰਡੀਆ

ISBN 81-237-4662-8

2006 (ਸ਼ੱਕ ਸੰਮਤ 1927)



Punjab De Sant Kavi *(Punjabi)*

ਮੁੱਲ : **185.00**

ਨਿਰਦੇਸ਼ਕ, ਨੈਸ਼ਨਲ ਬੁਕ ਟਰੱਸਟ, ਇੰਡੀਆ, ਏ-5, ਗਰੀਨ ਪਾਰਕ, ਨਵੀਂ ਦਿੱਲੀ-110016 ਵੱਲੋਂ ਪ੍ਰਕਾਸ਼ਿਤ।

# ਤਤਕਰਾ



+13

+13

# ਉਥਾਨਕਾ

ਪੰਜਾਬੀ ਸਾਹਿਤ ਦੇ ਇਤਿਹਾਸਕਾਰਾਂ ਨੇ ਮੱਧਕਾਲੀਨ ਪੰਜਾਬੀ ਕਵਿਤਾ ਦੀ ਵੰਡ ਤਿੰਨ ਭਾਗਾਂ ਵਿੱਚ ਕੀਤੀ ਹੈ। (1) ਸੂਫ਼ੀ ਸਾਹਿਤ, (2) ਗੁਰਮਤਿ ਸਾਹਿਤ ਅਤੇ (3) ਸੰਤ ਸਾਹਿਤ। ਪਰ ਕੁਝ ਕਾਰਨਾਂ ਕਰਕੇ ਪਹਿਲੀ ਅਤੇ ਤੀਜੀ ਕਾਵਿ-ਧਾਰਾ ਵੱਲ ਓਨਾ ਧਿਆਨ ਨਹੀਂ ਦਿੱਤਾ ਜਾ ਸਕਿਆ ਜਿੰਨੇ ਦੀਆਂ ਇਹ ਕਾਵਿ-ਧਾਰਾਵਾਂ ਹੱਕਦਾਰ ਸਨ। ਕਾਰਨ ਅਣਗਹਿਲੀ ਹੈ ਜਾਂ ਕੁਝ ਹੋਰ ਹੈ, ਇਸ ਬਾਰੇ ਬਹੁਤੇ ਵੇਰਵੇ ਵਿੱਚ ਜਾਣ ਦੀ ਲੋੜ ਨਹੀਂ ਹੈ। .ਸੂਫ਼ੀ ਕਾਵਿ ਵੀ ਐਨਾ ਲਾਪਰਵਾਹੀ ਦਾ ਸ਼ਿਕਾਰ ਨਹੀਂ ਰਿਹਾ। ਕਿਉਂਕਿ ਪੱਛਮੀ ਪੰਜਾਬ (ਪਾਕਿਸਤਾਨ) ਵਿੱਚ ਸਿਰਫ਼ ਇਸੇ ਦਾ ਬੋਲਬਾਲਾ ਹੈ, ਬਾਕੀ ਦੋਵੇਂ ਕਾਵਿ-ਧਾਰਾਵਾਂ ਪਿੱਛੇ ਪਾ ਦਿੱਤੀਆਂ ਗਈਆਂ ਹਨ। ਉੱਥੇ ਗੁਰਮਤਿ ਕਾਵਿ ਅਤੇ ਸੰਤ ਕਾਵਿ ਦੋਵੇਂ ਹੀ ਅਣਗੌਲੇ ਵਿਸ਼ੇ ਬਣੇ ਰਹੇ ਹਨ। ਕੁਝ ਵੀ ਹੋਵੇ ਦੋਵੇਂ ਵੰਨੇ ਸੰਤ ਕਾਵਿ ਹੀ ਅਜਿਹੀ ਕਾਵਿ-ਧਾਰਾ ਹੈ ਜੋ ਦੋਵੇਂ ਪੰਜਾਬਾਂ ਦਾ ਧਿਆਨ ਆਪਣੇ ਵੱਲ ਨਹੀਂ ਖਿੱਚ ਸਕੀ।

ਕੁਝ ਲੋਕਾਂ ਦਾ ਤਾਂ ਇਹ ਵੀ ਵਿਚਾਰ ਬਣ ਗਿਆ ਜਾਪਦਾ ਹੈ ਕਿ ਸੰਤ ਸਾਹਿਤ ਦੀ ਰਚਨਾ ਹੀ ਬਹੁਤ ਘੱਟ ਹੋਈ ਹੈ। ਨਹੀਂ, ਇਹ ਗੱਲ ਨਹੀਂ ਹੈ। ਪੰਜਾਬ ਅੰਦਰ ਸੈਂਕੜੇ ਸੰਤ ਕਵੀ ਹੋਏ ਹਨ ਜਿਨ੍ਹਾਂ ਨੇ ਬਹੁਤ ਉੱਚ ਪੱਧਰ ਦੀ ਕਵਿਤਾ/ਬਾਣੀ ਰਚੀ ਹੈ। ਇਹ ਸੰਤ ਭਾਵੇਂ ਨਿਰਗੁਣ ਕਾਵਿ-ਧਾਰਾ ਦੇ ਕਵੀ ਰਹੇ ਹੋਣ, ਭਾਵੇਂ ਸਰਗੁਣ ਕਾਵਿ-ਧਾਰਾ ਦੇ। ਸਰਗੁਣ ਵਿੱਚੋਂ ਵੀ ਕੋਈ ਕ੍ਰਿਸ਼ਣ ਭਗਤ ਹੈ, ਕੋਈ ਰਾਮ ਭਗਤ ਹੈ, ਕੋਈ ਸ਼ਕਤੀ ਦਾ ਪੁਜਾਰੀ ਹੈ ਅਤੇ ਬਹੁ-ਗਿਣਤੀ ਸੰਤ ਉਹ ਹਨ ਜੋ ਨਿਰਗੁਣ ਅਤੇ ਸਰਗੁਣ ਵਿੱਚ ਕੋਈ ਭੇਦ ਨਹੀਂ ਕਰਦੇ।

ਅਸੀਂ ਸੰਤ ਸਾਹਿਤ ਨੂੰ ਇਸੇ ਖ਼ਿਆਲ ਨਾਲ ਆਪਣੇ ਅਧਿਐਨ ਦਾ ਵਿਸ਼ਾ ਬਣਾਇਆ ਹੈ ਕਿਉਂਕਿ ਇਸ ਅਤਿ ਉੱਚ ਗੁਣਾਂ ਵਾਲੇ ਕਾਵਿ/ਬਾਣੀ ਨੂੰ ਅਣਗਹਿਲੀ ਜਾਂ ਅਵੇਸਲੇਪਣ ਦੇ ਹਨੇਰੇ ਵਿੱਚੋਂ ਕੱਢ ਕੇ ਜਨ ਸਾਧਾਰਨ ਦੇ ਵਿਚਾਰ-ਗੋਚਰੇ ਲਿਆਂਦਾ ਜਾ ਸਕੇ। ਸੰਤ ਕਿਸੇ ਖ਼ਾਸ ਧਰਮ, ਸੰਪ੍ਰਦਾਇ ਜਾਂ ਜਾਤ-ਪਾਤ ਨਾਲ ਸੰਬੰਧ ਨਹੀਂ ਰੱਖਦੇ, ਸਗੋਂ ਸੰਤ ਤਾਂ ਪਰਉਪਕਾਰੀ ਹਨ, ਸਭ

ਦਾ ਹਿੱਤ ਚਿੰਤਨ ਕਰਨ ਵਾਲੇ ਹਨ, ਮਾਨਵ ਮਾਤਰ ਦਾ ਭਲਾ ਚਾਹੁਣ ਵਾਲੇ, ਆਮ ਜਨਤਾ ਵਿੱਚੋਂ ਉੱਠੇ ਹੋਏ, ਆਮ ਜਨਤਾ ਦੇ ਦੁੱਖਾਂ-ਸੁੱਖਾਂ ਦੀ ਤਰਜਮਾਨੀ ਕਰਨ ਵਾਲੇ, ਆਮ ਬੋਲਚਾਲ ਦੀ ਭਾਸ਼ਾ ਵਿੱਚ ਲਿਖਣ ਵਾਲੇ ਹਨ। ਸੰਤ ਸਮਾਜ ਨੂੰ ਕਿਸੇ ਖੇਤਰ, ਖਿੱਤੇ ਜਾਂ ਵਿਚਾਰ-ਵੰਡ ਦੀਆਂ ਵੰਡੀਆਂ ਵਿੱਚ ਰੱਖ ਕੇ ਨਹੀਂ ਦੇਖਿਆ ਜਾ ਸਕਦਾ। ਜਦ ਕੋਈ ਵਿਅਕਤੀ ਇਹੋ ਜਿਹੀਆਂ ਗੱਲਾਂ ਕਰਦਾ ਹੈ ਕਿ ਇਹ ਹਿੰਦੂ ਸੰਤ ਹੈ, ਇਹ ਸਿੱਖ ਸੰਤ ਹੈ, ਉਹ ਮੁਸਲਮਾਨ ਜਾਂ ਈਸਾਈ ਸੰਤ ਹੈ ਤਾਂ ਦਿਲ ਨੂੰ ਡੋਬ ਜਿਹੇ ਪੈਂਦੇ ਹਨ। ਸੰਤਾਂ ਨੂੰ ਸੌੜੀਆਂ ਹੱਦਬੰਦੀਆਂ ਵਿੱਚੋਂ ਦੀ ਲੰਘਾ ਕੇ ਨਹੀਂ ਦੇਖਣਾ ਚਾਹੀਦਾ। ਸੰਤ ਸਭ ਦੇ ਸਾਂਝੇ ਹਨ, ਮਨੁੱਖੀ ਸਾਂਝੀਵਾਲਤਾ, ਭਾਈਚਾਰਾ, ਸਭ ਲਈ ਪਿਆਰ, ਹਮਦਰਦੀ, ਸੇਵਾ ਤੇ ਪਰਉਪਕਾਰ ਦਾ ਭਾਵ, ਸਭ ਧਰਮਾਂ, ਜਾਤਾਂ, ਫ਼ਿਰਕਿਆਂ ਵਿਚ ਅਧਿਆਤਮਿਕ ਸਾਂਝ ਅਤੇ ਜਨਮ ਗਤ ਸਾਂਝ ਦੇਖਣ ਵਾਲੇ ਨਿਸ਼ਕਾਮੀ, ਕਲਿਆਣਕਾਰੀ ਅਤੇ ਸਰਵਾਤਮਵਾਦੀ ਦ੍ਰਿਸਟੀਕੋਣ ਨੂੰ ਲੈ ਕੇ ਚੱਲਣ ਵਾਲੇ ਹੀ ਸੰਤ ਕਹੇ ਜਾਣ ਦੇ ਹੱਕਦਾਰ ਹਨ।

ਭਾਵੇਂ ਸਾਡੇ ਸੰਗ੍ਰਹਿ ਦੇ ਸੰਤ ਪੰਜਾਬ ਵਿੱਚ ਚੱਲਣ ਵਾਲੀਆਂ ਸਭ ਲਹਿਰਾਂ, ਸੰਪ੍ਰਦਾਵਾਂ ਅਤੇ ਪੂਜਾ-ਪੱਧਤੀਆਂ ਨਾਲ ਜੁੜੇ ਹੋਏ ਨਜ਼ਰ ਪੈਂਦੇ ਹਨ, ਪਰੰਤੂ ਇਨ੍ਹਾਂ ਸਾਰਿਆਂ ਦਾ ਦ੍ਰਿਸ਼ਟੀਕੋਣ ਮਾਨਵਤਾਵਾਦੀ ਹੈ। ਸੰਤ ਸੇਵਾ ਅਤੇ ਸੰਤ ਗਾਥਾ ਦੁਆਰਾ ਆਈਆਂ ਪ੍ਰਵਿਰਤੀਆਂ ਨੂੰ ਡਾ. ਮੋਹਨ ਸਿੰਘ ਦੀਵਾਨਾ ਇਨ੍ਹਾਂ ਸ਼ਬਦਾਂ ਵਿੱਚ ਸੂਤਰਬੱਧ ਕਰਦੇ ਹਨ, "ਪੰਜਾਬ ਦੇ ਦੋਵੇਂ ਵੱਡੇ ਸਮਾਜਾਂ ਨੂੰ ਸੰਤ ਸੇਵਾ ਤੇ ਸੰਤ ਗਾਥਾ ਬਹੁਤ ਪਿਆਰੀ ਲੱਗਦੀ ਹੈ। ਮੁਸਲਿਮ ਸੰਤਾਂ ਦੀ ਪੂਜਾ ਹਿੰਦੂਆਂ ਵੱਲੋਂ ਅਤੇ ਹਿੰਦੂ-ਸਿੱਖ ਸੰਤਾਂ ਦੀ ਪੂਜਾ ਮੁਸਲਿਮ ਸਮਾਜ ਵੱਲੋਂ ਇਕੋ ਜਿਹੀ ਕੀਤੀ ਜਾਂਦੀ ਹੈ। ਚਮਤਕਾਰ ਘਟਨਾਵਾਂ ਸਾਡੇ ਲੋਕ-ਵਿਸਵਾਸ ਦਾ ਅਟੁੱਟ ਅੰਗ ਬਣ ਗਈਆਂ ਹਨ। ਸਾਡੀ ਧਰਤੀ ਉੱਤੇ ਅਜੇ ਤੱਕ ਵੀ ਸੂਫੀ ਵਿਚਾਰਧਾਰਾ ਫਲ-ਫੁੱਲ ਰਹੀ ਹੈ। ਸਿੱਖ ਜਿਹੜੇ ਕਿ ਆਤਮ-ਤਿਆਗ ਤੇ ਸੰਨਿਆਸ ਦੇ ਜ਼ਬਰਦਸਤ ਵਿਰੋਧੀ ਹਨ, ਦੇਵਨੇਤ ਹਿੰਦੂ ਸੰਤ ਸਮਾਜ ਨੂੰ ਤਿੰਨ ਪ੍ਰਕਾਰ ਦੇ ਸਾਧੂ ਦੇ ਚੁੱਕੇ ਹਨ। ਇਹ ਹਨ ਨਿਰਮਲੇ ਸਾਧੂ, ਉਦਾਸੀ ਸਾਧੂ ਅਤੇ ਸੁਥਰੇ ਸਾਧੂ। ਇੱਥੇ ਨਾਨਕਸ਼ਾਹੀ, ਸੇਵਾ ਪੰਥੀ, ਗੁਲਾਬਦਾਸੀ, ਲਾਲਦਾਸੀ, ਗਰੀਬਦਾਸੀ, ਔਡਣਸ਼ਾਹੀ, ਗੋਰਖਨਾਥ ਦੇ ਚੇਲੇ ਕੰਨਪਾਟੇ ਸਾਧੂ, ਪੰਜ ਪਿਆਰੇ, ਗੁੱਗਾ ਪੀਰ ਖ਼ਵਾਜਾ ਖ਼ਿਜ਼ਰ, ਸਖੀ ਸਰਵਰ ਅਤੇ ਬਾਰ੍ਹਾਂ ਰਾਜਾਂ ਸਾਧੂ ਸਮਾਜਾਂ ਦਾ ਜ਼ਿਕਰ ਕਰਨਾ ਵੀ ਬਣਦਾ ਹੈ।"

ਹੱਥਲੇ ਸੰਤ-ਬਾਣੀ ਸੰਗ੍ਰਹਿ ਵਿੱਚ ਲਏ ਗਏ ਸੰਤ ਕਵੀ ਵੀ ਉੱਪਰ ਡਾ. ਮੋਹਨ ਸਿੰਘ ਦੀਵਾਨਾ ਜੀ ਵੱਲੋਂ ਗਿਣਾਏ ਸਾਧੂ-ਸੰਤਾਂ ਦੇ ਇਕ ਜਾਂ ਦੂਜੇ ਰੂਪ ਨਾਲ ਘੇਰੇ ਵਿੱਚ ਹੀ ਆਉਂਦੇ ਹਨ। ਪਰ ਅਸੀਂ ਦੇਖਿਆ ਹੈ ਕਿ ਇਨ੍ਹਾਂ

ਦੇ ਨਾਲ ਹੀ ਵੈਸ਼ਨਵ ਸੰਤ, ਸ਼ੈਵ ਸੰਤ, ਸ਼ਾਕਤ ਸੰਤਾਂ ਦਾ ਵੀ ਪੰਜਾਬ ਵਿੱਚ ਬਹੁਤ ਤਕੜਾ ਪ੍ਰਭਾਵ ਰਿਹਾ ਹੈ। ਇਨ੍ਹਾਂ ਤੋਂ ਛੁੱਟ ਦਾਦੂ ਪੰਥੀ, ਕਬੀਰ ਪੰਥੀ, ਰਵਿਦਾਸ ਪੰਥੀ, ਚਰਨਦਾਸੀ, ਮਿਹਰਵਾਨੀ, ਨਿਰੰਕਾਰੀ, ਰਾਧਾ ਸਵਾਮੀ, ਦੀਵਾਨੇ, ਮਹਿਮਾਦਾਸੀ, ਜੈਨੀ, ਆਰੀਆ ਸਮਾਜੀ, ਸਨਾਤਨੀ ਤੇ ਵੇਦਾਂਤੀ ਆਦਿ ਹੋਰ ਕਿੰਨੇ ਹੀ ਪ੍ਰਕਾਰ ਦੇ ਸਾਧੂ ਪੰਜਾਬ ਦੀ ਪਾਵਨ ਧਰਤੀ ਤੇ ਵਿਚਰਦੇ ਰਹੇ ਹਨ, ਫੇਰ ਸਾਰਾ ਸੰਤ-ਸਾਹਿਤ ਜਾਂ ਬਾਣੀ ਰਚਦੇ ਰਹੇ ਹਨ ਅਤੇ ਹਿੰਦੀ, ਪੰਜਾਬੀ ਅਤੇ ਉਰਦੂ ਦੇ ਸਾਂਝੇ ਭੰਡਾਰੇ ਨੂੰ ਭਰਦੇ ਰਹੇ ਹਨ।

ਸੰਤ ਸਾਹਿਤ ਦੇ ਸੰਬੰਧ ਵਿੱਚ ਇਕ ਹੋਰ ਗੱਲ ਬੜੇ ਦਾਅਵੇ ਨਾਲ ਕਹੀ ਜਾ ਸਕਦੀ ਹੈ ਕਿ ਸੰਤ ਕਿਸੇ ਇਕ ਭਾਸ਼ਾਈ ਦਾਇਰੇ ਵਿੱਚ ਬੱਝ ਕੇ ਨਹੀਂ ਚੱਲਦੇ ਸਨ। ਇਹ ਹਰ ਇਲਾਕੇ, ਹਰ ਸਮਾਜ, ਸਾਧ ਭਾਸ਼ਾ, ਬ੍ਰਜ ਭਾਸ਼ਾ, ਹਿੰਦੀ/ਹਿੰਦਵੀ, ਪੰਜਾਬੀ, ਮੁਲਤਾਨੀ, ਮਾਝੀ, ਦੁਆਬੀ, ਮਲਵਈ, ਉਰਦੂ ਤੇ ਫ਼ਾਰਸੀ ਲੱਦੀ ਪੰਜਾਬੀ, ਹਿੰਦੀ ਅਤੇ ਪੰਜਾਬੀ ਮਿਸ਼ਰਤ ਸਧੂਕੜੀ ਜਾਂ ਸਾਧ ਭਾਸ਼ਾ, ਨਿਰੋਲ ਉਰਦੂ, ਨਿਰੋਲ ਪੰਜਾਬੀ, ਨਿਰੋਲ ਹਿੰਦੀ, ਸੰਸਕ੍ਰਿਤ ਲੱਦੀ ਹਿੰਦੀ, ਸੰਸਕ੍ਰਿਤ ਲੱਦੀ ਪੰਜਾਬੀ ਵਿੱਚ ਆਪਣੀ ਬਾਣੀ ਦੀ ਰਚਨਾ ਕਰਦੇ ਰਹੇ ਹਨ। ਇਸ ਲਈ ਅਸੀਂ ਵੀ ਇਨ੍ਹਾਂ ਸੰਤਾਂ ਦੀ ਭਾਸ਼ਾ ਨੂੰ ਹਿੰਦੀ, ਪੰਜਾਬੀ, ਉਰਦੂ ਦੇ ਆਪ ਬਣਾਏ ਸੀਮਿਤ ਘੇਰਿਆਂ ਤੱਕ ਮਹਿਦੂਦ ਕਰਕੇ ਨਹੀਂ ਦੇਖ ਸਕਦੇ। ਭਾਸ਼ਾ ਤਾਂ ਮਨੁੱਖੀ ਭਾਵ ਜਾਂ ਵਿਚਾਰ ਪ੍ਰਗਟ ਕਰਨ ਦਾ ਇਕ ਮਾਧਿਅਮ ਮਾਤਰ ਹੈ। ਪ੍ਰਮੁੱਖ ਗੱਲ ਤਾਂ ਸੰਤ ਸਮਾਜ ਵੱਲੋਂ ਦਿੱਤਾ ਅਧਿਆਤਮਿਕ ਸੁਨੇਹਾ, ਆਤਮਾ-ਪਰਮਾਤਮਾ ਦਾ ਰਿਸ਼ਤਾ, ਮਾਇਆ ਤੇ ਮੋਕਸ਼ ਦੀਆਂ ਗੱਲਾਂ, ਆਪਸੀ ਪਿਆਰ, ਸਮਝਦਾਰੀ ਅਤੇ ਮੇਲ-ਜੋਲ, ਨੈਤਿਕ-ਸਦਾਚਾਰਕ ਕਦਰਾਂ-ਕੀਮਤਾਂ ਹਨ।

ਕਾਵਿ ਗੁਣ ਪੱਖੋਂ ਸੰਤ ਸਾਹਿਤ ਦੀ ਇਕ ਹੋਰ ਵੱਡੀ ਵਿਸ਼ੇਸ਼ਤਾ ਇਸ ਦੀ ਗੇਯਤਾ, ਸੰਗੀਤਾਤਮਕਤਾ ਅਤੇ ਛੰਦਾਂ ਤੇ ਰਾਗਾਂ ਦੀ ਵਿਵਿਧਤਾ ਹੈ। ਇਨ੍ਹਾਂ ਸੰਤਾਂ ਦੀ ਬਹੁਤੀ ਬਾਣੀ ਗੀਤ-ਕਾਵਿ ਦੇ ਸੁੰਦਰ, ਸਰਸ ਅਤੇ ਖਿੱਚਾਂ ਪਾਉਣ ਵਾਲੇ ਉਦਾਹਰਣ ਹਨ। ਇਹ ਸੰਤ ਹਰ ਕਿਸਮ ਦੀ ਗੁੱਟਬੰਦੀ, ਫ਼ਿਰਕਾਦਾਰੀ, ਭਾਸ਼ਾਵਾਦ ਅਤੇ ਵਖਰੇਵੇਂ ਤੋਂ ਬਹੁਤ ਉੱਪਰ ਚੱਲਦੇ ਰਹੇ ਹਨ। ਇਸੇ ਲਈ ਇਨ੍ਹਾਂ ਦੀ ਬਾਣੀ ਆਮ ਲੋਕਾਂ ਵਿੱਚ ਬਹੁਤ ਹੀ ਹਰਮਨਪਿਆਰੀ ਰਹੀ ਹੈ। ਗੀਤ ਕਾਵਿ ਨੂੰ ਯਾਦ ਕਰਨਾ ਸੌਖਾ ਹੈ ਕਿਉਂਕਿ ਸੁਰ ਤੇ ਰਾਗ, ਭਾਵ ਤੇ ਵਿਚਾਰ, ਪਿਆਰ ਤੇ ਸ਼ਰਧਾ ਮਿਲ ਕੇ ਇਸ ਨੂੰ ਆਮ ਕਵਿਤਾ ਨਹੀਂ ਰਹਿਣ ਦਿੰਦੇ ਸਗੋਂ ਉੱਚ ਪੱਧਰ ਦੀ, ਧੁਰ ਕੀ ਬਾਣੀ ਬਣਾ ਦਿੰਦੇ ਹਨ। ਇਨ੍ਹਾਂ ਦੀ ਬਾਣੀ ਦੀ ਹੇਕ, ਅੰਦਰਵਰਤੀ ਮਸਤੀ, ਆਤਮਿਕ ਸਾਂਝ, ਮਨ ਅੰਤਰ ਦੀ ਪੀੜ, ਮਾਨਵ ਮਾਤਰ ਦੇ ਦਿਲਾਂ, ਮਨਾਂ ਤੇ ਬੁੱਧੀ ਦੀ ਤਰਜਮਾਨੀ ਇਸ ਨੂੰ ਮਰਦ

ਸਾਧਾਰਨ ਦੀ ਵਸਤ ਬਣਾ ਦਿੰਦੀ ਹੈ। ਜੇਕਰ ਸਾਹਿਤਕਾਰ ਇਸ ਸਾਹਿਤ ਦੀ ਅਣਦੇਖੀ ਵੀ ਕਰਦੇ ਹਨ ਤਾਂ ਲੋਕ ਮਨਾਂ ਵਿੱਚੋਂ ਤਾਂ ਇਹ ਅਲੋਪ ਨਹੀਂ ਹੋ ਸਕਦੀ।

ਸੰਤ-ਬਾਣੀ ਦੇ ਸੰਗ੍ਰਹਿ ਕਿਧਰੇ ਕਿਸੇ ਨੇ ਲਿਖ ਕੇ ਨਹੀਂ ਰੱਖੇ ਹੋਏ। ਡਾ. ਮੋਹਨ ਸਿੰਘ ਦੀਵਾਨਾ, ਪ੍ਰੋ. ਪਿਆਰਾ ਸਿੰਘ ਪਦਮ, ਡਾ. ਸ਼ਮਸ਼ੇਰ ਸਿੰਘ ਅਸ਼ੋਕ, ਡਾ. ਗੋਬਿੰਦ ਸਿੰਘ ਲਾਂਬਾ, ਡਾ. ਧਰਮਪਾਲ ਸੈਨੀ, ਡਾ. ਜਸਬੀਰ ਸਿੰਘ ਸਾਬਰ, ਡਾ. ਰਾਮ ਸਿੰਘ ਸੈਨੀ ਅਤੇ ਇਸ ਕਲਮ ਦੇ ਲੇਖਕਾਂ ਵਰਗੇ ਕੁਝ ਸਿਰ ਫਿਰੇ ਖੋਜੀ ਇਨ੍ਹਾਂ ਸੰਤਾਂ ਦੀ ਬਾਣੀ ਦੀ ਖੋਜ ਵਿੱਚ ਨਗਰ ਨਗਰ, ਪਿੰਡ ਪਿੰਡ, ਡੇਰਿਆਂ, ਮੱਠਾਂ, ਮੰਦਰਾਂ, ਖ਼ਾਨਕਾਹਾਂ ਅਤੇ ਪੁਸਤਕਾਲਿਆਂ ਦੀ ਖ਼ਾਕ ਛਾਣਦੇ ਫਿਰਦੇ ਰਹੇ ਹਨ ਤਾਂ ਕਿਧਰੇ ਜਾ ਕੇ ਇਨ੍ਹਾਂ ਸੰਤਾਂ ਦੀ ਬਾਣੀ ਦੇ ਕੁਝ ਹਿੱਸੇ, ਕੁਝ ਪਦ ਸਲੋਕ ਜਾਂ ਹੋਰ ਸਾਹਿਤ ਰੂਪ ਪਕੜ ਹੇਠ ਆ ਸਕੇ ਹਨ। ਕੁਝ ਡੇਰੇਦਾਰਾਂ ਨੇ ਵੀ ਆਪੋ ਆਪਣੇ ਸੰਤਾਂ ਦੀ ਬਾਣੀ ਨੂੰ ਪ੍ਰਕਾਸ਼ਿਤ ਕਰਵਾ ਕੇ ਵੀ ਸੰਤ ਸਾਹਿਤ ਦੇ ਖੋਜੀਆਂ ਲਈ ਰਾਹ ਮੋਕਲਾ ਕਰ ਦਿੱਤਾ ਹੈ। ਪੰਡੋਰੀ (ਗੁਰਦਾਸਪੁਰ) ਤੋਂ ਸ੍ਰੀ ਭਗਵਤ ਨਾਰਾਇਣ ਬਚਨ ਸੁਧਾ, ਧਿਆਨਪੁਰ (ਗੁਰਦਾਸਪੁਰ) ਤੋਂ ਸ੍ਰੀ ਬਾਬਾ ਲਾਲ ਦਿਆਲ ਜੀ ਕੀ ਬਾਣੀ ਪਟਿਆਲਾ ਤੋਂ ਬਾਬਾ ਰਾਮਦਾਸ ਜੀ ਦਾ ਬਾਣੀ ਗ੍ਰੰਥ, ਘਰਾਚੋਂ (ਸੰਗਰੂਰ) ਤੋਂ ਸੰਤ ਫਕੀਰ ਦਾਸ ਦੀ ਬਾਣੀ, ਵੈਰੋਕੇ ਦੇ ਸੰਤ ਦਰਬਾਰੀ ਦੀਆਂ ਮਾਝਾਂ (ਜਥੇਦਾਰ ਕਿਰਪਾਲ ਸਿੰਘ, ਪੰਜਾਬੀ ਯੂਨੀਵਰਸਿਟੀ, ਪਟਿਆਲਾ) ਆਦਿ ਕੁਝ ਬਾਣੀ ਸੰਗ੍ਰਹਿ ਜ਼ਰੂਰ ਪ੍ਰਾਪਤ ਹੋ ਸਕੇ ਹਨ ਪਰ ਇਨ੍ਹਾਂ ਨੂੰ ਪ੍ਰਾਪਤ ਕਰਨਾ ਕੋਈ ਸਰਲ ਕੰਮ ਨਹੀਂ ਹੈ। ਅਸੀਂ ਉਪਰੋਕਤ ਸੰਤ ਸਰੋਤਾਂ ਤੋਂ ਬਾਣੀ ਦੇ ਨਮੂਨੇ ਲਏ ਹਨ, ਸੰਤਾਂ ਦੇ ਜੀਵਨ ਸਮਾਚਾਰ ਪ੍ਰਾਪਤ ਕੀਤੇ ਹਨ, ਇਸ ਲਈ ਅਸੀਂ ਇਨ੍ਹਾਂ ਸਭ ਵਿਦਵਾਨ ਖੋਜੀਆਂ ਅਤੇ ਡੇਰੇਦਾਰਾਂ ਦੇ ਵੀ ਦਿਲੋਂ ਧੰਨਵਾਦੀ ਹਾਂ। ਖ਼ਾਸ ਕਰਕੇ ਇਕੱਲੇ ਪ੍ਰੋ. ਪਿਆਰਾ ਸਿੰਘ ਪਦਮ ਜੀ ਦਾ ਕੰਮ ਤਾਂ ਐਨਾ ਹੈ ਕਿ ਉਨ੍ਹਾਂ ਨੂੰ ਧਰਤੀ ਚੁੱਕੀ ਖੜ੍ਹੇ ਧੌਲ ਬਲਦ ਦਾ ਰੂਪ ਹੀ ਕਿਹਾ ਜਾ ਸਕਦਾ ਹੈ।

ਜਦ ਅਸੀਂ 'ਪੰਜਾਬ ਦੇ ਸੰਤ ਕਵੀ' ਕਹਿੰਦੇ ਹਾਂ ਤਾਂ ਸਾਡੇ ਸਾਹਮਣੇ ਬਣਦਾ ਨਿਕਚੂ ਤੇ ਕੱਟਿਆ-ਫਟਿਆ ਪੰਜਾਬ ਨਹੀਂ ਹੈ। ਸਾਡੇ ਸਾਹਮਣੇ ਉਹ ਪੰਜਾਬ ਹੈ ਜਿਸ ਵਿੱਚ ਦਿੱਲੀ ਤੋਂ ਲੈ ਕੇ ਕਸ਼ਮੀਰ ਤੱਕ ਅਤੇ ਪੱਛਮੀ ਪੰਜਾਬ, ਹਿਮਾਚਲ ਪ੍ਰਦੇਸ਼, ਹਰਿਆਣਾ ਸਭ ਆ ਜਾਂਦੇ ਹਨ। ਬਹੁਤ ਪੁਰਾਣੇ ਇਤਿਹਾਸ ਵਿੱਚ ਜਾਣ ਦੀ ਲੋੜ ਨਹੀਂ ਕੇਵਲ ਪੰਜਾਬੀ ਦੇ ਬਾਬਾ ਆਦਮ ਡਾ. ਮੋਹਨ ਸਿੰਘ ਦੀਵਾਨਾ ਦੇ ਵੇਲੇ ਤੱਕ ਹੀ ਆਪ ਜੀ ਦਾ ਧਿਆਨ ਲੈ ਕੇ ਜਾਣਾ ਚਾਹੁੰਦੇ ਹਾਂ। ਡਾ. ਦੀਵਾਨਾ ਜੀ ਨੇ 1932 ਈਸਵੀ ਵਿੱਚ ਆਪਣਾ ਡੀ. ਲਿਟ.

ਦਾ ਥੀਸਿਸ 'ਏ ਹਿਸਟਰੀ ਆਫ਼ ਪੰਜਾਬੀ ਲਿਟਰੇਚਰ (1100-1932 ਈਸਵੀ)
ਪ੍ਰਕਾਸ਼ਿਤ ਕੀਤਾ ਹੈ। ਉਸ ਵਿੱਚ ਉਨ੍ਹਾਂ ਨੇ ਪੰਜਾਬੀ ਅਤੇ ਪੰਜਾਬੀਆਂ ਬਾਰੇ ਜੋ
ਗੱਲਾਂ ਸਾਹਮਣੇ ਲਿਆਂਦੀਆਂ ਹਨ ਉਹ ਇਸ ਤਰ੍ਹਾਂ ਹਨ :

1. ਹੁਣ ਦੇ (1931-32) ਪੰਜਾਬ ਦੇ ਲੋਕ ਇੱਥੋਂ ਦੇ ਮੂਲ ਨਿਵਾਸੀਆਂ ਅਤੇ ਬਾਹਰੋਂ ਆਈਆਂ ਜਾਤਾਂ ਦਾ ਮਿਲਗੋਭਾ ਹਨ।
2. ਇਸ ਦੇ ਪੌਣ ਪਾਣੀ ਅਤੇ ਭੌਤਿਕ ਬਣਤਰ ਵਿੱਚ ਹੱਦ ਦਰਜੇ ਦੇ ਵਖਰੇਵੇਂ ਹਨ।
3. ਇਸ ਦੇ ਘੇਰੇ ਵਿੱਚ ਕਸ਼ਮੀਰ ਦੀ ਸੁੰਦਰ ਵਾਦੀ, ਬਾਰ ਦੇ ਸੰਘਣੇ ਹਰੇ ਭਰੇ ਜੰਗਲ, ਮੁਲਤਾਨ ਅਤੇ ਬਹਾਵਲਪੁਰ ਦੇ ਰੱਕੜ ਇਲਾਕੇ, ਮੱਧਵਰਤੀ ਵਿਸ਼ਾਲ ਮੈਦਾਨ, ਬਰਫ਼ਾਂ ਪਿਘਲ ਕੇ ਵਗਦੇ ਲੰਮੇ ਚੌੜੇ ਦਰਿਆ ਅਤੇ ਪੱਛਮ ਦੀਆਂ ਤੰਗ ਪਹਾੜੀ ਖੱਡਾਂ ਆਉਂਦੀਆਂ ਹਨ।
4. ਇਸ ਹੱਦ ਦਰਜੇ ਦੇ ਵਖਰੇਵਿਆਂ ਸਦਕਾ ਸਾਡੀ ਖੇਤਰੀ ਅਤੇ ਫਲਰੂਪ ਸਮਾਜਿਕ ਅਤੇ ਭਾਸ਼ਾਈ ਵਿਵਿਧਤਾ ਸਾਂਭੀ ਗਈ ਹੈ।
5. ਜਿਸ ਨੂੰ ਹੁਣ ਅਸੀਂ ਪੰਜਾਬ ਕਹਿੰਦੇ ਹਾਂ, ਇਸ ਵਿੱਚ ਦਿੱਲੀ, ਪਹਾੜੀ ਰਿਆਸਤਾਂ, ਸੀਮਾਂਤ ਰਿਆਸਤਾਂ ਸ਼ਾਮਲ ਹਨ।
6. ਇਸ ਵਖਰੇਵੇਂ ਕਾਰਨ ਹੀ ਇਹ ਕਦੇ ਇਕੋ ਇਕ ਰਾਜਨੀਤਿਕ ਅਤੇ ਭਾਸ਼ਾਈ ਇਕਾਈ ਨਹੀਂ ਬਣ ਸਕਿਆ ਹੈ।
7. ਪੰਜਾਬ ਦੇ ਸਿੱਖ ਸ਼ੇਰ, ਮਹਾਰਾਜਾ ਰਣਜੀਤ ਸਿੰਘ ਦਾ ਸ਼ੋਭਾਸ਼ਾਲੀ ਰਾਜ ਐਨਾ ਬੜ੍ਹਚਿਰਾ ਸੀ ਕਿ ਉਸ ਵਿੱਚ ਕਿਸੇ ਸਾਂਝੇ ਭਾਸ਼ਾਈ ਸੁਮੇਲ ਲਈ ਫੁਰਸਤ ਹੀ ਨਹੀਂ ਮਿਲ ਸਕੀ।

ਉੱਪਰ ਅਸੀਂ ਵੇਖਿਆ ਹੈ ਕਿ ਡਾ. ਮੋਹਨ ਸਿੰਘ ਦੀਵਾਨਾ ਨੇ ਪੰਜਾਬ ਦੀ ਹੱਦਬੰਦੀ ਰਾਹੀਂ ਪੇਸ਼ਾਵਰ ਤੋਂ ਲੈ ਕੇ ਦਿੱਲੀ ਤੱਕ ਅਤੇ ਕਸ਼ਮੀਰ ਤੋਂ ਲੈ ਕੇ ਹਿਸਾਰ ਤੱਕ ਦੇ ਸਾਰੇ ਪ੍ਰਦੇਸ਼ ਨੂੰ ਉਸ ਵੇਲੇ ਦਾ ਪੰਜਾਬ ਮਿਥਿਆ ਹੈ। ਸਾਡੀ ਗੱਲ ਦੀ ਪੁਸ਼ਟਤਾ ਕਰਨ ਲਈ ਇਹ ਇਕੋ ਟੂਕ ਹੀ ਕਾਫ਼ੀ ਹੈ।

ਸਾਡੇ ਹਥਲੇ ਸੰਤ-ਬਾਣੀ ਸੰਗ੍ਰਹਿ ਵਿੱਚ ਇਸੇ ਪੰਜਾਬ ਦੇ ਦਰਸ਼ਨ ਹੋਣਗੇ ਜਿਨ੍ਹਾਂ ਦੇ ਅੰਤਰਗਤ ਵਰਤਮਾਨ ਪੰਜਾਬ ਤੋਂ ਛੁੱਟ ਹਰਿਆਣਾ, ਦਿੱਲੀ, ਪੱਛਮੀ ਪੰਜਾਬ ਅਤੇ ਹਿਮਾਚਲ ਪ੍ਰਦੇਸ਼ ਆਉਂਦੇ ਹਨ। ਇਸ ਇਲਾਕੇ ਦੇ ਸਾਹਿਤ ਤੇ ਸਭਿਆਚਾਰ ਵਿੱਚ ਕੋਈ ਦੀਵਾਰਾਂ ਨਹੀਂ ਖੜ੍ਹੀਆਂ ਕੀਤੀਆਂ ਜਾ ਸਕਦੀਆਂ। ਇਹ ਦੀਵਾਰਾਂ ਜਾਂ ਹੱਦਬੰਦੀਆਂ ਰਾਜਨੀਤਿਕ ਆਗੂਆਂ ਵੱਲੋਂ ਉਸਾਰੀਆਂ ਗਈਆਂ ਹਨ। ਇਸ ਲਈ ਇਨ੍ਹਾਂ ਸੰਤਾਂ ਨੂੰ ਸੀਮਿਤ ਕਰਕੇ ਨਹੀਂ ਦੇਖਿਆ ਜਾਣਾ ਚਾਹੀਦਾ।

ਸਾਡਾ ਯਤਨ ਇੱਥੇ ਇਨ੍ਹਾਂ ਸੰਤ ਬਾਣੀਕਾਰਾਂ ਦੇ ਜੀਵਨ ਅਤੇ ਬਾਣੀ ਨੂੰ

ਇਕ ਥਾਂ ਇਕੱਤਰ ਕਰਨ ਦਾ ਹੀ ਸਮਝਿਆ ਜਾਣਾ ਚਾਹੀਦਾ ਹੈ। ਇਸ ਨੂੰ ਸੰਤ ਕਾਵਿ ਦਾ ਵਿਵੇਚਨ ਜਾਂ ਆਲੋਚਨਾ ਨਹੀਂ ਸਮਝਣਾ ਚਾਹੀਦਾ। ਬਹੁਤ ਤੇਜ਼ੀ ਨਾਲ ਅਲੋਪ ਹੋ ਰਹੇ ਸੰਤ ਸਾਹਿਤ ਦੀ ਸਾਂਭ-ਸੰਭਾਲ ਹੀ ਸਾਡੇ ਇਸ ਸੰਗ੍ਰਹਿ ਦਾ ਲਖਸ਼ ਹੈ। ਦੂਜੇ ਇਹ ਵੀ ਨਹੀਂ ਸਮਝਣਾ ਚਾਹੀਦਾ ਕਿ ਸਾਰਾ ਸੰਤ ਸਾਹਿਤ ਇਸ ਵਿੱਚ ਸ਼ਾਮਲ ਹੋ ਗਿਆ ਹੈ। ਇਹ ਤਾਂ ਉਸ ਵਿਸ਼ਾਲ ਭੰਡਾਰੇ ਦਾ ਇਕ ਛੋਟਾ ਜਿਹਾ ਭਾਗ ਹੀ ਹੈ। ਹੋਰ ਹੋਰ ਸੰਤਾਂ, ਬਾਣੀਕਾਰਾਂ ਬਾਰੇ ਸਾਡੀ ਖੋਜ ਬਰਾਬਰ ਜਾਰੀ ਰਹੇਗੀ। ਯੋਗ ਮੌਕਾ ਢੁੱਕਣ ਤੇ ਇਸ ਦਾ ਦੂਜਾ ਭਾਗ ਪ੍ਰਸਤੁਤ ਕਰਨ ਦਾ ਜਤਨ ਰਹੇਗਾ। ਸੰਤਾਂ ਦੀ ਚੀਜ਼ ਸੰਤਾਂ ਨੂੰ ਸੌਂਪਦੇ ਹੋਏ ਇਹ ਵਿਚਾਰ ਬੰਦ ਕਰਦੇ ਹਾਂ।

ਸ੍ਰੀ ਗੁਰੂ ਗ੍ਰੰਥ ਸਾਹਿਬ ਸੰਤਾਂ, ਭਗਤਾਂ ਦੀ ਉਸਤਤ ਨਾਲ ਭਰਿਆ ਪਿਆ ਹੈ। ਸੰਤਾਂ ਦੀ ਮਹਿਮਾ ਬਾਰੇ ਅਸੀਂ ਤਿੰਨ ਟੂਕਾਂ ਦੇਖ ਸਕਦੇ ਹਾਂ ਜਿਨ੍ਹਾਂ ਨੂੰ ਪੜ੍ਹਨ ਨਾਲ ਗੁਰਮਤਿ ਕਾਵਿ ਅਤੇ ਸੰਤ ਕਾਵਿ ਵਿਚਲੇ ਸੁਮੇਲ ਅਤੇ ਮੰਗਲ ਭਾਵ ਦੀ ਪੁਸ਼ਟੀ ਹੁੰਦੀ ਹੈ :

- ਭਗਤ ਜਨਾ ਕੇ ਹਰਿ ਰਖਵਾਰੇ ਜਨ ਹਰਿ ਰਸੁ ਮੀਠ ਲਗਾਵੈਗੋ॥
ਖਿਨੁ ਖਿਨੁ ਨਾਮੁ ਦੇਇ ਵਡਿਆਈ ਸਤਿਗੁਰ ਉਪਦੇਸਿ ਸਮਾਵੈਗੋ ॥੪॥
ਭਗਤ ਜਨਾ ਕਉ ਸਦਾ ਨਿਵਿ ਰਹੀਐ ਜਨ ਨਿਵਹਿ ਤਾ ਫਲ ਗੁਨ ਪਾਵੈਗੋ॥
ਜੋ ਨਿੰਦਾ ਦੁਸਟ ਕਰਹਿ ਭਗਤਾ ਕੀ ਹਰਨਾਖਸ ਜਿਉ ਪਚਿ ਜਾਵੈਗੋ ॥੫॥
ਬ੍ਰਹਮ ਕਮਲ ਪੁਤੁ ਮੀਨ ਬਿਆਸਾ ਤਪੁ ਤਾਪਨ ਪੂਜ ਕਰਾਵੈਗੋ॥
ਜੋ ਜੋ ਭਗਤੁ ਹੋਇ ਸੋ ਪੂਜਹੁ ਭਰਮਨ ਭਰਮੁ ਚੁਕਾਵੈਗੋ ॥੬॥
ਜਾਤ ਨਜਾਤਿ ਦੇਖਿ ਮਤ ਭਰਮਹੁ ਸੁਕ ਜਨਕ ਪਗੀਂ ਲਗਿ ਧਿਆਵੈਗੋ॥
ਜੂਠਨ ਜੂਠਿ ਪਈ ਸਿਰ ਊਪਰਿ ਖਿਨੁ ਮਨੂਆ ਤਿਲੁ ਨ ਡੁਲਾਵੈਗੋ ॥੭॥
ਜਨਕ ਜਨਕ ਬੈਠੇ ਸਿੰਘਾਸਨਿ ਨਉ ਮੁਨੀ ਧੂਰਿ ਲੈ ਲਾਵੈਗੋ॥
ਨਾਨਕ ਕ੍ਰਿਪਾ ਕ੍ਰਿਪਾ ਕਰਿ ਠਾਕੁਰ ਮੈ ਦਾਸਨਿ ਦਾਸ ਕਰਾਵੈਗੋ ॥੮॥੨॥[1]

- ਹਰਿ ਭਗਤਾ ਕਾ ਆਸਰਾ ਅਨ ਨਾਹੀ ਠਾਉ ॥
ਤਾਣੁ ਦੀਬਾਣੁ ਪਰਵਾਰ ਧਨੁ ਪ੍ਰਭ ਤੇਰਾ ਨਾਉ ॥੧॥
ਕਰਿ ਕਿਰਪਾ ਪ੍ਰਭਿ ਆਪਣੀ ਅਪਨੇ ਦਾਸ ਰਖਿ ਲੀਏ ॥
ਨਿੰਦਕ ਨਿੰਦਾ ਕਰਿ ਪਚੇ ਜਮਕਾਲਿ ਗ੍ਰਸੀਏ ॥੧॥ ਰਹਾਉ ॥
ਸੰਤਾ ਏਕੁ ਧਿਆਵਨਾ ਦੂਸਰ ਕੋ ਨਾਹਿ ॥
ਏਕਸੁ ਆਗੈ ਬੇਨਤੀ ਰਵਿਆ ਸ੍ਰਬ ਥਾਇ ॥੨॥
ਕਥਾ ਪੁਰਾਤਨ ਇਉ ਸੁਣੀ ਭਗਤਨ ਕੀ ਬਾਨੀ ॥

1. ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਕਾਨੜਾ ਅਸਟਪਦੀਆ ਮਹਲਾ ੪ ਘਰ ੧, ਪੰਨਾ 1309

ਸਗਲ ਦੁਸਟ ਖੰਡ ਖੰਡ ਕੀਏ ਜਨ ਲੀਏ ਮਾਨੀ ॥੩॥
ਸਤਿ ਬਚਨ ਨਾਨਕੁ ਕਹੈ ਪਰਗਟ ਸਭ ਮਾਹਿ॥
ਪ੍ਰਭ ਕੇ ਸੇਵਕ ਸਰਣਿ ਪ੍ਰਭ ਤਿਨ ਕਉ ਭਉ ਨਾਹਿ ॥੪॥੨੬॥੫੬॥[1]

- ਸੰਤ ਕੀ ਨਿੰਦਾ ਜੋਨੀ ਭਵਨਾ ॥
ਸੰਤ ਕੀ ਨਿੰਦਾ ਰੋਗੀ ਕਰਨਾ॥
ਸੰਤ ਕੀ ਨਿੰਦਾ ਦੂਖ ਸਹਾਮ ॥
ਡਾਨੁ ਦੈਤ ਨਿੰਦਕ ਕਉ ਜਾਮ ॥੧॥
ਸੰਤ ਸੰਗਿ ਕਰਹਿ ਜੋ ਬਾਦੁ ॥
ਤਿਨ ਨਿੰਦਕ ਨਾਹੀ ਕਿਛੁ ਸਾਦੁ ॥੧॥ਰਹਾਉ॥
ਭਗਤ ਕੀ ਨਿੰਦਾ ਕੰਧੁ ਛੇਦਾਵੈ ॥
ਭਗਤ ਕੀ ਨਿੰਦਾ ਨਰਕੁ ਭੁੰਚਾਵੈ॥
ਭਗਤ ਕੀ ਨਿੰਦਾ ਗਰਭ ਮਹਿ ਗਲੈ ॥
ਭਗਤ ਕੀ ਨਿੰਦਾ ਰਾਜ ਤੇ ਟਲੈ ॥੨॥
ਨਿੰਦਕ ਕੀ ਗਤਿ ਕਤਹੂ ਨਾਹਿ ॥
ਆਪਿ ਬੀਜਿ ਆਪੇ ਹੀ ਖਾਹਿ॥
ਚੋਰ ਜਾਰ ਜੂਆਰ ਤੇ ਬੁਰਾ॥
ਅਣਹੋਦਾ ਭਾਰੁ ਨਿੰਦਕਿ ਸਿਰਿ ਧਰਾ ॥੩॥
ਪਾਰਬ੍ਰਹਮ ਕੇ ਭਗਤ ਨਿਰਵੈਰ ॥
ਸੋ ਨਿਸਤਰੈ ਜੋ ਪੂਜੈ ਪੈਰ॥
ਆਦਿ ਪੁਰਖਿ ਨਿੰਦਕੁ ਭੋਲਾਇਆ॥
ਨਾਨਕ ਕਿਰਤੁ ਨ ਜਾਇ ਮਿਟਾਇਆ॥੪॥[2]

ਪੁਸਤਕ ਤਿਆਰ ਕਰਦਿਆਂ ਪੰਜਾਬੀ ਸਾਹਿਤ ਦੇ ਇਤਿਹਾਸ ਨਾਲ ਸੰਬੰਧਿਤ ਪੁਸਤਕਾਂ ਤੋਂ ਸਹਾਇਤਾ ਲਈ ਗਈ ਹੈ। ਸਹਾਇਕ ਪੁਸਤਕਾਂ ਦੀ ਸੂਚੀ ਦਿੱਤੀ ਗਈ ਹੈ। ਅਸੀਂ ਇਨ੍ਹਾਂ ਪੁਸਤਕਾਂ ਦੇ ਲੇਖਕਾਂ ਅਤੇ ਪ੍ਰਕਾਸ਼ਕਾਂ ਦੇ ਧੰਨਵਾਦੀ ਹਾਂ। ਸੰਤ ਸਾਹਿਤ ਦੇ ਖੋਜੀ, ਸ਼ਰਧਾਲੂ ਅਤੇ ਜਾਣਕਾਰ ਸੱਜਣਾਂ ਵੱਲੋਂ ਭਰਵੇਂ ਹੁੰਗਾਰੇ ਦੀ ਤਲਾਸ਼ ਵਿੱਚ ਰਹਾਂਗੇ।

– ਸੰਪਾਦਕ ਮੰਡਲ

1 ਫਰਵਰੀ, 2006

---

1 ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਬਿਲਾਵਲੁ ਮਹਲਾ ੫, ਪੰਨਾ 815

2 [illegible]

# 1

# ਸੰਤ ਨਾਮਦੇਵ ਜੀ

ਸੰਤ ਨਾਮਦੇਵ ਦਾ ਜਨਮ ਮਹਾਰਾਸ਼ਟਰ ਵਿੱਚ ਸਤਾਰਾ ਜ਼ਿਲ੍ਹੇ ਵਿੱਚ ਨਰਸੀ ਬਾਮਨੀ ਵਿਖੇ ਹੋਇਆ। ਪਰ ਆਪ ਬਹੁਤ ਲੰਮਾ ਸਮਾਂ ਗੁਰਦਾਸਪੁਰ ਜ਼ਿਲ੍ਹੇ ਦੇ ਪਿੰਡ ਘੁਮਾਣ ਵਿੱਚ ਰਹਿ ਕੇ ਭਗਤੀ ਕਰਦੇ ਰਹੇ। ਅਨੁਮਾਨ ਹੈ ਕਿ ਆਪ ਜੀ 18-20 ਵਰ੍ਹੇ ਪੰਜਾਬ ਵਿੱਚ ਹੀ ਰਹੇ। ਨਾਮਦੇਵ ਦਾ ਜਨਮ ਕੱਤਕ ਦੇ ਚਾਨਣ ਪੱਖ ਦੀ ਇਕਾਦਸ਼ੀ ਨੂੰ ਸ਼ੱਕ ਸੰਮਤ 1192 ਵਿੱਚ ਹੋਇਆ। ਇਹ ਸੰਮਤ 1270 ਈਸਵੀ ਬਣਦਾ ਹੈ। ਇਸ ਬਾਰੇ ਵੀ ਵਿਦਵਾਨ ਇਕਮਤ ਹਨ ਕਿ ਆਪ ਨੇ 80 ਵਰ੍ਹੇ ਦੀ ਉਮਰ ਭੋਗੀ। ਆਪ ਹਾੜ ਦੇ ਨ੍ਹੇਰ ਪੱਖ ਸ਼ੱਕ ਸੰਮਤ 1272 (1350 ਈਸਵੀ) ਵਿੱਚ ਪਰਲੋਕ ਸਿਧਾਰੇ। ਨਾਮਦੇਵ ਜੀ ਦਾ ਦੇਹੁਰਾ ਘੁਮਾਣ, ਜ਼ਿਲ੍ਹਾ ਗੁਰਦਾਸਪੁਰ ਵਿੱਚ ਮੌਜੂਦ ਹੈ। ਭਾਈ ਜੋਧ ਸਿੰਘ ਅਨੁਸਾਰ, "ਜਦੋਂ ਨਾਮਦੇਵ ਜੀ ਦੇ ਸਾਰੇ ਸਾਥੀ ਕਾਲਵਸ ਹੋ ਗਏ ਤਾਂ ਨਾਮਦੇਵ ਜੀ ਮਹਾਂਰਾਸ਼ਟਰ ਛੱਡ ਪੰਜਾਬ ਆ ਗਏ ਅਤੇ ਅਖ਼ੀਰਲੇ ਵੀਹ ਕੁ ਸਾਲ ਉਨ੍ਹਾਂ ਇਥੇ ਗੁਜ਼ਾਰੇ। ਪਹਿਲੋਂ ਤਾਂ ਇਹ ਸ਼ੱਕ ਕੀਤਾ ਜਾਂਦਾ ਸੀ ਕਿ ਮਹਾਂਰਾਸਟਰ ਦਾ ਨਾਮਦੇਵ ਜੀ ਤੇ ਪੰਜਾਬ ਦੇ ਨਾਮਦੇਵ ਜੀ ਦੋ ਵੱਖੋ ਵੱਖਰੇ ਭਗਤ ਸਨ। ਪਰੰਤੂ ਉਸ ਦੇ ਅਸਲੀ ਮਰਹੱਟੀ ਅਭੰਗਾਂ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਦਰਜ ਕੀਤੇ ਸ਼ਬਦਾਂ ਦਾ ਮੁਕਾਬਲਾ ਕੀਤਾ ਗਿਆ ਤਾਂ ਦੋਹਾਂ ਵਿੱਚ ਖ਼ਿਆਲਾਤ, ਮੁਹਾਵਰਿਆਂ, ਅਲੰਕਾਰਾਂ ਅਤੇ ਸੰਕੇਤਾਂ ਦੀ ਏਕਤਾ ਪਾਈ ਗਈ। ਨਾਲੇ ਗਿਆਨੇਸ਼ਵਰ ਦੇ ਸਮਾਧੀ ਲੈਣ ਮਗਰੋਂ 54 ਸਾਲ ਨਾਮਦੇਵ ਜੀ ਜੀਵਤ ਰਹੇ। ਮਰਾਠੀ ਲਿਖਾਰੀਆਂ ਦੀਆਂ ਲਿਖਤਾਂ ਵਿੱਚ ਉਨ੍ਹਾਂ ਦਾ ਕੋਈ ਜ਼ਿਕਰ ਨਹੀਂ, ਨਾਮਦੇਵ ਜੀ ਵਰਗਾ ਕਵੀ ਤੇ ਉਪਦੇਸ਼ਕ ਇਤਨੇ ਸਾਲ ਕਿਸ ਤਰ੍ਹਾਂ ਗੁੱਝਾ ਰਹਿ ਸਕਦਾ ਸੀ। ਡਾ. ਬ. ਮ. ਮੁੰਡੀ ਨੇ ਆਪਣੇ ਨਿਬੰਧ ਵਿੱਚ ਨਾਮਦੇਵ ਜੀ ਦੇ ਇਕ ਅਭੰਗ। ਦਾ ਹਵਾਲਾ ਦਿੱਤਾ ਹੈ, ਜਿਸ ਵਿੱਚ ਉਹ ਆਖਦਾ ਹੈ, "ਮੈਂ ਆਪਣੇ ਅੰਤਲੇ ਦਿਨਾਂ ਵਿੱਚ ਇਕ ਦੂਰ ਸਥਿਤ ਅਜਨਬੀ ਦੇਸ਼ ਵਿੱਚ ਹਾਂ, ਮੈਂ ਤੇਰੇ ਚਰਨਾਂ

ਵਿੱਚ ਆਇਆ ਹਾਂ. ਹੇ ਪ੍ਰਭੂ ! ਗੋਦਾ ਅਤੇ ਵਿਥਾ ਦੇ ਅਭੰਗਾਂ ਵਿੱਚ ਸਪੱਸ਼ਟ ਸੰਕੇਤ ਹੈ ਕਿ ਨਾਮਦੇਵ ਜੀ ਪੰਧਾਰਪੁਰ ਛੱਡ ਗਿਆ ਹੈ ਅਤੇ ਸਾਨੂੰ ਯਤੀਮ ਕਰ ਗਿਆ ਹੈ।'[1] ਆਪ ਦੇ ਪਿਤਾ ਦਾ ਨਾਂ ਦਾਮਸੇਠ ਅਤੇ ਮਾਤਾ ਦਾ ਨਾਂ ਗੋਨਾਬਾਈ ਦੱਸਿਆ ਜਾਂਦਾ ਹੈ। ਮਾਤਾ-ਪਿਤਾ ਦੋਵੇਂ ਪੂੰਜ ਕੇ ਧਾਰਮਿਕ ਵਿਚਾਰਾਂ ਵਾਲੇ ਸਨ। ਪਰਿਵਾਰ ਪੰਢਰਪੁਰ ਦੇ ਭਗਵਾਨ ਵਿੱਠਲ ਦਾ ਉਪਾਸਕ ਸੀ। ਆਪ ਦੇ ਪਿਤਾ ਜੀ ਜਾਤ ਦੇ ਦਰਜ਼ੀ ਸਨ ਅਤੇ ਕੱਪੜੇ ਛਾਪਣ ਕਰਕੇ ਛੀਪੀ ਜਾਂ ਸੀਪੀ ਕਹੇ ਜਾਂਦੇ ਸਨ। ਬਾਲਕ ਨਾਮਦੇਵ ਦਾ ਜਨਮ ਵਿੱਠਲ ਭਗਵਾਨ ਤੋਂ ਸੁੱਖਾਂ ਸੁੱਖ ਕੇ ਪ੍ਰਾਪਤ ਕੀਤੇ ਬਾਲਕ ਦੇ ਰੂਪ ਵਿੱਚ ਹੋਇਆ ਸੀ।

ਨਾਮਦੇਵ ਬਚਪਨ ਤੋਂ ਹੀ ਪਾਰਬ੍ਰਹਮ ਪਰਮੇਸ਼ਰ ਦਾ ਪਿਆਰਾ ਭਗਤ ਸੀ। ਉਸ ਨੂੰ ਪੜ੍ਹਨ ਲਈ ਪਾਠਸ਼ਾਲਾ ਭੇਜਿਆ ਗਿਆ ਪਰ ਉਹ ਗੁਰੂ ਨਾਨਕ ਦੇਵ ਜੀ ਦੇ ਕਹਿਣ ਮੁਤਾਬਕ, "**ਸੁਣਿ ਪਾਡੇ ਕਿਆ ਲਿਖਹੁ ਜੰਜਾਲਾ ॥ ਲਿਖੁ ਰਾਮ ਨਾਮ ਗੁਰਮੁਖਿ ਗੋਪਾਲਾ ॥੧॥**" ਹੋਰ ਬਾਲਕ ਪਾਠ ਯਾਦ ਕਰਦੇ ਪਰ ਨਾਮਦੇਵ ਜੀ ਸਲੇਟ ਤੇ ਪੱਟੀ ਦੀਆਂ ਖੜਤਾਲਾਂ ਬਣਾ ਕੇ ਕੀਰਤਨ ਕਰਨ ਵਿੱਚ ਮਗਨ ਰਹਿੰਦਾ। ਮਗਰੋਂ ਵੱਡਾ ਹੋਣ ਤੇ ਨਾਮਦੇਵ ਬਹੁਤ ਵਧੀਆ 'ਕੀਰਤਨੀਆਂ' ਸਾਬਤ ਹੋਇਆ। ਇੱਥੋਂ ਤੱਕ ਕਿ ਉਸ ਨੂੰ 'ਨਾਮਦੇਵ ਕੀਰਤਨੀਆਂ' ਕਰਕੇ ਵੀ ਜਾਣਿਆ ਜਾਂਦਾ ਹੈ। ਉਹ ਖ਼ੁਦ ਕੀਰਤਨ ਕਰਦਾ ਸੀ, ਹੋਰ ਸਹਿਪਾਠੀਆਂ ਨੂੰ ਵੀ ਕੀਰਤਨ ਵਿੱਚ ਸ਼ਾਮਲ ਕਰ ਲੈਂਦਾ। ਫੇਰ ਉਹ ਪਾਠਸ਼ਾਲਾ ਛੱਡ ਕੇ ਘਰ ਨੂੰ ਹੀ ਧਰਮਸਾਲ ਬਣਾ ਕੇ ਪ੍ਰਭੂ ਕੀਰਤਨ ਵਿੱਚ ਮਸਤ ਰਹਿੰਦਾ। ਹੌਲੀ ਹੌਲੀ ਆਪ ਦੀ ਪ੍ਰਸਿੱਧੀ ਦੂਰ ਦੂਰ ਤੱਕ ਪਸਰ ਗਈ। ਲੋਕ ਦਰਸ਼ਨਾਂ ਲਈ ਤੇ ਨਾਮ ਲੈਣ ਲਈ ਆਉਣ ਲੱਗੇ।

ਇਕ ਵਾਰ ਦੀ ਗੱਲ ਹੈ ਕਿ ਉਸ ਵੇਲੇ ਦੇ ਪ੍ਰਸਿੱਧ ਸੰਤ ਗਿਆਨ ਦੇਵ ਜੀ ਨਾਮਦੇਵ ਨੂੰ ਮਿਲਣ ਆਏ। ਨਾਲ ਦੋਵੇਂ ਭਰਾ, ਨਿਵਿਰਤੀ ਨਾਥ, ਸੋਪਾਨ ਨਾਥ, ਭੈਣ ਮੁਕਤਾ ਬਾਈ ਅਤੇ ਗੋਰਾ ਘੁਮਿਆਰ ਨਾਮਕ ਸੰਤ ਤੇ ਹੋਰ ਸੰਤ ਮੰਡਲੀ ਵੀ ਸੀ। ਮੁਕਤਾ ਬਾਈ ਨੇ ਗੋਰਾ ਨੂੰ ਕਿਹਾ, "ਗੋਰਾ ਜੀ ! ਤੁਸੀਂ ਘੜੇ ਪਰਖਦੇ ਹੋ। ਨਾਮਦੇਵ ਨੂੰ ਪਰਖ ਕੇ ਦੇਖੋ ਇਹ ਕੱਚਾ ਹੈ ਜਾਂ ਪੱਕਾ।" ਉਸ ਨੇ ਸੰਤ ਨਾਮਦੇਵ ਦੇ ਸਿਰ 'ਤੇ ਠੋਲ੍ਹਾ ਲਾ ਕੇ ਠਕੋਰਿਆ। ਕਿਹਾ, "ਇਹ ਕੱਚਾ ਹੈ।" ਨਾਮਦੇਵ ਨੂੰ ਗੁੱਸਾ ਤਾਂ ਆਇਆ ਪਰ ਉਹ ਅੰਦਰੋ ਅੰਦਰ ਪੀ ਗਿਆ। ਸੰਤ ਸ੍ਰੀ ਗਿਆਨੇਸ਼ਵਰ ਨੇ ਸੰਤ ਗੋਰਾ ਦੀ ਗੱਲ ਸਮਝਾਈ। ਅਸਲ ਵਿੱਚ ਕਹਿੰਦੇ ਹਨ, "ਗੁਰੂ ਬਿਨ ਗਤਿ ਨਹੀਂ ਤੇ ਸ਼ਾਹ ਬਿਨ ਪਤਿ ਨਹੀਂ।" ਗੁਰੂ

---

1. ਭਗਤ ਨਾਮਦੇਵ ਤਥਾ ਹੋਰ ਭਗਤ ਜੀਵਨੀ ਤੇ ਰਚਨਾ, ਪੰਨੇ 6-7

ਧਾਰਨ ਕੀਤੇ ਬਿਨਾਂ ਕੋਈ ਕਿੱਡਾ ਵੱਡਾ ਭਜਨੀਕ ਤੇ ਸੰਤ ਹੋ ਜਾਵੇ, ਕੱਚਾ ਹੀ ਤਾਂ ਹੁੰਦਾ ਹੈ। ਤੁਸੀਂ ਕੋਈ ਸੱਚਾ ਸੁੱਚਾ ਗੁਰੂ ਲੱਭ ਕੇ ਸੰਤ ਮਾਰਗ 'ਤੇ ਅੱਗੇ ਵਧੋ।

ਨਾਮਦੇਵ ਜੀ ਸੱਚੇ ਗੁਰੂ ਦੀ ਤਲਾਸ਼ ਵਿੱਚ ਘਰੋਂ ਚੱਲ ਪਏ। ਤਲਾਸ਼ ਕਰਨ ਤੇ ਵੀ ਕਿਤੇ ਮਨ ਨਹੀਂ ਮੰਨਿਆ। ਘੁੰਮਦੇ ਘੁੰਮਦੇ ਇਕ ਦਿਨ ਔਂਧ ਨਾਗਨਾਥ ਮੰਦਰ ਵਿਚ ਜਾ ਪੁੱਜੇ। ਅੰਦਰ ਗਏ ਤਾਂ ਇਕ ਮਸਤ-ਮਲੰਗ ਸਾਧੂ ਸ਼ਿਵ ਪਿੰਡੀ 'ਤੇ ਪੈਰ ਧਰ ਕੇ ਲੰਮਾ ਪਿਆ ਹੋਇਆ ਸੀ। ਸਰੀਰ ਤੋਂ ਖ਼ੂਨ ਵਹਿ ਰਿਹਾ ਹੈ ਤੇ ਮੱਖੀਆਂ ਭਿਣਕ ਰਹੀਆਂ ਹਨ। ਦੇਖ ਕੇ ਨਾਮਦੇਵ ਗੁੱਸੇ ਨਾਲ ਤਮਤਮਾ ਉੱਠੇ। ਕਿਹਾ, "ਤੈਨੂੰ ਅਕਲ ਨਹੀਂ ਕਿ ਸ਼ਿਵ ਪਿੰਡੀ 'ਤੇ ਪੈਰ ਨਹੀਂ ਧਰਦੇ। ਸਾਧੂ ਪਹਿਲਾਂ ਤਾਂ ਚੁੱਪ ਰਿਹਾ। ਨਾਮਦੇਵ ਵਲੋਂ ਵਾਰ ਵਾਰ ਲਾਹਨਤਾਂ ਪਾਉਣ 'ਤੇ ਉਹ ਸਾਧੂ ਜ਼ੋਰ ਨਾਲ ਠਹਾਕਾ ਮਾਰ ਕੇ ਹੱਸਿਆ। ਕਹਿਣ ਲੱਗਾ, "ਚੰਗਾ ਜੇ ਮੈਂ ਗ਼ਲਤੀ ਕੀਤੀ ਹੈ ਤਾਂ ਤੂੰ ਇਉਂ ਕਰ ਕਿ ਜਿੱਥੇ ਸ਼ਿਵ .ਨਹੀਂ ਹੈ ਮੇਰਾ ਪੈਰ ਚੁੱਕ ਕੇ ਉੱਥੇ ਰੱਖ ਦੇ।" ਨਾਮਦੇਵ ਨੇ ਗੁੱਸੇ ਤੇ ਨਫ਼ਰਤ ਨਾਲ ਪੈਰ ਚੁੱਕ ਕੇ ਹੇਠਾਂ ਲਾਹ ਦਿੱਤਾ। ਪੈਰ ਹੇਠਾਂ ਕਿਧਰੋਂ ਪਿੰਡੀ ਉੱਗ ਆਈ। ਹੁਣ ਨਾਮਦੇਵ ਦੀ ਵਾਰੀ ਸੀ ਹੈਰਾਨ ਪਰੇਸ਼ਾਨ ਹੋਣ ਦੀ।

ਸੰਤ ਜੀ ਉੱਠ ਬੈਠੇ, ਨਾਮਦੇਵ ਚਰਨਾਂ ਵਿਚ ਝੁਕ ਗਏ। ਸੰਤ ਹੱਸ ਕੇ ਕਹਿਣ ਲੱਗੇ, "ਭਲੇ ਆਦਮੀ ! ਪ੍ਰਭੂ ਕੇਵਲ ਮੰਦਰ ਜਾਂ ਤੀਰਥ ਵਿੱਚ ਨਹੀਂ, ਉਹ ਤਾਂ ਹਰ ਥਾਂ ਹੈ ਪਰ ਦੇਖਣ ਵਾਲੀ ਅੱਖ ਚਾਹੀਦੀ ਹੈ। ਨਾਮਦੇਵ ਲਈ ਗਿਆਨ ਦਾ ਇਕ ਨਵਾਂ ਦੁਆਰ ਖੁੱਲ੍ਹ ਗਿਆ। ਹੁਣ ਤੱਕ ਉਹ ਪੰਢਰਪੁਰ ਦੇ ਵਿੱਠਲ ਨੂੰ ਜਾਂ ਸ਼ਿਵ ਪਿੰਡੀ ਨੂੰ ਹੀ ਭਗਵਾਨ ਸਮਝਦੇ ਸਨ। ਹੁਣ ਤਾਂ ਉਨ੍ਹਾਂ ਨੇ ਅਨੁਭਵ ਕੀਤਾ ਕਿ ਰੱਬ ਤਾਂ ਸਰਵਵਿਆਪਕ ਹੈ। ਹਰ ਥਾਂ ਹਾਜ਼ਰ-ਨਾਜ਼ਰ ਹੈ। ਉਨ੍ਹਾਂ ਦੀ ਉਸ ਦਿਨ ਤੋਂ ਕਾਇਆ ਕਲਪ ਹੋ ਗਈ। ਉਹ ਸਾਕਾਰ ਦੀ ਥਾਂ ਨਿਰਾਕਾਰ ਪਰਮਾਤਮਾ ਵਿੱਚ ਵਿਸ਼ਵਾਸ ਕਰਨ ਲੱਗ ਪਏ। ਸੰਤਾਂ ਦੇ ਚਰਨਾਂ 'ਤੇ ਡਿੱਗ ਕੇ ਭੁੱਲ ਬਖ਼ਸ਼ਾਈ। ਗੁਰੂ ਧਾਰਨ ਕਰਨ ਦੀ ਇੱਛਾ ਪ੍ਰਗਟ ਕੀਤੀ। ਸੰਤਾਂ ਦਾ ਨਾਂ ਵਿਸ਼ੋਭਾ ਖੇਚਰ ਸੀ। ਨਾਮ ਦਾਨ ਲੈ ਕੇ ਹੁਣ ਨਾਮਦੇਵ ਜੀ ਗੁਰੂ ਵਾਲੇ ਹੋ ਗਏ। ਉਨ੍ਹਾਂ ਦਾ ਤਾਂ ਜੀਵਨ ਹੀ ਬਦਲ ਗਿਆ।

ਸੰਤਾਂ ਨੂੰ ਤਸੀਹੇ ਵੀ ਸਹਿਣ ਕਰਨੇ ਪੈਂਦੇ ਹਨ। ਇਕ ਵਾਰ ਦੀ ਗੱਲ ਹੈ ਕਿ ਨਾਮਦੇਵ ਜੀ ਕਿੱਧਰੇ ਪਰਦੇਸ ਗਏ। ਸੁਭਾਉ ਅਨੁਸਾਰ ਮੰਦਰ ਵਿੱਚ ਭਗਵਾਨ ਦੇ ਦਰਸ਼ਨ ਕਰਨ ਲਈ ਚਲੇ ਗਏ। ਜਦ ਮੰਦਰ ਵਾਲਿਆਂ ਨੂੰ ਇਨ੍ਹਾਂ ਦੀ ਜ਼ਾਤ ਬਾਰੇ ਪਤਾ ਲੱਗਾ ਤਾਂ ਉਹ ਬਹੁਤ ਲਾਲ-ਪੀਲੇ ਹੋਏ। ਧੱਕੇ ਮਾਰ ਕੇ ਗ਼ਰੀਬ ਸੰਤ ਨੂੰ ਬਾਹਰ ਕੱਢ ਦਿੱਤਾ। ਨਾਮਦੇਵ ਮੰਦਰ ਦੇ ਪਿਛਵਾੜੇ ਜਾ ਕੇ ਬੈਠ ਗਏ। ਦਿਲ ਦੇ ਡੂੰਘਾਣਾਂ ਵਿੱਚੋਂ ਕੀਰਤਨ ਕਰਨ ਲੱਗ ਪਏ।

ਦੋਤਾਰੀਆਂ ਤਾਂ ਹਰਦਮ ਨਾਲ ਰੱਖਦੇ ਹੀ ਸਨ। ਭਗਵਾਨ ਆਪਣੇ ਸੱਚੇ-ਸੁੱਚੇ ਭਗਤ ਦੀ ਬੇਅਦਬੀ ਨਾ ਸਹਾਰ ਸਕਿਆ। ਕਹਿੰਦੇ ਹਨ ਮੂਰਤੀ ਦਾ ਦਰਵਾਜ਼ਾ ਉੱਧਰ ਹੀ ਫਿਰ ਗਿਆ ਜਿੱਧਰ ਭਗਵਾਨ ਦਾ ਪਿਆਰਾ ਨਾਮਦੇਵ ਬੈਠਾ ਸੀ। ਸਮਾਜ ਦੀ ਗਲੀ-ਸੜੀ ਜ਼ਾਤ-ਪਾਤ ਦੀ ਕੋਝੀ ਰੀਤ ਤੋਂ ਦੁਖੀ ਹੋ ਕੇ ਨਾਮਦੇਵ ਨੇ ਇਕ ਸ਼ਬਦ ਗਾਇਆ, "ਹੇ ਮੇਰੇ ਬੀਠਲ ਰਾਇਆ ! ਤੂੰ ਮੈਨੂੰ ਦਰਜੀ ਦੀ ਜੂਨ ਕਿਉਂ ਪਾਇਆ ਹੈ। ਇਕ ਪੁੱਜੇ ਹੋਏ ਸੰਤ ਨੂੰ ਨੀਵੀਂ ਜ਼ਾਤ ਕਰਕੇ ਧੱਕੇ ਮਾਰ ਕੇ ਮੰਦਰ 'ਚੋਂ ਬਾਹਰ ਕੱਢਣ ਤੇ ਉਨ੍ਹਾਂ ਦੀ ਕੀ ਦਸ਼ਾ ਹੋਈ ਹੋਵੇਗੀ, ਅਸੀਂ ਭਲੀ-ਭਾਂਤ ਸੋਚ ਸਕਦੇ ਹਾਂ।

ਇਸੇ ਤਰ੍ਹਾਂ ਸੁਲਤਾਨ ਵਲੋਂ ਮੋਈ ਗਊ ਜਿਵਾਉਣ, ਹੱਠ ਕਰਕੇ ਬਾਲਪੁਣੇ ਵਿੱਚ ਭਗਵਾਨ ਨੂੰ ਦੁੱਧ ਪਿਲਾਉਣ, ਉੱਚੀ ਜ਼ਾਤ ਵਾਲੇ ਲੋਕਾਂ ਵਲੋਂ ਕੁੱਲੀ ਸਾੜੀ ਜਾਣ ਮਗਰੋਂ ਉਸ ਦੀ ਥਾਂ ਨਵੀਂ ਤੇ ਸੋਹਣੀ ਕੁੱਲੀ ਛੱਡ ਦੇਣ ਦੀ ਘਟਨਾ - ਸਭ ਨਾਮਦੇਵ ਦੀ ਵਡੱਪਣ ਦੀ ਕਹਾਣੀ ਕਹਿ ਰਹੀਆਂ ਕਹਾਣੀਆਂ ਹਨ। ਮਗਰੋਂ ਜਦ ਨਾਮਦੇਵ ਜੀ ਸਾਕਾਰ ਤੋਂ ਨਿਰਾਕਾਰ ਦੇ ਉਪਾਸਕ ਹੋ ਗਏ ਸਨ, ਉਸ ਵੇਲੇ ਵੀ ਵਿੱਠਲ ਜਾਂ ਬੀਠਲੁ ਦਾ ਨਾਂ ਉਨ੍ਹਾਂ ਦੀ ਜ਼ਬਾਨ 'ਤੇ ਬਰਾਬਰ ਰਿਹਾ :

> **ਈਭੈ ਬੀਠਲੁ ਊਭੈ ਬੀਠਲੁ ਬੀਠਲ ਬਿਨੁ ਸੰਸਾਰੁ ਨਹੀ॥**
> **ਥਾਨ ਥਨੰਤਰਿ ਨਾਮਾ ਪ੍ਰਣਵੈ ਪੂਰਿ ਰਹਿਓ ਤੂੰ ਸਰਬ ਮਹੀ॥**[2]

ਸੰਤ ਨਾਮਦੇਵ ਜੀ ਸਾਰੀ ਮਾਨਵਤਾ ਨੂੰ ਇਕੋ ਪਾਰਬ੍ਰਹਮ ਦੀ ਸੰਤਾਨ ਹੋਣ ਕਾਰਨ ਇਕੋ ਸਮਝਦੇ ਸਨ। ਜੀਵ-ਆਤਮਾ ਪਰਮਾਤਮਾ ਨਾਲ ਅਭਿੰਨ ਹੈ ਅਤੇ ਸਭ ਹਿਰਦਿਆਂ ਵਿੱਚ ਪਰਮਾਤਮਾ ਦਾ ਵਾਸਾ ਹੈ ਉਸ ਤੋਂ ਅਲੱਗ ਹੋਰ ਕੋਈ ਸ਼ਕਤੀ ਨਹੀਂ ਹੈ। ਸਭ ਜੀਵ, ਪ੍ਰਾਣੀ ਇਕੋ ਮਿੱਟੀ ਦੇ ਬਣੇ ਹੋਏ ਹਨ ਅਤੇ ਪਰਮਾਤਮਾ ਜੜ੍ਹ ਚੇਤਨ ਵਿੱਚ ਸਮਾਇਆ ਹੈ। ਆਪ ਦਾ ਲਿਖਿਆ ਇਕ ਸ਼ਬਦ ਦੇਖੋ :

> **ਸਭੈ ਘਟ ਰਾਮੁ ਬੋਲੈ ਰਾਮਾ ਬੋਲੈ ॥ ਰਾਮ ਬਿਨਾ ਕੋ ਬੋਲੈ ਰੇ ॥੧॥ ਰਹਾਉ॥**
> **ਏਕਲ ਮਾਟੀ ਕੁੰਜਰ ਚੀਟੀ ਭਾਜਨ ਹੈਂ ਬਹੁ ਨਾਨਾ ਰੇ॥**
> **ਅਸਥਾਵਰ ਜੰਗਮ ਕੀਟ ਪਤੰਗਮ ਘਟਿ ਘਟਿ ਰਾਮੁ ਸਮਾਨਾ ਰੇ ॥੧॥**
> **ਏਕਲ ਚਿੰਤਾ ਰਾਖੁ ਅਨੰਤਾ ਅਉਰ ਤਜਹੁ ਸਭ ਆਸਾ ਰੇ॥**
> **ਪ੍ਰਣਵੈ ਨਾਮਾ ਭਏ ਨਿਹਕਾਮਾ ਕੋ ਠਾਕੁਰੁ ਕੋ ਦਾਸਾ ਰੇ ॥੨॥੩॥**[3]

ਨਾਮਦੇਵ ਜੀ ਨੇ ਆਪਣੇ ਵੇਲੇ ਦੇ ਹਿੰਦੂ ਤੇ ਮੁਸਲਮਾਨ ਦੋਵਾਂ ਨੂੰ ਮੱਤ

---

2. ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪੰਨਾ 485
3. ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰਨਾ 988

ਦਿੱਤੀ ਸੀ ਕਿ ਉਹ ਆਪਸੀ ਝਗੜੇ ਛੱਡ ਕੇ ਇਕੋ ਪ੍ਰਭੂ ਦੇ ਦਰਸ਼ਨ ਕਰਨ। ਮੁਗਲ ਨੂੰ ਦੇਖ ਕੇ ਭਗਵਾਨ ਦੇ ਦਰਸ਼ਨ ਕੀਤੇ, "ਖੂਬੁ ਤੇਰੀ ਪਗਰੀ ਮੀਠੇ ਤੇਰੇ ਬੋਲ ॥ ਦ੍ਵਾਰਿਕਾ ਨਗਰੀ ਕਾਹੇ ਕੇ ਮਗੋਲ ॥" ਉਨ੍ਹਾਂ ਨੇ ਦੋਵੇਂ ਫ਼ਿਰਕਿਆਂ ਨੂੰ ਗਿਆਨਵਾਨ ਹੋਣ ਤੇ ਸਿਆਣਪ ਤੋਂ ਕੰਮ ਲੈਣ ਲਈ ਕਿਹਾ ਅਤੇ ਆਪਣੀ ਅਧਿਆਤਮਕ ਵਿਚਾਰਧਾਰਾ ਨੂੰ ਸਪੱਸ਼ਟ ਕਰਦਿਆਂ ਕਿਹਾ :

ਹਿੰਦੂ ਅੰਨ੍ਹਾ ਤੁਰਕੂ ਕਾਣਾ ॥ ਦੁਹਾਂ ਤੇ ਗਿਆਨੀ ਸਿਆਣਾ॥
ਹਿੰਦੂ ਪੂਜੈ ਦੇਹੁਰਾ ਮੁਸਲਮਾਣੁ ਮਸੀਤਿ ॥
ਨਾਮੇ ਸੋਈ ਸੇਵਿਆ ਜਹ ਦੇਹੁਰਾ ਨ ਮਸੀਤਿ ॥੪॥੩॥੭॥[4]

ਸੰਤ ਸਮਾਜ ਨੇ ਪ੍ਰਭੂ ਦੇ ਨਾਮ ਦੀ ਟੇਕ ਲਈ ਹੈ ਅਤੇ ਨਾਮ-ਸਿਮਰਨ ਦੀ ਹੀ ਓਟ ਲਈ ਹੈ। ਸੰਤ ਸ਼ਿਰੋਮਣੀ ਨਾਮਦੇਵ ਜੀ ਵੀ ਗਿਆਨਹੀਨ ਅੰਧਲੇ ਦੀ ਇਕੋ ਇਕ ਟੇਕ ਨਾਮ ਹੀ ਦੱਸਦੇ ਹਨ :

ਮੈ ਅੰਧੁਲੇ ਕੀ ਟੇਕ ਤੇਰਾ ਨਾਮੁ ਖੁੰਦਕਾਰਾ ॥
ਮੈ ਗਰੀਬ ਮੈ ਮਸਕੀਨ ਤੇਰਾ ਨਾਮੁ ਹੈ ਅਧਾਰਾ ॥੧॥ ਰਹਾਉ ॥[5]

ਨਾਮਦੇਵ ਜੀ ਇਸ ਵਿਚਾਰ ਦੇ ਧਾਰਨੀ ਹਨ ਕਿ ਜੇ ਪੱਥਰ ਉੱਪਰ ਰਾਮ ਦਾ ਨਾਮ ਲਿਖਣ ਵਾਲੇ ਪੱਥਰ ਤਰ ਜਾਂਦੇ ਹਨ ਤਾਂ ਪਰਮਾਤਮਾ ਦੇ ਨਾਮ ਦਾ ਜਾਪ, ਸਿਮਰਨ ਜੀਵ ਨੂੰ ਸੰਸਾਰ-ਸਾਗਰ ਤੋਂ ਪਾਰ ਲਿਜਾਣ ਦੀ ਸਮਰੱਥਾ ਰੱਖਦਾ ਹੈ, 'ਦੇਵਾ ਪਾਹਨ ਤਾਰੀਅਲੇ

ਨਾਮ ਦੇ ਸਿਮਰਨ ਵਿੱਚ ਜੀਵ ਦੇ ਕਰਮਾਂ ਨੂੰ ਕੱਟਣ ਦੀ ਸਮਰੱਥਾ ਹੈ, ਮਨੁੱਖ ਕਲੰਕਹੀਣ ਹੋ ਜਾਂਦਾ ਹੈ ਤੇ ਨਾਮ ਰਾਹੀਂ ਮਨੁੱਖ ਦੇ ਵਿਕਾਰਾਂ ਦੀ ਮੈਲ ਧੋਤੀ ਜਾਂਦੀ ਹੈ :

ਕਉਨ ਕੋ ਕਲੰਕੁ ਰਹਿਓ ਰਾਮ ਨਾਮੁ ਲੇਤ ਹੀ ॥
ਪਤਿਤ ਪਵਿਤ ਭਏ ਰਾਮੁ ਕਹਤ ਹੀ ॥੧॥

ਭਗਤ ਨਾਮਦੇਵ ਜੀ ਜੀ ਨੇ ਆਪਣਾ ਸੁਨੇਹਾ ਸਾਧਾਰਨ ਲੋਕਾਈ ਤੱਕ ਪਹੁੰਚਾਉਣ ਲਈ ਬਾਣੀ ਵਿੱਚ ਕਹਾਵਤਾਂ ਦੀ ਵੀ ਆਮ ਵਰਤੋਂ ਕੀਤੀ ਹੈ। ਇਥੇ ਕੁਝ ਉਦਾਹਰਣ ਪੇਸ਼ ਹਨ :

- ਸਾਪੁ ਕੁੰਚ ਛੋਡੈ ਬਿਖੁ ਨਹੀ ਛਾਡੈ ॥
  ਉਦਕ ਮਾਹਿ ਜੈਸੇ ਬਗੁ ਧਿਆਨੁ ਮਾਡੈ ॥੧॥
  (ਬੁਰੇ ਵਿਅਕਤੀ ਦੇ ਚੰਗਿਆਈ ਦਿਖਾਉਣ 'ਤੇ ਵੀ ਭਰੋਸਾ ਨਹੀਂ ਕਰਨਾ ਚਾਹੀਦਾ ਹੈ।)
- ਕਰਹਿ ਰਾਮੁ ਹੋਇ ਹੈ ਸੋਈ॥

---

4 ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰਨਾ 875
5 ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰਨਾ 727

ਜਿਉ ਰਾਮ ਰਾਖੈ ਤਿਉ ਰਹੀਐ॥
(ਹਰ ਹਾਲ ਵਿੱਚ ਖੁਸ਼ ਰਹਿਣਾ ਤੇ ਸਬਰ ਸੰਤੋਖ ਰੱਖਣਾ)
- ਨਾਕਹਿ ਬਿਨਾ ਨ ਸੋਹੈ ਬਡੀ ਸੁਲਖਣਾ॥
(ਪੂਰਾ ਬੇਸ਼ਰਮ)

ਆਪ ਦੇ ਕੁੱਲ 61 ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ 18 ਰਾਗਾਂ ਵਿੱਚ ਅੰਕਿਤ ਹਨ, ਜੋ ਇਸ ਤਰ੍ਹਾਂ ਹਨ :

| ਲੜੀ ਨੰ. | ਰਾਗ | ਸ਼ਬਦਾਂ ਦੀ ਗਿਣਤੀ | ਆਦਿ ਗ੍ਰੰਥ ਦੇ ਪੰਨੇ |
|---|---|---|---|
| 1. | ਗਉੜੀ | 1 | 345 |
| 2. | ਆਸਾ | 5 | 485-86 |
| 3. | ਗੂਜਰੀ | 2 | 525 |
| 4. | ਸੋਰਠਿ | 3 | 656-57 |
| 5. | ਧਨਾਸਰੀ | 5 | 692-94 |
| 6. | ਟੋਡੀ | 3 | 718 |
| 7. | ਤਿਲੰਗ | 2 | 727 |
| 8. | ਬਿਲਾਵਲ | 1 | 857-58 |
| 9. | ਗੋਂਡ | 7 | 873-75 |
| 10. | ਰਾਮਕਲੀ | 4 | 972-73 |
| 11. | ਮਾਲੀ ਗਉੜਾ | 3 | 988 |
| 12. | ਮਾਰੂ | 1 | 1105 |
| 13. | ਭੈਰਉ | 12 | 1163-67 |
| 14. | ਬਸੰਤ | 3 | 1195-96 |
| 15. | ਸਾਰੰਗ | 3 | 1252-53 |
| 16. | ਮਲਾਰ | 2 | 1292 |
| 17. | ਕਾਨੜਾ | 1 | 1318 |
| 18. | ਪ੍ਰਭਾਤੀ | 3 | 1350-51 |

ਸ਼ਬਦਾਂ ਦੀ ਕੁੱਲ ਗਿਣਤੀ - 61

ਮਹਾਰਾਸ਼ਟਰ ਸਰਕਾਰ ਨੇ 'ਨਾਮਦੇਵ ਗਾਥਾਂ' ਨਾਂ ਦੀ ਪੁਸਤਕ ਛਾਪੀ ਹੈ ਜਿਸ ਵਿੱਚ 228 ਹਿੰਦੀ ਪਦ ਸ਼ਾਮਲ ਹਨ। ਪ੍ਰਕਾਸ਼ਨ ਵਿਭਾਗ, ਨਵੀਂ ਦਿੱਲੀ ਵਲੋਂ ਵੀ ਹਿੰਦੀ ਵਿੱਚ ਕ੍ਰਿ. ਗੋ. ਵਾਨਖੜੇ ਗੁਰੂ ਜੀ ਦੀ ਲਿਖੀ ਪੁਸਤਕ 'ਸੰਤ ਨਾਮਦੇਵ' ਪ੍ਰਕਾਸ਼ਿਤ ਕੀਤੀ ਗਈ ਹੈ ਜਿਸ ਵਿੱਚ ਨਾਮਦੇਵ ਜੀ ਦੇ 301 ਹਿੰਦੀ ਪਦ ਸ਼ਾਮਲ ਕੀਤੇ ਗਏ ਹਨ। ਸਾਸੀ (ਦੋਹਾ) ਵੀ ਸ਼ਾਮਲ ਹਨ ਤੇ ਇਕ ਪਰਦਈ ਵੀ ਸ਼ਾਮਲ ਹੈ।

# ਰਾਗੁ ਗਉੜੀ ਚੇਤੀ ਬਾਣੀ ਨਾਮਦੇਉ ਜੀਉ ਕੀ

ੴ ਸਤਿਗੁਰ ਪ੍ਰਸਾਦਿ ॥

ਦੇਵਾ ਪਾਹਨ ਤਾਰੀਅਲੇ ॥
ਰਾਮ ਕਹਤ ਜਨ ਕਸ ਨ ਤਰੇ ॥੧॥ ਰਹਾਉ॥
ਤਾਰੀਲੇ ਗਨਿਕਾ ਬਿਨੁ ਰੂਪ ਕੁਬਿਜਾ ਬਿਆਧਿ ਅਜਾਮਲੁ ਤਾਰੀਅਲੇ॥
ਚਰਨ ਬਧਿਕ ਜਨ ਤੇਊ ਮੁਕਤਿ ਭਏ ॥
ਹਉ ਬਲਿ ਬਲਿ ਜਿਨ ਰਾਮ ਕਹੇ ॥੧॥
ਦਾਸੀ ਸੁਤ ਜਨੁ ਬਿਦਰੁ ਸੁਦਾਮਾ ਉਗ੍ਰਸੈਨ ਕਉ ਰਾਜ ਦੀਏ॥
ਜਪ ਹੀਨ ਤਪ ਹੀਨ ਕੁਲ ਹੀਨ ਕ੍ਰਮ ਹੀਨ ਨਾਮੇ ਕੇ ਸੁਆਮੀ ਤੇਊ ਤਰੇ ॥੨॥੧॥

## ੴ ਸਤਿਗੁਰ ਪ੍ਰਸਾਦਿ ॥
## ਆਸਾ ਬਾਣੀ ਸ੍ਰੀ ਨਾਮਦੇਉ ਜੀ ਕੀ

ਏਕ ਅਨੇਕ ਬਿਆਪਕ ਪੂਰਕ ਜਤ ਦੇਖਉ ਤਤ ਸੋਈ॥
ਮਾਇਆ ਚਿਤ੍ਰ ਬਚਿਤ੍ਰ ਬਿਮੋਹਿਤ ਬਿਰਲਾ ਬੂਝੈ ਕੋਈ ॥੧॥
ਸਭੁ ਗੋਬਿੰਦੁ ਹੈ ਸਭੁ ਗੋਬਿੰਦੁ ਹੈ ਗੋਬਿੰਦ ਬਿਨੁ ਨਹੀ ਕੋਈ॥
ਸੂਤੁ ਏਕੁ ਮਣਿ ਸਤ ਸਹੰਸ ਜੈਸੇ ਓਤਿ ਪੋਤਿ ਪ੍ਰਭੁ ਸੋਈ ॥੧॥ ਰਹਾਉ॥
ਜਲ ਤਰੰਗ ਅਰੁ ਫੇਨ ਬੁਦਬੁਦਾ ਜਲ ਤੇ ਭਿੰਨ ਨ ਹੋਈ॥
ਇਹੁ ਪਰਪੰਚੁ ਪਾਰਬ੍ਰਹਮ ਕੀ ਲੀਲਾ ਬਿਚਰਤ ਆਨ ਨ ਹੋਈ ॥੨॥
ਮਿਥਿਆ ਭਰਮੁ ਅਰੁ ਸੁਪਨ ਮਨੋਰਥ ਸਤਿ ਪਦਾਰਥੁ ਜਾਨਿਆ॥
ਸੁਕ੍ਰਿਤ ਮਨਸਾ ਗੁਰ ਉਪਦੇਸੀ ਜਾਗਤ ਹੀ ਮਨੁ ਮਾਨਿਆ ॥੩॥
ਕਹਤ ਨਾਮਦੇਉ ਹਰਿ ਕੀ ਰਚਨਾ ਦੇਖਹੁ ਰਿਦੈ ਬੀਚਾਰੀ॥
ਘਟ ਘਟ ਅੰਤਰਿ ਸਰਬ ਨਿਰੰਤਰਿ ਕੇਵਲ ਏਕ ਮੁਰਾਰੀ ॥੪॥੧॥

## ਆਸਾ

ਆਨੀਲੇ ਕੁੰਭ ਭਰਾਈਲੇ ਊਦਕ ਠਾਕੁਰ ਕਉ ਇਸਨਾਨੁ ਕਰਉ॥
ਬਇਆਲੀਸ ਲਖ ਜੀ ਜਲ ਮਹਿ ਹੋਤੇ ਬੀਠਲੁ ਭੈਲਾ ਕਾਇ ਕਰਉ ॥੧॥
ਜਤ੍ਰ ਜਾਉ ਤਤ ਬੀਠਲੁ ਭੈਲਾ॥ ਮਹਾ ਅਨੰਦ ਕਰੇ ਸਦ ਕੇਲਾ ॥੧॥ ਰਹਾਉ॥
ਆਨੀਲੇ ਫੂਲ ਪਰੋਈਲੇ ਮਾਲਾ ਠਾਕੁਰ ਕੀ ਹਉ ਪੂਜ ਕਰਉ॥
ਪਹਿਲੇ ਬਾਸੁ ਲਈ ਹੈ ਭਵਰਹ ਬੀਠਲ ਭੈਲਾ ਕਾਇ ਕਰਉ ॥੨॥
ਆਨੀਲੇ ਦੂਧੁ ਰੀਧਾਈਲੇ ਖੀਰੰ ਠਾਕੁਰ ਕਉ ਨੈਵੇਦੁ ਕਰਉ॥

ਪਹਿਲੇ ਦੂਧੁ ਬਿਟਾਰਿਓ ਬਛਰੈ ਬੀਠਲੁ ਭੇਲਾ ਕਾਇ ਕਰਉ ॥੩॥
ਈਭੈ ਬੀਠਲੁ ਊਭੈ ਬੀਠਲੁ ਬੀਠਲ ਬਿਨੁ ਸੰਸਾਰੁ ਨਹੀ॥
ਥਾਨ ਥਨੰਤਰਿ ਨਾਮਾ ਪ੍ਰਣਵੈ ਪੂਰਿ ਰਹਿਓ ਤੂੰ ਸਰਬ ਮਹੀ ॥੪॥੨॥

## ਆਸਾ

ਮਨੁ ਮੇਰੋ ਗਜੁ ਜਿਹਬਾ ਮੇਰੀ ਕਾਤੀ॥
ਮਪਿ ਮਪਿ ਕਾਟਉ ਜਮ ਕੀ ਫਾਸੀ ॥੧॥
ਕਹਾ ਕਰਉ ਜਾਤੀ ਕਹ ਕਰਉ ਪਾਤੀ॥
ਰਾਮ ਕੋ ਨਾਮੁ ਜਪਉ ਦਿਨ ਰਾਤੀ ॥੧॥ ਰਹਾਉ॥
ਰਾਂਗਨਿ ਰਾਂਗਉ ਸੀਵਨਿ ਸੀਵਉ॥
ਰਾਮ ਨਾਮ ਬਿਨੁ ਘਰੀਅ ਨ ਜੀਵਉ ॥੨॥
ਭਗਤਿ ਕਰਉ ਹਰਿ ਕੇ ਗੁਨ ਗਾਵਉ॥
ਆਠ ਪਹਰ ਅਪਨਾ ਖਸਮੁ ਧਿਆਵਉ ॥੩॥
ਸੁਇਨੇ ਕੀ ਸੂਈ ਰੁਪੇ ਕਾ ਧਾਗਾ॥
ਨਾਮੇ ਕਾ ਚਿਤੁ ਹਰਿ ਸਉ ਲਾਗਾ ॥੪॥੩॥

## ਆਸਾ

ਸਾਪੁ ਕੁੰਚ ਛੋਡੈ ਬਿਖੁ ਨਹੀ ਛਾਡੈ॥
ਉਦਕ ਮਾਹਿ ਜੈਸੇ ਬਗੁ ਧਿਆਨੁ ਮਾਡੈ ॥੧॥
ਕਾਹੇ ਕਉ ਕੀਜੈ ਧਿਆਨੁ ਜਪੰਨਾ॥
ਜਬ ਤੇ ਸੁਧੁ ਨਾਹੀ ਮਨੁ ਅਪਨਾ ॥੧॥ ਰਹਾਉ ॥
ਸਿੰਘਚ ਭੋਜਨੁ ਜੋ ਨਰੁ ਜਾਨੈ॥
ਐਸੇ ਹੀ ਠਗਦੇਉ ਬਖਾਨੈ ॥੨॥
ਨਾਮੇ ਕੇ ਸੁਆਮੀ ਲਾਹਿ ਲੇ ਝਗਰਾ॥
ਰਾਮ ਰਸਾਇਨ ਪੀਉ ਰੇ ਦਗਰਾ ॥੩॥੪॥

## ਆਸਾ

ਪਾਰਬ੍ਰਹਮੁ ਜਿ ਚੀਨ੍ਸੀ ਆਸਾ ਤੇ ਨ ਭਾਵਸੀ॥
ਰਾਮਾ ਭਗਤਹ ਚੇਤੀਅਲੇ ਅਚਿੰਤ ਮਨੁ ਰਾਖਸੀ ॥੧॥
ਕੈਸੇ ਮਨ ਤਰਹਿਗਾ ਰੇ ਸੰਸਾਰੁ ਸਾਗਰੁ ਬਿਖੈ ਕੋ ਬਨਾ॥
ਝੂਠੀ ਮਾਇਆ ਦੇਖਿ ਕੈ ਭੂਲਾ ਰੇ ਮਨਾ ॥੧॥ ਰਹਾਉ ॥
ਛੀਪੇ ਕੇ ਘਰਿ ਜਨਮੁ ਦੈਲਾ ਗੁਰ ਉਪਦੇਸੁ ਭੈਲਾ॥
ਸੰਤਹ ਕੈ ਪਰਸਾਦਿ ਨਾਮਾ ਹਰਿ ਭੇਟੁਲਾ ॥੨॥੫॥

# ਗੂਜਰੀ ਸ੍ਰੀ ਨਾਮਦੇਵ ਜੀ ਕੇ ਪਦੇ ਘਰੁ ੧

ੴ ਸਤਿਗੁਰ ਪ੍ਰਸਾਦਿ ॥

ਜੌ ਰਾਜੁ ਦੇਹਿ ਤ ਕਵਨ ਬਡਾਈ॥
ਜੌ ਭੀਖ ਮੰਗਾਵਹਿ ਤ ਕਿਆ ਘਟਿ ਜਾਈ ॥੧॥
ਤੂੰ ਹਰਿ ਭਜੁ ਮਨ ਮੇਰੇ ਪਦੁ ਨਿਰਬਾਨੁ॥
ਬਹੁਰਿ ਨ ਹੋਇ ਤੇਰਾ ਆਵਨ ਜਾਨੁ ॥੧॥ ਰਹਾਉ ॥
ਸਭ ਤੈ ਉਪਾਈ ਭਰਮ ਭੁਲਾਈ॥
ਜਿਸ ਤੂੰ ਦੇਵਹਿ ਤਿਸਹਿ ਬੁਝਾਈ ॥੨॥
ਸਤਿਗੁਰੁ ਮਿਲੈ ਤ ਸਹਸਾ ਜਾਈ॥
ਕਿਸੁ ਹਉ ਪੂਜਉ ਦੂਜਾ ਨਦਰਿ ਨ ਆਈ ॥੩॥
ਏਕੈ ਪਾਥਰ ਕੀਜੈ ਭਾਉ ॥
ਦੂਜੈ ਪਾਥਰ ਧਰੀਐ ਪਾਉ ॥
ਜੇ ਓਹੁ ਦੇਉ ਤ ਓਹੁ ਭੀ ਦੇਵਾ ॥
ਕਹਿ ਨਾਮਦੇਉ ਹਮ ਹਰਿ ਕੀ ਸੇਵਾ ॥੪॥੧॥

# ਗੂਜਰੀ ਘਰੁ ੧ ॥

ਮਲੈ ਨ ਲਾਛੈ ਪਾਰ ਮਲੋ ਪਰਮਲੀਓ ਬੈਠੋ ਰੀ ਆਈ॥
ਆਵਤ ਕਿਨੈ ਨ ਪੇਖਿਓ ਕਵਨੈ ਜਾਣੈ ਰੀ ਬਾਈ ॥੧॥
ਕਉਣੁ ਕਹੈ ਕਿਣਿ ਬੂਝੀਐ ਰਮਈਆ ਆਕੁਲੁ ਰੀ ਬਾਈ ॥੧॥ ਰਹਾਉ ॥
ਜਿਉ ਆਕਾਸੈ ਪੰਖੀਅਲੋ ਖੋਜੁ ਨਿਰਖਿਓ ਨ ਜਾਈ॥
ਜਿਉ ਜਲ ਮਾਝੈ ਮਾਛਲੋ ਮਾਰਗੁ ਪੇਖਣੋ ਨ ਜਾਈ ॥੨॥
ਜਿਉ ਆਕਾਸੈ ਘੜੂਅਲੋ ਮ੍ਰਿਗ ਤ੍ਰਿਸਨਾ ਭਰਿਆ॥
ਨਾਮੇ ਚੇ ਸੁਆਮੀ ਬੀਠਲੋ ਜਿਨਿ ਤੀਨੈ ਜਰਿਆ ॥੩॥੨॥

# ਰਾਗੁ ਸੋਰਠਿ ਬਾਣੀ ਭਗਤ ਨਾਮਦੇ ਜੀ ਕੀ ਘਰੁ ੨

ੴ ਸਤਿਗੁਰ ਪ੍ਰਸਾਦਿ ॥

ਜਬ ਦੇਖਾ ਤਬ ਗਾਵਾ ॥ ਤਉ ਜਨ ਧੀਰਜੁ ਪਾਵਾ ॥੧॥
ਨਾਦਿ ਸਮਾਇਲੋ ਰੇ ਸਤਿਗੁਰੁ ਭੇਟਿਲੇ ਦੇਵਾ ॥੧॥ ਰਹਾਉ॥
ਜਹ ਝਿਲਿ ਮਿਲਿ ਕਾਰੁ ਦਿਸੰਤਾ ॥ ਤਹ ਅਨਹਦ ਸਬਦ ਬਜੰਤਾ॥
ਜੋਤੀ ਜੋਤਿ ਸਮਾਨੀ ॥ ਮੈ ਗੁਰ ਪਰਸਾਦੀ ਜਾਨੀ ॥੨॥

ਰਤਨ ਕਮਲ ਕੋਠਰੀ ॥ ਚਮਕਾਰ ਬੀਜੁਲ ਤਹੀ॥
ਨੇਰੈ ਨਾਹੀ ਦੂਰਿ ॥ ਨਿਜ ਆਤਮੈ ਰਹਿਆ ਭਰਪੂਰਿ ॥੩॥
ਜਹ ਅਨਹਤ ਸੂਰ ਉਜ੍ਯ੍ਯਾਰਾ ॥ ਤਹ ਦੀਪਕ ਜਲੈ ਛੰਛਾਰਾ॥
ਗੁਰ ਪਰਸਾਦੀ ਜਾਨਿਆ ॥ ਜਨੁ ਨਾਮਾ ਸਹਜ ਸਮਾਨਿਆ ॥੪॥੧॥

## ਘਰੁ ੪ ਸੋਰਠਿ ॥

ਪਾੜ ਪੜੋਸਣਿ ਪੂਛਿਲੇ ਨਾਮਾ ਕਾ ਪਹਿ ਛਾਨਿ ਛਵਾਈ ਹੋ॥
ਤੋ ਪਹਿ ਦੁਗਣੀ ਮਜੂਰੀ ਦੈਹਉ ਮੋ ਕਉ ਬੇਢੀ ਦੇਹੁ ਬਤਾਈ ਹੋ ॥੧॥
ਰੀ ਬਾਈ ਬੇਢੀ ਦੇਨੁ ਨ ਜਾਈ ॥ ਦੇਖੁ ਬੇਢੀ ਰਹਿਓ ਸਮਾਈ॥
ਹਮਾਰੈ ਬੇਢੀ ਪ੍ਰਾਨ ਅਧਾਰਾ ॥੧॥ ਰਹਾਉ॥
ਬੇਢੀ ਪ੍ਰੀਤਿ ਮਜੂਰੀ ਮਾਂਗੈ ਜਉ ਕੋਊ ਛਾਨਿ ਛਵਾਵੈ ਹੋ॥
ਲੋਗ ਕੁਟੰਬ ਸਭਹੁ ਤੇ ਤੋਰੈ ਤਉ ਆਪਨ ਬੇਢੀ ਆਵੈ ਹੋ ॥੨॥
ਐਸੋ ਬੇਢੀ ਬਰਨਿ ਨ ਸਾਕਉ ਸਭ ਅੰਤਰ ਸਭ ਠਾਂਈ ਹੋ॥
ਗੂੰਗੈ ਮਹਾ ਅੰਮ੍ਰਿਤ ਰਸੁ ਚਾਖਿਆ ਪੂਛੇ ਕਹਨੁ ਨ ਜਾਈ ਹੋ ॥੩॥
ਬੇਢੀ ਕੇ ਗੁਣ ਸੁਨਿ ਰੀ ਬਾਈ ਜਲਧਿ ਬਾਂਧਿ ਧ੍ਰੂ ਥਾਪਿਓ ਹੋ॥
ਨਾਮੇ ਕੇ ਸੁਆਮੀ ਸੀਅ ਬਹੋਰੀ ਲੰਕ ਭਭੀਖਣ ਆਪਿਓ ਹੋ ॥੪॥੨॥

## ਸੋਰਠਿ ਘਰੁ ੩ ॥

ਅਣਮੜਿਆ ਮੰਦਲੁ ਬਾਜੈ ॥ ਬਿਨੁ ਸਾਵਣ ਘਨਹਰੁ ਗਾਜੈ॥
ਬਾਦਲ ਬਿਨੁ ਬਰਖਾ ਹੋਈ ॥ ਜਉ ਤਤੁ ਬਿਚਾਰੈ ਕੋਈ ॥੧॥
ਮੋ ਕਉ ਮਿਲਿਓ ਰਾਮੁ ਸਨੇਹੀ ॥ ਜਿਹ ਮਿਲਿਐ ਦੇਹ ਸੁਦੇਹੀ ॥੧॥ ਰਹਾਉ॥
ਮਿਲਿ ਪਾਰਸ ਕੰਚਨੁ ਹੋਇਆ ॥ ਮੁਖ ਮਨਸਾ ਰਤਨੁ ਪਰੋਇਆ॥
ਨਿਜ ਭਾਉ ਭਇਆ ਭ੍ਰਮੁ ਭਾਗਾ ॥ ਗੁਰ ਪੂਛੇ ਮਨੁ ਪਤੀਆਗਾ ॥੨॥
ਜਲ ਭੀਤਰਿ ਕੁੰਭ ਸਮਾਨਿਆ ॥ ਸਭ ਰਾਮੁ ਏਕੁ ਕਰਿ ਜਾਨਿਆ॥
ਗੁਰ ਚੇਲੇ ਹੈ ਮਨੁ ਮਾਨਿਆ ॥ ਜਨ ਨਾਮੈ ਤਤੁ ਪਛਾਨਿਆ ॥੩॥੩॥

## ਧਨਾਸਰੀ ਬਾਣੀ ਭਗਤ ਨਾਮਦੇਵ ਜੀ ਕੀ

ੴ ਸਤਿਗੁਰ ਪ੍ਰਸਾਦਿ ॥
ਗਹਰੀ ਕਰਿ ਕੈ ਨੀਵ ਖੁਦਾਈ ਊਪਰਿ ਮੰਡਪ ਛਾਏ ॥
ਮਾਰਕੰਡੇ ਤੇ ਕੋ ਅਧਿਕਾਈ ਜਿਨਿ ਤ੍ਰਿਣ ਧਰਿ ਮੂੰਡ ਬਲਾਏ ॥੧॥
ਹਮਰੋ ਕਰਤਾ ਰਾਮੁ ਸਨੇਹੀ ॥
ਕਾਹੇ ਰੇ ਨਰ ਗਰਬੁ ਕਰਤ ਹਹੁ ਬਿਨਸਿ ਜਾਇ ਝੂਠੀ ਦੇਹੀ ॥੧॥ ਰਹਾਉ ॥

ਮੇਰੀ ਮੇਰੀ ਕੈਰਉ ਕਰਤੇ ਦੁਰਜੋਧਨ ਸੇ ਭਾਈ॥
ਬਾਰਹ ਜੋਜਨ ਛਤ੍ਰੁ ਚਲੈ ਥਾ ਦੇਹੀ ਗਿਰਝਨ ਖਾਈ ॥੨॥
ਸਰਬ ਸੋੁਇਨ ਕੀ ਲੰਕਾ ਹੋਤੀ ਰਾਵਨ ਸੇ ਅਧਿਕਾਈ॥
ਕਹਾ ਭਇਓ ਦਰਿ ਬਾਂਧੇ ਹਾਥੀ ਖਿਨ ਮਹਿ ਭਈ ਪਰਾਈ ॥੩॥
ਦੁਰਬਾਸਾ ਸਿਉ ਕਰਤ ਠਗਉਰੀ ਜਾਦਵ ਏ ਫਲ ਪਾਏ॥
ਕ੍ਰਿਪਾ ਕਰੀ ਜਨ ਅਪੁਨੇ ਊਪਰਿ ਨਾਮਦੇਉ ਹਰਿ ਗੁਨ ਗਾਏ ॥੪॥੧॥

ਦਸ ਬੈਰਾਗਨਿ ਮੋਹਿ ਬਸਿ ਕੀਨ੍ਹੀ ਪੰਚਹੁ ਕਾ ਮਿਟ ਨਾਵਉ॥
ਸਤਰਿ ਦੋਇ ਭਰੇ ਅੰਮ੍ਰਿਤ ਸਰਿ ਬਿਖੁ ਕਉ ਮਾਰਿ ਕਢਾਵਉ ॥੧॥
ਪਾਛੈ ਬਹੁਰਿ ਨ ਆਵਨੁ ਪਾਵਉ ॥
ਅੰਮ੍ਰਿਤ ਬਾਣੀ ਘਟ ਤੇ ਉਚਰਉ ਆਤਮ ਕਉ ਸਮਝਾਵਉ ॥੧॥ ਰਹਾਉ ॥
ਬਜਰ ਕੁਠਾਰੁ ਮੋਹਿ ਹੈ ਛੀਨਾਂ ਕਰਿ ਮਿੰਨਤਿ ਲਗਿ ਪਾਵਉ॥
ਸੰਤਨ ਕੇ ਹਮ ਉਲਟੇ ਸੇਵਕ ਭਗਤਨ ਤੇ ਡਰਪਾਵਉ ॥੨॥
ਇਹ ਸੰਸਾਰ ਤੇ ਤਬ ਹੀ ਛੂਟਉ ਜਉ ਮਾਇਆ ਨਹ ਲਪਟਾਵਉ॥
ਮਾਇਆ ਨਾਮੁ ਗਰਭ ਜੋਨਿ ਕਾ ਤਿਹ ਤਜਿ ਦਰਸਨੁ ਪਾਵਉ ॥੩॥
ਇਤੁ ਕਰਿ ਭਗਤਿ ਕਰਹਿ ਜੋ ਜਨ ਤਿਨ ਭਉ ਸਗਲ ਚੁਕਾਈਐ॥
ਕਹਤ ਨਾਮਦੇਉ ਬਾਹਰਿ ਕਿਆ ਭਰਮਹੁ ਇਹ ਸੰਜਮ ਹਰਿ ਪਾਈਐ ॥੪॥੨॥

ਮਾਰਵਾੜਿ ਜੈਸੇ ਨੀਰੁ ਬਾਲਹਾ ਬੇਲਿ ਬਾਲਹਾ ਕਰਹਲਾ॥
ਜਿਉ ਕੁਰੰਕ ਨਿਸਿ ਨਾਦੁ ਬਾਲਹਾ ਤਿਉ ਮੇਰੈ ਮਨਿ ਰਾਮਈਆ ॥੧॥
ਤੇਰਾ ਨਾਮੁ ਰੂੜੋ ਰੂਪੁ ਰੂੜੋ ਅਤਿ ਰੰਗ ਰੂੜੋ ਮੇਰੋ ਰਾਮਈਆ ॥੧॥ ਰਹਾਉ ॥
ਜਿਉ ਧਰਣੀ ਕਉ ਇੰਦ੍ਰੁ ਬਾਲਹਾ ਕੁਸਮ ਬਾਸੁ ਜੈਸੇ ਭਵਰਲਾ॥
ਜਿਉ ਕੋਕਿਲ ਕਉ ਅੰਬੁ ਬਾਲਹਾ ਤਿਉ ਮੇਰੈ ਮਨਿ ਰਾਮਈਆ ॥੨॥
ਚਕਵੀ ਕਉ ਜੈਸੇ ਸੂਰੁ ਬਾਲਹਾ ਮਾਨ ਸਰੋਵਰ ਹੰਸੁਲਾ॥
ਜਿਉ ਤਰੁਣੀ ਕਉ ਕੰਤੁ ਬਾਲਹਾ ਤਿਉ ਮੇਰੈ ਮਨਿ ਰਾਮਈਆ ॥੩॥
ਬਾਰਿਕ ਕਉ ਜੈਸੇ ਖੀਰੁ ਬਾਲਹਾ ਚਾਤ੍ਰਿਕ ਮੁਖ ਜੈਸੇ ਜਲਧਰਾ॥
ਮਛੁਲੀ ਕਉ ਜੈਸੇ ਨੀਰੁ ਬਾਲਹਾ ਤਿਉ ਮੇਰੈ ਮਨਿ ਰਾਮਈਆ ॥੪॥
ਸਾਧਿਕ ਸਿਧ ਸਗਲ ਮੁਨਿ ਚਾਹਹਿ ਬਿਰਲੇ ਕਾਹੂ ਡੀਠੁਲਾ॥
ਸਗਲ ਭਵਣ ਤੇਰੋ ਨਾਮੁ ਬਾਲਹਾ ਤਿਉ ਨਾਮੇ ਮਨਿ ਬੀਠੁਲਾ ॥੫॥੩॥

ਪਹਿਲ ਪੁਰੀਏ ਪੁੰਡਰਕ ਵਨਾ ॥ ਤਾ ਚੇ ਹੰਸਾ ਸਗਲੇ ਜਨਾਂ॥
ਕ੍ਰਿਸ੍ਨਾ ਤੇ ਜਾਨਊ ਹਰਿ ਹਰਿ ਨਾਚੰਤੀ ਨਾਚਨਾ ॥੧॥
ਪਹਿਲ ਪੁਰਸਾਬਿਰਾ ॥ ਅਥੋਨ ਪੁਰਸਾਦਮਰਾ ॥ ਅਸਗਾ ਅਸ ਉਸਗਾ॥

ਹਰਿ ਕਾ ਬਾਗਰਾ ਨਾਚੈ ਪਿੰਧੀ ਮਹਿ ਸਾਗਰਾ ॥੧॥ ਰਹਾਉ॥
ਨਾਚੰਤੀ ਗੋਪੀ ਜੰਨਾ ॥ ਨਈਆ ਤੇ ਬੈਰੇ ਕੰਨਾ॥
ਤਰਕੁ ਨ ਚਾ ॥ ਭ੍ਰਮੀਆ ਚਾ ॥
ਕੇਸਵਾ ਬਚਉਨੀ ਅਈਏ ਮਈਏ ਏਕ ਆਨ ਜੀਉ॥੨॥
ਪਿੰਧੀ ਉਭਕਲੇ ਸੰਸਾਰਾ ॥ ਭ੍ਰਮਿ ਭ੍ਰਮਿ ਆਏ ਤੁਮ ਚੇ ਦੁਆਰਾ॥
ਤੂ ਕੁਨੁ ਰੇ ॥ ਮੈ ਜੀ ॥
ਨਾਮਾ ॥ ਹੋ ਜੀ ॥
ਆਲਾ ਤੇ ਨਿਵਾਰਣਾ ਜਮ ਕਾਰਣਾ ॥੩॥੪॥

ਪਤਿਤ ਪਾਵਨ ਮਾਧਉ ਬਿਰਦੁ ਤੇਰਾ ॥
ਧੰਨਿ ਤੇ ਵੈ ਮੁਨਿ ਜਨ ਜਿਨ ਧਿਆਇਓ ਹਰਿ ਪ੍ਰਭੁ ਮੇਰਾ॥੧॥
ਮੇਰੈ ਮਾਥੈ ਲਾਗੀ ਲੇ ਧੂਰਿ ਗੋਬਿੰਦ ਚਰਨਨ ਕੀ॥
ਸੁਰਿ ਨਰ ਮੁਨਿ ਜਨ ਤਿਨਹੂ ਤੇ ਦੂਰਿ ॥੧॥ ਰਹਾਉ॥
ਦੀਨ ਕਾ ਦਇਆਲੁ ਮਾਧੌ ਗਰਬ ਪਰਹਾਰੀ॥
ਚਰਨ ਸਰਨ ਨਾਮਾ ਬਲਿ ਤਿਹਾਰੀ॥੨॥੫॥

## ਟੋਡੀ ਬਾਣੀ ਭਗਤਾਂ ਕੀ

ੴ ਸਤਿਗੁਰ ਪ੍ਰਸਾਦਿ ॥
ਕੋਈ ਬੋਲੈ ਨਿਰਵਾ ਕੋਈ ਬੋਲੈ ਦੂਰਿ॥
ਜਲ ਕੀ ਮਾਛੁਲੀ ਚਰੈ ਖਜੂਰਿ ॥੧॥
ਕਾਂਇ ਰੇ ਬਕਬਾਦੁ ਲਾਇਓ॥
ਜਿਨਿ ਹਰਿ ਪਾਇਓ ਤਿਨਹਿ ਛਪਾਇਓ ॥੧॥ ਰਹਾਉ ॥
ਪੰਡਿਤੁ ਹੋਇ ਕੈ ਬੇਦੁ ਬਖਾਨੈ॥
ਮੂਰਖੁ ਨਾਮਦੇਉ ਰਾਮਹਿ ਜਾਨੈ ॥੨॥੧॥

ਕਉਨ ਕੋ ਕਲੰਕੁ ਰਹਿਓ ਰਾਮ ਨਾਮੁ ਲੇਤ ਹੀ॥
ਪਤਿਤ ਪਵਿਤ ਭਏ ਰਾਮੁ ਕਹਤ ਹੀ ॥੧॥ ਰਹਾਉ॥
ਰਾਮ ਸੰਗਿ ਨਾਮਦੇਵ ਜਨ ਕਉ ਪ੍ਰਤਗਿਆ ਆਈ॥
ਏਕਾਦਸੀ ਬ੍ਰਤੁ ਰਹੈ ਕਾਹੇ ਕਉ ਤੀਰਥ ਜਾਈ ॥੧॥
ਭਨਤਿ ਨਾਮਦੇਉ ਸੁਕ੍ਰਿਤ ਸੁਮਤਿ ਭਏ॥
ਗੁਰਮਤਿ ਰਾਮੁ ਕਹਿ ਕੋ ਕੋ ਨ ਬੈਕੁੰਠਿ ਗਏ ॥੨॥੨॥

ਤੀਨਿ ਛੰਦੇ ਖੇਲੁ ਆਛੈ ॥੧॥ ਰਹਾਉ॥
ਕੁੰਭਾਰ ਕੇ ਘਰ ਹਾਂਡੀ ਆਛੈ ਰਾਜਾ ਕੇ ਘਰ ਸਾਂਡੀ ਗੋ॥
ਬਾਮਨ ਕੇ ਘਰ ਰਾਂਡੀ ਆਛੈ ਰਾਂਡੀ ਸਾਂਡੀ ਹਾਂਡੀ ਗੋ ॥੧॥
ਬਾਣੀਏ ਕੇ ਘਰ ਹੀਂਗੁ ਆਛੈ ਭੈਸਰ ਮਾਥੈ ਸੀਂਗੁ ਗੋ॥
ਦੇਵਲ ਮਧੇ ਲੀਗੁ ਆਛੈ ਲੀਗੁ ਸੀਗੁ ਹੀਗੁ ਗੋ ॥੨॥
ਤੇਲੀ ਕੈ ਘਰ ਤੇਲੁ ਆਛੈ ਜੰਗਲ ਮਧੇ ਬੇਲ ਗੋ॥
ਮਾਲੀ ਕੇ ਘਰ ਕੇਲ ਆਛੈ ਕੇਲ ਬੇਲ ਤੇਲ ਗੋ ॥੩॥
ਸੰਤਾਂ ਮਧੇ ਗੋਬਿੰਦੁ ਆਛੈ ਗੋਕਲ ਮਧੇ ਸਿਆਮ ਗੋ॥
ਨਾਮੇ ਮਧੇ ਰਾਮੁ ਆਛੈ ਰਾਮ ਸਿਆਮ ਗੋਬਿੰਦ ਗੋ ॥੪॥੩॥

## ਤਿਲੰਗ ਨਾਮਦੇਵ ਜੀ

ਮੈ ਅੰਧੁਲੇ ਕੀ ਟੇਕ ਤੇਰਾ ਨਾਮੁ ਖੁੰਦਕਾਰਾ ॥
ਮੈ ਗਰੀਬ ਮੈ ਮਸਕੀਨ ਤੇਰਾ ਨਾਮੁ ਹੈ ਅਧਾਰਾ ॥੧॥ ਰਹਾਉ ॥
ਕਰੀਮਾਂ ਰਹੀਮਾਂ ਅਲਾਹ ਤੂ ਗਨੀ॥੧॥
ਹਾਜਰਾ ਹਜੂਰਿ ਦਰਿ ਪੇਸਿ ਤੂੰ ਮਨੀ॥੧॥
ਦਰੀਆਉ ਤੂ ਦਿਹੰਦ ਤੂ ਬਿਸੀਆਰ ਤੂ ਧਨੀ ॥
ਦੇਹਿ ਲੇਹਿ ਏਕੁ ਤੂੰ ਦਿਗਰ ਕੋ ਨਹੀ ॥੨॥
ਤੂੰ ਦਾਨਾਂ ਤੂੰ ਬੀਨਾਂ ਮੈ ਬੀਚਾਰੁ ਕਿਆ ਕਰੀ ॥
ਨਾਮੇ ਚੇ ਸੁਆਮੀ ਬਖਸੰਦ ਤੂੰ ਹਰੀ ॥੩॥੧॥੨॥

ਹਲੇ ਯਾਰਾਂ ਹਲੇ ਯਾਰਾਂ ਖੁਸਿਖਬਰੀ ॥
ਬਲਿ ਬਲਿ ਜਾਂਉ ਹਉ ਬਲਿ ਬਲਿ ਜਾਂਉ ॥
ਨੀਕੀ ਤੇਰੀ ਬਿਗਾਰੀ ਆਲੇ ਤੇਰਾ ਨਾਉ ॥੧॥ ਰਹਾਉ ॥
ਕੁਜਾ ਆਮਦ ਕੁਜਾ ਰਫਤੀ ਕੁਜਾ ਮੇ ਰਵੀ ॥
ਦ੍ਵਾਰਿਕਾ ਨਗਰੀ ਰਾਸਿ ਬੁਗੋਈ ॥੧॥
ਖੂਬੁ ਤੇਰੀ ਪਗਰੀ ਮੀਠੇ ਤੇਰੇ ਬੋਲ ॥
ਦ੍ਵਾਰਿਕਾ ਨਗਰੀ ਕਾਹੇ ਕੇ ਮਗੋਲ ॥੨॥
ਚੰਦੀਂ ਹਜਾਰ ਆਲਮ ਏਕਲ ਖਾਨਾਂ ॥
ਹਮ ਚਿਨੀ ਪਾਤਿਸਾਹ ਸਾਂਵਲੇ ਬਰਨਾਂ ॥੩॥
ਅਸਪਤਿ ਗਜਪਤਿ ਨਰਹ ਨਰਿੰਦ ॥
ਨਾਮੇ ਕੇ ਸ੍ਵਾਮੀ ਮੀਰ ਮੁਕੰਦ ॥੪॥੨॥੩॥

# ਬਿਲਾਵਲੁ ਬਾਣੀ ਭਗਤ ਨਾਮਦੇਵ ਜੀ ਕੀ

ੴ ਸਤਿਗੁਰ ਪ੍ਰਸਾਦਿ ॥
ਸਫਲ ਜਨਮੁ ਮੋ ਕਉ ਗੁਰ ਕੀਨਾ॥
ਦੁਖ ਬਿਸਾਰਿ ਸੁਖ ਅੰਤਰਿ ਲੀਨਾ ॥੧॥
ਗਿਆਨ ਅੰਜਨੁ ਮੋ ਕਉ ਗੁਰਿ ਦੀਨਾ॥
ਰਾਮ ਨਾਮ ਬਿਨੁ ਜੀਵਨੁ ਮਨ ਹੀਨਾ ॥੧॥ ਰਹਾਉ ॥
ਨਾਮਦੇਇ ਸਿਮਰਨੁ ਕਰਿ ਜਾਨਾਂ॥
ਜਗਜੀਵਨ ਸਿਉ ਜੀਉ ਸਮਾਨਾਂ ॥੨॥੧॥

# ਰਾਗੁ ਗੋਂਡ ਬਾਣੀ ਨਾਮਦੇਉ ਜੀ ਕੀ ਘਰੁ ੧

ੴ ਸਤਿਗੁਰ ਪ੍ਰਸਾਦਿ ॥
ਅਸੁਮੇਧ ਜਗਨੇ ॥
ਤੁਲਾ ਪੁਰਖ ਦਾਨੇ ॥
ਪ੍ਰਾਗ ਇਸਨਾਨੇ ॥੧॥
ਤਉ ਨ ਪੁਜਹਿ ਹਰਿ ਕੀਰਤਿ ਨਾਮਾ ॥
ਅਪੁਨੇ ਰਾਮਹਿ ਭਜੁ ਰੇ ਮਨ ਆਲਸੀਆ ॥੧॥ ਰਹਾਉ ॥
ਗਇਆ ਪਿੰਡੁ ਭਰਤਾ ॥
ਬਨਾਰਸਿ ਅਸਿ ਬਸਤਾ ॥
ਮੁਖਿ ਬੇਦ ਚਤੁਰ ਪੜਤਾ ॥੨॥
ਸਗਲ ਧਰਮ ਅਛਿਤਾ ॥
ਗੁਰ ਗਿਆਨ ਇੰਦ੍ਰੀ ਦ੍ਰਿੜਤਾ ॥
ਖਟੁ ਕਰਮ ਸਹਿਤ ਰਹਤਾ ॥੩॥
ਸਿਵਾ ਸਕਤਿ ਸੰਬਾਦੰ ॥
ਮਨ ਛੋਡਿ ਛੋਡਿ ਸਗਲ ਭੇਦੰ ॥
ਸਿਮਰਿ ਸਿਮਰਿ ਗੋਬਿੰਦੰ ॥
ਭਜੁ ਨਾਮਾ ਤਰਸਿ ਭਵ ਸਿੰਧੰ ॥੪॥੧॥

## ਗੋਂਡ

ਨਾਦ ਭ੍ਰਮੇ ਜੈਸੇ ਮਿਰਗਾਏ ॥
ਪ੍ਰਾਨ ਤਜੇ ਵਾ ਕੋ ਧਿਆਨੁ ਨ ਜਾਏ ॥੧॥
ਐਸੇ ਰਾਮਾ ਐਸੇ ਹੇਰਉ ॥
ਰਾਮੁ ਛੋਡਿ ਚਿਤੁ ਅਨਤ ਨ ਫੇਰਉ ॥੧॥ ਰਹਾਉ ॥
ਜਿਉ ਮੀਨਾ ਹੇਰੈ ਪਸੂਆਰਾ ॥
ਸੋਨਾ ਗਢਤੇ ਹਿਰੈ ਸੁਨਾਰਾ ॥੨॥
ਜਿਉ ਬਿਖਈ ਹੇਰੈ ਪਰ ਨਾਰੀ ॥
ਕਉੜਾ ਡਾਰਤ ਹਿਰੈ ਜੁਆਰੀ ॥੩॥
ਜਹ ਜਹ ਦੇਖਉ ਤਹ ਤਹ ਰਾਮਾ ॥
ਹਰਿ ਕੇ ਚਰਨ ਨਿਤ ਧਿਆਵੈ ਨਾਮਾ ॥੪॥੨॥

## ਗੋਂਡ

ਮੋ ਕਉ ਤਾਰਿ ਲੇ ਰਾਮਾ ਤਾਰਿ ਲੇ ॥
ਮੈ ਅਜਾਨੁ ਜਨੁ ਤਰਿਬੇ ਨ ਜਾਨਉ ਬਾਪ ਬੀਠੁਲਾ ਬਾਹ ਦੇ ॥੧॥ ਰਹਾਉ॥
ਨਰ ਤੇ ਸੁਰ ਹੋਇ ਜਾਤ ਨਿਮਖ ਮੈ ਸਤਿਗੁਰ ਬੁਧਿ ਸਿਖਲਾਈ ॥
ਨਰ ਤੇ ਉਪਜਿ ਸੁਰਗ ਕਉ ਜੀਤਿਓ ਸੋ ਅਵਖਧ ਮੈ ਪਾਈ ॥੧॥
ਜਹਾ ਜਹਾ ਧੂਅ ਨਾਰਦੁ ਟੇਕੇ ਨੈਕੁ ਟਿਕਾਵਹੁ ਮੋਹਿ ॥
ਤੇਰੇ ਨਾਮ ਅਵਿਲੰਬਿ ਬਹੁਤੁ ਜਨ ਉਧਰੇ ਨਾਮੇ ਕੀ ਨਿਜ ਮਤਿ ਏਹ ॥੨॥੩॥

## ਗੋਂਡ

ਮੋਹਿ ਲਾਗਤੀ ਤਾਲਾਬੇਲੀ ॥
ਬਛਰੇ ਬਿਨੁ ਗਾਇ ਅਕੇਲੀ ॥੧॥
ਪਾਨੀਆ ਬਿਨੁ ਮੀਨੁ ਤਲਫੈ ॥
ਐਸੇ ਰਾਮ ਨਾਮਾ ਬਿਨੁ ਬਾਪੁਰੋ ਨਾਮਾ ॥੧॥ ਰਹਾਉ ॥
ਜੈਸੇ ਗਾਇ ਕਾ ਬਾਛਾ ਛੂਟਲਾ ॥
ਥਨ ਚੋਖਤਾ ਮਾਖਨੁ ਘੂਟਲਾ ॥੨॥
ਨਾਮਦੇਉ ਨਾਰਾਇਨੁ ਪਾਇਆ ॥
ਗੁਰੁ ਭੇਟਤ ਅਲਖੁ ਲਖਾਇਆ ॥੩॥
ਜੈਸੇ ਬਿਖੈ ਹੇਤ ਪਰ ਨਾਰੀ ॥

ਐਸੇ ਨਾਮੇ ਪ੍ਰੀਤਿ ਮੁਰਾਰੀ ॥੪॥
ਜੈਸੇ ਤਾਪਤੇ ਨਿਰਮਲ ਘਾਮਾ ॥
ਤੈਸੇ ਰਾਮ ਨਾਮਾ ਬਿਨੁ ਬਾਪੁਰੋ ਨਾਮਾ ॥੫॥੪॥

## ਰਾਗੁ ਗੋਂਡ ਬਾਣੀ ਨਾਮਦੇਉ ਜੀਉ ਕੀ ਘਰੁ ੨

ੴ ਸਤਿਗੁਰ ਪ੍ਰਸਾਦਿ ॥

ਹਰਿ ਹਰਿ ਕਰਤ ਮਿਟੇ ਸਭਿ ਭਰਮਾ॥
ਹਰਿ ਕੋ ਨਾਮੁ ਲੈ ਊਤਮ ਧਰਮਾ॥
ਹਰਿ ਹਰਿ ਕਰਤ ਜਾਤਿ ਕੁਲ ਹਰੀ॥
ਸੋ ਹਰਿ ਅੰਧੁਲੇ ਕੀ ਲਾਕਰੀ ॥੧॥
ਹਰਏ ਨਮਸਤੇ ਹਰਏ ਨਮਹ॥
ਹਰਿ ਹਰਿ ਕਰਤ ਨਹੀ ਦੁਖੁ ਜਮਹ ॥੧॥ ਰਹਾਉ ॥
ਹਰਿ ਹਰਨਾਖਸ ਹਰੇ ਪਰਾਨ ॥
ਅਜੈਮਲ ਕੀਓ ਬੈਕੁੰਠਹਿ ਥਾਨ ॥
ਸੂਆ ਪੜਾਵਤ ਗਨਿਕਾ ਤਰੀ ॥
ਸੋ ਹਰਿ ਨੈਨਹੁ ਕੀ ਪੂਤਰੀ ॥੨॥
ਹਰਿ ਹਰਿ ਕਰਤ ਪੂਤਨਾ ਤਰੀ ॥
ਬਾਲ ਘਾਤਨੀ ਕਪਟਹਿ ਭਰੀ ॥
ਸਿਮਰਨ ਦ੍ਰੋਪਦ ਸੁਤ ਉਧਰੀ ॥
ਗਊਤਮ ਸਤੀ ਸਿਲਾ ਨਿਸਤਰੀ ॥੩॥
ਕੇਸੀ ਕੰਸ ਮਥਨੁ ਜਿਨਿ ਕੀਆ ॥
ਜੀਅ ਦਾਨੁ ਕਾਲੀ ਕਉ ਦੀਆ ॥
ਪ੍ਰਣਵੈ ਨਾਮਾ ਐਸੋ ਹਰੀ ॥
ਜਾਸੁ ਜਪਤ ਭੈ ਅਪਦਾ ਟਰੀ ॥੪॥੧॥੫॥

## ਗੋਂਡ

ਭੈਰਉ ਭੂਤ ਸੀਤਲਾ ਧਾਵੈ ॥
ਖਰ ਬਾਹਨੁ ਉਹੁ ਛਾਰੁ ਉਡਾਵੈ ॥੧॥
ਹਉ ਤਉ ਏਕੁ ਰਮਈਆ ਲੈਹਉ॥
ਆਨ ਦੇਵ ਬਦਲਾਵਨਿ ਦੈਹਉ ॥੧॥ ਰਹਾਉ ॥
ਸਿਵ ਸਿਵ ਕਰਤੇ ਜੋ ਨਰੁ ਧਿਆਵੈ ॥

ਬਰਦ ਚਢੇ ਡਉਰੂ ਢਮਕਾਵੈ ॥੨॥
ਮਹਾ ਮਾਈ ਕੀ ਪੂਜਾ ਕਰੈ ॥
ਨਰ ਸੈ ਨਾਰਿ ਹੋਇ ਅਉਤਰੈ ॥੩॥
ਤੂ ਕਹੀਅਤ ਹੀ ਆਦਿ ਭਵਾਨੀ ॥
ਮੁਕਤਿ ਕੀ ਬਰੀਆ ਕਹਾ ਛਪਾਨੀ ॥੪॥
ਗੁਰਮਤਿ ਰਾਮ ਨਾਮ ਗਹੁ ਮੀਤਾ ॥
ਪ੍ਰਣਵੈ ਨਾਮਾ ਇਉ ਕਹੈ ਗੀਤਾ ॥੫॥੨॥੬॥

## ਬਿਲਾਵਲੁ ਗੋਂਡ ॥

ਆਜੁ ਨਾਮੇ ਬੀਠਲੁ ਦੇਖਿਆ ਮੂਰਖ ਕੋ ਸਮਝਾਊ ਰੇ ॥ ਰਹਾਉ॥
ਪਾਂਡੇ ਤੁਮਰੀ ਗਾਇਤ੍ਰੀ ਲੋਧੇ ਕਾ ਖੇਤੁ ਖਾਤੀ ਥੀ॥
ਲੈ ਕਰਿ ਠੇਗਾ ਟਗਰੀ ਤੋਰੀ ਲਾਂਗਤ ਲਾਂਗਤ ਜਾਤੀ ਥੀ ॥੧॥
ਪਾਂਡੇ ਤੁਮਰਾ ਮਹਾਦੇਉ ਧਉਲੇ ਬਲਦ ਚੜਿਆ ਆਵਤੁ ਦੇਖਿਆ ਥਾ॥
ਮੋਦੀ ਕੇ ਘਰ ਖਾਣਾ ਪਾਕਾ ਵਾ ਕਾ ਲੜਕਾ ਮਾਰਿਆ ਥਾ ॥੨॥
ਪਾਂਡੇ ਤੁਮਰਾ ਰਾਮਚੰਦੁ ਸੋ ਭੀ ਆਵਤੁ ਦੇਖਿਆ ਥਾ॥
ਰਾਵਨ ਸੇਤੀ ਸਰਬਰ ਹੋਈ ਘਰ ਕੀ ਜੋਇ ਗਵਾਈ ਥੀ ॥੩॥
ਹਿੰਦੂ ਅੰਨ੍ਹਾ ਤੁਰਕੂ ਕਾਣਾ ॥ ਦੁਹਾਂ ਤੇ ਗਿਆਨੀ ਸਿਆਣਾ॥
ਹਿੰਦੂ ਪੂਜੈ ਦੇਹੁਰਾ ਮੁਸਲਮਾਣੁ ਮਸੀਤਿ॥
ਨਾਮੇ ਸੋਈ ਸੇਵਿਆ ਜਹ ਦੇਹੁਰਾ ਨ ਮਸੀਤਿ ॥੪॥੩॥੭॥

## ਬਾਣੀ ਨਾਮਦੇਉ ਜੀਉ ਕੀ ਰਾਮਕਲੀ ਘਰੁ ੧

ੴ ਸਤਿਗੁਰ ਪ੍ਰਸਾਦਿ ॥

ਆਨੀਲੇ ਕਾਗਦੁ ਕਾਟੀਲੇ ਗੂਡੀ ਆਕਾਸ ਮਧੇ ਭਰਮੀਅਲੇ ॥
ਪੰਚ ਜਨਾ ਸਿਉ ਬਾਤ ਬਤਊਆ ਚੀਤੁ ਸੁ ਡੋਰੀ ਰਾਖੀਅਲੇ ॥੧॥
ਮਨੁ ਰਾਮ ਨਾਮਾ ਬੇਧੀਅਲੇ ॥
ਜੈਸੇ ਕਨਿਕ ਕਲਾ ਚਿਤੁ ਮਾਂਡੀਅਲੇ ॥੧॥ ਰਹਾਉ ॥
ਆਨੀਲੇ ਕੁੰਭੁ ਭਰਾਈਲੇ ਊਦਕ ਰਾਜ ਕੁਆਰਿ ਪੁਰੰਦਰੀਏ ॥
ਹਸਤ ਬਿਨੋਦ ਬੀਚਾਰ ਕਰਤੀ ਹੈ ਚੀਤੁ ਸੁ ਗਾਗਰਿ ਰਾਖੀਅਲੇ ॥੨॥
ਮੰਦਰੁ ਏਕੁ ਦੁਆਰ ਦਸ ਜਾ ਕੇ ਗਊ ਚਰਾਵਨ ਛਾਡੀਅਲੇ ॥

ਪਾਂਚ ਕੋਸ ਪਰ ਗਊ ਚਰਾਵਤ ਚੀਤੁ ਸੁ ਬਛਰਾ ਰਾਖੀਅਲੇ ॥੩॥
ਕਹਤ ਨਾਮਦੇਉ ਸੁਨਹੁ ਤਿਲੋਚਨ ਬਾਲਕੁ ਪਾਲਨ ਪਉਢੀਅਲੇ ॥
ਅੰਤਰਿ ਬਾਹਰਿ ਕਾਜ ਬਿਰੂਧੀ ਚੀਤੁ ਸੁ ਬਾਰਿਕ ਰਾਖੀਅਲੇ ॥੪॥੧॥
ਬੇਦ ਪੁਰਾਨ ਸਾਸਤ੍ਰ ਆਨੰਤਾ ਗੀਤ ਕਬਿਤ ਨ ਗਾਵਉਗੋ ॥
ਅਖੰਡ ਮੰਡਲ ਨਿਰੰਕਾਰ ਮਹਿ ਅਨਹਦ ਬੇਨੁ ਬਜਾਵਉਗੋ ॥੧॥
ਬੈਰਾਗੀ ਰਾਮਹਿ ਗਾਵਉਗੋ ॥
ਸਬਦਿ ਅਤੀਤ ਅਨਾਹਦਿ ਰਾਤਾ ਆਕੁਲ ਕੈ ਘਰਿ ਜਾਉਗੋ ॥੧॥ ਰਹਾਉ ॥
ਇੜਾ ਪਿੰਗੁਲਾ ਅਉਰੁ ਸੁਖਮਨਾ ਪਉਨੈ ਬੰਧਿ ਰਹਾਉਗੋ ॥
ਚੰਦੁ ਸੂਰਜੁ ਦੁਇ ਸਮ ਕਰਿ ਰਾਖਉ ਬ੍ਰਹਮ ਜੋਤਿ ਮਿਲਿ ਜਾਉਗੋ ॥੨॥
ਤੀਰਥ ਦੇਖਿ ਨ ਜਲ ਮਹਿ ਪੈਸਉ ਜੀਅ ਜੰਤ ਨ ਸਤਾਵਉਗੋ ॥
ਅਠਸਠਿ ਤੀਰਥ ਗੁਰੂ ਦਿਖਾਏ ਘਟ ਹੀ ਭੀਤਰਿ ਨ੍ਹਾਉਗੋ ॥੩॥
ਪੰਚ ਸਹਾਈ ਜਨ ਕੀ ਸੋਭਾ ਭਲੋ ਭਲੋ ਨ ਕਹਾਵਉਗੋ ॥
ਨਾਮਾ ਕਹੈ ਚਿਤੁ ਹਰਿ ਸਿਉ ਰਾਤਾ ਸੁੰਨ ਸਮਾਧਿ ਸਮਾਉਗੋ ॥੪॥੨॥

ਮਾਇ ਨ ਹੋਤੀ ਬਾਪੁ ਨ ਹੋਤਾ ਕਰਮੁ ਨ ਹੋਤੀ ਕਾਇਆ॥
ਹਮ ਨਹੀ ਹੋਤੇ ਤੁਮ ਨਹੀ ਹੋਤੇ ਕਵਨੁ ਕਹਾਂ ਤੇ ਆਇਆ ॥੧॥
ਰਾਮ ਕੋਇ ਨ ਕਿਸ ਹੀ ਕੇਰਾ ॥ ਜੈਸੇ ਤਰਵਰਿ ਪੰਖਿ ਬਸੇਰਾ ॥੧॥ ਰਹਾਉ॥
ਚੰਦੁ ਨ ਹੋਤਾ ਸੂਰੁ ਨ ਹੋਤਾ ਪਾਨੀ ਪਵਨੁ ਮਿਲਾਇਆ॥
ਸਾਸਤੁ ਨ ਹੋਤਾ ਬੇਦੁ ਨ ਹੋਤਾ ਕਰਮੁ ਕਹਾਂ ਤੇ ਆਇਆ ॥੨॥
ਖੇਚਰ ਭੂਚਰ ਤੁਲਸੀ ਮਾਲਾ ਗੁਰ ਪਰਸਾਦੀ ਪਾਇਆ॥
ਨਾਮਾ ਪ੍ਰਣਵੈ ਪਰਮ ਤਤੁ ਹੈ ਸਤਿਗੁਰ ਹੋਇ ਲਖਾਇਆ ॥੩॥੩॥

## ਰਾਮਕਲੀ ਘਰੁ ੨

ਬਾਨਾਰਸੀ ਤਪੁ ਕਰੈ ਉਲਟਿ ਤੀਰਥ ਮਰੈ ਅਗਨਿ ਦਹੈ ਕਾਇਆ ਕਲਪੁ ਕੀਜੈ॥
ਅਸੁਮੇਧ ਜਗੁ ਕੀਜੈ ਸੋਨਾ ਗਰਭ ਦਾਨੁ ਦੀਜੈ ਰਾਮ ਨਾਮ ਸਰਿ ਤਊ ਨ ਪੂਜੈ ॥੧॥
ਛੋਡਿ ਛੋਡਿ ਰੇ ਪਾਖੰਡੀ ਮਨ ਕਪਟੁ ਨ ਕੀਜੈ ॥
ਹਰਿ ਕਾ ਨਾਮੁ ਨਿਤ ਨਿਤਹਿ ਲੀਜੈ ॥੧॥ ਰਹਾਉ ॥
ਗੰਗਾ ਜਉ ਗੋਦਾਵਰਿ ਜਾਈਐ ਕੁੰਭਿ ਜਉ ਕੇਦਾਰ ਨ੍ਹਾਈਐ
ਗੋਮਤੀ ਸਹਸ ਗਊ ਦਾਨੁ ਕੀਜੈ ॥
ਕੋਟਿ ਜਉ ਤੀਰਥ ਕਰੈ ਤਨੁ ਜਉ ਹਿਵਾਲੇ ਗਾਰੈ ਰਾਮ ਨਾਮ ਸਰਿ ਤਊ ਨ ਪੂਜੈ ॥੨॥
ਅਸੁ ਦਾਨ ਗਜ ਦਾਨ ਸਿਹਜਾ ਨਾਰੀ ਭੂਮਿ ਦਾਨ ਐਸੋ ਦਾਨੁ ਨਿਤ ਨਿਤਹਿ ਕੀਜੈ॥
ਆਤਮ ਜਉ ਨਿਰਮਾਇਲੁ ਕੀਜੈ ਆਪ ਬਰਾਬਰਿ ਕੰਚਨੁ ਦੀਜੈ

ਰਾਮ ਨਾਮ ਸਰਿ ਤਊ ਨ ਪੂਜੈ ॥੩॥
ਮਨਹਿ ਨ ਕੀਜੈ ਰੋਸੁ ਜਮਹਿ ਨ ਦੀਜੈ ਦੋਸੁ ਨਿਰਮਲ ਨਿਰਬਾਣ ਪਦੁ ਚੀਨਿ੍ ਲੀਜੈ ॥
ਜਸਰਥ ਰਾਇ ਨੰਦੁ ਰਾਜਾ ਮੇਰਾ ਰਾਮ ਚੰਦੁ ਪ੍ਰਣਵੈ ਨਾਮਾ ਤਤੁ ਰਸੁ ਅੰਮ੍ਰਿਤੁ ਪੀਜੈ॥੪॥੪॥

## ਮਾਲੀ ਗਉੜਾ ਬਾਣੀ ਭਗਤ ਨਾਮਦੇਵ ਜੀ ਕੀ

ੴ ਸਤਿਗੁਰ ਪ੍ਰਸਾਦਿ ॥
ਧਨਿ ਧੰਨਿ ਓ ਰਾਮ ਬੇਨੁ ਬਾਜੈ ॥
ਮਧੁਰ ਮਧੁਰ ਧੁਨਿ ਅਨਹਤ ਗਾਜੈ ॥੧॥ ਰਹਾਉ ॥
ਧਨਿ ਧਨਿ ਮੇਘਾ ਰੋਮਾਵਲੀ ॥
ਧਨਿ ਧਨਿ ਕ੍ਰਿਸਨ ਓਢੈ ਕਾਂਬਲੀ ॥੧॥
ਧਨਿ ਧਨਿ ਤੂ ਮਾਤਾ ਦੇਵਕੀ ॥
ਜਿਹ ਗ੍ਰਿਹ ਰਮਈਆ ਕਵਲਾਪਤੀ ॥੨॥
ਧਨਿ ਧਨਿ ਬਨ ਖੰਡ ਬਿੰਦ੍ਰਾਬਨਾ ॥
ਜਹ ਖੇਲੈ ਸ੍ਰੀ ਨਾਰਾਇਨਾ ॥੩॥
ਬੇਨੁ ਬਜਾਵੈ ਗੋਧਨੁ ਚਰੈ ॥
ਨਾਮੇ ਕੇ ਸੁਆਮੀ ਆਨਦ ਕਰੈ ॥੪॥੧॥

ਮੇਰੋ ਬਾਪੁ ਮਾਧਉ ਤੂ ਧਨੁ ਕੇਸੌ ਸਾਂਵਲੀਓ ਬੀਠੁਲਾਇ ॥੧॥ ਰਹਾਉ॥
ਕਰ ਧਰੇ ਚਕ੍ਰ ਬੈਕੁੰਠ ਤੇ ਆਏ ਗਜ ਹਸਤੀ ਕੇ ਪ੍ਰਾਨ ਉਧਾਰੀਅਲੇ॥
ਦੁਹਸਾਸਨ ਕੀ ਸਭਾ ਦ੍ਰੋਪਤੀ ਅੰਬਰ ਲੇਤ ਉਬਾਰੀਅਲੇ ॥੧॥
ਗੋਤਮ ਨਾਰਿ ਅਹਲਿਆ ਤਾਰੀ ਪਾਵਨ ਕੇਤਕ ਤਾਰੀਅਲੇ॥
ਐਸਾ ਅਧਮੁ ਅਜਾਤਿ ਨਾਮਦੇਉ ਤਉ ਸਰਨਾਗਤਿ ਆਈਅਲੇ ॥੨॥੨॥

ਸਭੈ ਘਟ ਰਾਮੁ ਬੋਲੈ ਰਾਮਾ ਬੋਲੈ ॥
ਰਾਮ ਬਿਨਾ ਕੋ ਬੋਲੈ ਰੇ ॥੧॥ ਰਹਾਉ ॥
ਏਕਲ ਮਾਟੀ ਕੁੰਜਰ ਚੀਟੀ ਭਾਜਨ ਹੈਂ ਬਹੁ ਨਾਨਾ ਰੇ॥
ਅਸਥਾਵਰ ਜੰਗਮ ਕੀਟ ਪਤੰਗਮ ਘਟਿ ਘਟਿ ਰਾਮੁ ਸਮਾਨਾ ਰੇ ॥੧॥
ਏਕਲ ਚਿੰਤਾ ਰਾਖੁ ਅਨੰਤਾ ਅਉਰ ਤਜਹੁ ਸਭ ਆਸਾ ਰੇ॥
ਪ੍ਰਣਵੈ ਨਾਮਾ ਭਏ ਨਿਹਕਾਮਾ ਕੋ ਠਾਕੁਰੁ ਕੋ ਦਾਸਾ ਰੇ ॥੨॥੩॥

# ਕਬੀਰ ਕਾ ਸਬਦੁ ਰਾਗੁ ਮਾਰੂ ਬਾਣੀ ਨਾਮਦੇਉ ਜੀ ਕੀ

ੴ ਸਤਿਗੁਰ ਪ੍ਰਸਾਦਿ ॥
ਚਾਰਿ ਮੁਕਤਿ ਚਾਰੈ ਸਿਧਿ ਮਿਲਿ ਕੈ ਦੂਲਹ ਪ੍ਰਭ ਕੀ ਸਰਨਿ ਪਰਿਓ॥
ਮੁਕਤਿ ਭਇਓ ਚਉਹੂੰ ਜੁਗ ਜਾਨਿਓ ਜਸੁ ਕੀਰਤਿ ਮਾਥੈ ਛਤ੍ਰੁ ਧਰਿਓ॥੧॥
ਰਾਜਾ ਰਾਮ ਜਪਤ ਕੋ ਕੋ ਨ ਤਰਿਓ ॥
ਗੁਰ ਉਪਦੇਸਿ ਸਾਧ ਕੀ ਸੰਗਤਿ ਭਗਤੁ ਭਗਤੁ ਤਾ ਕੋ ਨਾਮੁ ਪਰਿਓ ॥੧॥ ਰਹਾਉ॥
ਸੰਖ ਚਕ੍ਰ ਮਾਲਾ ਤਿਲਕੁ ਬਿਰਾਜਿਤ ਦੇਖਿ ਪ੍ਰਤਾਪੁ ਜਮੁ ਡਰਿਓ॥
ਨਿਰਭਉ ਭਏ ਰਾਮ ਬਲ ਗਰਜਿਤ ਜਨਮ ਮਰਨ ਸੰਤਾਪ ਹਿਰਿਓ॥੨॥
ਅੰਬਰੀਕ ਕਉ ਦੀਓ ਅਭੈ ਪਦੁ ਰਾਜੁ ਭਭੀਖਨ ਅਧਿਕ ਕਰਿਓ॥
ਨਉ ਨਿਧਿ ਠਾਕੁਰਿ ਦਈ ਸੁਦਾਮੈ ਧ੍ਰੂਅ ਅਟਲੁ ਅਜਹੂ ਨ ਟਰਿਓ॥੩॥
ਭਗਤ ਹੇਤਿ ਮਾਰਿਓ ਹਰਨਾਖਸੁ ਨਰਸਿੰਘ ਰੂਪ ਹੋਇ ਦੇਹ ਧਰਿਓ॥
ਨਾਮਾ ਕਹੈ ਭਗਤਿ ਬਸਿ ਕੇਸਵ ਅਜਹੂੰ ਬਲਿ ਕੇ ਦੁਆਰ ਖਰੋ ॥੪॥੧॥

# ਭੈਰਉ ਬਾਣੀ ਨਾਮਦੇਉ ਜੀਉ ਕੀ ਘਰੁ ੧

ੴ ਸਤਿਗੁਰ ਪ੍ਰਸਾਦਿ ॥
ਰੇ ਜਿਹਬਾ ਕਰਉ ਸਤ ਖੰਡ ॥ ਜਾਮਿ ਨ ਉਚਰਸਿ ਸ੍ਰੀ ਗੋਬਿੰਦ ॥੧॥
ਰੰਗੀ ਲੇ ਜਿਹਬਾ ਹਰਿ ਕੈ ਨਾਇ ॥
ਸੁਰੰਗ ਰੰਗੀਲੇ ਹਰਿ ਹਰਿ ਧਿਆਇ ॥੧॥ ਰਹਾਉ ॥
ਮਿਥਿਆ ਜਿਹਬਾ ਅਵਰੇਂ ਕਾਮ ॥ ਨਿਰਬਾਣ ਪਦੁ ਇਕੁ ਹਰਿ ਕੋ ਨਾਮੁ ॥੨॥
ਅਸੰਖ ਕੋਟਿ ਅਨ ਪੂਜਾ ਕਰੀ ॥ ਏਕ ਨ ਪੂਜਸਿ ਨਾਮੈ ਹਰੀ ॥੩॥
ਪ੍ਰਣਵੈ ਨਾਮਦੇਉ ਇਹੁ ਕਰਣਾ ॥ ਅਨੰਤ ਰੂਪ ਤੇਰੇ ਨਾਰਾਇਣਾ ॥੪॥੧॥

ਪਰ ਧਨ ਪਰ ਦਾਰਾ ਪਰਹਰੀ ॥ ਤਾ ਕੈ ਨਿਕਟਿ ਬਸੈ ਨਰਹਰੀ ॥੧॥
ਜੋ ਨ ਭਜੰਤੇ ਨਾਰਾਇਣਾ॥ ਤਿਨ ਕਾ ਮੈ ਨ ਕਰਉ ਦਰਸਨਾ ॥੧॥ ਰਹਾਉ॥
ਜਿਨ ਕੈ ਭੀਤਰਿ ਹੈ ਅੰਤਰਾ ॥ ਜੈਸੇ ਪਸੁ ਤੈਸੇ ਓਇ ਨਰਾ ॥੨॥
ਪ੍ਰਣਵਤਿ ਨਾਮਦੇਉ ਨਾਕਹਿ ਬਿਨਾ ॥ ਨਾ ਸੋਹੈ ਬਤੀਸ ਲਖਨਾ ॥੩॥੨॥
ਦੂਧੁ ਕਟੋਰੈ ਗਡਵੈ ਪਾਨੀ ॥ ਕਪਲ ਗਾਇ ਨਾਮੈ ਦੁਹਿ ਆਨੀ ॥੧॥
ਦੂਧੁ ਪੀਉ ਗੋਬਿੰਦੇ ਰਾਇ ॥ ਦੂਧੁ ਪੀਉ ਮੇਰੋ ਮਨੁ ਪਤੀਆਇ॥
ਨਾਹੀ ਤ ਘਰ ਕੋ ਬਾਪੁ ਰਿਸਾਇ ॥੧॥ ਰਹਾਉ॥

ਸੁਇਨ ਕਟੋਰੀ ਅੰਮ੍ਰਿਤ ਭਰੀ ॥ ਲੈ ਨਾਮੈ ਹਰਿ ਆਗੈ ਧਰੀ ॥੨॥
ਏਕੁ ਭਗਤੁ ਮੇਰੇ ਹਿਰਦੇ ਬਸੈ ॥ ਨਾਮੇ ਦੇਖਿ ਨਰਾਇਨੁ ਹਸੈ ॥੩॥
ਦੂਧੁ ਪੀਆਇ ਭਗਤੁ ਘਰਿ ਗਇਆ॥ ਨਾਮੇ ਹਰਿ ਕਾ ਦਰਸਨੁ ਭਇਆ ॥੪॥੩॥

ਮੈ ਬਉਰੀ ਮੇਰਾ ਰਾਮੁ ਭਤਾਰੁ ॥ ਰਚਿ ਰਚਿ ਤਾ ਕਉ ਕਰਉ ਸਿੰਗਾਰੁ ॥੧॥
ਭਲੇ ਨਿੰਦਉ ਭਲੇ ਨਿੰਦਉ ਭਲੇ ਨਿੰਦਉ ਲੋਗੁ ॥
ਤਨੁ ਮਨੁ ਰਾਮ ਪਿਆਰੇ ਜੋਗੁ ॥੧॥ ਰਹਾਉ ॥
ਬਾਦੁ ਬਿਬਾਦੁ ਕਾਹੂ ਸਿਉ ਨ ਕੀਜੈ ॥ ਰਸਨਾ ਰਾਮ ਰਸਾਇਨੁ ਪੀਜੈ ॥੨॥
ਅਬ ਜੀਅ ਜਾਨਿ ਐਸੀ ਬਨਿ ਆਈ ॥ ਮਿਲਉ ਗੁਪਾਲ ਨੀਸਾਨੁ ਬਜਾਈ ॥੩॥
ਉਸਤਤਿ ਨਿੰਦਾ ਕਰੈ ਨਰੁ ਕੋਈ ॥ ਨਾਮੇ ਸ੍ਰੀਰੰਗੁ ਭੇਟਲ ਸੋਈ ॥੪॥੪॥

ਕਬਹੂ ਖੀਰਿ ਖਾਡ ਘੀਉ ਨ ਭਾਵੈ ॥ ਕਬਹੂ ਘਰ ਘਰ ਟੂਕ ਮਗਾਵੈ ॥
ਕਬਹੂ ਕੂਰਨੁ ਚਨੇ ਬਿਨਾਵੈ ॥੧॥ ਜਿਉ ਰਾਮੁ ਰਾਖੈ ਤਿਉ ਰਹੀਐ ਰੇ ਭਾਈ ॥
ਹਰਿ ਕੀ ਮਹਿਮਾ ਕਿਛੁ ਕਥਨੁ ਨ ਜਾਈ ॥੧॥ ਰਹਾਉ॥
ਕਬਹੂ ਤੁਰੇ ਤੁਰੰਗ ਨਚਾਵੈ ॥ ਕਬਹੂ ਪਾਇ ਪਨਹੀਓ ਨ ਪਾਵੈ ॥੨॥
ਕਬਹੂ ਖਾਟ ਸੁਪੇਦੀ ਸੁਵਾਵੈ ॥ ਕਬਹੂ ਭੂਮਿ ਪੈਆਰੁ ਨ ਪਾਵੈ ॥੩॥
ਭਨਤਿ ਨਾਮਦੇਉ ਇਕੁ ਨਾਮੁ ਨਿਸਤਾਰੈ ॥
ਜਿਹ ਗੁਰੁ ਮਿਲੈ ਤਿਹ ਪਾਰਿ ਉਤਾਰੈ ॥੪॥੫॥

ਹਸਤ ਖੇਲਤ ਤੇਰੇ ਦੇਹੁਰੇ ਆਇਆ ॥
ਭਗਤਿ ਕਰਤ ਨਾਮਾ ਪਕਰਿ ਉਠਾਇਆ ॥੧॥
ਹੀਨੜੀ ਜਾਤਿ ਮੇਰੀ ਜਾਦਿਮ ਰਾਇਆ ॥
ਛੀਪੇ ਕੇ ਜਨਮਿ ਕਾਹੇ ਕਉ ਆਇਆ ॥੧॥ ਰਹਾਉ ॥
ਲੈ ਕਮਲੀ ਚਲਿਓ ਪਲਟਾਇ ॥
ਦੇਹੁਰੈ ਪਾਛੈ ਬੈਠਾ ਜਾਇ ॥੨॥
ਜਿਉ ਜਿਉ ਨਾਮਾ ਹਰਿ ਗੁਣ ਉਚਰੈ ॥
ਭਗਤ ਜਨਾਂ ਕਉ ਦੇਹੁਰਾ ਫਿਰੈ ॥੩॥੬॥

## ਭੈਰਉ ਨਾਮਦੇਉ ਜੀਉ ਘਰੁ ੨

ੴ ਸਤਿਗੁਰ ਪ੍ਰਸਾਦਿ ॥

ਜੈਸੀ ਭੂਖੇ ਪ੍ਰੀਤਿ ਅਨਾਜ ॥ ਤ੍ਰਿਖਾਵੰਤ ਜਲ ਸੇਤੀ ਕਾਜ ॥
ਜੈਸੀ ਮੂੜ ਕੁਟੰਬ ਪਰਾਇਣ ॥ ਐਸੀ ਨਾਮੇ ਪ੍ਰੀਤਿ ਨਰਾਇਣ ॥੧॥
ਨਾਮੇ ਪ੍ਰੀਤਿ ਨਾਰਾਇਣ ਲਾਗੀ॥ ਸਹਜ ਸੁਭਾਇ ਭਇਓ ਬੈਰਾਗੀ॥੧॥ ਰਹਾਉ ॥

ਜੈਸੀ ਪਰ ਪੁਰਖਾ ਰਤ ਨਾਰੀ ॥ ਲੋਭੀ ਨਰੁ ਧਨ ਕਾ ਹਿਤਕਾਰੀ॥
ਕਾਮੀ ਪੁਰਖ ਕਾਮਨੀ ਪਿਆਰੀ॥ ਐਸੀ ਨਾਮੇ ਪ੍ਰੀਤਿ ਮੁਰਾਰੀ ॥੨॥
ਸਾਈ ਪ੍ਰੀਤਿ ਜਿ ਆਪੇ ਲਾਏ ॥ ਗੁਰ ਪਰਸਾਦੀ ਦੁਬਿਧਾ ਜਾਏ॥
ਕਬਹੁ ਨ ਤੂਟਸਿ ਰਹਿਆ ਸਮਾਇ ॥ ਨਾਮੇ ਚਿਤੁ ਲਾਇਆ ਸਚਿ ਨਾਇ ॥੩॥
ਜੈਸੀ ਪ੍ਰੀਤਿ ਬਾਰਿਕ ਅਰੁ ਮਾਤਾ ॥ ਐਸਾ ਹਰਿ ਸੇਤੀ ਮਨੁ ਰਾਤਾ॥
ਪ੍ਰਣਵੈ ਨਾਮਦੇਉ ਲਾਗੀ ਪ੍ਰੀਤਿ ॥ ਗੋਬਿਦੁ ਬਸੈ ਹਮਾਰੈ ਚੀਤਿ ॥੪॥੧॥੭॥

ਘਰ ਕੀ ਨਾਰਿ ਤਿਆਗੈ ਅੰਧਾ ॥ ਪਰ ਨਾਰੀ ਸਿਉ ਘਾਲੈ ਧੰਧਾ॥
ਜੈਸੇ ਸਿੰਬਲੁ ਦੇਖਿ ਸੂਆ ਬਿਗਸਾਨਾ॥ਅੰਤ ਕੀ ਬਾਰ ਮੂਆ ਲਪਟਾਨਾ ॥੧॥
ਪਾਪੀ ਕਾ ਘਰੁ ਅਗਨੇ ਮਾਹਿ ॥ ਜਲਤ ਰਹੈ ਮਿਟਵੈ ਕਬ ਨਾਹਿ ॥੧॥ ਰਹਾਉ॥
ਹਰਿ ਕੀ ਭਗਤਿ ਨ ਦੇਖੈ ਜਾਇ ॥ ਮਾਰਗੁ ਛੋਡਿ ਅਮਾਰਗਿ ਪਾਇ॥
ਮੂਲਹੁ ਭੂਲਾ ਆਵੈ ਜਾਇ ॥ ਅੰਮ੍ਰਿਤੁ ਡਾਰਿ ਲਾਦਿ ਬਿਖੁ ਖਾਇ ॥੨॥
ਜਿਉ ਬੇਸ੍ਵਾ ਕੇ ਪਰੈ ਅਖਾਰਾ ॥ ਕਾਪਰੁ ਪਹਿਰਿ ਕਰਹਿ ਸੀਗਾਰਾ॥
ਪੂਰੇ ਤਾਲ ਨਿਹਾਲੇ ਸਾਸ ॥ ਵਾ ਕੇ ਗਲੇ ਜਮ ਕਾ ਹੈ ਫਾਸ ॥੩॥
ਜਾ ਕੇ ਮਸਤਕਿ ਲਿਖਿਓ ਕਰਮਾ ॥ ਸੋ ਭਜਿ ਪਰਿ ਹੈ ਗੁਰ ਕੀ ਸਰਨਾ॥
ਕਹਤ ਨਾਮਦੇਉ ਇਹੁ ਬੀਚਾਰੁ॥ ਇਨ ਬਿਧਿ ਸੰਤਹੁ ਉਤਰਹੁ ਪਾਰਿ ॥੪॥੨॥੮॥

ਸੰਡਾ ਮਰਕਾ ਜਾਇ ਪੁਕਾਰੇ ॥ ਪੜੈ ਨਹੀ ਹਮ ਹੀ ਪਚਿ ਹਾਰੇ॥
ਰਾਮੁ ਕਹੈ ਕਰ ਤਾਲ ਬਜਾਵੈ ਚਟੀਆ ਸਭੈ ਬਿਗਾਰੇ॥੧॥
ਰਾਮ ਨਾਮਾ ਜਪਿਬੋ ਕਰੈ॥ਹਿਰਦੈ ਹਰਿ ਜੀ ਕੋ ਸਿਮਰਨੁ ਧਰੈ ॥੧॥ਰਹਾਉ॥
ਬਸੁਧਾ ਬਸਿ ਕੀਨੀ ਸਭ ਰਾਜੇ ਬਿਨਤੀ ਕਰੈ ਪਟਰਾਨੀ॥
ਪੂਤੁ ਪ੍ਰਹਿਲਾਦੁ ਕਹਿਆ ਨਹੀ ਮਾਨੈ ਤਿਨਿ ਤਉ ਅਉਰੈ ਠਾਨੀ ॥੨॥
ਦੁਸਟ ਸਭਾ ਮਿਲਿ ਮੰਤਰ ਉਪਾਇਆ ਕਰਸਹ ਅਉਧ ਘਨੇਰੀ॥
ਗਿਰਿ ਤਰ ਜਲ ਜੁਆਲਾ ਭੈ ਰਾਖਿਓ ਰਾਜਾ ਰਾਮਿ ਮਾਇਆ ਫੇਰੀ ॥੩॥
ਕਾਢਿ ਖੜਗੁ ਕਾਲੁ ਭੈ ਕੋਪਿਓ ਮੋਹਿ ਬਤਾਉ ਜੁ ਤੁਹਿ ਰਾਖੈ॥
ਪੀਤ ਪੀਤਾਂਬਰ ਤ੍ਰਿਭਵਣ ਧਣੀ ਥੰਭ ਮਾਹਿ ਹਰਿ ਭਾਖੈ ॥੪॥
ਹਰਨਾਖਸੁ. ਜਿਨਿ ਨਖਹ ਬਿਦਾਰਿਓ ਸੁਰਿ ਨਰ ਕੀਏ ਸਨਾਥਾ॥
ਕਹਿ ਨਾਮਦੇਉ ਹਮ ਨਰਹਰਿ ਧਿਆਵਹ ਰਾਮੁ ਅਭੈ ਪਦ ਦਾਤਾ ॥੫॥੩॥੯॥

ਸੁਲਤਾਨੁ ਪੂਛੈ ਸੁਨੁ ਬੇ ਨਾਮਾ ॥ ਦੇਖਉ ਰਾਮੁ ਤੁਮ੍ਹਾਰੇ ਕਾਮਾ॥੧॥
ਨਾਮਾ ਸੁਲਤਾਨੇ ਬਾਧਿਲਾ ॥ ਦੇਖਉ ਤੇਰਾ ਹਰਿ ਬੀਠੁਲਾ ॥੧॥ ਰਹਾਉ ॥
ਬਿਸਮਿਲਿ ਗਊ ਦੇਹੁ ਜੀਵਾਇ ॥ ਨਾਤਰੁ ਗਰਦਨਿ ਮਾਰਉ ਠਾਂਇ ॥੨॥
ਬਾਦਿਸਾਹ ਐਸੀ ਕਿਉ ਹੋਇ ॥ ਬਿਸਮਿਲਿ ਕੀਆ ਨ ਜੀਵੈ ਕੋਇ ॥੩॥

ਮੇਰਾ ਕੀਆ ਕਛੂ ਨ ਹੋਇ ॥
ਕਰਿ ਹੈ ਰਾਮੁ ਹੋਇ ਹੈ ਸੋਇ ॥੪॥
ਬਾਦਿਸਾਹੁ ਚੜ੍ਹਿਓ ਅਹੰਕਾਰਿ ॥
ਗਜ ਹਸਤੀ ਦੀਨੋ ਚਮਕਾਰਿ ॥੫॥
ਰੁਦਨੁ ਕਰੈ ਨਾਮੇ ਕੀ ਮਾਇ ॥
ਛੋਡਿ ਰਾਮੁ ਕੀ ਨ ਭਜਹਿ ਖੁਦਾਇ ॥੬॥
ਨ ਹਉ ਤੇਰਾ ਪੂੰਗੜਾ ਨ ਤੂ ਮੇਰੀ ਮਾਇ॥
ਪਿੰਡੁ ਪੜੈ ਤਉ ਹਰਿ ਗੁਨ ਗਾਇ॥੭॥
ਕਰੈ ਗਜਿੰਦੁ ਸੁੰਡ ਕੀ ਚੋਟ ॥
ਨਾਮਾ ਉਬਰੈ ਹਰਿ ਕੀ ਓਟ ॥੮॥
ਕਾਜੀ ਮੁਲਾਂ ਕਰਹਿ ਸਲਾਮੁ ॥
ਇਨਿ ਹਿੰਦੂ ਮੇਰਾ ਮਲਿਆ ਮਾਨੁ ॥੯॥
ਬਾਦਿਸਾਹ ਬੇਨਤੀ ਸੁਨੇਹੁ ॥
ਨਾਮੇ ਸਰ ਭਰਿ ਸੋਨਾ ਲੇਹੁ ॥੧੦॥
ਮਾਲੁ ਲੇਉ ਤਉ ਦੋਜਕਿ ਪਰਉ॥
ਦੀਨੁ ਛੋਡਿ ਦੁਨੀਆ ਕਉ ਭਰਉ॥੧੧॥
ਪਾਵਹੁ ਬੇੜੀ ਹਾਥਹੁ ਤਾਲ ॥
ਨਾਮਾ ਗਾਵੈ ਗੁਨ ਗੋਪਾਲ ॥੧੨॥
ਗੰਗ ਜਮੁਨ ਜਉ ਉਲਟੀ ਬਹੈ ॥
ਤਉ ਨਾਮਾ ਹਰਿ ਕਰਤਾ ਰਹੈ ॥੧੩॥
ਸਾਤ ਘੜੀ ਜਬ ਬੀਤੀ ਸੁਣੀ॥
ਅਜਹੁ ਨ ਆਇਓ ਤ੍ਰਿਭਵਣ ਧਣੀ॥੧੪॥
ਪਾਖੰਤਣ ਬਾਜ ਬਜਾਇਲਾ ॥
ਗਰੁੜ ਚੜ੍ਹੇ ਗੋਬਿੰਦ ਆਇਲਾ ॥੧੫॥
ਅਪਨੇ ਭਗਤ ਪਰਿ ਕੀ ਪ੍ਰਤਿਪਾਲ॥
ਗਰੁੜ ਚੜ੍ਹੇ ਆਏ ਗੋਪਾਲ ॥੧੬॥
ਕਹਹਿ ਤ ਧਰਣਿ ਇਕੋਡੀ ਕਰਉ॥
ਕਹਹਿ ਤ ਲੇ ਕਰਿ ਊਪਰਿ ਧਰਉ॥੧੭॥
ਕਹਹਿ ਤ ਮੁਈ ਗਊ ਦੇਉ ਜੀਆਇ ॥
ਸਭੁ ਕੋਈ ਦੇਖੈ ਪਤੀਆਇ ॥੧੮॥

ਨਾਮਾ ਪ੍ਰਣਵੈ ਸੇਲ ਮਸੇਲ ॥
ਗਊ ਦੁਹਾਈ ਬਛਰਾ ਮੇਲਿ ॥੧੯॥
ਦੂਧਹਿ ਦੁਹਿ ਜਬ ਮਟੁਕੀ ਭਰੀ ॥
ਲੇ ਬਾਦਿਸਾਹ ਕੇ ਆਗੇ ਧਰੀ ॥੨੦॥
ਬਾਦਿਸਾਹੁ ਮਹਲ ਮਹਿ ਜਾਇ ॥
ਅਉਘਟ ਕੀ ਘਟ ਲਾਗੀ ਆਇ ॥੨੧॥
ਕਾਜੀ ਮੁਲਾਂ ਬਿਨਤੀ ਫੁਰਮਾਇ॥
ਬਖਸੀ ਹਿੰਦੂ ਮੈ ਤੇਰੀ ਗਾਇ॥੨੨॥
ਨਾਮਾ ਕਹੈ ਸੁਨਹੁ ਬਾਦਿਸਾਹ॥
ਇਹੁ ਕਿਛੁ ਪਤੀਆ ਮੁਝੈ ਦਿਖਾਇ ॥੨੩॥
ਇਸ ਪਤੀਆ ਕਾ ਇਹੈ ਪਰਵਾਨੁ ॥
ਸਾਚਿ ਸੀਲਿ ਚਾਲਹੁ ਸੁਲਿਤਾਨ ॥੨੪॥
ਨਾਮਦੇਉ ਸਭ ਰਹਿਆ ਸਮਾਇ ॥
ਮਿਲਿ ਹਿੰਦੂ ਸਭ ਨਾਮੇ ਪਹਿ ਜਾਹਿ ॥੨੫॥
ਜਉ ਅਬ ਕੀ ਬਾਰ ਨ ਜੀਵੈ ਗਾਇ ॥
ਤ ਨਾਮਦੇਵ ਕਾ ਪਤੀਆ ਜਾਇ ॥੨੬॥
ਨਾਮੇ ਕੀ ਕੀਰਤਿ ਰਹੀ ਸੰਸਾਰਿ ॥
ਭਗਤ ਜਨਾਂ ਲੇ ਉਧਰਿਆ ਪਾਰਿ ॥੨੭॥
ਸਗਲ ਕਲੇਸ ਨਿੰਦਕ ਭਇਆ ਖੇਦੁ॥
ਨਾਮੇ ਨਾਰਾਇਨ ਨਾਹੀ ਭੇਦੁ॥੨੮॥੧॥੧੦॥

## ਘਰੁ ੨

ਜਉ ਗੁਰਦੇਉ ਤ ਮਿਲੈ ਮੁਰਾਰਿ ॥ ਜਉ ਗੁਰਦੇਉ ਤ ਉਤਰੈ ਪਾਰਿ॥
ਜਉ ਗੁਰਦੇਉ ਤ ਬੈਕੁੰਠ ਤਰੈ ॥ ਜਉ ਗੁਰਦੇਉ ਤ ਜੀਵਤ ਮਰੈ ॥੧॥
ਸਤਿ ਸਤਿ ਸਤਿ ਸਤਿ ਸਤਿ ਗੁਰਦੇਵ ॥
ਝੂਠੁ ਝੂਠੁ ਝੂਠੁ ਝੂਠੁ ਆਨ ਸਭ ਸੇਵ ॥੧॥ ਰਹਾਉ ॥
ਜਉ ਗੁਰਦੇਉ ਤ ਨਾਮੁ ਦ੍ਰਿੜਾਵੈ ॥ ਜਉ ਗੁਰਦੇਉ ਨ ਦਹ ਦਿਸ ਧਾਵੈ॥
ਜਉ ਗੁਰਦੇਉ ਪੰਚ ਤੇ ਦੂਰਿ ॥ ਜਉ ਗੁਰਦੇਉ ਨ ਮਰਿਬੋ ਝੂਰਿ ॥੨॥
ਜਉ ਗੁਰਦੇਉ ਤ ਅੰਮ੍ਰਿਤ ਬਾਨੀ ॥ ਜਉ ਗੁਰਦੇਉ ਤ ਅਕਥ ਕਹਾਨੀ॥
ਜਉ ਗੁਰਦੇਉ ਤ ਅੰਮ੍ਰਿਤ ਦੇਹ ॥ ਜਉ ਗੁਰਦੇਉ ਨਾਮੁ ਜਪਿ ਲੇਹਿ ॥੩॥

ਜਉ ਗੁਰਦੇਉ ਭਵਨ ਤ੍ਰੈ ਸੂਝੈ ॥ ਜਉ ਗੁਰਦੇਉ ਊਚ ਪਦ ਬੂਝੈ॥
ਜਉ ਗੁਰਦੇਉ ਤ ਸੀਸੁ ਅਕਾਸਿ ॥ਜਉ ਗੁਰਦੇਉ ਸਦਾ ਸਾਬਾਸਿ ॥੪॥
ਜਉ ਗੁਰਦੇਉ ਸਦਾ ਬੈਰਾਗੀ ॥ ਜਉ ਗੁਰਦੇਉ ਪਰ ਨਿੰਦਾ ਤਿਆਗੀ॥
ਜਉ ਗੁਰਦੇਉ ਬੁਰਾ ਭਲਾ ਏਕ ॥ ਜਉ ਗੁਰਦੇਉ ਲਿਲਾਟਹਿ ਲੇਖ ॥੫॥
ਜਉ ਗੁਰਦੇਉ ਕੰਧੁ ਨਹੀ ਹਿਰੈ ॥ ਜਉ ਗੁਰਦੇਉ ਦੇਹੁਰਾ ਫਿਰੈ॥
ਜਉ ਗੁਰਦੇਉ ਤ ਛਾਪਰਿ ਛਾਈ ॥ ਜਉ ਗੁਰਦੇਉ ਸਿਹਜ ਨਿਕਸਾਈ॥੬॥
ਜਉ ਗੁਰਦੇਉ ਤ ਅਠਸਠਿ ਨਾਇਆ॥ਜਉ ਗੁਰਦੇਉ ਤਨਿ ਚਕ੍ਰ ਲਗਾਇਆ॥
ਜਉ ਗੁਰਦੇਉ ਤ ਦੁਆਦਸ ਸੇਵਾ ॥ ਜਉ ਗੁਰਦੇਉ ਸਭੈ ਬਿਖੁ ਮੇਵਾ ॥੭॥
ਜਉ ਗੁਰਦੇਉ ਤ ਸੰਸਾ ਟੂਟੈ ॥ ਜਉ ਗੁਰਦੇਉ ਤ ਜਮ ਤੇ ਛੂਟੈ॥
ਜਉ ਗੁਰਦੇਉ ਤ ਭਉਜਲ ਤਰੈ ॥ ਜਉ ਗੁਰਦੇਉ ਤ ਜਨਮਿ ਨ ਮਰੈ ॥੮॥
ਜਉ ਗੁਰਦੇਉ ਅਠਦਸ ਬਿਉਹਾਰ ॥ ਜਉ ਗੁਰਦੇਉ ਅਠਾਰਹ ਭਾਰ॥
ਬਿਨੁ ਗੁਰਦੇਉ ਅਵਰ ਨਹੀ ਜਾਈ॥ਨਾਮਦੇਉ ਗੁਰ ਕੀ ਸਰਣਾਈ॥੯॥੧॥੨॥੧੧॥

## ਘਰੁ ੨

ਆਉ ਕਲੰਦਰ ਕੇਸਵਾ ॥ ਕਰਿ ਅਬਦਾਲੀ ਭੇਸਵਾ ॥ ਰਹਾਉ॥
ਜਿਨਿ ਆਕਾਸ ਕੁਲਹ ਸਿਰਿ ਕੀਨੀ ਕਉਸੈ ਸਪਤ ਪਯਾਲਾ॥
ਚਮਰਪੋਸ ਕਾ ਮੰਦਰੁ ਤੇਰਾ ਇਹ ਬਿਧਿ ਬਨੇ ਗੁਪਾਲਾ ॥੧॥
ਛਪਨ ਕੋਟਿ ਕਾ ਪੇਹਨੁ ਤੇਰਾ ਸੋਲਹ ਸਹਸ ਇਜਾਰਾ॥
ਭਾਰ ਅਠਾਰਹ ਮੁਦਗਰੁ ਤੇਰਾ ਸਹਨਕ ਸਭ ਸੰਸਾਰਾ ॥੨॥
ਦੇਹੀ ਮਹਜਿਦਿ ਮਨੁ ਮਉਲਾਨਾ ਸਹਜ ਨਿਵਾਜ ਗੁਜਾਰੈ॥
ਬੀਬੀ ਕਉਲਾ ਸਉ ਕਾਇਨੁ ਤੇਰਾ ਨਿਰੰਕਾਰ ਆਕਾਰੈ ॥੩॥
ਭਗਤਿ ਕਰਤ ਮੇਰੇ ਤਾਲ ਛਿਨਾਏ ਕਿਹ ਪਹਿ ਕਰਉ ਪੁਕਾਰਾ॥
ਨਾਮੇ ਕਾ ਸੁਆਮੀ ਅੰਤਰਜਾਮੀ ਫਿਰੇ ਸਗਲ ਬੇਦੇਸਵਾ ॥੪॥੧॥

## ਬਸੰਤੁ ਬਾਣੀ ਨਾਮਦੇਉ ਜੀ ਕੀ

ੴ ਸਤਿਗੁਰ ਪ੍ਰਸਾਦਿ ॥

ਸਾਹਿਬੁ ਸੰਕਟਵੈ ਸੇਵਕੁ ਭਜੈ॥
ਚਿਰੰਕਾਲ ਨ ਜੀਵੈ ਦੋਊ ਕੁਲ ਲਜੈ ॥੧॥
ਤੇਰੀ ਭਗਤਿ ਨ ਛੋਡਉ ਭਾਵੈ ਲੋਗੁ ਹਸੈ॥

ਚਰਨ ਕਮਲ ਮੇਰੇ ਹੀਅਰੇ ਬਸੈਂ ॥੧॥ ਰਹਾਉ॥
ਜੈਸੇ ਅਪਨੇ ਧਨਹਿ ਪ੍ਰਾਨੀ ਮਰਨੁ ਮਾਂਡੈ॥
ਤੈਸੇ ਸੰਤ ਜਨਾਂ ਰਾਮ ਨਾਮੁ ਨ ਛਾਡੈਂ ॥੨॥
ਗੰਗਾ ਗਇਆ ਗੋਦਾਵਰੀ ਸੰਸਾਰ ਕੇ ਕਾਮਾ॥
ਨਾਰਾਇਣੁ ਸੁਪ੍ਰਸੰਨ ਹੋਇ ਤ ਸੇਵਕੁ ਨਾਮਾ ॥੩॥੧॥

ਲੋਭ ਲਹਰਿ ਅਤਿ ਨੀਝਰ ਬਾਜੈ॥
ਕਾਇਆ ਡੂਬੈ ਕੇਸਵਾ ॥੧॥
ਸੰਸਾਰੁ ਸਮੁੰਦੇ ਤਾਰਿ ਗੋਬਿੰਦੇ॥
ਤਾਰਿ ਲੈ ਬਾਪ ਬੀਠੁਲਾ ॥੧॥ ਰਹਾਉ॥
ਅਨਿਲ ਬੇੜਾ ਹਉ ਖੇਵਿ ਨ ਸਾਕਉ॥
ਤੇਰਾ ਪਾਰੁ ਨ ਪਾਇਆ ਬੀਠੁਲਾ ॥੨॥
ਹੋਹੁ ਦਇਆਲੁ ਸਤਿਗੁਰ ਮੇਲਿ ਤੂ ਮੋ ਕਉ॥
ਪਾਰਿ ਉਤਾਰੇ ਕੇਸਵਾ ॥੩॥
ਨਾਮਾ ਕਹੈ ਹਉ ਤਰਿ ਭੀ ਨ ਜਾਨਉ॥
ਮੋ ਕਉ ਬਾਹ ਦੇਹਿ ਬਾਹ ਦੇਹਿ ਬੀਠੁਲਾ ॥੪॥੨॥

ਸਹਜ ਅਵਲਿ ਧੂੜਿ ਮਣੀ ਗਾਡੀ ਚਾਲਤੀ॥
ਪੀਛੈ ਤਿਨਕਾ ਲੈ ਕਰਿ ਹਾਂਕਤੀ ॥੧॥
ਜੈਸੇ ਪਨਕਤ ਥ੍ਰੂਟਿਟਿ ਹਾਂਕਤੀ॥
ਸਰਿ ਧੋਵਨ ਚਾਲੀ ਲਾਡੁਲੀ ॥੧॥ ਰਹਾਉ॥
ਧੋਬੀ ਧੋਵੈ ਬਿਰਹ ਬਿਰਾਤਾ॥
ਹਰਿ ਚਰਨ ਮੇਰਾ ਮਨੁ ਰਾਤਾ ॥੨॥
ਭਣਤਿ ਨਾਮਦੇਉ ਰਮਿ ਰਹਿਆ॥
ਅਪਨੇ ਭਗਤ ਪਰ ਕਰਿ ਦਇਆ ॥੩॥੩॥

## ਸਾਰੰਗ ਬਾਣੀ ਨਾਮਦੇਉ ਜੀ ਕੀ

ੴ ਸਤਿਗੁਰ ਪ੍ਰਸਾਦਿ ॥
ਕਾਏਂ ਰੇ ਮਨ ਬਿਖਿਆ ਬਨ ਜਾਇ॥
ਭੂਲੌ ਰੇ ਠਗਮੂਰੀ ਖਾਇ ॥੧॥ ਰਹਾਉ॥

ਜੈਸੇ ਮੀਨੁ ਪਾਨੀ ਮਹਿ ਰਹੈ॥
ਕਾਲ ਜਾਲ ਕੀ ਸੁਧਿ ਨਹੀ ਲਹੈ॥
ਜਿਹਬਾ ਸੁਆਦੀ ਲੀਲਿਤ ਲੋਹ॥
ਐਸੇ ਕਨਿਕ ਕਾਮਨੀ ਬਾਧਿਓ ਮੋਹ ॥੧॥
ਜਿਉ ਮਧੁ ਮਾਖੀ ਸੰਚੈ ਅਪਾਰ॥
ਮਧੁ ਲੀਨੋ ਮੁਖਿ ਦੀਨੀ ਛਾਰੁ॥
ਗਊ ਬਾਛ ਕਉ ਸੰਚੈ ਖੀਰੁ॥
ਗਲਾ ਬਾਂਧਿ ਦੁਹਿ ਲੇਇ ਅਹੀਰੁ ॥੨॥
ਮਾਇਆ ਕਾਰਨਿ ਸ੍ਰਮੁ ਅਤਿ ਕਰੈ॥
ਸੋ ਮਾਇਆ ਲੈ ਗਾਡੈ ਧਰੈ॥
ਅਤਿ ਸੰਚੈ ਸਮਝੈ ਨਹੀ ਮੂੜ੍॥
ਧਨੁ ਧਰਤੀ ਤਨੁ ਹੋਇ ਗਇਓ ਧੂੜਿ ॥੩॥
ਕਾਮ ਕ੍ਰੋਧ ਤ੍ਰਿਸਨਾ ਅਤਿ ਜਰੈ ॥
ਸਾਧ ਸੰਗਤਿ ਕਬਹੂ ਨਹੀ ਕਰੈ ॥
ਕਹਤ ਨਾਮਦੇਉ ਤਾ ਚੀ ਆਣਿ ॥
ਨਿਰਭੈ ਹੋਇ ਭਜੀਐ ਭਗਵਾਨ ॥੪॥੧॥

ਬਦਹੁ ਕੀ ਨ ਹੋਡ ਮਾਧਉ ਮੋ ਸਿਉ॥
ਠਾਕੁਰ ਤੇ ਜਨੁ ਜਨ ਤੇ ਠਾਕੁਰੁ ਖੇਲੁ ਪਰਿਓ ਹੈ ਤੋ ਸਿਉ ॥੧॥ ਰਹਾਉ॥
ਆਪਨ ਦੇਉ ਦੇਹੁਰਾ ਆਪਨ ਆਪ ਲਗਾਵੈ ਪੂਜਾ॥
ਜਲ ਤੇ ਤਰੰਗ ਤਰੰਗ ਤੇ ਹੈ ਜਲੁ ਕਹਨ ਸੁਨਨ ਕਉ ਦੂਜਾ ॥੧॥
ਆਪਹਿ ਗਾਵੈ ਆਪਹਿ ਨਾਚੈ ਆਪਿ ਬਜਾਵੈ ਤੂਰਾ॥
ਕਹਤ ਨਾਮਦੇਉ ਤੂੰ ਮੇਰੋ ਠਾਕੁਰੁ ਜਨੁ ਊਰਾ ਤੂੰ ਪੂਰਾ ॥੨॥੨॥

ਦਾਸ ਅਨਿੰਨ ਮੇਰੋ ਨਿਜ ਰੂਪ॥
ਦਰਸਨ ਨਿਮਖ ਤਾਪ ਤ੍ਰਈ ਮੋਚਨ ਪਰਸਤ ਮੁਕਤਿ ਕਰਤ ਗ੍ਰਿਹ ਕੂਪ ॥੧॥
ਰਹਾਉ ॥ ਮੇਰੀ ਬਾਂਧੀ ਭਗਤੁ ਛਡਾਵੈ ਬਾਂਧੈ ਭਗਤੁ ਨ ਛੂਟੈ ਮੋਹਿ॥
ਏਕ ਸਮੈ ਮੋ ਕਉ ਗਹਿ ਬਾਂਧੈ ਤਉ ਫੁਨਿ ਮੋ ਪੈ ਜਬਾਬੁ ਨ ਹੋਇ ॥੧॥
ਮੈ ਗੁਨ ਬੰਧ ਸਗਲ ਕੀ ਜੀਵਨਿ ਮੇਰੀ ਜੀਵਨਿ ਮੇਰੇ ਦਾਸ॥
ਨਾਮਦੇਵ ਜਾ ਕੇ ਜੀਅ ਐਸੀ ਤੈਸੋ ਤਾ ਕੈ ਪ੍ਰੇਮ ਪ੍ਰਗਾਸ ॥੨॥੩॥

# ਰਾਗੁ ਮਲਾਰ ਬਾਣੀ ਭਗਤ ਨਾਮਦੇਵ ਜੀਉ ਕੀ

ੴ ਸਤਿਗੁਰ ਪ੍ਰਸਾਦਿ ॥

ਸੇਵੀਲੇ ਗੋਪਾਲ ਰਾਇ ਅਕੁਲ ਨਿਰੰਜਨ ॥
ਭਗਤਿ ਦਾਨੁ ਦੀਜੈ ਜਾਚਹਿ ਸੰਤ ਜਨ ॥੧॥ ਰਹਾਉ ॥
ਜਾਂ ਚੈ ਘਰਿ ਦਿਗ ਦਿਸੈ ਸਰਾਇਚਾ ਬੈਕੁੰਠ ਭਵਨ ਚਿਤ੍ਰਸਾਲਾ ਸਪਤ ਲੋਕ ਸਾਮਾਨਿ ਪੂਰੀਅਲੇ ॥ ਜਾਂ ਚੈ ਘਰਿ ਲਛਿਮੀ ਕੁਆਰੀ ਚੰਦੁ ਸੂਰਜੁ ਦੀਵੜੇ ਕਉਤਕੁ ਕਾਲੁ ਬਪੁੜਾ ਕੋਟਵਾਲੁ ਸੁ ਕਰਾ ਸਿਰੀ ॥ ਸੁ ਐਸਾ ਰਾਜਾ ਸ੍ਰੀ ਨਰਹਰੀ ॥੧॥
ਜਾਂ ਚੈ ਘਰਿ ਕੁਲਾਲੁ ਬ੍ਰਹਮਾ ਚਤੁਰ ਮੁਖੁ ਡਾਂਵੜਾ ਜਿਨਿ ਬਿਸ੍ਵ ਸੰਸਾਰੁ ਰਾਚੀਲੇ॥ ਜਾਂ ਕੈ ਘਰਿ ਈਸਰੁ ਬਾਵਲਾ ਜਗਤ ਗੁਰੂ ਤਤ ਸਾਰਖਾ ਗਿਆਨੁ ਭਾਖੀਲੇ॥ ਪਾਪੁ ਪੁੰਨੁ ਜਾਂ ਚੈ ਡਾਂਗੀਆ ਦੁਆਰੈ ਚਿਤ੍ਰ ਗੁਪਤੁ ਲੇਖੀਆ॥ ਧਰਮ ਰਾਇ ਪਰੁਲੀ ਪ੍ਰਤਿਹਾਰੁ ॥ ਸੋੁ ਐਸਾ ਰਾਜਾ ਸ੍ਰੀ ਗੋਪਾਲੁ ॥੨॥
ਜਾਂ ਚੈ ਘਰਿ ਗਣ ਗੰਧਰਬ ਰਿਖੀ ਬਪੁੜੇ ਢਾਢੀਆ ਗਾਵੰਤ ਆਛੈ॥ ਸਰਬ ਸਾਸਤ੍ਰ ਬਹੁ ਰੂਪੀਆ ਅਨਗਰੂਆ ਆਖਾੜਾ ਮੰਡਲੀਕ ਬੋਲ ਬੋਲਹਿ ਕਾਛੇ॥ ਚਉਰ ਢੂਲ ਜਾਂ ਚੈ ਹੈ ਪਵਣੁ ॥ ਚੇਰੀ ਸਕਤਿ ਜੀਤਿ ਲੇ ਭਵਣੁ॥ ਅੰਡ ਟੂਕ ਜਾ ਚੈ ਭਸਮਤੀ ॥ ਸੋੁ ਐਸਾ ਰਾਜਾ ਤ੍ਰਿਭਵਣ ਪਤੀ ॥੩॥
ਜਾਂ ਚੈ ਘਰਿ ਕੁਰਮਾ ਪਾਲੁ ਸਹਸ੍ਰ ਫਨੀ ਬਾਸਕੁ ਸੇਜ ਵਾਲੂਆ॥ ਅਠਾਰਹ ਭਾਰ ਬਨਾਸਪਤੀ ਮਾਲਣੀ ਛਿਨਵੈ ਕਰੋੜੀ ਮੇਘ ਮਾਲਾ ਪਾਣੀਹਾਰੀਆ॥ ਨਖ ਪ੍ਰਸੇਵ ਜਾ ਚੈ ਸੁਰਸਰੀ ॥ ਸਪਤ ਸਮੁੰਦ ਜਾਂ ਚੈ ਘੜਥਲੀ॥ ਏਤੇ ਜੀਅ ਜਾਂ ਚੈ ਵਰਤਣੀ ॥ ਸੋੁ ਐਸਾ ਰਾਜਾ ਤ੍ਰਿਭਵਣ ਧਣੀ ॥੪॥
ਜਾਂ ਚੈ ਘਰਿ ਨਿਕਟ ਵਰਤੀ ਅਰਜਨੁ ਧ੍ਰੂ ਪ੍ਰਹਲਾਦੁ ਅੰਬਰੀਕੁ ਨਾਰਦੁ ਨੇਜੈ ਸਿਧ ਬੁਧ ਗਣ ਗੰਧਰਬ ਬਾਨਵੈ ਹੇਲਾ॥ ਏਤੇ ਜੀਅ ਜਾਂ ਚੈ ਹਹਿ ਘਰੀ ॥ ਸਰਬ ਬਿਆਪਿਕ ਅੰਤਰ ਹਰੀ॥ ਪ੍ਰਣਵੈ ਨਾਮਦੇਉ ਤਾਂ ਚੀ ਆਣਿ ॥ ਸਗਲ ਭਗਤ ਜਾ ਚੈ ਨੀਸਾਣਿ ॥੫॥੧॥

## ਮਲਾਰ

ਮੋ ਕਉ ਤੂੰ ਨ ਬਿਸਾਰਿ ਤੂ ਨ ਬਿਸਾਰਿ ॥
ਤੂ ਨ ਬਿਸਾਰੇ ਰਾਮਈਆ ॥੧॥ ਰਹਾਉ ॥
ਆਲਾਵੰਤੀ ਇਹੁ ਭ੍ਰਮੁ ਜੋ ਹੈ ਮੁਝ ਊਪਰਿ ਸਭ ਕੋਪਿਲਾ॥

ਸੂਦੁ ਸੂਦੁ ਕਰਿ ਮਾਰਿ ਉਠਾਇਓ ਕਹਾ ਕਰਉ ਬਾਪ ਬੀਠੁਲਾ ॥੧॥
ਮੂਏ ਹੂਏ ਜਉ ਮੁਕਤਿ ਦੇਹੁਗੇ ਮੁਕਤਿ ਨ ਜਾਨੈ ਕੋਇਲਾ॥
ਏ ਪੰਡੀਆ ਮੋ ਕਉ ਢੇਢ ਕਹਤ ਤੇਰੀ ਪੈਜ ਪਿਛੰਉਡੀ ਹੋਇਲਾ॥੨॥
ਤੂ ਜੁ ਦਇਆਲੁ ਕ੍ਰਿਪਾਲੁ ਕਹੀਅਤੁ ਹੈਂ ਅਤਿਭੁਜ ਭਇਓ ਅਪਾਰਲਾ॥
ਫੇਰਿ ਦੀਆ ਦੇਹੁਰਾ ਨਾਮੇ ਕਉ ਪੰਡੀਅਨ ਕਉ ਪਿਛਵਾਰਲਾ ॥੩॥੨॥

## ਰਾਗੁ ਕਾਨੜਾ ਬਾਣੀ ਨਾਮਦੇਵ ਜੀਉ ਕੀ

ੴ ਸਤਿਗੁਰ ਪ੍ਰਸਾਦਿ ॥

ਐਸੋ ਰਾਮ ਰਾਇ ਅੰਤਰਜਾਮੀ॥
ਜੈਸੇ ਦਰਪਨ ਮਾਹਿ ਬਦਨ ਪਰਵਾਨੀ॥੧॥ ਰਹਾਉ॥
ਬਸੈ ਘਟਾ ਘਟ ਲੀਪ ਨ ਛੀਪੈ॥
ਬੰਧਨ ਮੁਕਤਾ ਜਾਤੁ ਨ ਦੀਸੈ ॥੧॥
ਪਾਨੀ ਮਾਹਿ ਦੇਖੁ ਮੁਖੁ ਜੈਸਾ॥
ਨਾਮੇ ਕੋ ਸੁਆਮੀ ਬੀਠਲੁ ਐਸਾ ॥੨॥੧॥

## ਪ੍ਰਭਾਤੀ ਬਾਣੀ ਭਗਤ ਨਾਮਦੇਵ ਜੀ ਕੀ

ੴ ਸਤਿਗੁਰ ਪ੍ਰਸਾਦਿ ॥

ਮਨ ਕੀ ਬਿਰਥਾ ਮਨੁ ਹੀ ਜਾਨੈ ਕੈ ਬੂਝਲ ਆਗੈ ਕਹੀਐ॥
ਅੰਤਰਜਾਮੀ ਰਾਮੁ ਰਵਾਂਈ ਮੈ ਡਰੁ ਕੈਸੇ ਚਹੀਐ॥੧॥
ਬੇਧੀਅਲੇ ਗੋਪਾਲ ਗੋੁਸਾਈ ॥
ਮੇਰਾ ਪ੍ਰਭੁ ਰਵਿਆ ਸਰਬੇ ਠਾਈ ॥੧॥ ਰਹਾਉ॥
ਮਾਨੈ ਹਾਟੁ ਮਾਨੈ ਪਾਟੁ ਮਾਨੈ ਹੈ ਪਾਸਾਰੀ॥
ਮਾਨੈ ਬਾਸੈ ਨਾਨਾ ਭੇਦੀ ਭਰਮਤੁ ਹੈ ਸੰਸਾਰੀ॥੨॥
ਗੁਰ ਕੈ ਸਬਦਿ ਏਹੁ ਮਨੁ ਰਾਤਾ ਦੁਬਿਧਾ ਸਹਜਿ ਸਮਾਣੀ॥
ਸਭੋ ਹੁਕਮੁ ਹੁਕਮੁ ਹੈ ਆਪੇ ਨਿਰਭਉ ਸਮਤੁ ਬੀਚਾਰੀ॥੩॥
ਜੋ ਜਨ ਜਾਨਿ ਭਜਹਿ ਪੁਰਖੋਤਮੁ ਤਾ ਚੀ ਅਬਿਗਤੁ ਬਾਣੀ ॥
ਨਾਮਾ ਕਹੈ ਜਗਜੀਵਨੁ ਪਾਇਆ ਹਿਰਦੈ ਅਲਖ ਬਿਡਾਣੀ ॥੪॥੧॥

## ਪ੍ਰਭਾਤੀ

ਆਦਿ ਜੁਗਾਦਿ ਜੁਗਾਦਿ ਜੁਗੋ ਜੁਗੁ ਤਾ ਕਾ ਅੰਤੁ ਨ ਜਾਨਿਆ॥
ਸਰਬ ਨਿਰੰਤਰਿ ਰਾਮੁ ਰਹਿਆ ਰਵਿ ਐਸਾ ਰੂਪੁ ਬਖਾਨਿਆ ॥੧॥
ਗੋਬਿਦੁ ਗਾਜੈ ਸਬਦੁ ਬਾਜੈ ॥ ਆਨਦ ਰੂਪੀ ਮੇਰੋ ਰਾਮਈਆ ॥੧॥ਰਹਾਉ ॥
ਬਾਵਨ ਬੀਖੂ ਬਾਨੈ ਬੀਖੇ ਬਾਸੁ ਤੇ ਸੁਖ ਲਾਗਿਲਾ॥
ਸਰਬੇ ਆਦਿ ਪਰਮਲਾਦਿ ਕਾਸਟ ਚੰਦਨੁ ਭੈਇਲਾ ॥੨॥
ਤੁਮ੍ ਚੇ ਪਾਰਸੁ ਹਮ ਚੇ ਲੋਹਾ ਸੰਗੇ ਕੰਚਨੁ ਭੈਇਲਾ॥
ਤੂ ਦਇਆਲੁ ਰਤਨੁ ਲਾਲੁ ਨਾਮਾ ਸਾਚਿ ਸਮਾਇਲਾ ॥੩॥੨॥

## ਪ੍ਰਭਾਤੀ

ਅਕੁਲ ਪੁਰਖ ਇਕੁ ਚਲਿਤੁ ਉਪਾਇਆ॥
ਘਟਿ ਘਟਿ ਅੰਤਰਿ ਬ੍ਰਹਮੁ ਲੁਕਾਇਆ ॥੧॥
ਜੀਅ ਕੀ ਜੋਤਿ ਨ ਜਾਨੈ ਕੋਈ॥
ਤੈ ਮੈ ਕੀਆ ਸੁ ਮਾਲੂਮੁ ਹੋਈ ॥੧॥ ਰਹਾਉ ॥
ਜਿਉ ਪ੍ਰਗਾਸਿਆ ਮਾਟੀ ਕੁੰਭੇਉ॥
ਆਪ ਹੀ ਕਰਤਾ ਬੀਠੁਲੁ ਦੇਉ॥੨॥
ਜੀਅ ਕਾ ਬੰਧਨੁ ਕਰਮੁ ਬਿਆਪੈ॥
ਜੋ ਕਿਛੁ ਕੀਆ ਸੁ ਆਪੈ ਆਪੈ॥੩॥
ਪ੍ਰਣਵਤਿ ਨਾਮਦੇਉ ਇਹੁ ਜੀਉ ਚਿਤਵੈ ਸੁ ਲਹੈ॥
ਅਮਰੁ ਹੋਇ ਸਦ ਆਕੁਲ ਰਹੈ॥੪॥੩॥

# 2

# ਬੂ-ਅਲੀ ਸ਼ਾਹ ਕਲੰਦਰ

ਪੰਜਾਬ ਦੇ ਹਰਿਆਣਾ ਪ੍ਰਖੰਡ ਵਿੱਚ ਪੁਰਾਣੇ ਸਮਿਆਂ ਵਿੱਚ ਇਕ ਪ੍ਰਸਿੱਧ ਸੂਫ਼ੀ ਫ਼ਕੀਰ ਹੋਏ ਹਨ। ਉਨ੍ਹਾਂ ਦਾ ਨਾਂ ਬੂ-ਅਲੀ ਸ਼ਾਹ ਕਲੰਦਰ ਹੈ। ਨਾਂ ਤੋਂ ਭਾਵੇਂ ਇਹ ਕਲੰਦਰੀ ਫ਼ਿਰਕੇ ਦੇ ਸੂਫ਼ੀ ਨਜ਼ਰ ਆਉਂਦੇ ਹਨ ਪਰ ਆਪ ਸੂਫ਼ੀਆਂ ਦੇ ਚਿਸ਼ਤੀ ਸੰਪ੍ਰਦਾਇ ਨਾਲ ਸੰਬੰਧਿਤ ਸਨ। ਇਨ੍ਹਾਂ ਦੇ ਜੀਵਨ ਬਾਰੇ ਬਹੁਤ ਕੁਝ ਨਹੀਂ ਮਿਲਦਾ। ਜਨਮ ਦੀ ਤਾਰੀਖ਼ ਪਤਾ ਨਹੀਂ ਹੈ ਪਰ ਮ੍ਰਿਤੂ ਦੀ ਤਾਰੀਖ਼ ਜ਼ਰੂਰ ਸਾਡੇ ਸਾਹਮਣੇ ਆਈ ਹੈ। ਆਪ ਦਾ ਦੇਹਾਂਤ ਸੰਮਤ 1380 ਬਿਕਰਮੀ ਜਾਂ 1323 ਈਸਵੀ ਵਿੱਚ ਹੋਇਆ ਦੱਸਿਆ ਜਾਂਦਾ ਹੈ। ਆਪ ਦਾ ਜਨਮ ਇਸ ਤੋਂ ਪਿਛਲੀ ਸਦੀ ਅਰਥਾਤ ਤੇਰ੍ਹਵੀਂ ਸਦੀ ਦੇ ਅੱਧ ਵਿੱਚ ਜਾਂ 1250 ਈਸਵੀ ਦੇ ਨੇੜੇ-ਤੇੜੇ ਮੰਨਿਆ ਜਾ ਸਕਦਾ ਹੈ। ਆਪ ਦੀਆਂ ਰਚਨਾਵਾਂ ਦੀ ਪਕਿਆਈ, ਵਿਚਾਰਾਂ ਦੀ ਡੂੰਘਾਈ ਅਤੇ ਰੱਬੀ ਆਲਮੀ ਵਿਸ਼ਿਆਂ ਦੀ ਸੂਝ ਤੋਂ ਸਿੱਧ ਹੁੰਦਾ ਹੈ ਕਿ ਆਪ ਸਰੀਰ ਤਿਆਗਣ ਵੇਲੇ ਜ਼ਰੂਰ ਪੱਕੀ ਰਮੀ ਉਮਰ ਦੇ ਸੂਫ਼ੀ ਸ਼ਾਇਰ ਸਨ।

ਕਲੰਦਰ ਸਾਹਿਬ ਬਾਰੇ ਪੰਡਤ ਚੰਦ੍ਰਕਾਂਤ ਬਾਲੀ ਲਿਖਦੇ ਹਨ, "ਫ਼ਰੀਦੁੱਦੀਨ ਸ਼ਕਰਗੰਜ ਨੇ ਪੰਜਾਬ ਵਿੱਚ ਚਿਸ਼ਤੀ ਸੰਪ੍ਰਦਾਇ ਦੀ ਸਥਾਪਨਾ ਕੀਤੀ ਅਤੇ ਮੁਲਤਾਨ, ਪਾਕਪਟਨ, ਕਰਨਾਲ ਅਤੇ ਅੰਬਾਲਾ ਵਿਖੇ ਸੂਫ਼ੀ ਮੱਠ ਕਾਇਮ ਕੀਤੇ। ਕਰਨਾਲ ਵਿੱਚ ਚਿਸ਼ਤੀ ਸੰਪ੍ਰਦਾਇ ਦੇ ਸੂਫ਼ੀ ਬੂ-ਅਲੀ ਸ਼ਾਹ ਕਲੰਦਰ ਦੇ ਕੁਝ ਪਦ ਪ੍ਰਾਪਤ ਹੋਏ ਹਨ। ਆਪ ਦੀ ਮ੍ਰਿਤੂ 1380 ਬਿਕਰਮੀ ਸੰਮਤ ਵਿੱਚ ਹੋਈ ਦੱਸੀ ਜਾਂਦੀ ਹੈ।[1] ਰਚਨਾ ਸ਼ੁੱਧ ਹਿੰਦੀ ਵਿੱਚ ਹੈ। ਨਮੂਨਾ ਦੇਖੋ :

ਸਜਨ ਸਕਾਰੇ ਜਾਏਂਗੇ, ਨੈਨ ਮਰੇਂਗੇ ਰੋਇ।
ਖਿਧਨਾ ਐਸੀ ਰੈਨ ਕਰ, ਭੋਰ ਕਬੀ ਨਾ ਹੋਇ।

---

1. ਪੰਜਾਬ ਪ੍ਰਾਂਤੀਯ ਹਿੰਦੀ ਸਾਹਿਤਯ ਕਾ ਇਤਿਹਾਸ, ਪੰਨਾ 139

ਉਨ੍ਹਾਂ ਨੇ ਇਹ ਹਵਾਲਾ ਦੱਖਣੀ ਹਿੰਦੀ ਪੰਨਾ 31 ਤੋਂ ਲਿਆ ਹੈ। ਇਸ ਗੱਲ ਦੀ ਪੁਸ਼ਟੀ ਫੁੱਟ ਨੋਟ ਵਿੱਚ ਕੀਤੀ ਗਈ ਹੈ।

ਹਜ਼ਰਤ ਬੂ-ਅਲੀ ਸ਼ਾਹ ਕਲੰਦਰ ਵਲੋਂ ਫ਼ਾਰਸੀ ਵਿੱਚ ਲਿਖੀ ਇਕ 'ਮਸਨਵੀ' ਵੀ ਪ੍ਰਾਪਤ ਹੋਈ ਹੈ ਜਿਸ ਦਾ ਸੰਪਾਦਨ ਦਿੱਲੀ ਤੋਂ 12 ਜਨਵਰੀ 1992 ਵਿੱਚ ਨਰਸਿੰਘ ਦਾਸ ਲੌ ਹੁਰਾਂ ਨੇ ਕੀਤਾ ਹੈ। ਲੌ ਸਾਹਿਬ ਵਲੋਂ ਲਿਖੇ ਇਸ ਪੁਸਤਕ ਦੇ 'ਦੋ ਸ਼ਬਦ' ਵੀ ਸਾਡੇ ਧਿਆਨ ਦੀ ਮੰਗ ਕਰਦੇ ਹਨ। 'ਦੋ ਸ਼ਬਦ' ਦਾ ਪੰਜਾਬੀ ਅਨੁਵਾਦ ਪੇਸ਼ ਹੈ :

ਇਸ ਪੁਸਤਕ ਦੇ ਅਧਿਐਨ ਤੋਂ ਪਤਾ ਚੱਲੇਗਾ ਕਿ ਅਧਿਆਤਮਕ ਮਾਰਗ ਜਾਂ ਪਰਮਾਤਮਾ ਪ੍ਰਾਪਤੀ ਦਾ ਰਾਹ ਬਾਵਜੂਦ ਮਜ਼੍ਹਬੀ ਭੇਦ-ਭਾਵ ਦੇ ਇਕ ਹੈ। ਮਹਾਤਮਾ, ਫ਼ਕੀਰ, ਦਰਵੇਸ਼ ਭਾਵੇਂ ਕਿਸੇ ਮਜ਼੍ਹਬ ਦੇ ਹੋਣ ਅਤੇ ਕਿਸੇ ਦੇਸ਼ ਦੇ ਵਾਸੀ ਹੋਣ, ਉਨ੍ਹਾਂ ਦਾ ਅੰਤਰਮੁਖਤਾ ਦਾ ਮਾਰਗ ਇਕ ਹੀ ਹੁੰਦਾ ਹੈ। ਉਹ ਤਮਾਮ ਭੇਦਾਂ ਅਤੇ ਪ੍ਰਭੇਦਾਂ ਤੋਂ ਪਰੇ ਰਹਿੰਦੇ ਹਨ ਅਤੇ ਮਜ਼੍ਹਬ ਦੀ ਕੈਦ ਤੋਂ ਆਜ਼ਾਦ ਹੁੰਦੇ ਹਨ ਅਤੇ ਆਪਸੀ ਏਕਤਾ ਅਤੇ ਪ੍ਰੇਮ ਦੀ ਡੋਰੀ ਵਿੱਚ ਪਰੋਏ ਰਹਿੰਦੇ ਹਨ। ਕਬੀਰ ਸਾਹਿਬ ਨੇ ਕਿਹਾ ਹੈ :

ਹੱਦ ਟੱਪੇ ਸੋ ਔਲੀਆ, ਬੇਹੱਦ ਟੱਪੇ ਸੋ ਪੀਰ।
ਹੱਦ ਬੇਹੱਦ ਦੋਨੋ ਟੱਪੇ, ਤਾ ਕਾ ਨਾਮ ਫ਼ਕੀਰ।

ਇਉਂ ਸਾਰੇ ਮਹਾਂਪੁਰਸ਼ ਸਮਤਾ ਦੀ ਸਥਿਤੀ ਵਿੱਚ ਰਹਿੰਦੇ ਹਨ ਅਤੇ ਆਪਣੇ ਜੀਵਨ ਆਦਰਸ਼ ਨਾਲ ਉਹ ਸਮਤਾ ਦਾ ਸੁਨੇਹਾ ਸਮਾਨ ਰੂਪ ਨਾਲ ਸਭ ਜੀਵਾਂ ਨੂੰ ਦਿੰਦੇ ਹਨ।

ਬੂ-ਅਲੀ ਸ਼ਾਹ ਕਲੰਦਰ ਸਾਹਿਬ ਨੇ ਇਹ ਉਪਦੇਸ਼ ਰੂਹ (ਆਤਮਾ) ਦੇ ਮੁੱਖੋਂ ਕਹਿਲਾਇਆ ਹੈ। "ਰੂਹ ਜਾਂ ਜੀਵਾਤਮਾ ਦਾ ਸਰੂਪ ਵੀ ਰੂਹ ਨੇ ਸਾਫ਼ ਸਾਫ਼ ਦੱਸਿਆ ਹੈ ਕਿ ਸਰੀਰ ਧਾਰਨ ਕਰਨ ਤੋਂ ਪਹਿਲਾਂ ਮੈਂ ਖ਼ੁਦਾ ਦੀ ਜ਼ਾਤ ਅੰਦਰ ਬਿਨਾਂ ਕਿਸੇ ਨਾਮ-ਨਿਸ਼ਾਨ ਦੇ ਸੀ ਅਤੇ ਖ਼ੁਦਾ ਨਾਲ ਇਕ ਰੂਪ ਸੀ। ਮੇਰਾ ਪ੍ਰਗਟਾਵਾ ਇਸ ਲਈ ਹੋਇਆ ਕਿ ਮੈਂ ਆਪਣੇ ਸਰੂਪ ਨੂੰ ਗੁਣਾ ਤੋਂ ਵੱਖ ਕਰਕੇ ਦੇਖ ਲਵਾਂ।" ਯਾਨੀ ਕਿ ਮਨੁੱਖੀ ਜੀਵਨ ਦਾ ਲਖਸ਼ ਨਿੱਜ ਸਰੂਪ ਗਿਆਨ ਹੈ। ਇਸ ਗਿਆਨ ਪ੍ਰਾਪਤੀ ਦੇ ਸਾਧਨ ਅਤੇ ਪਰਹੇਜ਼ ਵੀ ਇਸ ਬਾਣੀ ਅੰਦਰ ਦੱਸੇ ਗਏ ਹਨ ਅਤੇ ਉਨ੍ਹਾਂ ਉੱਤੇ ਪ੍ਰਕਾਸ਼ ਪਾਉਣ ਦਾ ਜਤਨ ਕੀਤਾ ਗਿਆ ਹੈ।

ਇਸ ਮਸਨਵੀ ਦੇ ਕੁਝ ਸਲੋਕ ਲੌ ਸਾਹਿਬ ਨੇ ਭਾਸ਼ਾ ਵਿੱਚ ਪਲਟਾਏ ਹਨ, ਨਮੂਨੇ ਵਜੋਂ ਫ਼ਾਰਸੀ ਮੂਲ ਸਮੇਤ ਪ੍ਰਸਤੁਤ ਹਨ

ਮਸਨਵੀ - ਮਰਹਬਾ ਐ ਬੁਲਬੁਲੇ ਬਾਗ਼ੇ ਕੁਹਨ
ਅਜ ਗੁਲੇ ਅਨਾ, ਅਬਾਰੋ ਬਾ ਮਾ ਸੁਖਨ।

ਅਰਥ- ਆ ਹੇ ਪੁਰਾਣੇ ਬਾਗ਼ ਦੀ ਬੁਲਬੁਲ ਤੇਰਾ ਸੁਆਗਤ ਹੈ। ਇਸ ਸੁੰਦਰ ਫੁੱਲ ਬਾਰੇ ਸਾਡੇ ਨਾਲ ਗੱਲ ਕਰ।

ਮਸਨਵੀ - ਮਰਹਵਾ ਐ ਕਾਸਿਦੇ ਤੈਯਾਰੇ ਮਾ,
ਮੇ ਦਹੀ ਹਰ ਦਮ ਖ਼ਬਰ ਅਜ ਯਾਰੇ ਮਾ।

ਅਰਥ - ਸ਼ਾਬਾਸ਼ ਹੇ ਸਾਡੇ ਤੇਜ਼ ਰਫ਼ਤਾਰ ਦੂਤ, ਸਾਨੂੰ ਤੂੰ ਹਰ ਘੜੀ ਸਾਡੇ ਯਾਰ ਦੀ ਖ਼ਬਰ ਦਿੰਦਾ ਏਂ।

ਮਸਨਵੀ - ਮਰਹਬਾ ਐ ਹੁਦ ਹੁਰੇ ਫਰਖੰਦਾ ਫਾਲ,
ਮਰਹਬਾ ਐ ਤੂਤੀਏ ਸ਼ੁਕਰੇ ਮਕਾਲ।

ਅਰਥ - ਹੇ ਖ਼ੁਦਨਸੀਬ ਹੁਦਹੁਦ (ਪੰਛੀ) ਤੂੰ ਧੰਨ ਏਂ, ਹੇ ਮਿੱਠੀ ਰਚਨਾ ਵਾਲੇ ਪੰਛੀ ਤੇਰੇ ਸ਼ਾਬਾਸ਼, ਤੇਰੇ ਕੀ ਕਹਿਣੇ।

ਮਸਨਵੀ - ਦਰ ਜ਼ਮਾਨੇ ਹਫਤ ਆਸਮਾਂ ਰਾਤੇ ਕਨੀ,
ਮਰਕਬੇ ਹਿਰਸੋ-ਹਵਾ ਰਾਪੈ ਕਨੀ।

ਅਰਥ - ਇਕੋ ਵੇਲੇ ਤੂੰ ਸੱਤੇ ਅਸਮਾਨ ਤੈਅ ਕਰਦੀ ਹੈਂ ਅਤੇ ਵਾਸਨਾ ਤੇ ਲੋਭ ਦੇ ਘੋੜੇ ਪੈਰਾਂ ਥੱਲੇ ਮਧੋਲਦੀ ਜਾਂਦੀ ਏਂ।

ਮਸਨਵੀ - ਦਮਬਦਮ ਰੌਸ਼ਨ ਕਨੀ ਦਰ ਦਿਲ ਚਰਾਗ,
ਹਰ ਨਫ਼ਸ ਅਜ਼ ਇਸ਼ਕ ਸਾਜ਼ੀ ਸੀਨਾ ਦਾਗ਼।
ਅਜ ਤੂ ਰੌਸ਼ਨ ਗਸ਼ਤ ਫਾਨੂਸੇ ਤਨਮ,
ਅਜ਼ ਤੂ ਹਾਸਿਲ ਸ਼ੁਦ ਮਿਰਾ ਵਸਲੇ ਸਨਮ।

ਅਰਥ - ਸਾਹ ਸਾਹ ਵਿੱਚ ਤੂੰ ਦਿਲ ਵਿੱਚ ਦੀਵੇ ਬਾਲਦੀ ਏਂ ਅਤੇ ਹਰ ਵੇਲੇ ਤੂੰ ਇਸ਼ਕ ਨਾਲ ਸੀਨਾ ਦਾਗ਼ਦਾਰ ਬਣਾਉਂਦੀ ਹੈਂ। ਤੈਥੋਂ ਮੇਰੇ ਤਨ ਦਾ ਫਾਨੂਸ ਰੌਸ਼ਨ ਹੋ ਗਿਆ। ਤੇਰੇ ਕਾਰਨ ਮੇਰਾ ਪ੍ਰੀਤਮ ਨਾਲ ਮੇਲ ਹੋਇਆ।

ਮਸਨਵੀ - ਮਰਹਵਾ ਐ ਰਹਨੁਮਾਏ ਰਾਹੇ ਦੀਨ,
ਅਜ਼ ਤੂੰ ਰੌਸ਼ਨ ਸ਼ੁਦ ਮਿਰਾ ਚਸ਼ਮੇ ਯਕੀਨ।

ਅਰਥ - ਵਾਹ ਵਾਹ, ਹੇ ਦੀਨ ਦਾ ਰਾਹ ਦਿਖਾਉਣ ਵਾਲੀ, ਤੇਰੇ ਤੋਂ ਹੀ ਮੇਰੇ ਵਿਸ਼ਵਾਸ ਦੀ ਅੱਖ ਰੌਸ਼ਨ ਹੋਈ ਹੈ।

ਮਸਨਵੀ - ਯਾਫਤ ਕਾਲਿਬ ਤਨੀਤੇ ਪਾਕੀਜ਼ਨੂ,
ਸ਼ੁਦ ਮਰੇਸ਼ਾਂ ਆਦਮੇ ਖਾਕੀ ਜ਼ਨੂ।

ਅਰਥ - ਸਰੀਰ ਨੂੰ ਤੈਥੋਂ ਪਾਕ ਸੀਰਤ ਮਿਲੀ ਅਤੇ ਖਾਕ ਦਾ ਪੁਤਲਾ ਇਨਸਾਨ ਤੇਰੀ ਵਜ੍ਹਾ ਨਾਲ ਪਰੇਸ਼ਾਨ ਹੋਇਆ ਹੈ।

ਮਸਨਵੀ - ਮਰਹਵਾ ਐ ਫੇਜ਼ਬਖ਼ਸ਼ ਕਾਯਨਾਤ,
ਯਾਫਤ ਤਰਕੀਬ ਅਜ਼ ਵਜੂਦੇ ਨੌ ਹਯਾਤ।

ਅਰਥ - ਸਾਰੀ ਸ੍ਰਿਸ਼ਟੀ ਨੂੰ ਫ਼ੈਜ਼ ਬਖ਼ਸ਼ਣ ਵਾਲੀ ਰੂਹ, ਤੇਰੀ ਕੀ ਤਾਰੀਫ਼ ਕਰਾਂ ? ਤੇਰੀ ਜ਼ਾਤ ਤੋਂ ਇਸ ਸਾਰੀ ਰਚਨਾ ਨੇ ਜ਼ਿੰਦਗੀ ਪਾਈ ਹੈ।

ਮਸਨਵੀ - ਗ਼ਰਕ ਬੂਦੀ ਦਰ ਮਹੀਤੇ ਜ਼ਾਤ ਪਾਕ,
ਅਜ਼ ਤੂ ਰੌਸ਼ਨ ਸ਼ੁਦ ਚੁਰਾਈ ਤੀਰਹਾ ਖ਼ਾਕ।
ਐ ਕਿ ਬੂਦੀ ਦਰ ਹਰੀਮ ਲਾਮਕਾਂ,
ਚੂੰ ਜੁਦਾ ਗਸ਼ਤੀ ਬਗੋ ਰਾਜ਼ੇ ਨਿਹਾਂ।
ਪਾਕ ਬੂਦੀ ਦਰ ਹਰੀਮੇ ਕਿਬਰਿਯਾ,
ਨਜ਼ 'ਚ ਪੈਦਾ ਸ਼ੁਦ ਤੁਰਾ ਹਿਰਸੋ ਹਵਾ।

ਅਰਥ - ਤੂੰ ਖ਼ੁਦਾ ਦੀ ਪਾਕ ਜ਼ਾਤ ਦੇ ਸਮੁੰਦਰ ਵਿੱਚ ਗ਼ਰਕ ਸੀ। ਇਹ ਹਨੇਰੀ ਦੁਨੀਆ ਤੇਥੋਂ ਕਿਸ ਲਈ ਆਲੋਕਿਤ ਹੋਈ ? ਐ ਕਿ ਤੂੰ ਅਨਸ਼ਵਰ ਦੀ ਚਾਰਦੀਵਾਰੀ ਵਿੱਚ ਛਿਪੀ ਸੀ, ਫੇਰ ਤੂੰ ਜੁਦਾ ਕਿਉਂ ਹੋ ਗਈ। ਗੁਪਤ ਰਾਜ਼ ਦੀ ਗੱਲ ਦੱਸ। ਤੂੰ ਜ਼ਾਤ ਕਿਬਰਿਯਾ ਦੀ ਚਾਰਦੀਵਾਰੀ ਵਿੱਚ ਪਾਵਨ ਸੀ, ਤੇਰੇ ਅੰਦਰ ਵਾਸ਼ਨਾ ਅਤੇ ਲੋਭ ਕਿਵੇਂ ਆ ਗਿਆ।

ਮਸਨਵੀ - ਖ਼ੁਸ਼ ਖਰਾ ਮੈਦੀ ਨੌਂ ਅਜ਼ ਕਨਮੇ ਅਦਮ,
ਖ਼ੁਸ਼ ਨਹਾਦੀ ਬਰਸਰੇ ਹਸਤੀ ਨਦਮ
ਗਾਹ ਦਰ ਦੋਜ਼ਖ ਰੂਈ ਸਾਜ਼ੀ ਮਕਾਮ,
ਗਾਹ ਦਰ ਜੰਨਤ ਰੂਈ ਐ ਖ਼ੁਸ਼ ਹਰਾਮ।
ਗਾਹ ਕਨੀ ਜਲਵਾ ਦਰ ਅਕਲੀਮੇ ਫਨਾ,
ਗਹ ਰੂਈ ਦਰ ਆਲਿਮੇ ਮੁਲਕੇ ਬਕਾ।

ਅਰਥ - ਤੂੰ ਨੇਸਤੀ ਦੇ ਪਰਦੇ 'ਚੋਂ ਖ਼ੁਸ਼ੀ ਨਾਲ ਚੱਲ ਕੇ ਆਈ ਅਤੇ ਬਹੁਤ ਖ਼ੁਸ਼ੀ ਨਾਲ ਇਸ ਸੰਸਾਰ ਵਿੱਚ ਪੈਰ ਧਰਿਆ। ਕਦੇ ਤੂੰ ਦੋਜ਼ਖ਼ ਵਿੱਚ ਜਾਂਦੀ ਹੈਂ, ਕਦੇ ਤੂੰ ਨਾਸ਼ਵਾਨ ਸੰਸਾਰ ਵਿੱਚ ਜਲਵਾ ਕਰਦੀ ਏਂ ਅਤੇ ਕਦੇ ਬਕਾ ਦੀ ਦੁਨੀਆ ਵਿੱਚ ਚਲੀ ਜਾਂਦੀ ਹੈਂ।

ਇਸ ਮਸਨਵੀ ਤੋਂ ਪਤਾ ਲੱਗਦਾ ਹੈ ਕਿ ਕਲੰਦਰ ਜੀ ਕਿੰਨੇ ਸੁੰਦਰ, ਸਰਸ ਅਤੇ ਸਹਿਜ ਢੰਗ ਨਾਲ ਆਤਮਾ-ਪਰਮਾਤਮਾ ਦੇ ਰਿਸ਼ਤੇ ਬਾਰੇ ਲਿਖ ਸਕਦੇ ਹਨ ਅਤੇ ਪੂਰੇ ਅਧਿਕਾਰ ਨਾਲ ਇਸ ਵਿਸ਼ੇ ਤੇ ਲਿਖ ਸਕਦੇ ਸਨ।

ਬੂ-ਅਲੀ ਸ਼ਾਹ ਕਲੰਦਰ ਦੀ ਦਰਗਾਹ ਪਾਣੀਪਤ ਵਿੱਚ ਬਣੀ ਹੈ ਜਿੱਥੇ ਆ ਕੇ ਲੱਖਾਂ ਲੋਕ ਆਪਣੇ ਮਨ ਦੀਆਂ ਮੁਰਾਦਾਂ ਪੂਰੀਆਂ ਕਰਦੇ ਹਨ। ਦੱਸਿਆ ਜਾਂਦਾ ਹੈ ਕਿ ਬਾਬਾ ਕਲੰਦਰ ਦੇ ਪੁਰਖੇ ਸਭ ਜੱਟ ਸਨ। ਉਹ ਕਿਸੇ ਕਾਰਨ ਪੰਜਾਬ ਤੋਂ ਇਰਾਕ ਚਲੇ ਗਏ ਸਨ। ਕਲੰਦਰ ਹੁਰਾਂ ਦੇ ਦਾਦਾ ਜੀ ਦਾ ਨਾਂ ਪੱਛਮੀ ਏਸ਼ੀਆ ਵਿੱਚ ਵਿਦਵਤਾ ਲਈ ਬਹੁਤ ਮਸ਼ਹੂਰ ਹੈ। ਬੂ-ਅਲੀ ਸ਼ਾਹ ਕਲੰਦਰ ਦਾ ਜਨਮ ਇਸ ਪਰਿਵਾਰ ਵਿੱਚ 700 ਵਰ੍ਹੇ ਪਹਿਲਾਂ ਹੋਇਆ

ਦੱਸਿਆ ਜਾਂਦਾ ਹੈ। ਉਹ ਪਾਣੀਪਤ ਵਿੱਚ ਰਹਿਣ ਲੱਗੇ। ਨੇੜੇ ਦੇ ਜੰਗਲਾਂ ਬੇਲਿਆਂ ਵਿੱਚ ਕਿੰਨਾ ਚਿਰ ਤਪ ਤੇ ਜ਼ੁਹਦ ਕਰਦੇ ਰਹੇ। ਆਪ ਦੇ ਤਪ ਤੋਂ ਪ੍ਰਸੰਨ ਹੋ ਕੇ ਪਰਮ ਪੁਰਸ਼ ਨੇ ਇਨ੍ਹਾਂ ਤੋਂ ਇਨ੍ਹਾਂ ਦੀ ਇੱਛਾ ਪੁੱਛੀ। ਇਨ੍ਹਾਂ ਨੇ ਮੰਗ ਕੀਤੀ ਕਿ ਉਹ ਨਬੀ ਜਾਂ ਫਰਾਫਟ ਬਣਨਾ ਚਾਹੁੰਦੇ ਹਨ। ਵਾਰ ਵਾਰ ਪੁੱਛਣ ਤੇ ਉਹ ਇਹੋ ਮੰਗ ਕਰਦੇ ਰਹੇ। ਉੱਤਰ ਮਿਲਿਆ, "ਇਕ ਨਬੀ ਦੇ ਹੁੰਦੇ ਦੂਜਾ ਨਬੀ ਨਹੀਂ ਹੋ ਸਕਦਾ, ਪਰ ਤੂੰ ਉਸ ਦੇ ਬਹੁਤ ਨੇੜਲੀ ਅਵਸਥਾ ਪ੍ਰਾਪਤ ਕਰੇਂਗਾ।"

ਇਸ ਘਟਨਾ ਪਿੱਛੋਂ ਬਾਬਾ ਜੀ ਏਕਾਂਤਵਾਸ ਵਿੱਚ ਚਲੇ ਗਏ। ਸੰਸਾਰ ਤੋਂ ਉਪਰਾਮ ਹੋ ਗਏ। ਸਭ ਜ਼ਾਹਰਾ ਕਰਮ ਛੱਡ ਦਿੱਤੇ। ਇੱਥੋਂ ਤੱਕ ਕਿ ਨਮਾਜ਼ ਅਦਾ ਕਰਨੀ ਵੀ ਛੱਡ ਦਿੱਤੀ। ਸਾਰਾ ਇਸਲਾਮੀ ਜਗਤ ਬਾਬਾ ਕਲੰਦਰ ਨਾਲ ਨਾਰਾਜ਼ ਹੋ ਗਿਆ। ਕਹਿੰਦੇ ਹਨ ਸੱਤਰ ਦੇ ਕਰੀਬ ਮੌਲਾਣਿਆਂ ਨੇ ਇਕ ਵਿਸ਼ਾਲ ਇਕੱਤਰਤਾ ਕੀਤੀ। ਉਨ੍ਹਾਂ ਨੇ ਮੁਸਲਮਾਨਾਂ ਨੂੰ ਅਪੀਲ ਕੀਤੀ ਕਿ ਅੱਗੇ ਤੋਂ ਬੂ-ਅਲੀ ਸ਼ਾਹ ਕਲੰਦਰ ਨਾਲ ਕੋਈ ਵਿਅਕਤੀ ਕਿਸੇ ਕਿਸਮ ਦਾ ਸੰਬੰਧ ਨਹੀਂ ਰੱਖੇਗਾ।

ਐਸਾ ਢੁਕਾ ਢੁਕਿਆ। ਇਰਾਕ ਦਾ ਇਕ ਵਿਦਵਾਨ ਖ਼ਵਾਜਾ ਮਲਿਕ ਅਨਸਾਰੀ ਦਿੱਲੀ ਜਾ ਰਿਹਾ ਸੀ। ਉਹ ਰਸਤੇ ਵਿੱਚ ਪਾਣੀਪਤ ਰੁਕ ਗਿਆ। ਜਦ ਤੱਕ ਦਿੱਲੀ ਦੇ ਬਾਦਸ਼ਾਹ ਕੋਲੋਂ ਦਿੱਲੀ ਵਿੱਚ ਦਾਖ਼ਲ ਹੋਣ ਦੀ ਮਨਜ਼ੂਰੀ ਨਹੀਂ ਮਿਲ ਜਾਂਦੀ ਉਦੋਂ ਤੱਕ ਉਹ ਬੂ-ਅਲੀ ਸ਼ਾਹ ਕਲੰਦਰ ਹੁਰਾਂ ਦੇ ਹੀ ਦਰਸ਼ਨ ਕਰ ਆਵੇ। ਸਥਾਨਕ ਮੌਲਾਣਿਆਂ ਨੇ ਕਲੰਦਰ ਬਾਰੇ ਪਾਸ ਕੀਤੇ ਹੁਕਮਨਾਮੇ ਦੀ ਇਕ ਕਾਪੀ ਖ਼ਵਾਜਾ ਨੂੰ ਵੀ ਭਿਜਵਾ ਦਿੱਤੀ। ਉਨ੍ਹਾਂ ਨੂੰ ਦੱਸਿਆ ਗਿਆ ਕਿ ਕਲੰਦਰ ਗਲੀਆਂ ਬਾਜ਼ਾਰਾਂ ਵਿੱਚ ਨੰਗਾ ਭੌਂਦਾ ਰਹਿੰਦਾ ਹੈ ਅਤੇ ਉੱਚੀ ਉੱਚੀ 'ਹੱਕ-ਚੱਕ' ਦੀ ਆਵਾਜ਼ ਲਾਉਂਦਾ ਫਿਰਦਾ ਹੈ। ਖ਼ਵਾਜਾ ਨੇ ਫੇਰ ਵੀ ਕਲੰਦਰ ਨੂੰ ਮਿਲਣ ਦੀ ਇੱਛਾ ਪ੍ਰਗਟ ਕੀਤੀ। ਦੋਵਾਂ ਦੀ ਮਿਲਣੀ ਪਾਣੀਪਤ ਵਿਖੇ ਹੋਈ। ਖ਼ਵਾਜਾ ਦੀ ਗੱਲਬਾਤ ਤੋਂ ਕਲੰਦਰ ਜੀ ਬਹੁਤ ਪ੍ਰਭਾਵਿਤ ਹੋਏ। ਉਨ੍ਹਾਂ ਨੇ ਖ਼ਵਾਜਾ ਨੂੰ ਪਾਣੀਪਤ ਵਿੱਚ ਹੀ ਵਸ ਜਾਣ ਦੀ ਬੇਨਤੀ ਕੀਤੀ। ਖ਼ਵਾਜਾ ਦਿੱਲੀ ਜਾਣ ਤੋਂ ਪਹਿਲਾਂ ਕੁਝ ਦਿਨਾਂ ਲਈ ਪਾਣੀਪਤ ਹੀ ਟਿਕਿਆ ਰਿਹਾ। ਦਿੱਲੀ ਦੇ ਸ਼ਹਿਨਸ਼ਾਹ ਨੇ ਖ਼ਵਾਜਾ ਨੂੰ ਪਾਣੀਪਤ ਦਾ ਇਲਾਕਾ ਬਖ਼ਸ਼ੀਸ਼ ਵਿੱਚ ਦੇ ਦਿੱਤਾ। ਖ਼ਵਾਜਾ ਵੀ ਪਾਣੀਪਤ ਵਿੱਚ ਵਸ ਗਿਆ।

1250 ਈਸਵੀ ਵਿੱਚ ਬੂ-ਅਲੀ ਸ਼ਾਹ ਕਲੰਦਰ ਦਾ ਦੇਹਾਂਤ ਹੋ ਗਿਆ। ਕੈਰਾਨਾ ਦੇ ਨਵਾਬ ਮੁਕੱਰਰ ਖ਼ਾਨ ਨੇ ਆਪਣੇ ਗੁਰੂ ਦੇ ਮਜ਼ਾਰ 'ਤੇ ਇਕ ਗੁੰਬਦ ਉਸਾਰ ਦਿੱਤਾ। ਇਸ ਨੂੰ 'ਬੂ-ਅਲੀ ਸ਼ਾਹ ਕਲੰਦਰ ਦੀ ਦਰਗਾਹ' ਦਾ ਨਾਮ ਦੇ ਦਿੱਤਾ ਗਿਆ। ਕਲੰਦਰ ਜੀ ਦਾ ਮਾਨ ਸਤਿਕਾਰ ਹਿੰਦੂ ਅਤੇ

ਮੁਸਲਮਾਨ ਜਨਤਾ ਵਿੱਚ ਇਕੋ ਜਿਹਾ ਸੀ। ਇਸੇ ਲਈ ਉਨ੍ਹਾਂ ਦੇ ਗੁੰਬਦ 'ਤੇ ਕਮਲ ਫੁੱਲ, ਹਾਥੀ ਦੀ ਸੁੰਡ ਅਤੇ ਸੂਰਜ ਆਦਿ ਦੇ ਮੋਟਿਫ਼ ਵੀ ਹਨ ਅਤੇ ਚੰਦ-ਸਿਤਾਰਿਆਂ ਆਦਿ ਦੇ ਮੁਸਲਿਮ ਚਿੰਨ੍ਹ ਵੀ ਅੰਕਿਤ ਹਨ। ਹਿੰਦੂ ਅਤੇ ਮੁਸਲਿਮ ਮਿਲ ਕੇ ਇਸ ਦਰਗਾਹ ਦੀ ਦੇਖ-ਭਾਲ ਕਰਦੇ ਹਨ। ਸਾਲਾਨਾ ਭੰਡਾਰੇ ਦੇ ਮੌਕੇ ਮਜ਼ਾਰ 'ਤੇ ਰੌਸ਼ਨੀ ਕੀਤੀ ਜਾਂਦੀ ਹੈ, ਰੰਗ ਛਿੜਕਿਆ ਜਾਂਦਾ ਹੈ ਅਤੇ ਬੂ-ਅਲੀ ਸ਼ਾਹ ਕਲੰਦਰ ਦੇ ਗੀਤ ਗਾਏ ਜਾਂਦੇ ਹਨ।

ਕਲੰਦਰ ਜੀ ਦਾ ਇਕ ਹੋਰ ਵਿਦਵਾਨ ਮਿੱਤਰ ਸੀ। ਇਸ ਦਾ ਨਾਂ ਮੁਬਾਰਕ ਖਾਂ ਸੀ। ਕਲੰਦਰ ਜਦ ਪੂਰੇ ਅਧਿਆਤਮਿਕ ਜਲੌਅ ਵਿੱਚ ਸਨ ਤਾਂ ਵੀ ਉਨ੍ਹਾਂ ਨੇ ਆਪਣੇ ਦੋਸਤ ਨੂੰ ਬਰਾਬਰ ਯਾਦ ਰੱਖਿਆ ਪਰ ਉਮਰ ਨੇ ਦਗਾ ਕੀਤਾ। ਉਨ੍ਹਾਂ ਦਾ ਮਿੱਤਰ ਭਰ ਜਵਾਨੀ ਵਿੱਚ ਰੱਬ ਨੂੰ ਪਿਆਰਾ ਹੋ ਗਿਆ। ਬਾਬਾ ਕਲੰਦਰ ਬਹੁਤ ਦੁਖੀ ਹੋਏ। ਉਨ੍ਹਾਂ ਦੇ ਆਪਣੇ ਪੈਰੋਕਾਰਾਂ ਨੂੰ ਸੱਦਿਆ। ਤਾਕੀਦ ਕੀਤੀ ਕਿ ਉਨ੍ਹਾਂ ਦੀ ਕਬਰ ਠੀਕ ਉਸ ਦੇ ਦੋਸਤਾਂ ਦੀ ਕਬਰ ਦੇ ਪੈਰਾਂ ਵੱਲ ਪੁੱਟੀ ਜਾਵੇ। ਉਨ੍ਹਾਂ ਦੀ ਇੱਛਾ 'ਤੇ ਫੁੱਲ ਚੜ੍ਹਾਏ ਗਏ। ਹੁਣ ਦੋਵਾਂ ਦੋਸਤਾਂ ਦੀਆਂ ਕਬਰਾਂ ਨਾਲ ਨਾਲ ਹਨ, ਪਰ ਬੂ-ਅਲੀ ਸ਼ਾਹ ਆਪਣੇ ਦੋਸਤ ਦੇ ਕਦਮਾਂ ਵਿੱਚ ਪਿਆ ਹੋਇਆ ਹੈ।

ਇਥੇ ਹੀ ਇਕ ਵੰਨੇ ਨਵਾਬ ਮੁਕੱਰਰ ਖਾਂ ਦੀ ਕਬਰ ਹੈ। ਇਥੇ ਹੀ ਪ੍ਰਸਿੱਧ ਉਰਦੂ ਸ਼ਾਇਰ ਮੌਲਾਨਾ ਅਲਤਾਫ਼ ਹੁਸੈਨ ਹਾਲੀ ਦੀ ਦਰਗਾਹ ਬਣੀ ਹੈ। ਹਾਲੀ ਦੇ ਨਾ ਦੀ ਇਕ ਭਾਰੀ ਲਾਇਬ੍ਰੇਰੀ ਵੀ ਇਥੇ ਬਣਾਈ ਗਈ ਹੈ। ਵਕਫ਼ ਬੋਰਡ ਵਲੋਂ ਇਨ੍ਹਾਂ ਦੀ ਦੇਖ-ਭਾਲ ਕੀਤੀ ਜਾਂਦੀ ਹੈ।

# 3

# ਸੰਤ ਸਾਈਂ ਦਾਸ ਜੀ

ਪੰਜਾਬ ਦੇ ਅੰਧਕਾਰ ਭਰੇ ਯੁੱਗ ਵਿੱਚ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਮਕਾਲੀ ਅਤੇ ਗੁਸਾਈਂ ਮਤ ਦੇ ਮੋਢੀ ਸੰਤ ਸਾਈਂ ਦਾਸ (ਜਨਮ 1468 ਈਸਵੀ) ਜੀ ਇਕ ਮਹਾਨ ਵੈਸ਼ਣਵ ਸੰਤ ਹੋਏ ਹਨ ਜਿਨ੍ਹਾਂ ਨੇ ਸ੍ਰੀ ਰਾਮਾਨੰਦ ਦੀ ਪਰੰਪਰਾ ਨੂੰ ਹੀ ਅੱਗੇ ਤੋਰਿਆ ਅਤੇ ਰਾਮਾਨੰਦ ਜੀ ਦੀ ਸ਼ਿਸ਼ ਪਰੰਪਰਾ ਵਿੱਚੋਂ ਸੰਤ ਨਰ ਹਰਿਦਾਸ ਜੀ ਦੇ ਸ਼ਿਸ਼ ਗੁਰੂ ਕਾਂਸ਼ੀਦਾਸ ਤੋਂ ਦੀਖਿਆ ਲੈ ਕੇ ਪੰਜਾਬ ਵਿੱਚ ਧਰਮ ਦੇ ਸੰਸਕਾਰ, ਪ੍ਰਚਾਰ ਤੇ ਪਸਾਰ ਦਾ ਕੰਮ ਕੀਤਾ :

ਬਾਬਾ ਰਾਮਾਨੰਦ ਜਿਸ ਸਿਮਰੇ ਹੋਤ ਅਨੰਦਿ।
ਜਿਹ ਸਿਮਰਨ ਤੇ ਪਾਈਏ ਲਖਸ਼ਮੀ ਪਰਮਾਨੰਦਿ॥
ਗੁਰੂ ਨਰਹਰਿ ਪੂਰਵ ਸਕਲ ਕਰਣਾ ਬੁੱਧਿ ਵਿਵੇਕ।
ਔਰ ਨਹੀਂ ਕੋਈ ਆਸਰਾ, ਏਕ ਤੁਮ੍ਹਾਰੀ ਟੇਕ॥
ਗੁਰੂ ਕਾਸ਼ੀਦਾਸ ਕੇ ਦਰਸ਼ ਕੌ ਸੁਰਿ ਨਰਿ ਧਰੈ ਧਿਆਨ।
ਮਨ ਦੀ ਦੇਤ ਹੈ ਵਾਂਛਨਾ ਪੂਰਨ ਪੁਰਖ ਨਿਧਾਨ।
ਬਿਹਾਰੀਦਾਸ ਕੇਵਲ ਗੁਰਿ ਮੇਟਿਆ, ਮਿਟਿ ਗਏ ਸਕਲ ਵਿਕਾਰ।
ਕਰਮ ਚੰਦ ਗੁਰੂ ਚਰਨ ਲਗਿ ਭੌਜਲ ਤਰੈ ਪਾਰ॥

ਪੰਡਤ ਚੰਦ੍ਰਕਾਂਤ ਬਾਲੀ ਦੀ ਇਹ ਗੱਲ ਸਹੀ ਨਹੀਂ ਜਾਪਦੀ ਕਿ ਸਾਈਂ ਦਾਸ ਨਰਹਰਿ ਜੀ ਦੇ ਸ਼ਿਸ਼ ਸਨ। ਉਪਰੋਕਤ ਤੋਂ ਤਾਂ ਇਹੋ ਸਪੱਸ਼ਟ ਹੁੰਦਾ ਹੈ ਕਿ ਆਪ ਗੁਰੂ ਰਾਮਾਨੰਦ ਦੇ ਸ਼ਿਸ਼ ਨਰਹਰਿ ਤੇ ਉਸ ਦੇ ਸ਼ਿਸ ਕਾਂਸ਼ੀਦਾਸ ਜੀ ਦੇ ਸ਼ਿਸ਼ ਸਨ ਅਤੇ ਬਿਹਾਰੀ ਦਾਸ ਤੇ ਕਰਮ ਚੰਦ ਆਪ ਦੇ ਗੁਰੂ ਭਾਈ ਸਨ ਜਿਨ੍ਹਾਂ ਨੇ ਗੁਰੂ ਕਾਂਸ਼ੀਦਾਸ ਦੇ ਚਰਨਾਂ ਦੀ ਧੂੜ ਪਾ ਕੇ ਸਕਲ ਵਿਕਾਰ ਦੂਰ ਕੀਤੇ ਤੇ ਭਉਜਲ ਤੋਂ ਪਾਰ ਹੋਏ।

ਬਾਬਾ ਸਾਈਂ ਦਾਸ ਜੀ ਬਾਰੇ ਪੰਡਤ ਚੰਦ੍ਰਕਾਂਤ ਬਾਲੀ ਲਿਖਦੇ ਹਨ, "ਸਾਈਂ ਦਾਸ ਦਾ ਜਨਮ ਬਿਕਰਮੀ ਸੰਮਤ 1525 ਵਿੱਚ ਬੱਦੋਕੀ ਵਿੱਚ ਹੋਇਆ।

ਆਪ ਪ੍ਰਸਿੱਧ ਸਾਰਸਵਤ ਬ੍ਰਾਹਮਣ ਭਾਸਕਰ ਵੰਸ਼ਜ ਦੇ ਰਤਨ ਸਨ। ਸਾਈਂ ਦਾਸ ਦੀ ਜਨਮ ਤਿਥੀ ਉਨ੍ਹਾਂ ਦੀ ਅੰਦਰਲੀ ਗਵਾਹੀ ਤੋਂ ਹੀ ਸਿੱਧ ਹੈ। ਇਸ ਦੇ ਅਨੁਸਾਰ ਇਹ ਸੰਤ ਗੁਰੂ ਨਾਨਕ ਦੇਵ ਜੀ ਤੋਂ ਇਕ ਵਰ੍ਹੇ ਜਠੇਰੇ ਠਹਿਰਦੇ ਹਨ। ਸਾਈਂ ਦਾਸ ਨੇ ਆਪਣੇ ਆਪ ਨੂੰ ਰਾਮਾਨੰਦ ਦਾ ਪੈਰੋਕਾਰ ਦੱਸਿਆ ਹੈ। ਸਾਈਂ ਦਾਸ ਦੇ ਖ਼ਾਨਦਾਨ ਦੇ ਲੋਕ ਤੇ ਗੱਦੀਧਾਰੀ ਗੁਸਾਈਂ ਪਰਿਵਾਰ ਅੱਜ ਵੀ ਪੰਜਾਬ ਵਿਚ ਵਿਦਮਾਨ ਹੈ। ਪ੍ਰੋ. ਸੁਰੇਸ਼ ਸਿਆਲ ਨੇ ਸਾਈਂ ਜੀ ਦਾ ਜਨਮ ਪੱਛਮੀ ਪੰਜਾਬ ਦੇ ਗੁਜਰਾਂਵਾਲਾ ਜ਼ਿਲ੍ਹੇ ਵਿਚ ਬੁਹਕੀ ਨਾਮੀ ਪਿੰਡ ਮੰਨਿਆ ਹੈ। ਆਪ ਪੂਰੇ 75 ਵਰ੍ਹੇ ਦੀ ਉਮਰ ਭੋਗ ਕੇ ਸੰਮਤ 1600 ਬਿਕਰਮੀ ਵਿੱਚ ਪਰਲੋਕ ਵਾਸੀ ਹੋਏ। ਡਾ. ਸਾਧੂ ਰਾਮ ਸ਼ਾਰਦਾ ਨੇ ਆਪ ਦਾ ਜਨਮ 1462 ਈਸਵੀ ਵਿੱਚ ਗੁਜਰਾਂਵਾਲੇ ਰਾਜਗਰਿ ਬ੍ਰਾਹਮਣ ਦੇ ਘਰ ਮੰਨਿਆ ਹੈ।

ਇਨ੍ਹਾਂ ਅਟਕਲਾਂ ਦੇ ਚੱਲਦਿਆਂ ਡਾ. ਨਰੇਸ਼ ਦੀ ਗਵਾਹੀ ਵਧੇਰੇ ਭਰੋਸੇ ਵਾਲੀ ਲੱਗਦੀ ਹੈ। ਉਹ ਪਿੰਡ 'ਬਟੋਕੀ' ਵਿਚ ਜਨਮ ਹੋਣ ਦੀ ਗੱਲ ਨੂੰ ਇਕ ਭੁਲੇਖਾ ਦੱਸ ਕੇ ਸੂਚਨਾ ਦਿੰਦੇ ਹਨ ਕਿ ਸਾਈਂ ਦਾਸ ਜੀ ਦਾ ਜਨਮ ਪਿੰਡ ਬਟੋਕੀ ਵਿੱਚ ਨਹੀਂ ਹੋਇਆ ਸਗੋਂ ਬੱਦੋ ਉਨ੍ਹਾਂ ਦਾ ਇਕ ਪਰਮ ਸ਼ਰਧਾਲੂ ਸਿੱਖ ਸੀ। ਡਾ. ਨਰੇਸ਼ ਲਿਖਦੇ ਹਨ, "ਭਾਵੇਂ ਕੁਝ ਵਿਚਾਰਕਾਂ ਦਾ ਅਨੁਮਾਨ ਇਹ ਹੈ ਕਿ ਗੁਸਾਈਂ ਸਾਈਂ ਦਾਸ ਦਾ ਜਨਮ ਗੁਜਰਾਂਵਾਲਾ ਦੇ 'ਬੱਦੋਂ' ਨਾਮੀ ਪਿੰਡ ਵਿੱਚ ਹੋਇਆ ਸੀ ਪਰ ਗੁਸਾਈਂ ਪੰਥ ਵਾਲੇ ਇਹ ਆਖਦੇ ਹਨ ਕਿ ਬੱਦੋ ਨਾਂ ਦਾ ਇਕ ਚੀਮਾ ਜੱਟ ਉਨ੍ਹਾਂ ਦਾ ਬਹੁਤ ਪਿਆਰਾ ਸ਼ਰਧਾਲੂ ਸੀ। ਜਦੋਂ ਗੋਸਾਈਂ ਜੀ ਘਰ-ਬਾਰ ਤਿਆਗ ਕੇ ਸਾਧ ਹੋਏ ਤਾਂ ਬੱਦੋ ਵੀ ਉਨ੍ਹਾਂ ਦੇ ਨਾਲ ਤੁਰ ਪਿਆ। ਜਿਸ ਥਾਵੇਂ ਬੈਠ ਕੇ ਗੁਸਾਈਂ ਜੀ ਨੇ ਤਪ ਕੀਤਾ ਉਸ ਥਾਂ ਨੂੰ ਉਨ੍ਹਾਂ 'ਬੱਟੋਕੀ ਗੁਸਾਈਂ' ਨਾਂ ਦਿੱਤਾ। ਮਗਰੋਂ ਸ਼ਰਧਾਲੂਆਂ ਨੇ ਇੱਥੇ ਉਨ੍ਹਾਂ ਦੀ ਗੱਦੀ ਕਾਇਮ ਕੀਤੀ ਅਤੇ ਇਸ ਨੂੰ ਪਿੰਡ ਦੇ ਰੂਪ ਵਿੱਚ ਆਬਾਦ ਕੀਤਾ।"

ਡਾ. ਨਰੇਸ਼ ਵੀ ਗੋਸਾਈਂ ਜੀ ਦਾ ਜਨਮ 'ਗੁਜਰਾਂਵਾਲਾ ਦੇ ਕਿਸੇ ਲਾਗਲੇ ਪਿੰਡ' ਵਿੱਚ ਹੋਣਾ ਦੱਸਦੇ ਹਨ ਪਰ ਆਪ ਨੇ ਪਿੰਡ ਦਾ ਨਾਂ ਪਤਾ ਲਿਖਣ ਦੀ ਖੇਚਲ ਨਹੀਂ ਕੀਤੀ। ਉਂਜ ਆਪ ਵਲੋਂ ਗੁਸਾਈਂ ਜੀ ਦੇ ਜਨਮ, ਮਾਤਾ-ਪਿਤਾ, ਗੁਰੂ ਅਤੇ ਸੰਪ੍ਰਦਾਇ ਆਦਿ ਬਾਰੇ ਦਿੱਤੀ ਜਾਣਕਾਰੀ ਕਾਫ਼ੀ ਭਰੋਸੇਯੋਗ ਜਾਪਦੀ ਹੈ। ਆਪ ਲਿਖਦੇ ਹਨ, "ਗੁਸਾਈਂ ਸਾਈਂ ਦਾਸ ਦਾ ਜਨਮ ਸੰਨ 1468 (ਇਹ ਬਾਲੀ ਵਲੋਂ ਦਿੱਤੇ ਸੰਮਤ 1525 ਬਿਕਰਮੀ ਨਾਲ ਮੇਲ ਖਾਂਦਾ ਹੈ) ਵਿੱਚ ਗੁਜਰਾਂਵਾਲੇ ਦੇ ਕਿਸੇ ਲਾਗਲੇ ਪਿੰਡ ਵਿੱਚ ਹੋਇਆ ਸੀ। ਉਨ੍ਹਾਂ ਦੇ ਪਿਤਾ ਦਾ ਨਾਂ ਮੱਲੀ ਰਾਇ ਸੀ ਜੋ ਚੰਗੇ ਖਾਂਦੇ-ਪੀਂਦੇ ਘਰ ਦੇ ਸਨ। ਸਾਈਂ ਦਾਸ ਅਜੇ ਪੰਜਾਂ ਵਰ੍ਹਿਆਂ ਦੇ ਹੀ ਸਨ ਕਿ ਉਨ੍ਹਾਂ ਦੀ ਮੰਗਣੀ ਕਰ ਦਿੱਤੀ ਗਈ ਅਤੇ ਇਸ ਤੋਂ ਦੋ ਵਰ੍ਹੇ ਮਗਰੋਂ ਹੀ ਉਨ੍ਹਾਂ ਦਾ ਵਿਆਹ ਹੋ ਗਿਆ।" ਇਹ ਗੱਲ ਡਾ. ਨਰੇਸ਼ ਗੁਸਾਈਂ ਜੀ ਦੀ ਲਿਖੀ ਹੋਈ ਕਿਸੇ ਜੀਵਨੀ ਦੇ ਆਧਾਰ ਤੇ ਲਿਖ

ਰਹੇ ਹਨ ਜੋ ਸੰਪ੍ਰਦਾਇਕ ਰਚਨਾ ਹੋਣ ਕਾਰਨ ਵਿਸ਼ਵਾਸਯੋਗ ਆਖੀ ਜਾ ਸਕਦੀ ਹੈ।

ਇਸ ਜੀਵਨੀ ਦੇ ਆਧਾਰ 'ਤੇ ਹੀ ਡਾ. ਨਰੇਸ਼ ਉਨ੍ਹਾਂ ਦੇ ਗੁਰੂ ਦਾ ਨਾਂ ਮੁਕੰਦਦਾਸ ਦੱਸਦੇ ਹਨ। ਆਪ ਲਿਖਦੇ ਹਨ, "ਇਸ ਦੇ ਅਨੁਸਾਰ ਉਨ੍ਹਾਂ ਦੇ ਗੁਰੂ ਦਾ ਨਾਂ ਮੁਕੰਦਦਾਸ ਸੀ। ਸਾਈਂ ਦਾਸ ਦੀ ਆਪਣੀ ਰਚਨਾ ਵੀ ਇਸ ਤੱਥ ਦੀ ਪੁਸ਼ਟੀ ਕਰਦੀ ਹੈ - ਸਾਈਂ ਦਾਸ ਮੁਕੰਦ ਭਗਤਿ ਮਿਲ, ਆਵਾਗੌਣ ਤੇ ਛੂਟ ਪਰੇ।" ਉਨ੍ਹਾਂ ਦੇ ਗੁਰੂਮੰਤਰ ਪ੍ਰਾਪਤ ਕਰਨ ਦੀ ਘਟਨਾ ਵੀ ਬੜੀ ਚਮਤਕਾਰੀ ਘਟਨਾ ਹੈ। ਇਕ ਦਿਨ ਜਦ ਆਪ ਗਊਆਂ ਚਾਰਨ ਬਾਹਰ ਗਏ ਤਾਂ ਉਨ੍ਹਾਂ ਨੂੰ ਗੁਰੂ ਮੁਕੰਦਦਾਸ ਦੇ ਦਰਸ਼ਨ ਹੋਏ। ਉਨ੍ਹਾਂ ਬਾਲਕ ਸਾਈਂ ਦਾਸ ਤੋਂ ਦੁੱਧ ਮੰਗਿਆ। ਬਾਲਕ ਨੇ ਗਾਂ ਚੋ ਕੇ ਦੁੱਧ ਸੰਤਾਂ ਨੂੰ ਦੇ ਦਿੱਤਾ। ਉਨ੍ਹਾਂ ਦਾ ਜੂਠਾ ਛੱਡਿਆ ਦੁੱਧ ਪ੍ਰਸਾਦ ਸਮਝ ਕੇ ਪੀਂਦਿਆਂ ਹੀ ਸਾਈਂ ਦਾਸ ਤੇ ਪਿਛਲੇ ਜਨਮਾਂ ਦਾ ਬਿਰਤਾਂਤ ਉਜਾਗਰ ਹੋ ਗਿਆ। ਉਨ੍ਹਾਂ ਉਸ ਵੇਲੇ ਗੁਰੂ ਦੇ ਚਰਨ ਫੜ ਲਏ। ਬਾਲਕ ਸਾਈਂ ਦਾਸ ਨੂੰ ਗੁਰੂਮੰਤਰ ਦੇ ਕੇ ਮੁਕੰਦਦਾਸ ਅਲੋਪ ਹੋ ਗਏ।"

ਬਾਬਾ ਜੀ ਦੀਆਂ ਰਚਨਾਵਾਂ ਤਾਂ ਕਈ ਦੱਸੀਆਂ ਜਾਂਦੀਆਂ ਹਨ ਪਰੰਤੂ ਅੱਜ ਕੇਵਲ 'ਰਤਨ ਗਿਆਨ' ਹੀ ਉਪਲਬਧ ਹੁੰਦੀ ਹੈ। ਇਸ ਤੋਂ ਛੁੱਟ 'ਗੁਸਾਈਂ ਗੁਰਬਾਨੀ' ਵਿੱਚ ਦਸ-ਅਵਤਾਰ ਨਾਮੀ ਇਕ ਰਚਨਾ ਆਪ ਦੀ ਹੀ ਦੱਸੀ ਜਾਂਦੀ ਹੈ। ਇਸ ਪੁਸਤਕ ਵਿੱਚ ਆਏ 'ਪਦ ਸਾਹਿਤ' ਦਾ ਬਹੁਤ ਹਿੱਸਾ ਆਪ ਜੀ ਦਾ ਹੀ ਹੈ। ਇਸ ਪੁਸਤਕ ਦੀ ਭੂਮਿਕਾ ਹਿੰਦੀ ਦੇ ਪ੍ਰਸਿੱਧ ਵਿਦਵਾਨ ਡਾ. ਵਿਜੇਂਦ੍ਰ ਸਨਾਤਕ ਨੇ ਲਿਖੀ ਹੈ। ਉਸ ਦਾ ਇਕ ਹਿੱਸਾ ਦੇਖਣਾ ਇੱਥੇ ਬਣਦਾ ਹੈ ਜਿਸ ਵਿੱਚ ਉਨ੍ਹਾਂ ਨੇ ਸੰਤ ਸਾਈਂ ਦਾਸ ਜੀ ਨੂੰ ਸਮਕਾਲੀ ਸਮਾਜ ਦੇ ਪ੍ਰਸੰਗ ਵਿੱਚ ਰੱਖ ਕੇ ਉਨ੍ਹਾਂ ਦੀ ਵਿਚਾਰਧਾਰਾ ਬਾਰੇ ਗੱਲ ਕੀਤੀ ਹੈ - "ਗੁਰੂ ਨਾਨਕ ਨੇ ਜਿਸ ਪੱਧਰ 'ਤੇ ਹਿੰਦੂ ਧਰਮ ਦੀਆਂ ਧਾਰਮਿਕ ਮਾਨਤਾਵਾਂ ਅਤੇ ਪਰੰਪਰਾਵਾਂ ਨੂੰ ਸਵੀਕਾਰ ਕੀਤਾ ਹੈ ਉਸ ਵਿੱਚ ਰਾਮ ਅਤੇ ਕ੍ਰਿਸ਼ਨ ਵਰਗੇ ਅਵਤਾਰੀ ਮਹਾਂਪੁਰਸ਼ਾਂ ਲਈ ਥਾਂ ਨਹੀਂ ਸੀ, ਜਿਹੜੀ ਸਰਗੁਣ-ਉਪਾਸਕ ਭਗਤਾਂ ਦੀ ਆਸਥਾ ਸ਼ਰਧਾਪੂਰਨ ਦ੍ਰਿਸ਼ਟੀ ਵਿੱਚ ਚਲੀ ਆ ਰਹੀ ਸੀ। ਬਾਬਾ ਸਾਈਂ ਦਾਸ ਨੇ ਹਿੰਦੂ ਧਰਮ ਦੀ ਆਤਮਾ ਨੂੰ ਅਖੁੱਟ ਰੱਖਦਿਆਂ ਰਾਮ ਅਤੇ ਕ੍ਰਿਸ਼ਨ ਦੇ ਅਵਤਾਰੀ ਰੂਪ ਨੂੰ ਭਗਤ ਦੀ ਭਾਵਨਾ ਦੇ ਅਨੁਸਾਰ ਬਣਾਇਆ। ਗਿਆਨ, ਭਗਤੀ ਅਤੇ ਯੋਗ ਦੇ ਸਮਨਵੇ 'ਤੇ ਬਲ ਦਿੱਤਾ ਅਤੇ ਇਕ ਅਜਿਹਾ ਸਹਿਜ ਪੰਥ ਕੱਢਿਆ ਜਿਹੜਾ ਹਿੰਦੂ ਧਰਮ ਦੀਆ ਪਰੰਪਰਾਵਾਂ ਨੂੰ ਸੁਰਜੀਤ ਕਰਦਾ ਹੋਇਆ ਸੰਤ ਸਾਧਨਾ ਦਾ ਨਵੀਨ ਪੰਥ ਚਾਲੂ ਕਰਨ ਵਿੱਚ ਸਮਰੱਥ ਹੋ ਸਕੇ।

ਸ੍ਰੀ ਪਰਸ਼ੂਰਾਮ ਚਤੁਰਵੇਦੀ ਨੇ ਵੀ ਇਨ੍ਹਾਂ ਦਾ ਸੰਖੇਪ ਪਰਿਚੈ ਦਿੱਤਾ ਹੈ ਜਿਸ ਵਿੱਚੋਂ ਉਪਰੋਕਤ ਜਾਣਕਾਰੀ ਤਾਂ ਮਿਲਦੀ ਹੀ ਹੈ, ਨਾਲ ਹੀ ਕੁਝ ਹੋਰ ਜਾਣਕਾਰੀ ਵੀ ਦਰਜ ਹੈ। ਆਪ ਜੀ ਦੇ ਸ਼ਬਦਾਂ ਵਿਚ "ਇਨ੍ਹਾਂ ਦੀਆਂ ਕੁਝ ਪੰਗਤਾਂ ਦੇ ਆਧਾਰ ਤੇ ਕਿਹਾ ਜਾ ਸਕਦਾ ਹੈ ਕਿ ਇਨ੍ਹਾਂ ਦਾ ਮਤ ਵੀ ਵਧੇਰੇ ਕਰਕੇ ਇਨ੍ਹਾਂ ਦੇ ਦਾਦਾ-ਗੁਰੂ ਸਵਾਮੀ ਰਾਮਾਨੰਦ ਵਰਗਾ ਹੀ ਰਿਹਾ ਹੋਵੇਗਾ। ਇਨ੍ਹਾਂ ਦੇ 'ਨਿਰਗੁਣ-ਉਪਾਸਕ' ਹੋਣ ਦਾ ਅਨੁਮਾਨ ਇਸ ਗੱਲ ਦੇ ਆਧਾਰ ਤੇ ਕੀਤਾ ਜਾ ਸਕਦਾ ਹੈ ਕਿ ਇਨ੍ਹਾਂ ਨੇ ਵੀ ਸੰਤ ਕਬੀਰ ਅਤੇ ਆਪਣੇ ਸਮਕਾਲੀ ਗੁਰੂ ਨਾਨਕ ਦੇਵ ਜੀ ਦੀ ਤਰ੍ਹਾਂ ਨਾਮ-ਸਿਮਰਨ ਨੂੰ ਖ਼ਾਸ ਮਹੱਤਵ ਦਿੱਤਾ ਹੈ। ਇਨ੍ਹਾਂ ਨੇ ਆਪਣਾ ਭਰਮ ਗੁਰੂ ਵਲੋਂ ਪ੍ਰਾਪਤ 'ਜੋਗ ਜੁਗਤਿ' ਦੀ ਸਾਧਨਾ ਤੋਂ ਦੂਰ ਹੋ ਜਾਣਾ ਦੱਸਿਆ ਹੈ। ਇਸ ਤਰ੍ਹਾਂ ਦੇ ਵਰਣਨ ਕੀਤੇ ਹਨ ਜਿਹੜੇ ਕੁੰਡਲਿਨੀਜੋਗ ਆਦਿ ਨਾਲ ਸੰਬੰਧਿਤ ਹਨ। ਇਨ੍ਹਾਂ ਨੂੰ ਸ਼ੁੱਧ ਸਰਗੁਣ-ਉਪਾਸਕ ਭਗਤਾਂ ਦੀ ਸ਼੍ਰੇਣੀ ਵਿੱਚ ਰੱਖਣਾ ਸ਼ਾਇਦ ਕਦੇ ਉਚਿਤ ਨਹੀਂ ਅਖਵਾ ਸਕਦਾ।"[1]

ਇਸ ਸੰਦਰਭ ਵਿਚ ਪੰਡਤ ਚੰਦ੍ਰਕਾਂਤ ਬਾਲੀ ਜੀ ਆਪ ਦੀ ਉਪਾਸਨਾ ਦੁਵੱਲੀ ਅਤੇ ਸਰਗੁਣ ਦੇ ਨੇੜੇ ਮੰਨਦੇ ਹਨ ਅਤੇ ਲਿਖਦੇ ਹਨ ਕਿ, "ਇਨ੍ਹਾਂ ਦੀ ਗਿਣਤੀ ਨਿਰਗੁਣਵਾਦੀਆਂ ਵਿੱਚ ਨਹੀਂ ਹੈ; ਉਹ ਸ਼ਾਸਤਰ-ਸੰਮਤ ਵਿਧੀ-ਨਿਸ਼ੇਧ ਅਤੇ ਕਰਮਕਾਂਡ ਵਿੱਚ ਭਰੋਸਾ ਰੱਖਦੇ ਹਨ ਅਤੇ ਸਗੁਣ ਲੀਲ੍ਹਾ ਵਿੱਚ ਪੂਰੀ ਤਰ੍ਹਾਂ ਰਮੇ ਹੋਏ ਹਨ।"[2]

ਅਸਲ ਵਿੱਚ ਸਾਈਂ ਦਾਸ ਆਪਣੇ ਵੇਲੇ ਦੇ ਪੰਜਾਬ ਵਿੱਚ ਪ੍ਰਚਲਿਤ ਨਿਰਗੁਣ ਤੇ ਸਰਗੁਣ ਦੋਵਾਂ ਮਾਰਗਾਂ ਵਿੱਚ ਏਕਤਾ ਕਾਇਮ ਕਰਨ ਦਾ ਹੀ ਜਤਨ ਕਰਦੇ ਹਨ। ਡਾ. ਰਤਨ ਸਿੰਘ ਜੱਗੀ ਅਨੁਸਾਰ, 'ਸੁਆਮੀ ਰਾਮਾਨੰਦ ਨੇ ਆਪਣੇ ਉਦਾਰ ਵਿਚਾਰਾਂ ਕਾਰਨ ਰਾਮਾਨੁਜਾਚਾਰਯ ਦੀ ਸੰਪ੍ਰਦਾਇ ਨਾਲੋਂ ਨਿਖੜ ਕੇ ਉੱਤਰੀ ਭਾਰਤ ਵਿੱਚ ਧਰਮ-ਪ੍ਰਚਾਰ ਕਰਨਾ ਸ਼ੁਰੂ ਕੀਤਾ। ਉਦਾਰਵਾਦੀ ਰੁਚੀ ਹੋਣ ਕਾਰਨ ਉਸ ਦੇ ਸ਼ਿਸ਼ਾਂ ਵਿੱਚ ਨਿਰਗੁਣ ਤੇ ਸਗੁਣ ਦੋਹਾਂ ਤਰ੍ਹਾਂ ਦੀਆਂ ਭਾਵਨਾਵਾਂ ਵਾਲੇ ਸਾਧਕ ਸ਼ਾਮਲ ਸਨ ਅਤੇ ਕਈ ਵਾਰ ਇਹ ਵੀ ਦੇਖਣ ਵਿੱਚ ਆਇਆ ਹੈ ਕਿ ਉਸ ਦੇ ਸ਼ਿਸ਼ਾਂ ਦੀਆਂ ਬਾਣੀਆਂ ਵਿੱਚ ਨਿਰਗੁਣ-ਸਰਗੁਣ ਦੋਹਾਂ ਭਾਵਨਾਵਾਂ ਦਾ ਸਮਨਵੈ ਹੋਇਆ ਹੈ। ਪ੍ਰਤੀਤ ਹੁੰਦਾ ਹੈ ਕਿ ਬਾਬਾ ਸਾਈਂ ਦਾਸ ਵੀ ਉਸੇ ਸੰਪ੍ਰਦਾਇ ਨਾਲ ਕਿਸੇ ਨਾ ਕਿਸੇ ਰੂਪ ਵਿੱਚ ਸੰਬੰਧਿਤ ਹੈ।[3]

---

1. ਉੱਤਰੀ ਭਾਰਤ ਕੀ ਸੰਤ ਪਰੰਪਰਾ, ਪੰਨੇ 452-53
2. ਪੰਜਾਬ ਪ੍ਰਾਂਤੀਯ ਹਿੰਦੀ ਸਾਹਿਤਯ ਕਾ ਇਤਿਹਾਸ, ਪੰਨਾ 215
3. ਪੰਜਾਬੀ ਸਾਹਿਤ ਦਾ ਸਰੋਤ-ਮੂਲਕ ਇਤਿਹਾਸ ਭਾਗ ਤੀਜਾ, ਪੰਨੇ 115-116

ਉਨ੍ਹਾਂ ਦੀ ਕਵਿਤਾ ਦੇ ਕੁਝ ਉਦਾਹਰਣ ਦੇਖੋ :

ਜੀਵ ਤੇ ਬ੍ਰਹਮ ਦੀ ਏਕਤਾ ਸਥਾਪਤ ਕਰਦੇ ਹੋਏ ਆਪ ਲਿਖਦੇ ਹਨ :

ਹਰਿ ਮੇਂ ਸਾਧਿ ਸਾਧ ਹਰਿ ਮਾਹੀਂ, ਜਾਮੇਂ ਭੇਦ ਭੇਦ ਕਛੁ ਨਾਹੀਂ।
ਜਿਉਂ ਤਰੰਗਿ ਜਲਿ ਮਾਹ ਸਮਾਇਓ, ਜਿਨਿ ਉਪਜਿਓ ਤਿਨ ਮਾਹ ਮਿਲਾਇਓ।
ਜੈਸੇ ਦੀਪਕ ਜੋਤ ਸਮਾਇ, ਪਾਵਿਕ ਲਾਗਿ ਤਿਮਰ ਮਿਟ ਜਾਇ।
ਮੇਂ ਮੇਂ ਫਿਰਤ ਬਸੇ ਹੈ ਜੈਸੇ, ਸਾਧਨਿ ਮੇਂ ਹਰਿ ਹਰਿ ਭਇਓ ਐਸੇ।
ਜੈਸੇ ਦਿਨ ਮੇਂ ਰੈਨ ਸਮਾਨੀ, ਗੁਰੂ ਪ੍ਰਸਾਦਿ ਸਮਝੇ ਕੋ ਗਿਆਨੀ।
ਜੈਸੇ ਕੁਸਮ ਸੁਗੰਧ ਵਿਸਾਰੀ, ਐਸੇ ਸਾਧ ਜੋਤ ਹਿਤਕਾਰੀ।
(ਰਤਨ ਗਿਆਨ, ਪਦ 56, ਪੰਨਾ 29)

ਗੁਰਬਾਣੀ ਦੀ ਵਿਚਾਰਧਾਰਾ ਵਿੱਚ ਭਾਣਾ ਮੰਨਣ ਦਾ ਸਿਧਾਂਤ ਬਹੁਤ ਜ਼ੋਰ ਨਾਲ ਆਇਆ ਹੈ। ਬਾਬਾ ਸਾਈਂ ਦਾਸ ਜੀ ਵੀ ਭਾਣਾ ਸਿਧਾਂਤ ਪੇਸ਼ ਕਰਦੇ ਹਨ।

ਭਾਣੇ ਚਲੇ ਪੌਣ ਅਰਿ ਪ੍ਰਾਣੀ, ਭਾਣੇ ਬੋਲੇ ਅਨਿਹਦਿ ਵਾਣੀ।
ਭਾਣੇ ਮੂਰਖ਼ ਭਾਣੇ ਸੁਰਤਾ, ਭਾਣੇ ਨਰਕੀ ਭਾਣੇ ਮੁਕਤਾ।
ਭਾਣੇ ਰਾਜ ਭਾਣੇ ਮੁਹਿਥਾਜ, ਭਾਣੇ ਸਰਵ ਸਵਾਰੇ ਕਾਜ।
ਭਾਣੇ ਚਲੇ ਅਚਲ ਹੋਇ ਭਾਣੇ, ਭਾਣੇ ਰਕਰਮ ਅਕਰਮ ਕਮਾਣੇ।
ਜਨੰਮਿ ਪਾਇ ਤੇ ਕਹਾ ਕਮਾਣਾ, ਜੋ ਕਛੁ ਹੋਇ ਸੋ ਤੇਰਾ ਭਾਣਾ।
ਸਾਈਂਦਾਸ ਪ੍ਰਭ ਜਪੀਏ ਈਸ, ਜੋ ਕਛੁ ਕਰੇ ਸੋਈ ਜਗਦੀਸਿ।
(ਪਦ 24)

ਆਪਣੇ ਸਮਕਾਲੀ ਸੰਤਾਂ ਵਾਂਗ ਜ਼ਾਤ, ਵਰਣ ਅਤੇ ਊਚ-ਨੀਚ ਦਾ ਭੇਦ-ਭਾਵ ਅਤੇ ਬਾਹਰੀ ਅਡੰਬਰ ਆਦਿ ਦੀ ਨਿੰਦਾ ਆਪ ਨੇ ਵੀ ਪੁੱਜ ਕੇ ਕੀਤੀ ਹੈ :

ਕਾਨ ਪੜਾਏ ਦਰਸਨ ਕਰਿਯੋ, ਮਨਿ ਨਾਹੀਂ ਚੀਨ੍ਹੋ ਪਰਿਯੋ।
ਨਾਥ ਨਾਥ ਮੁਖ ਭਾਖ ਸੁਨਾਯੀ ਅੰਤਾਕਰਨ ਨਿਹੇਤ ਵਧਾਯੋ।
ਭੇਖ ਧਰਿਯੋ ਫੁਨ ਕਰਮ ਵਿਸਾਰਯੋ, ਨਾਥ ਨਾਥ ਫੁਨ ਨਾਮ ਚਿਤਾਰਯੋ।
ਮੈਂ ਨਿ ਚਾਹੇ ਕਛੁ ਔਰੇ ਕਰੇ, ਪਰਿ ਘਰਿ ਮੂਸਨ ਸੋਂ ਚਿਤ ਧਰੈ।
ਅਨਾਹਦ ਸਵਿਦ ਨਾ ਨਾਦ ਬਜਾਯੋ, ਹੀਯੇ ਮੰਤ੍ਰ ਗੁਰ ਨਾਹ ਸੁਨਾਯੋ।
ਖਿੰਥਾ ਕ੍ਰਸ਼ਮਾ ਨਿ ਮਨਿ ਪਹਿਰਾਈ, ਕਾਨਿ ਪੜਾਯ ਕਹਾ ਭਯੋ ਭਾਈ।
(ਪਦ 65)

ਉੱਪਰਲੇ ਉਦਾਹਰਣਾਂ ਤੋਂ ਸਪੱਸ਼ਟ ਹੈ ਕਿ ਸਾਈਂ ਜੀ ਆਪਣੀ ਸਮਕਾਲੀ

ਸਮਾਜਿਕ ਸੋਚ ਨਾਲ ਵੀ ਪੂਰੀ ਤਰ੍ਹਾਂ ਜੁੜੇ ਹੋਏ ਸਨ ਅਤੇ ਇਕ ਵਿਸ਼ੇਸ਼ ਦ੍ਰਿਸ਼ਟੀ ਰੱਖਦੇ ਸਨ ਜਿਸ ਵਿੱਚ ਸਰਗੁਣ-ਨਿਰਗੁਣ ਦਾ ਬਖੇੜਾ ਹੀ ਖੜ੍ਹਾ ਨਹੀਂ ਹੁੰਦਾ। ਆਪ ਦੀ ਭਾਸ਼ਾ ਸਾਧ-ਭਾਖਾ ਹੈ ਪਰ ਪੰਜਾਬੀ ਉੱਚਾਰਨ ਤੇ ਸ਼ਬਦਾਵਲੀ ਵੱਲ ਵੀ ਵਿਸ਼ੇਸ਼ ਧਿਆਨ ਜਾਣਾ ਚਾਹੀਦਾ ਹੈ। ਭਾਸ਼ਾ ਦੀ ਦ੍ਰਿਸ਼ਟੀ ਤੋਂ ਇਹ ਸੰਤ ਕਵੀ ਹਰ ਤਰ੍ਹਾਂ ਪੰਜਾਬੀ ਸਾਹਿਤ ਦੇ ਭੰਡਾਰ ਨੂੰ ਹੀ ਭਰਦੇ ਨਜ਼ਰ ਆ ਰਹੇ ਹਨ। ਇਸ ਸੰਤ ਬਾਰੇ ਸਾਡੇ ਇਤਿਹਾਸਕਾਰਾਂ ਨੇ ਹੁਣ ਤੱਕ ਲਾਪਰਵਾਹੀ ਕਿਉਂ ਵਰਤੀ ਹੈ, ਇਹ ਗੱਲ ਸਮਝ ਪੈਣ ਵਾਲੀ ਹੈ।

ਵੈਸ਼ਨਵ ਭਗਤੀ ਵਿੱਚ ਭਗਤੀ ਦਾ ਅਧਿਕਾਰ ਹਿੰਦੂ ਸਮਾਜ ਦੇ ਚਾਰੇ ਵਰਣਾਂ ਨੂੰ ਹੀ ਨਹੀਂ ਸਗੋਂ ਮੁਸਲਮਾਨਾਂ ਤੇ ਹੋਰ ਧਰਮਾਂ ਨੂੰ ਵੀ ਬਰਾਬਰ ਦਾ ਹੈ। ਸਾਈਂ ਦਾਸ ਜੀ ਦੀ ਮਤ ਹੈ ਕਿ ਜਾਤ-ਪਾਤ ਤੇ ਊਚ-ਨੀਚ ਦੇ ਬੰਧਨ ਮਨੁੱਖੀ ਕਿਰਤ ਹਨ, ਪ੍ਰਭੂ ਦੇ ਸੱਚੇ ਦਰਬਾਰ ਵਿੱਚ ਇਸ ਕਿਸਮ ਦਾ ਕੋਈ ਬੰਧਨ ਨਹੀਂ ਹੈ :

> ਨਰਪਤਿ ਸੁਰਪਤਿ ਸਭ ਭਜੇ ਭਜਿਨ ਕਰਤ ਲਿਵ ਲਾਇ।
> ਸਾਈਦਾਸ ਜਾਤਪਾਤਿ ਪੂਛੇ ਨਹੀਂ ਜੋ ਸਿਮਰੇ ਸੁੱਖ ਪਾਇ।

ਉਨ੍ਹਾਂ ਨੇ ਸਵਾਮੀ ਰਾਮਾਨੰਦ ਦੇ 'ਜ਼ਾਤ ਪਾਤ ਪੂਛੇ ਨਹੀਂ ਕੋਇ, ਹਰਿ ਕੋ ਭਜੈ ਜੋ ਹਰਿ ਕਾ ਹੋਇ' ਸਿਧਾਂਤ ਨੂੰ ਪੂਰੀ ਤਰ੍ਹਾਂ ਅਪਣਾਇਆ ਹੈ। ਉਨ੍ਹਾਂ ਅਨੁਸਾਰ ਪ੍ਰਭੂ ਦਾ ਸੱਚਾ ਭਗਤ ਇਕ ਆਚਾਰਵਾਨ ਤੇ ਨਿਸ਼ਕਪਟ ਜੀਵ ਹੀ ਹੋ ਸਕਦਾ ਹੈ, ਭਾਵੇਂ ਉਹ ਕਿਸੇ ਜ਼ਾਤ-ਬਿਰਾਦਰੀ ਨਾਲ ਸੰਬੰਧ ਕਿਉਂ ਨਾ ਰੱਖਦਾ ਹੋਵੇ :

> ਹਰਿ ਜਨਿ ਸੋਈ ਭਾਖੀਏ ਜਿਹ ਘਟਿ ਕਪਿਟ ਨਾ ਹੋਇ।
> ਸਾਈਦਾਸ ਜਿਹ ਘਟਿ ਕਪਿਟ ਨਾ ਹੋਵਹੀ ਸਦਾ ਸੁਖੀ ਨਰ ਸੋਇ।

ਸਾਈਂ ਦਾਸ ਜੀ ਦੇ ਮੰਤਰ ਨੂੰ ਦੇਖੀਏ ਤਾਂ ਜਿੱਥੇ ਨਿਰਗੁਣ ਤੇ ਸਰਗੁਨ ਦੀ ਚੇਤਨਾ ਦੇ ਦਰਸ਼ਨ ਹੁੰਦੇ ਹਨ, ਉੱਥੇ ਜਪੁਜੀ ਸਾਹਿਬ ਵਿੱਚ ਆਏ ਗੁਰੂ ਨਾਨਕ ਦੇਵ ਜੀ ਦੇ ਮੂਲ ਮੰਤਰ ਨਾਲ ਵੀ ਭਾਵਾਂ ਤੇ ਭਾਸ਼ਾ ਪੱਖੋਂ ਚੋਖੀ ਸਮਾਨਤਾ ਨਜ਼ਰ ਆਉਂਦੀ ਹੈ। ਮੰਤਰ ਦੇਖੋ :

> ਨਿਰੰਕਾਰ, ਨਿਰਵੈਰ, ਅਜੂਨੀ ਸੈਭੰ, ਅਕਾਲ ਮੂਰਤ,
> ਮੁਰਲੀ ਮਨੋਹਰ, ਕਰਤਾ ਪੁਰਖ, ਸੰਖ ਚਕਰ ਗਦਾ ਪੀਤੰਬਰ।
> ਕੌਲਾਪਤੀ ਕੰਸਰ, ਪੂਰਨ ਪਰਮੇਸ਼ਵਰ, ਸਾਧਜਨਾ ਕੋ ਵਿਸ੍ਰਾਮ।
> ਆਦਿ ਅੰਤ ਜਾਨੋ ਨਾਹੀ, ਹਮਿਰਾ ਤਿਹਿ ਪ੍ਰਨਾਮ।
> ਭਾਵੇ ਅੰਤਿਰ ਪਾਈਏ ਦੁੱਖ ਸੁੱਖ ਭੌਰ ਵਿਲਾਸ।
> ਤੂੰ ਕਰਤਾ ਤੁਝ ਬਿਨ ਨਹੀ ਕੋਈ ਆਪ।

ਸਤਿਆਪ ਭਰਿਮਾਵੈ ਹਊਮੈ ਚਿੰਤਾ ਜਗਤ ਮੋਹ ਮਾਇਆ ਜੰਜਾਲਾ।
ਸਹਜ ਸਮਾਧ ਰਹੇ ਨਿਵਲਾਇ, ਆਤਮ ਭੇਟੇ ਤੋਂ ਦੁੱਖ ਜਾਇ।
ਮਿਲ ਸਤਿਗੁਰ ਐਸੀ ਮਤਿ ਪਾਵੈ, ਅਹਿਨਿਸ ਮਿਲ ਸਾਹਿਬ ਗੁਨਿ ਗਾਵੈ।
ਹਰਿ ਮੈਂ ਸਾਧਿ, ਸਾਧ ਹਰਿ ਮਾਹੀਂ, ਜਾ ਮੈ ਭੇਦ ਕੁਛ ਨਾਹੀਂ।

ਡਾ. ਸਾਧੂ ਰਾਮ ਸ਼ਾਰਦਾ ਜੀ ਲਿਖਦੇ ਹਨ, "ਗੁਰੂ ਨਾਨਕ ਦੇਵ ਜੀ ਤੇ ਬਾਬਾ ਸਾਈਂ ਦਾਸ ਦੀ ਬਾਣੀ ਵਿੱਚ ਦਾਰਸ਼ਨਿਕ ਵਿਚਾਰ, ਸਾਹਿਤਕ ਸ਼ੈਲੀ, ਸ਼ਬਦਾਵਲੀ, ਛੰਦਾਂ ਤੇ ਰਾਗਾਂ ਦੀ ਦ੍ਰਿਸ਼ਟੀ ਤੋਂ ਬਹੁਤ ਸਮਾਨਤਾ ਹੈ। ਗੁਰੂ ਨਾਨਕ ਦੇਵ ਜੀ ਤੋਂ ਪਹਿਲਾਂ ਦੀ ਪੰਜਾਬ ਦੀ ਸਾਹਿਤਕ ਪਰੰਪਰਾ ਇੱਕਦਮ ਲੁਪਤ ਹੈ ਪਰ ਦੋਹਾਂ ਬਾਣੀਆਂ ਨੂੰ ਇਕ ਸਾਥ ਪੜ੍ਹਨ ਨਾਲ ਇਸ ਕਾਲ ਦੀ ਸਾਹਿਤਕ ਪਰੰਪਰਾ ਦਾ ਨਿਸ਼ਚਿਤ ਗਿਆਨ ਹੋ ਜਾਂਦਾ ਹੈ।' ਅੱਗੇ ਚੱਲ ਕੇ ਆਪ ਇਨ੍ਹਾਂ ਦੀ ਵਰਤਮਾਨ ਗੱਦੀ, ਡੇਰਿਆਂ ਤੇ ਸ਼ਿਸ਼ਾਂ ਬਾਰੇ ਦੱਸਦੇ ਹਨ, "ਬਾਬਾ ਸਾਈਂ ਦਾਸ ਦੀ ਗੱਦੀ ਗੁਜਰਾਂਵਾਲਾ ਵਿੱਚ ਸੀ। ਗੁਜਰਾਂਵਾਲਾ ਤੋਂ ਛੁੱਟ ਇਨ੍ਹਾਂ ਨੇ ਪੰਜਾਬ ਤੇ ਜੰਮੂ ਕਸ਼ਮੀਰ ਵਿੱਚ ਹੋਰ ਵੀ ਪ੍ਰਚਾਰ ਕੇਂਦਰ ਕਾਇਮ ਕੀਤੇ ਜਿਨ੍ਹਾਂ ਨੂੰ ਅਖਾੜੇ ਕਹਿੰਦੇ ਹਨ, ਉਹ ਹਨ - ਧਰਮਸ਼ਾਲਾ (ਕਾਂਗੜਾ), ਬਾਬਲ (ਗੁਜਰਾਂਵਾਲਾ), ਸ਼ੇਰਪੁਰ (ਰਿਆਸਤ ਡਾਲਟ ਪਦਨ), ਢੋਡਾ (ਸਿਆਲਕੋਟ), ਬਾਲ ਬਾਦਾ (ਅੰਮ੍ਰਿਤਸਰ), ਰਾਮ ਬਾਗ (ਸ੍ਰੀਨਗਰ), ਫ਼ਤਹਿਪੁਰ (ਸਿਆਲਕੋਟ), ਆਸਾ ਮਾਈ (ਕਾਬੁਲ), ਸ੍ਰੀ ਹਰਿ ਗੋਬਿੰਦਪੁਰ ਡੇਏ (ਅੰਮ੍ਰਿਤਸਰ), ਲਾਹੌਰ, ਫਲੌਰ, ਰਣਧੀਰ (ਗੁਜਰਾਂਵਾਲਾ) ਅੱਜ ਕੱਲ੍ਹ ਇਸ ਪਰੰਪਰਾ ਦਾ ਸੇਵਕ ਸੰਘ ਦਿੱਲੀ ਵਿੱਚ ਸੰਗਠਿਤ ਹੈ ਜਿਹੜਾ ਪੁਲ ਬੰਗਸ਼, ਨਵਾਂ ਮਹੱਲਾ ਦਿੱਲੀ ਵਿੱਚ ਹੈ।"[1]

ਬਾਣੀ ਦੇ ਕੁਝ ਹੋਰ ਦ੍ਰਿਸ਼ਟਾਂਤ ਦੇਖੋ :

- ਬਾਬਾ ਰਾਮਾਨੰਦ ਜਿਸ ਸਿਮਰੇ ਹੋਤ ਆਨੰਦੀ।
  ਜਿਸ ਸਿਮਰਨ ਤੇ ਪਾਈਐ ਲਖਸ਼ਮੀ ਪਰਮਾਨੰਦੀ।
  ਗੁਰੂ ਨਰਹਰਿ ਪੂਰਵ ਸਕਲ, ਕਰਣਾ ਬੁਧਿ ਵਿਵੇਕ
  ਔਰ ਨਹਿ ਕੋਹਿ ਆਸਰਾ, ਏਕ ਤੁਮ੍ਹਾਰੀ ਟੇਕ।
  ਗੁਰੂ ਕਾਂਸ਼ੀਦਾਸ ਕੇ ਦਰਸ ਕੋ ਸੁਰਿ ਨਰਿ ਧਰੇ ਧਿਆਨ।
  ਮਨ ਕੀ ਦੇਤ ਹੈ ਪਾਂਛਨਾ ਪੂਰਨ ਪੁਰਖ ਨਿਧਾਨ।
  ਬਿਹਾਰੀ ਦਾਸ ਕੇਵਲ ਗੁਰ ਭੇਟਿਆ, ਮਿਟਿ ਗਏ ਸਕਲ ਵਿਕਾਰ।
  ਕਰਮ ਚੰਦ ਗੁਰਿਚਰਨ ਲਗਿ, ਭੌਜਲ ਤਰੈ ਪਾਰ॥
- ਤੇਰੇ ਨਾਮ ਸੋ ਤੁਹੀ ਅਨੰਤਾ, ਅੰਤੁ ਨਾ ਪਾਵੈ ਕਵਿਲਾ ਕੰਤਾ।

1. ਪੰਜਾਬੀ ਦੁਨੀਆ, ਭਗਤੀ ਅੰਕ, ਪੰਨਾ 193

ਦੀਨ ਨਾਥ ਨਾਥਨ ਕੋ ਦਾਤਾ, ਸ੍ਰੀ ਮੋਹਨ ਮਨਿ ਹਿਤ ਕਰਿ ਜਾਤਾ।
ਅਘ ਨਾਸਨ ਗੋਪਾਲ ਗੋਸਾਈਂ, ਸਭ ਮੈਂ ਪੂਰ ਰਹਿਆ ਸਭ ਥਾਈਂ।
ਵਿਸ਼ ਰੂਪ ਧਰਨੀ ਧਾਰਨ, ਕਰਨਾ ਸਿੰਧ ਸਭੈ ਕਰਿ ਤਾਰਨ।
ਰਾਮ ਕ੍ਰਿਸ਼ਨ ਗੋਬਿੰਦ ਬਨਿਚਾਰੀ, ਜੁਗ ਜੀਵਨੀ ਗੋਬਰਧਨ ਧਾਰੀ।
ਤਾਰਨ ਤਰਨ ਸ਼ਰਨ ਜਗਿ ਤਾਰਨ, ਭਗਿਤ ਨਿਧਾਨਿ ਜੋ ਲਾਜਿ ਨਿਵਾਰਨ।
ਗੋਬਿੰਦ ਕੇਸ਼ਵਿ ਸੰਤਨ ਸੁਖਦਾਈ, ਜੁਗਿ ਜੁਗ ਜੋਤਿ ਸੁ ਜਾ ਦਿਖਾਈ।।

- ਕੌਲ ਪਤਿ ਪੂਰਨ ਗੋਸਾਈਂ, ਧਰਨੀਧਰ ਸੁੰਦਰ ਅਧਿਕਾਈ।
ਤਜਿ ਬੈਕੁੰਠ ਗਰਭਿ ਮਹਿ ਆਇਓ, ਕੋਸਲਿਆ ਗਰਭ ਆੜ ਠਹਿਰਾਇਓ।।

- ਹਰਿ ਮੇਂ ਸਾਧਿ ਸਾਧ ਹਰਿ ਮਾਹੀ, ਜਾਮੈਂ ਭੇਦ ਭੇਦ ਕਛੁ ਨਾਹੀਂ।
ਜਿਉਂ ਤਰੰਗਿ ਜਲਿ ਮਾਹ ਸਮਾਇਓ, ਜਿਨਿ ਉਪਜਿਓ ਤਿਨ ਮਾਹ ਮਿਲਾਇਓ।
ਜੈਸੇ ਦੀਪਕ ਜੋਤ ਸਮਾਇ, ਪਾਵਿਕ ਲਾਗਿ ਤਿਮਰ ਮਿਟ ਜਾਇ।
ਮੈਂ ਮੈਂ ਫਿਰਤ ਬਨੇ ਹੈ ਜੈਸੇ, ਸਾਧਨਿ ਮੇਂ ਹਰਿ ਹਰਿ ਭਇਓ ਐਸੇ।
ਜੈਸੇ ਦਿਨ ਮੈਂ ਰੈਨ ਸਮਾਨੀ, ਗੁਰੂ ਪ੍ਰਸਾਦਿ ਸਮਝੈ ਕੋ ਗਿਆਨੀ।
ਜੈਸੇ ਕੁਸਮ ਸੁਗੰਧ ਵਿਸਾਰੀ, ਐਸੇ ਸਾਧ ਜੋਤ ਹਿਤਕਾਰੀ।।

- ਦਾਰਾ ਸੁਤ ਸੌਂ ਮੋਹ ਬਢਾਇਓ, ਧੁਨਿ ਧਾਮ ਦੇਖ ਬਹੁਰਾਇਓ।
ਮਨਿ ਅਭਿਮਾਨੀ ਸੁ ਲੀਏ ਜਾਤਾ, ਟ੍ਰੇਢੀ ਚਾਲ ਅੰਧ ਮਦਿ ਮਾਤਾ।
ਨਹਿ ਸੁਝਤਿ ਕੋਈ ਭੀ ਤਿਨ ਭਾਈ, ਹੌਮੈ ਧਨੁ ਮਦਿ ਬੜੀ ਬੜਿਆਈ।
ਸਾਈਦਾਸ ਨਾਮ ਹੀਨਿ ਗੁਨਿ ਬਾਹਰਾ, ਧ੍ਰਿਗ ਜੀਵਿਨਿ ਸੰਸਾਰਿ।।

- ਭਾਣੇ ਚਲੇ ਪੌਣ ਅਰਿ ਪ੍ਰਾਣੀ, ਭਾਣੇ ਬੋਲੇ ਅਨਿਹਦਿ ਵਾਣੀ।
ਭਾਣੇ ਮੂਰਖ਼ ਭਾਣੇ ਸੁਰਤਾ, ਭਾਣੇ ਨਰਕੀ ਭਾਣੇ ਮੁਕਤਾ।
ਭਾਣੇ ਰਾਜ ਭਾਣੇ ਮੁਹਿਥਾਜ, ਭਾਣੇ ਸਰਵ ਸਵਾਰੇ ਕਾਜ।
ਭਾਣੇ ਚਲੇ ਅਚਲ ਹੋਇ ਭਾਣੇ, ਭਾਣੇ ਰਕਰਮ ਅਕਰਮ ਕਮਾਣੇ।
ਜਨਮਿ ਪਾਇ ਤੇ ਕਹਾ ਕਮਾਣਾ, ਜੋ ਕਛੁ ਹੋਇ ਸੋ ਤੇਰਾ ਭਾਣਾ।
ਸਾਈਦਾਸ ਪ੍ਰਭ ਜਪੀਏ ਈਸ, ਜੋ ਕਛੁ ਕਰੇ ਸੋਈ ਜਗਦੀਸਿ।।

- ਹਰਿ ਭਜੁ ਜਨਿਮੁ ਲੇਹ ਸਵਾਰਿ।
ਤੂੰ ਭੈ ਭੂਲਾ ਕਿਆ ਫਿਰੈ, ਹਰਿ ਚਰਨ ਹਿਰਦੇ ਧਾਰਿ।
ਵੇਦ ਸਿਮਰਤੀ ਸਕਲ ਉਚਰੇ, ਬਾਰਿ ਬਾਰਿ ਪੁਕਾਰਿ।
ਰਘੁਨਾਥ ਬਿਨੁ ਕੋਉ ਨਾਹੀ, ਸਮਰਥ ਜੋ ਉਤਰੇ ਪਾਰਿ।
ਭੂਪਤ ਤਿ ਰਾਜੇ ਜਾਇ ਛਿਨ ਮੈ ਨਾਹ ਥਿਰ ਸੰਸਾਰਿ।
ਅਭਮਾਨਿ ਕਰਿ ਸਭ ਪਚੇ ਧਹਨੀ ਦੇਖ ਰਿਦੇ ਵੀਚਾਰਿ।

ਔਘਾਤ ਚੰਦਨ ਅਰਿਰ ਲੇਪਨੁ ਸਹਿਜ ਕਰਿ ਸੀਂਗਾਰਿ।
ਸਾਹੁਰੇ ਜਾਣਾ ਸਿਰ ਪੈਰ ਪੇਉਕੈ ਦਿਨ ਚਾਰਿ।
ਭਜ ਸਰਨ ਹਰਿ ਕੀ ਛਾਡ ਦੁਰਮਤਿ, ਦੁਸ਼ਟ ਨਕਲਿ ਨਿਵਾਰ।
ਸਾਈਂਦਾਸ ਕੀ ਇਕ ਬੇਨਤੀ, ਕਰਿ ਚਰਨ ਸਰਨ ਪੁਕਾਰਿ॥

– ਸਾਈਂਦਾਸ ਪਿਆਸ ਮਿਲ ਰਹਿਤ ਦੋਸ਼ ਅਨਿਰਾਗਿ।
ਜੋਗ ਜੁਗਤਿ ਤੇ ਮੇਲ ਗੁਰਿ ਤੈ ਪਾਈ, ਮਿਟ ਗਇਓ ਮਰਮ ਦੂਸਰਾ ਭਾਈ।
ਰੋਕ ਭਾ ਮੂਲ ਬਿਰਛ ਕਾ ਪੇਟੁ, ਦੋ ਦਲ ਉਘਰ ਰਾਚੇ ਖੇਲ।
ਨਾੜੀ ਤੱਤ ਮੂਲ ਜਬਿ ਜਾਨਯਾ, ਚਤੁਰਦਲ ਛੀਨ ਖਟਿ ਦਲਿ ਠਹਿਰਾਨਿਆ।
ਅਸ਼ਟ ਕਵਿਲ ਦਲ ਪੌਨਾ ਜਾਇ, ਸੁਖਮ ਕੁੰਡਿਲੀ ਰਹਿਓ ਸਮਾਇ।
ਰੋਕਿਆ ਸੂਰ ਸੋਮ ਗ੍ਰਿਹ ਆਇਆ, ਸਾਈਂਦਾਸ ਪਢਿ ਗੁਰ ਤੇ ਪਾਇਆ॥

ਸਾਈਂ ਦਾਸ ਦੀ ਬਾਣੀ ਦੇ ਸੰਦਰਭ ਵਿੱਚ ਡਾ. ਰਤਨ ਸਿੰਘ ਜੱਗੀ ਲਿਖਦੇ ਹਨ, "ਕਥਨ ਦੀ ਸਪੱਸ਼ਟਤਾ, ਭਾਵਾਂ ਦੀ ਸਵੱਛਤਾ, ਭਾਸ਼ਾ ਦੀ ਸਰਲਤਾ ਆਦਿ ਸਾਈਂ ਦਾਸ ਦੀ ਬਾਣੀ ਦੀਆਂ ਕਲਾਤਮਕ ਵਿਸ਼ੇਸ਼ਤਾਵਾਂ ਹਨ। ਉਸ ਨੇ ਆਪਣੇ ਰਹੱਸ-ਅਨੁਭਵ ਨੂੰ ਸਰਲ ਢੰਗ ਨਾਲ ਅਭਿਵਿਅਕਤ ਕਰਕੇ ਲੋਕ-ਮਨ ਨੂੰ ਅਧਿਆਤਮਿਕਤਾ ਵੱਲ ਰੁਚਿਤ ਕੀਤਾ ਹੈ। ਅਸਲ ਵਿੱਚ ਇਹ ਬਾਣੀ 18ਵੀਂ ਸਦੀ ਵਿੱਚ ਵਿਕਸਿਤ ਹੋਏ ਉਦਾਸੀ ਸੰਪ੍ਰਦਾਇ ਦੇ ਦ੍ਰਿਸ਼ਟੀਕੋਣ ਦੀ ਅਭਿਵਿਅਕਤੀ ਕਰਦੀ ਹੈ ਜਿਸ ਦਾ ਆਧਾਰ ਭਾਵੇਂ ਗੁਰਬਾਣੀ ਹੈ, ਪਰ ਉੱਤਰੀ ਭਾਰਤ ਵਿੱਚ ਵਿਆਪਤ ਰਾਮ ਅਤੇ ਕ੍ਰਿਸ਼ਨ ਭਗਤੀ ਦੀਆਂ ਭਾਵਨਾਵਾਂ ਕਿਸੇ ਨਾ ਕਿਸੇ ਤਰ੍ਹਾਂ ਪ੍ਰਭਾਵਿਤ ਕਰ ਰਹੀਆਂ ਹਨ।[1]

1. ਪੰਜਾਬੀ ਸਾਹਿੱਤ ਦਾ ਸਰੋਤ-ਮੂਲਕ ਇਤਿਹਾਸ ਭਾਗ ਤੀਜਾ, ਪੰਨਾ 118

# 4

# ਪਰਮ ਸੰਤ ਬਾਬਾ ਸ੍ਰੀ ਚੰਦ ਜੀ

ਸ੍ਰੀ ਚੰਦ ਜੀ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਵੱਡੇ ਸਾਹਿਬਜ਼ਾਦੇ ਸਨ। ਉਦਾਸੀ ਸੰਪ੍ਰਦਾਇ ਦੇ ਮੋਢੀ ਮੰਨੇ ਜਾਂਦੇ ਹਨ। ਭਾਈ ਕਾਨ੍ਹ ਸਿੰਘ ਨਾਭਾ,[1] ਜਾਹਨ ਕੈਂਪਬੈਲ ਉਮਾਨ[2] ਅਤੇ ਗਿਆਨੀ ਗਿਆਨ ਸਿੰਘ[3] ਦੀ ਵੀ ਇਹੀ ਰਾਏ ਹੈ। ਪ੍ਰਸਿੱਧ ਇਤਿਹਾਸਕਾਰ ਡਾ. ਹਰੀ ਰਾਮ ਗੁਪਤਾ[4] ਵੀ ਇਹੀ ਰਾਏ ਰੱਖਦੇ ਹਨ। ਡਾ. ਸੁਖਦਿਆਲ ਸਿੰਘ ਅਨੁਸਾਰ, "ਉਦਾਸੀ ਸੰਪਰਦਾ ਸਿੱਖ ਧਰਮ ਧਰਮ ਦੀ ਮੁੱਖ ਧਾਰਾ ਨਾਲੋਂ ਟੁੱਟ ਕੇ ਹੋਂਦ ਵਿੱਚ ਆਈ ਸੀ। ਇਸ ਦੇ ਬਾਨੀ, ਗੁਰੂ ਨਾਨਕ ਦੇਵ ਜੀ ਦੇ ਵੱਡੇ ਸਪੁੱਤਰ ਬਾਬਾ ਸਿਰੀ ਚੰਦ ਜੀ ਸਨ।"[5] ਪ੍ਰਿੰ. ਸਤਿਬੀਰ ਸਿੰਘ ਅਨੁਸਾਰ, "ਬਾਬਾ ਸ੍ਰੀ ਚੰਦ ਜੀ ਨੇ ਉਦਾਸੀ ਮੱਤ ਦੀ ਨੀਂਹ ਰੱਖ ਦਿੱਤੀ ਸੀ। ਸ੍ਰੀ ਚੰਦ ਜੀ ਅਤੀਤ ਹੋ ਕੇ, ਗ੍ਰਹਿਸਤ ਤਜ, ਲੋਕਾਂ ਵਿੱਚ ਵੀ ਉਦਾਸੀ ਮੱਤ ਦਾ ਪ੍ਰਚਾਰ ਕਰਨ ਲੱਗ ਪਏ।"[6] ਉਨ੍ਹਾਂ ਨੇ ਸੰਸਾਰ ਤਿਆਗ ਕੇ ਤਿਆਗੀ ਸਾਧੂਆਂ ਦੀ ਉਦਾਸੀ ਸੰਪਰਦਾ ਬਣਾਈ ਹੋਈ ਸੀ।[7]

---

1. ਗੁਰੁਸ਼ਬਦ ਰਤਨਾਕਰ ਮਹਾਨ ਕੋਸ਼, ਪੰਨਾ 251
2. The Mystics, Ascetics and Saints of India, P.194
3. ਪੰਥ ਪ੍ਰਕਾਸ਼ (ਪੱਥਰ ਛਾਪ ਦੂਜੀ), ਅੰਮ੍ਰਿਤਸਰ 1889, ਪੰਨਾ 881
4. 'Guru Nanak's elder son, Sri Chand had renounced the world and founded the sect of the Udasis - whose disciples practised celibacy and atceticisn.'
   A History of the Sikhs, Volume I, P.127
5. ਸਮਾਜ ਵਿਗਿਆਨ ਪੱਤਰ ਜੂਨ 1996, ਉਦਾਸੀ ਸੰਪਰਦਾ - ਉਤਪਤੀ ਤੇ ਵਿਕਾਸ, ਪੰਨਾ 60
6. ਸਾਡਾ ਇਤਿਹਾਸ (ਦਸ ਪਾਤਸ਼ਾਹੀਆਂ), ਪੰਨਾ 161
7. ਪ੍ਰੋ. ਹਰਬੰਸ ਸਿੰਘ, ਸਾਡਾ ਵਿਰਸਾ, ਪੰਨਾ 41

ਸ੍ਰੀ ਚੰਦ ਜੀ ਦਾ ਜਨਮ ਭਾਦਰੋਂ ਸੁਦੀ 9 ਚਾਨਣ ਪੱਖ ਸੰਮਤ 1551 ਬਿਕਰਮੀ (1494 ਈਸਵੀ) ਵਿੱਚ ਹੋਇਆ। ਆਪ ਦੇ ਪਿਤਾ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਮਾਤਾ ਸ੍ਰੀਮਤੀ ਸੁਲੱਖਣੀ ਜੀ ਸਨ। ਸਭ ਲੋਕ ਇਹੋ ਮੰਨਦੇ ਸਨ ਕਿ "ਸ੍ਰੀ ਨਾਨਕ ਦੇ ਘਰ ਕੈਲਾਸ਼ਪਤੀ ਇਸ ਸ਼ਿਵਸਰੂਪ ਜੀ ਦਾ ਜਨਮ ਹੋਇਆ ਹੈ। ਮਾਤਾ ਸੁਲੱਖਣੀ ਅਤੇ ਬੇਬੇ ਨਾਨਕੀ ਸ੍ਰੀ ਚੰਦ ਨੂੰ ਲਾਡ ਲਡਾਉਂਦੇ ਅਤੇ ਪਿਆਰ ਕਰਦੇ। ਬਾਬਾ ਸ੍ਰੀ ਚੰਦ ਜੀ ਬਚਪਨ ਤੋਂ ਹੀ ਗੁਰੂ ਪਿਤਾ ਦੀ ਬਾਣੀ ਪਿਆਰ ਨਾਲ ਸੁਣਦੇ। ਤੋਤਲੀ ਜ਼ਬਾਨ ਨਾਲ ਪਾਠ ਅਤੇ ਭਜਨ ਵੀ ਕਰਦੇ ਦਿਸਦੇ। ਦੋ ਵਰ੍ਹੇ ਪਿੱਛੋਂ ਛੋਟੇ ਵੀਰ ਲਖਮੀ ਚੰਦ ਦਾ ਜਨਮ ਹੋਇਆ। ਗੁਰੂ ਨਾਨਕ ਦੇਵ ਜੀ ਨੇ ਬੇਬੇ ਨਾਨਕੀ ਨੂੰ ਕਿਹਾ ਸੀ, "ਅੱਜ ਤੋਂ ਸ੍ਰੀ ਚੰਦ ਆਪ ਦੀ ਝੋਲੀ ਵਿੱਚ ਹੀ ਦਿੱਤਾ ਸਮਝੋ। ਇਸ ਨੂੰ ਸਾਧਾਰਨ ਪੁੱਤਰ ਨਾ ਜਾਣਨਾ। ਇਹ ਆਪਣੇ ਤਪ, ਜਪ ਅਤੇ ਪ੍ਰੇਮ ਭਗਤੀ ਦੇ ਬਲ ਪ੍ਰਸਿੱਧ ਮਹਾਤਮਾ ਹੋਵੇਗਾ। ਇਹਦਾ ਆਪਣਾ ਪੰਥ ਚੱਲੇਗਾ। ਇਹ ਜਗਤ-ਤਾਰਕ ਹੋਵੇਗਾ ਅਤੇ ਜਤੀ ਸਤੀ ਸਾਧੂ ਹੋਵੇਗਾ।" ਉਨ੍ਹਾਂ ਨੇ ਸ੍ਰੀ ਚੰਦ ਦੀ ਸੇਵਾ ਲਈ ਇਕ ਸੇਵਕ ਥਾਪ ਦਿੱਤਾ, ਨਾਂ ਸੀ 'ਕਮਾਲੀਆ'।

ਭੂਆ ਨਾਨਕੀ ਦੀ ਦੇਖ-ਰੇਖ ਵਿੱਚ ਬਾਲਕ ਵੱਡਾ ਹੋ ਰਿਹਾ ਸੀ। ਗੁਰੂ ਨਾਨਕ ਦੇਵ ਜੀ ਵੀ ਇਨ੍ਹਾਂ ਨੂੰ ਸੰਤਾਂ-ਭਗਤਾਂ ਦੀਆਂ ਸਾਖੀਆਂ ਸੁਣਾਉਂਦੇ ਤੇ ਇਹ ਧਿਆਨ ਨਾਲ ਸੁਣਦੇ। ਬਾਬਾ ਸ੍ਰੀ ਚੰਦ ਦੇ ਸੱਜੇ ਕੰਨ ਵਿੱਚ ਕੁਦਰਤੀ ਮੁੰਦਰਾਂ ਸਨ, ਲੱਕ ਨਾਲ ਜ਼ੰਜੀਰੀ ਤੇ ਉਹਦੇ ਨਾਲ ਕੋਪੀਨ (ਲੰਗੋਟ) ਬੱਧੀ ਹੋਈ ਸੀ। ਸੁੰਦਰ ਅਤੇ ਘੁੰਗਰਾਲੀਆਂ ਲਿਟਾਂ ਮੋਢੇ 'ਤੇ ਸੁੱਟੀ ਰੱਖਦੇ। ਇਸ ਰੂਪ ਵਿੱਚ ਬਾਲਕ ਸ੍ਰੀ ਚੰਦ ਬਹੁਤ ਸੋਹਣੇ ਤੇ ਪਿਆਰੇ ਲੱਗਦੇ। ਬਹੁਤ ਸਮਾਂ ਇਹ ਨਾਨਕੇ ਪਿੰਡ ਪਖੋਕੇ ਵਿੱਚ ਹੀ ਰਹਿੰਦੇ ਸਨ। ਨਾਨਾ-ਨਾਨੀ ਦਾ ਪਿਆਰ ਵੀ ਭਰਪੂਰ ਮਿਲਦਾ।

ਬਾਬਾ ਸ੍ਰੀ ਚੰਦ ਨੂੰ ਅੱਖਰ ਬੋਧ ਅਤੇ ਥੋੜ੍ਹਾ ਲਿਖਣਾ-ਪੜ੍ਹਨਾ ਸੁਲਤਾਨਪੁਰ ਵਿੱਚ ਹੀ ਹੋ ਚੁੱਕਾ ਸੀ। ਪਹਿਲਾਂ ਗੁਰੂ ਨਾਨਕ ਦੇਵ ਜੀ ਨੇ, ਫੇਰ ਭੂਆ ਨਾਨਕੀ ਨੇ ਇਨ੍ਹਾਂ ਨੂੰ ਬ੍ਰਹਮ ਵਿਦਿਆ ਦਿੱਤੀ। ਫੇਰ ਤਲਵੰਡੀ ਆ ਕੇ ਪੰਡਤ ਜੀ ਕੋਲੋਂ ਪੌਰਾਣਿਕ ਸਾਖੀਆਂ ਪੜ੍ਹੀਆਂ ਤੇ ਹੋਰ ਵਿਦਿਆ ਪ੍ਰਾਪਤ ਕੀਤੀ। ਰਤਾ ਵੱਡੇ ਹੋਣ ਤੇ ਆਪ ਨੂੰ ਉੱਚ ਵਿਦਿਆ ਲਈ ਕਸ਼ਮੀਰ ਭੇਜ ਦਿੱਤਾ ਗਿਆ। ਕਸ਼ਮੀਰ ਉਨ੍ਹਾਂ ਦਿਨਾਂ ਵਿੱਚ ਵੇਦਾਂ ਦਾ ਤਕੜਾ ਅਧਿਐਨ ਕੇਂਦਰ ਸੀ। ਥੋੜ੍ਹੇ ਸਮੇਂ ਵਿੱਚ ਹੀ ਆਪ ਨੇ ਵੇਦ ਵੇਦਾਂਗ ਦੀ ਸੰਪੂਰਨ ਪੜ੍ਹਾਈ ਪੂਰੀ ਕਰ ਲਈ।

ਸਭ ਸ਼ਾਸਤਰਾਂ ਵਿੱਚ ਨਿਪੁੰਨ ਹੋਣ ਪਿੱਛੋਂ ਆਪ ਨੇ ਵੇਲੇ ਦੇ ਇਕ ਮਹਾਨ ਸੰਤ ਤੋਂ ਨਾਮਦਾਨ ਪ੍ਰਾਪਤ ਕੀਤਾ। ਇਹ ਸੰਤ ਸਨ - ਸਦਗੁਰੂ ਅਵਿਨਾਸ਼ੀਰਾਮ ਜੀ। ਮਗਰੋਂ ਇਨ੍ਹਾਂ ਨਾਲ ਮਿਲ ਕੇ ਆਪ ਨੇ ਉਦਾਸੀਨ ਮਤ ਦੀ ਥਾਪਨਾ

ਕੀਤੀ। ਕੁਝ ਸਮਾਂ ਗੁਰੂ ਜੀ ਨਾਲ ਰਹੇ, ਖੂਬ ਅਧਿਐਨ ਕੀਤਾ ਅਤੇ ਸੇਵਾ ਕੀਤੀ। ਫਿਰ ਆਪ ਦੇਸ਼ ਦੇ ਭ੍ਰਮਣ ਤੇ ਨਿਕਲ ਪਏ। ਆਪ ਨੇ ਉੱਤਰ ਤੋਂ ਦੱਖਣ ਤੇ ਪੂਰਬ ਤੋਂ ਪੱਛਮ ਦੇ ਸਭ ਤੀਰਥਾਂ ਦੀ ਯਾਤਰਾ ਕੀਤੀ। ਇਨ੍ਹਾਂ ਥਾਵਾਂ ਤੇ ਆਪ ਨੇ ਆਪਣੇ ਮਤ—ਉਦਾਸੀ ਮਤ ਦਾ ਪ੍ਰਚਾਰ ਤੇ ਪ੍ਰਸਾਰ ਕੀਤਾ।

ਹੁਣ ਅਗਮ-ਨਿਗਮ ਦੀ ਸੋਝੀ ਵਾਲੇ ਗੁਹਜ ਗਿਆਨ ਦੇ ਭੰਡਾਰ ਹੋ ਚੁੱਕੇ ਸਨ। ਬੁੱਧੀ ਬਲ ਧੁਰੋਂ ਪ੍ਰਾਪਤ ਸੀ। ਨਾਮ-ਸਿਮਰਨ ਦੇ ਨਾਲ ਨਾਲ ਆਪ ਨੂੰ ਧਰਮ ਗ੍ਰੰਥ ਪੜ੍ਹਨ ਦਾ ਸ਼ੌਕ ਲੱਗ ਚੁੱਕਾ ਸੀ। ਸਨਾਤਨ ਧਰਮ ਦੀ ਜਾਗ ਲੱਗ ਚੁੱਕੀ ਸੀ। ਗੁਰੂ ਨਾਨਕ ਦੇਵ ਜੀ ਤੀਜੀ ਉਦਾਸੀ ਤੇ ਚਲੇ ਗਏ। ਬਾਬਾ ਸ੍ਰੀ ਚੰਦ ਜੀ ਤਿੰਨ ਵਰ੍ਹੇ ਭੂਆ ਨਾਨਕੀ ਕੋਲ ਰਹੇ। ਉਨ੍ਹਾਂ ਦੇ ਚਲਾਣੇ ਪਿੱਛੋਂ ਪਖੋਕੇ ਆਏ ਤੇ ਲਖਮੀ ਚੰਦ ਨੂੰ ਗੁਰਦਾਸਪੁਰ ਜ਼ਿਲ੍ਹੇ ਦੇ ਬਾਰਠ ਵਿਖੇ ਛੱਡ ਕੇ ਫਿਰ ਕਸ਼ਮੀਰ ਨੂੰ ਚਲੇ ਗਏ। ਗੁਰੂ ਨਾਨਕ ਦੇਵ ਜੀ ਜਦ ਵਾਪਸ ਪਖੋਕੇ ਆਏ ਤਾਂ ਬਾਬਾ ਜੀ ਨੇ ਸਾਧੂ ਰੀਤ ਅਨੁਸਾਰ ਧੂਪ ਦੀਵ ਕੇਸਰ ਨਾਲ ਗੁਰੂ ਪੂਜਾ ਕਰਕੇ ਗੁਰੂ ਜੀ ਦਾ ਸਵਾਗਤ 'ਆਰਤਾ' ਦੇ ਇਨ੍ਹਾਂ ਬੋਲਾਂ ਨਾਲ ਕੀਤਾ :

ਚਾਰ ਕੁੰਟ ਜਾਕੀ ਧਰਮ ਸਾਲਾ॥
ਸੰਗਤ ਗਾਵੈ ਸਬਦ ਰਸਾਲਾ॥
ਆਰਤਾ ਕੀਜੈ-ਨਾਨਕ ਸਾਹਿ-ਪਾਤਸ਼ਾਹ ਕਾ॥
ਹਰਿ ਹਰਿ ਦੀਨ ਦੁਨੀਆਂ ਕੇ ਸ਼ਾਹਿਨਿ ਸਾਹ ਕਾ॥
ਆਰਤਾ ਕੀਜੈ ਨਾਨਕ ਸਾਹਿ ਪਾਤਸ਼ਾਹ ਕਾ॥੧॥

ਕੋਟ ਦੇਵੀ ਜਾਂਕੀ ਜੋਤਿ ਜਗਾਵੈ॥
ਕੋਟਿ ਤੇਤੀਸ ਜਾਂਕੀ ਉਸਤਿਤ ਗਾਵੈ॥
ਆਰਤਾ ਕੀਜੈ ਨਾਨਕ ਸ਼ਾਹਿ ਪਾਤਿਸ਼ਾਹਿ ਕਾ॥
ਹਰਿ ਹਰਿ ਦੀਨ ਦੁਨੀਆਂ ਦੇ ਸਾਹਿਨਿ ਸਾਹ ਕਾ॥
ਆਰਤਾ ਕੀਜੈ ਨਾਨਕ ਸਾਹਿ ਪਾਤਿਸਾਹ ਕਾ॥੨॥

ਛਿਨਵੇ ਕ੍ਰੋੜ ਜਾਂਕੇ ਚਰਨ ਪਖਾਰੇ॥
ਭਾਰ ਅਠਾਰਹਿ ਜਾਂ ਕੀ ਪੁਹਪ ਕੀ ਮਾਲਾ॥
ਆਰਤਾ ਕੀਜੈ ਨਾਨਕ ਸਾਹਿ ਪਾਤਿਸਾਹ ਕਾ॥
ਹਰਿ ਹਰਿ ਦੀਨ ਦੁਨੀਆ ਕੇ ਸਾਹਿਨਸਾਹਾ ਕਾ॥
ਆਰਤਾ ਕੀਜੈ ਨਾਨਕ ਸਾਹਿ ਪਾਤਿਸਾਹ ਕਾ॥੩॥

ਪਵਨ ਰਾਇ ਜਾਂ ਕੋ ਚੰਵਰ ਝੁਲਾਵੈ॥

ਰਿਖ ਮੁਨ ਜਾਂਕੋ ਧਿਆਨ ਲਗਾਵੈ॥
ਆਰਤਾ ਕੀਜੈ ਨਾਨਕ ਸਾਹਿ ਪਾਤਸਾਹਿ ਕਾ॥
ਹਰਿ ਹਰਿ ਦੀਨ ਦੁਨੀਆਂ ਕੇ ਸਾਹਿਨ ਸਾਹ ਕਾ॥
ਆਰਤਾ ਕੀਜੈ ਨਾਨਕ ਸਾਹਿ ਪਾਤਿਸਾਹ ਕਾ॥੪॥

ਪੰਚ ਪਰਵਾਨ ਹੈ 'ਸਤਿਗੁਰੂ ਪੂਰਾ'॥
ਵਾਜੇ ਸਬਦੁ ਅਨਾਹਦ ਤੂਰਾ॥
ਆਰਤਾ ਕੀਜੈ ਨਾਨਕ ਸਾਹਿ ਪਾਤਸਾਹਿ ਕਾ॥
ਹਰਿ ਹਰਿ ਦੀਨ ਦੁਨੀਆਂ ਕੇ ਸਾਹਿਨ ਸਾਹ ਕਾ॥
ਆਰਤਾ ਕੀਜੈ ਨਾਨਕ ਸਾਹਿ ਪਾਤਿਸਾਹ ਕਾ॥੫॥

ਘੰਟਾ ਵਾਜੇ ਧੁਨ ਓਅੰਕਾਰਾ॥
ਅਧਰ ਅਖੰਡ ਜਾ ਕੋ ਝਿਲਮਿਲ ਕਾਰਾ॥
ਆਰਤਾ ਕੀਜੈ ਨਾਨਕ ਸਾਹਿ ਪਾਤਿ ਸਾਹਿ ਕਾ॥
ਹਰਿ ਹਰਿ ਦੀਨ ਦੁਨੀਆਂ ਦੇ ਸਾਹਿਨ ਸਾਹਿ ਕਾ॥
ਆਰਤਾ ਕੀਜੈ ਨਾਨਕ ਸਾਹਿ ਪਾਤਿਸਾਹ ਕਾ॥੬॥

ਸਤਿਨਾਮ-ਹੈ-ਸੋਹੰ ਸਾਰਾ॥
ਨਾਨਕ ਨਾਮ ਸੰਤਨ ਅਧਾਰਾ॥
ਆਰਤਾ ਕੀਜੈ ਨਾਨਕ ਸਾਹਿ ਪਾਤਿ ਸਾਹਿ ਕਾ॥
ਹਰਿ ਹਰਿ ਦੀਨ ਦੁਨੀਆਂ ਕੇ ਸਾਹਿਨ ਸਾਹਿ ਕਾ॥
ਆਰਤਾ ਕੀਜੈ ਨਾਨਕ ਸਾਹਿ ਪਾਤਿਸਾਹ ਕਾ॥੭॥

ਸ੍ਰੀ ਚੰਦ ਵਿਖਾਣੇ ਸਤਿਗੁਰੂ ਨਾਨਕ ਪੂਤਾ॥
ਅਗਮ ਅਗਾਧ ਅਡੋਲ ਅਵਧੂਤਾ॥
ਆਰਤਾ ਕੀਜੈ ਨਾਨਕ ਸਾਹਿ ਪਾਤ ਸਾਹਿ ਕਾ॥
ਹਰਿ ਹਰਿ ਦੀਨ ਦੁਨੀਆਂ ਕੇ ਸਾਹਿਨ ਸਾਹ ਕਾ॥
ਆਰਤਾ ਕੀਜੈ ਨਾਨਕ ਸਾਹਿ ਪਾਤਿਸਾਹ ਕਾ॥੮॥

ਜੋ ਜਨ ਨਾਨਕ ਸਾਹ ਕਾ ਆਰਤਾ ਗਾਵੈ॥
ਖੁਸੀ ਬੈਕੁੰਠ ਪਰਮ ਗਤ ਪਾਵੈ॥
ਆਰਤਾ ਕੀਜੈ ਨਾਨਕ ਸਾਹਿ ਪਾਤ ਸਾਹਿ ਕਾ॥
ਹਰਿ ਹਰਿ ਦੀਨ ਦੁਨੀਆਂ ਕੇ ਸਾਹਿਨ ਸਾਹ ਕਾ॥
ਆਰਤਾ ਕੀਜੈ ਨਾਨਕ ਸਾਹਿ ਪਾਤਿਸਾਹ ਕਾ॥੯॥

ਸਰਨ ਪਰੇ ਕੀ ਰਾਖ ਦਿਆਲਾ॥
ਨਾਨਕ ਤੁਮਰੇ ਬਾਲ ਗੁਪਾਲਾ॥
ਆਰਤਾ ਕੀਜੈ ਨਾਨਕ ਸਾਹਿ ਪਾਤ ਸਾਹਿ ਕਾ॥
ਹਰਿ ਹਰਿ ਦੀਨ ਦੁਨੀਆਂ ਕੇ ਸਾਹਿਨ ਸਾਹਿ ਕਾ॥
ਆਰਤਾ ਕੀਜੈ ਨਾਨਕ ਸਾਹਿ ਪਾਤਿਸਾਹ ਕਾ॥੧੦॥

(ਆਰਤਾ ਸਮਾਪਤ ਉਤਾਰਾ ਸ੍ਰੀ ਚੰਦ ਪ੍ਰਕਾਸ਼)

'ਆਰਤਾ' ਵਿੱਚ ਗੁਰੂ ਨਾਨਕ ਦੇਵ ਜੀ ਦੀ ਮਹਿਮਾ ਦਾ ਗਾਇਨ ਕੀਤਾ ਹੈ ਜਾਂ ਇਉਂ ਕਹੋ ਕਿ ਇਹ ਆਰਤੀ 'ਸਤੁਤੀਮਾਨ' ਹੈ।

ਹੁਣ ਤੱਕ ਬਾਬਾ ਸ੍ਰੀ ਚੰਦ ਜੀ ਯੋਗੇਸਰ ਅਤੇ ਸੰਤ (ਸ੍ਰੀ ਚੰਦ ਪ੍ਰਕਾਸ਼ ਵਿੱਚੋਂ) ਸ਼ਿਰੋਮਣੀ ਹੋ ਚੁੱਕੇ ਸਨ। ਹੁਣ ਆਪ ਦੀ ਉਮਰ 30 ਵਰ੍ਹੇ ਤੇ ਸ੍ਰੀ ਲਖਮੀ ਚੰਦ ਦੀ 28 ਵਰ੍ਹੇ ਹੋ ਚੁੱਕੀ ਸੀ। ਬਾਬਾ ਸ੍ਰੀ ਚੰਦ ਸਦਾ ਬੇਪਰਵਾਹ, ਨਿਸ਼ਕਾਮ ਅਤੇ ਮਦਮਸਤ ਰਹਿੰਦੇ ਸਨ।

ਗੁਰੂ ਨਾਨਕ ਦੇਵ ਜੀ ਨੇ ਭਾਈ ਲਹਿਣਾ ਨੂੰ ਆਪਣੀ ਗੱਦੀ ਦੇ ਦਿੱਤੀ। ਫਿਰ ਗੁਰੂ ਨਾਨਕ ਦੇਵ ਜੀ ਜੋਤੀ ਜੋਤ ਸਮਾ ਗਏ। ਦੋਵੇਂ ਭਾਈ ਤੀਰਥਾਟਨ ਕਰਦੇ ਰਹੇ। ਹੁਣ ਬਾਬਾ ਸ੍ਰੀ ਚੰਦ ਜੀ 45 ਵਰ੍ਹੇ ਦੇ ਅਤੇ ਲਖਮੀ ਚੰਦ ਜੀ 43 ਵਰ੍ਹੇ ਦੇ ਹੋ ਚੁੱਕੇ ਸਨ। ਬਾਬਾ ਸ੍ਰੀ ਚੰਦ ਨੇ ਛੋਟੇ ਵੀਰ ਨੂੰ ਮੁਸ਼ਕਲ ਨਾਲ ਰਾਜੀ ਕੀਤਾ ਤੇ ਸ਼ਾਦੀ ਕਰ ਦਿੱਤੀ। ਸੰਮਤ 1603 ਵਿੱਚ ਇਨ੍ਹਾਂ ਦੇ ਘਰ ਇਕ ਪੁੱਤਰ ਪੈਦਾ ਹੋਇਆ। ਉਸ ਦਾ ਨਾਂ ਧਰਮ ਚੰਦ ਰੱਖਿਆ ਗਿਆ। ਬਾਬਾ ਸ੍ਰੀ ਚੰਦ ਧਰਮ ਚੰਦ ਨੂੰ ਬਹੁਤ ਪਿਆਰ ਕਰਦੇ। ਨਾਲ ਨਾਲ ਚੁੱਕੀ ਫਿਰਦੇ ਸਨ। ਨਾਲ ਹੀ ਆਪ ਡੇਹਰਾ ਬਾਬਾ ਨਾਨਕ ਦੇ ਲਾਗਲੇ ਜੰਗਲ ਵਿੱਚ ਕਰੜੀ ਤਪ-ਸਾਧਨਾ ਕਰਦੇ ਰਹੇ। ਲਖਮੀ ਚੰਦ ਜੀ ਪਤਨੀ ਸਮੇਤ ਚੜ੍ਹਾਈ ਕਰ ਗਏ। ਬਾਬਾ ਸ੍ਰੀ ਚੰਦ ਇਸ ਮਗਰੋਂ ਗੁਰਦਾਸਪੁਰ ਜ਼ਿਲ੍ਹੇ ਦੇ ਬਾਰਠ ਵਿੱਚ ਆ ਗਏ। ਆਪਣੇ ਨਾਲ ਧਰਮ ਚੰਦ ਨੂੰ ਵੀ ਲੈ ਆਏ। ਇੱਥੇ ਆਪ ਦਾ ਇਕ ਸੇਵਕ ਬਣਿਆ 'ਦਰਸ਼ਨ ਦਾਸ'। ਇਹ ਰਵਿਦਾਸ ਜੀ ਦਾ ਹੀ ਦੂਜਾ ਰੂਪ ਸੀ।

ਬਾਬਾ ਸ੍ਰੀ ਚੰਦ ਜੀ ਪਹਿਲੇ ਗੁਰੂ ਤੋਂ ਲੈ ਕੇ ਸੱਤਵੇਂ ਗੁਰੂ ਸਾਹਿਬ ਦੇ ਸਮਕਾਲੀ ਰਹੇ ਸਨ। ਸਾਰੇ ਗੁਰੂ ਸਾਹਿਬਾਨ ਨੇ ਆਪ ਜੀ ਦੇ ਗੁਰੂ-ਪੁੱਤਰ ਹੋਣ ਕਾਰਨ ਆਪ ਜੀ ਦਾ ਬਹੁਤ ਸਤਿਕਾਰ ਕੀਤਾ। ਸਵਰਗੀ ਸਿਰਦਾਰ ਕਪੂਰ ਸਿੰਘ ਨੇ ਆਪਣੇ ਇਕ ਲੇਖ ਵਿੱਚ ਇਸ ਦੀ ਪੁਸ਼ਟੀ ਵੀ ਕੀਤੀ ਹੈ।[1] ਆਪ ਅਨੇਕ ਅਲੌਕਿਕ ਸ਼ਕਤੀਆਂ ਤੇ ਰਿੱਧੀਆਂ-ਸਿੱਧੀਆਂ ਦੇ ਮਾਲਕ ਸਨ। ਆਪ ਜੀ ਪੁੱਜੇ ਹੋਏ ਯੋਗੀ ਸਨ, ਇਸੇ ਲਈ ਆਪ ਨੂੰ ਬਾਲ ਬ੍ਰਹਮਚਾਰੀ ਯੋਗੇਸ਼ਵਰ

1. ਸਪੋਕਸਮੈਨ ਵੀਕਲੀ, ਦਿੱਲੀ, ਨਵੰਬਰ 1955

ਕਰਕੇ ਜਾਣਿਆ ਜਾਂਦਾ ਹੈ। ਵੇਲੇ ਦੇ ਹਿੰਦੂ ਸਮਾਜ ਤੇ ਬੇਥਾਹ ਜ਼ੁਲਮ ਹੋ ਰਹੇ ਸਨ। ਬਾਬਾ ਜੀ ਨੇ ਆਪਣੀ ਯੋਗ ਸ਼ਕਤੀ ਦੁਆਰਾ ਹਿੰਦੂ ਜਾਤੀ ਦੀ ਦੁੱਖਾਂ-ਕਸ਼ਟਾਂ ਤੋਂ ਰੱਖਿਆ ਕੀਤੀ। ਖ਼ਾਸ ਕਰਕੇ ਸਿੰਧ ਵਿੱਚ ਹਿੰਦੂਆਂ ਦੀ ਹਾਲਤ ਬਹੁਤ ਚਿੰਤਾਜਨਕ ਸੀ। ਉਹ ਸੰਖ ਘੜਿਆਲ ਜਾਂ ਢੋਲਕੀ ਨਹੀਂ ਵਜਾ ਸਕਦੇ ਸਨ। ਠੱਟਾ (ਸਿੰਧ) ਦਾ ਹਾਕਮ ਭੂਤਰਿਆ ਹੋਇਆ ਸੀ। ਬਾਬਾ ਜੀ ਨੇ ਢੋਲਕ ਨਾਲ ਉਹ ਰੰਗ ਬੰਨ੍ਹਿਆ ਕਿ ਹਾਕਮ ਪੈਰੀਂ ਆ ਪਿਆ ਤੇ ਆਪ ਦਾ ਮੁਰੀਦ ਬਣ ਗਿਆ। ਕਾਬਲ ਦਾ ਹਾਕਮ ਵਜ਼ੀਰ ਖਾਂ ਹਿੰਦੂਆਂ ਨੂੰ ਸਤਾਉਣਾ ਛੱਡ ਕੇ ਕ੍ਰਿਸ਼ਨ ਭਗਤ ਬਣ ਗਿਆ। ਬਾਬਾ ਸ੍ਰੀ ਚੰਦ ਨੂੰ ਹਿੰਦੂ ਸਮਾਜ ਦਾ ਤਾਰਨਹਾਰ, ਰੱਖਿਅਕ ਅਤੇ ਪਥ ਪ੍ਰਦਰਸ਼ਕ ਮੰਨਿਆ ਜਾਂਦਾ ਹੈ। ਆਪ ਜੀ ਦੇ ਜੀਵਨ ਤੇ ਮਿਸ਼ਨ ਸੰਬੰਧੀ ਅਨੇਕ ਗ੍ਰੰਥ ਮਿਲਦੇ ਹਨ। ਇਨ੍ਹਾਂ ਵਿਚੋਂ ਸ੍ਰੀ ਚੰਦ ਪ੍ਰਕਾਸ਼, ਉਦਾਸੀਨ ਧਰਮ ਰਤਨਾਕਰ, ਉਦਾਸੀਨ ਮੰਜਰੀ, ਬਾਬਾ ਸ੍ਰੀ ਚੰਦ ਜੀ ਸਾਹਿਬ ਅਤੇ ਉਦਾਸੀ ਸੰਪ੍ਰਦਾਇ (ਗਿਆਨੀ ਇਸ਼ਰ ਸਿੰਘ 'ਨਾਰਾ' ਦਾ ਨਾਂ ਖ਼ਾਸ ਤੌਰ 'ਤੇ ਲਿਆ ਜਾ ਸਕਦਾ ਹੈ)। ਆਪ ਜੀ ਦੀ ਯਾਦ ਵਿੱਚ ਅਨੇਕ ਥਾਂ ਪ੍ਰਸਿੱਧ ਤੀਰਥ ਬਣ ਚੁੱਕੇ ਹਨ। ਇਨ੍ਹਾਂ ਵਿਚੋਂ ਬਾਰਠ, ਠੱਟਾ, ਸ੍ਰੀਨਗਰ, ਕੰਧਾਰ ਅਤੇ ਪੇਸ਼ਾਵਰ ਪੰਜ ਪ੍ਰਮੁੱਖ ਹਨ।

ਆਪ ਨੇ ਇਕ ਤਰ੍ਹਾਂ ਆਪਣੇ ਪਿਤਾ ਗੁਰੂ ਨਾਨਕ ਦੇਵ ਜੀ ਦੇ ਮਿਸ਼ਨ ਤੇ ਉਪਦੇਸ਼ ਨੂੰ ਹੀ ਅੱਗੇ ਤੋਰਿਆ। ਭਾਈ ਗੁਰਦਿੱਤਾ ਜੀ (ਛੇਵੇਂ ਗੁਰੂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸਪੁੱਤਰ) ਸੰਮਤ 1681 ਵਿੱਚ ਆਪ ਜੀ ਦੇ ਗੱਦੀਦਾਰ ਬਣਾਏ ਗਏ। ਬਾਬਾ ਗੁਰਦਿੱਤਾ ਜੀ (ਸੰਮਤ 1670-1693) ਵੇਲੇ ਉਦਾਸੀ ਸੰਪ੍ਰਦਾਇ ਨੇ ਪੱਕਾ ਤੇ ਨਿਸ਼ਚਿਤ ਰੂਪ ਧਾਰਨ ਕੀਤਾ। ਬਾਬਾ ਗੁਰਦਿੱਤਾ ਜੀ ਦੇ ਚਾਰ ਸੇਵਕ ਹੋਏ ਹਨ। ਬਾਬਾ ਅਲਮਸਤ ਜੀ ਦਾ ਨਾਨਕ ਮਤਾ, ਬਾਬਾ ਬਾਲੂ ਹੱਸਣਾ ਜੀ ਦਾ ਪੱਛਮੀ ਪੰਜਾਬ ਪੋਠੋਹਾਰ ਦਾ, ਬਾਬਾ ਗੋਬਿੰਦ ਸਾਹਿਬ ਦਾ ਕੀਰਤਪੁਰ ਸਾਹਿਬ ਅਤੇ ਫਿਲੌਰ ਵਿੱਚ ਅਤੇ ਬਾਬਾ ਫੂਲ ਸਾਹਿਬ ਦਾ ਹੁਸ਼ਿਆਰਪੁਰ ਦੇ ਨਾਲ ਲਗਦੇ ਪਿੰਡ ਬਹਾਦਰਪੁਰ ਵਿੱਚ ਹੈ। ਬਹਾਦਰਪੁਰ ਵਿਖੇ ਅੱਜ ਕੱਲ੍ਹ ਪਿੰਡ ਡੱਫਰ ਜ਼ਿਲ੍ਹਾ ਹੁਸ਼ਿਆਰਪੁਰ ਵਿੱਚ ਜਨਮੇ ਬਾਵਾ ਰਮਿੰਦਰ ਦਾਸ ਜੀ ਗੱਦੀ 'ਤੇ ਬਿਰਾਜਮਾਨ ਹਨ। ਬਾਵਾ ਰਮਿੰਦਰ ਦਾਸ ਦਾ ਜਨਮ ਸਰਦਾਰ ਪਿਆਰਾ ਸਿੰਘ ਦੇ ਘਰ ਮਾਤਾ ਕਰਤਾਰ ਕੌਰ ਜੀ ਦੀ ਕੁੱਖੋਂ 1958 ਈਸਵੀ ਨੂੰ ਹੋਇਆ। ਰਮਿੰਦਰ ਦਾਸ 1986 ਵਿੱਚ ਮਹੰਤ ਸੇਵਾ ਦਾਸ ਦੇ ਜਿਉਂਦੇ ਜੀਅ ਗੱਦੀ 'ਤੇ ਬੈਠੇ। ਬਾਬਾ ਸੇਵਾ ਦਾਸ ਜੀ 22 ਜੁਲਾਈ 1988 ਵਿੱਚ ਪ੍ਰਲੋਕ ਸਿਧਾਰ ਗਏ ਅਤੇ ਉਨ੍ਹਾਂ ਦਾ ਅੰਤਿਮ ਸਸਕਾਰ ਡੇਰਾ ਬਹਾਦਰਪੁਰ ਵਿਖੇ ਕੀਤਾ ਗਿਆ। ਇਹ ਚਾਰੇ ਧੂਣੇਦਾਰ ਉਦਾਸੀ ਲਿਬਾਸ ਵਿੱਚ ਰਹਿੰਦੇ ਹੋਏ ਵੀ ਪੂਰਨ ਗੁਰਸਿੱਖ ਸਨ। ਗਿਆਨੀ ਗਿਆਨ ਸਿੰਘ ਲਿਖਦੇ ਹਨ :

ਦਾੜੀ ਕੇਸ ਵੇਸ ਸਭ ਰਖਤੇ। ਨਿਤ ਦਿਨ ਨਾਮਾ ਅੰਮ੍ਰਿਤ ਰਸ ਚਖਤੇ।
ਚੋਲਾ ਜਿਸ ਕੋ ਜਬੈ ਬਨਾਤੇ। ਜਰ ਜਰ ਧਰ ਤਯਾਰ ਦਿਵਾਤੇ।
ਚਰਨ ਧੋਇ ਵਿਚ ਮੀਠਾ ਪਾਇ। ਪੜ ਜਪ ਪੌੜੀ ਦੇਤ ਪਿਲਾਇ।
ਨਾਮ ਦਾਨ ਇਸ਼ਨਾਨ ਦਿਢੰਤੇ। ਜਪ ਤਪ ਮੈ ਲਗ ਸਿਧ ਭਵੰਤੇ।
ਖਿਨ ਗੁਰ ਹਰਿ ਨਹਿ ਔਰੈਂ ਭਜਤੇ। ਦੇਵੀ ਦੇਵ ਸਿਲਾ ਨਹਿ ਜਜਤੇ।
ਮਾਸ ਸ਼ਰਾਬ ਤਮਾਕੂ ਭੰਗ। ਐਸੀ ਵਸਤੁਨ ਛੋਤੇ ਅੰਗ।[1]

ਇਹ ਸਾਰੇ ਕਰਣੀ ਵਾਲੇ ਸਾਧੂ ਹੋਏ ਅਤੇ ਇਨ੍ਹਾਂ ਦੇ ਨਾਂ ਤੇ ਹੀ ਉਦਾਸੀਆਂ ਦੇ ਚਾਰ ਧੂਏ ਜਾਂ ਧੂਣੇ ਪ੍ਰਸਿੱਧ ਹੋਏ। ਸੱਤਵੇਂ, ਨੌਵੇਂ ਅਤੇ ਦਸਵੇਂ ਗੁਰੂ ਸਾਹਿਬਾਨ ਵਲੋਂ ਹੋਰ ਸੰਤਾਂ ਨੂੰ ਵੀ ਉਦਾਸੀ ਭੇਖ ਦੀ 'ਬਖ਼ਸ਼ਿਸ਼' ਮਿਲੀ। ਡਾ. ਮਹਿੰਦਰ ਕੌਰ ਗਿੱਲ ਅਨੁਸਾਰ, "ਜ਼ਾਹਿਰ ਹੈ, ਉਦਾਸੀ ਮਤ ਦੀ ਸਥਾਪਨਾ ਗੁਰੂ ਪੁੱਤਰ ਬਾਬਾ ਸ੍ਰੀ ਚੰਦ ਜੀ ਨੇ ਕੀਤੀ। ਇਸ ਦੇ ਸਰਬ ਪ੍ਰਥਮ ਅਨੁਆਈ ਬਾਬਾ ਗੁਰਦਿੱਤਾ ਜੀ ਹੋਏ। ਉਹ ਵੀ ਗੁਰੂ-ਪੁੱਤਰ ਹੀ ਸਨ। ਬਾਬਾ ਸ੍ਰੀ ਚੰਦ ਜੀ ਤੇ ਬਾਬਾ ਗੁਰਦਿੱਤਾ ਜੀ ਦਾ ਰਿਸ਼ਤਾ ਗੁਰੂ-ਬੰਸੀਆਂ ਵਾਲਾ ਵੀ ਹੈ ਤੇ ਗੁਰੂ-ਚੇਲੇ ਵਾਲਾ ਵੀ। ਬਾਬਾ ਗੁਰਦਿੱਤਾ ਜੀ ਨੇ ਉਦਾਸੀ ਮੱਤ ਦੇ ਪ੍ਰਸਾਰ ਵਿਚ ਬੜੀ ਮਹੱਤਵਪੂਰਨ ਭੂਮਿਕਾ ਨਿਭਾਈ। ਗੁਰੂ ਨਾਨਕ ਦੇਵ ਜੀ ਦੇ ਮਿਸ਼ਨ ਦੇ ਸਰਬ ਪ੍ਰਥਮ ਪ੍ਰਚਾਰਕ ਜਿੱਥੇ ਬਾਬਾ ਸ੍ਰੀ ਚੰਦ ਜੀ ਸਨ ਉੱਥੇ ਗੁਰੂ ਬੰਸੀ ਬਾਬਾ ਗੁਰਦਿੱਤਾ ਜੀ ਨੇ ਬਾਬਾ ਸ੍ਰੀ ਚੰਦ ਜੀ ਦੁਆਰਾ ਚਲਾਈ ਪ੍ਰਚਾਰ-ਸ਼ੈਲੀ ਅਗੇ ਆਪਣਾ ਆਪ ਸਮਰਪਿਤ ਕਰ ਦਿੱਤਾ। ਉਦਾਸੀ ਮਤ ਦਾ ਬਹੁਦਿਸ਼ਾਵੀ ਪ੍ਰਚਾਰ ਕਰਨ ਵਿਚ ਬਾਬਾ ਗੁਰਦਿੱਤਾ ਜੀ ਦੇ ਉੱਪਰ ਸੰਕੇਤਕ ਚਾਰ ਚੇਲਿਆਂ ਨੇ ਅੱਗੋਂ ਚੱਲ ਕੇ ਵਿਸ਼ੇਸ਼ ਯੋਗਦਾਨ ਪਾਇਆ। ਫਲਸਰੂਪ, ਉਦਾਸੀ ਮਤ ਦੀ ਪ੍ਰਚਾਰ-ਸ਼ੈਲੀ ਨਿਸਚਿਤ ਨੁਹਾਰ ਵਿਚ ਸਥਾਪਿਤ ਹੋਈ। ਧਿਆਨਜੋਗ ਨੁਕਤਾ ਇਹੋ ਹੈ; ਇਹ ਉਦਾਸੀ ਸਾਧੂ ਗੁਰੂ ਨਾਨਕ ਦੇਵ ਜੀ ਦੇ ਉਪਦੇਸ਼ਾਂ ਦਾ ਹੀ ਪ੍ਰਚਾਰ ਕਰਦੇ ਸਨ।

ਛੇਵੇਂ ਗੁਰੂ ਜੀ ਤੋਂ ਬਾਅਦ ਆਉਣ ਵਾਲੇ ਗੁਰੂ ਸਾਹਿਬਾਨ ਵੀ ਉਦਾਸੀ ਸਾਧੂਆਂ ਉੱਪਰ ਨਦਰਿ-ਕਰਮ ਕਰਦੇ ਰਹੇ। ਜਿਨ੍ਹਾਂ ਉਦਾਸੀ-ਸਾਧੂਆਂ ਉੱਪਰ ਬਖਸ਼ਿਸ਼ ਕਰਕੇ ਗੁਰੂ ਸਾਹਿਬਾਨ ਨੇ ਡੇਰੇ ਬਣਵਾਏ ਉਹ ਬਾਅਦ ਵਿਚ ਬਖਸ਼ਿਸ਼ ਦੇ ਨਾਮ ਨਾਲ ਹੀ ਪ੍ਰਸਿੱਧ ਹੋਏ। ਇਨ੍ਹਾਂ ਛੇ ਉਦਾਸੀ-ਡੇਰਿਆਂ ਦੇ ਮੁਖੀ ਗੁਰੂ ਸਾਹਿਬਾਨ ਤੋਂ ਹੀ ਵਰੋਸਾਏ ਹੋਏ ਸਨ।.....ਇਹਨਾਂ ਧੂਇਆਂ ਨੂੰ ਜੇ ਭੂਗੋਲਿਕ ਦ੍ਰਿਸ਼ਟੀ ਤੋਂ ਵੇਖੀਏ ਤਾ ਅਣਵੰਡਿਆ ਪੰਜਾਬ ਤੇ ਹੁਣ ਦੇ ਪੰਜਾਬ ਤੋਂ ਬਾਹਰਲੇ

1. ਪੰਥ ਪ੍ਰਕਾਸ਼, ਪੰਨਾ 1272

ਇਲਾਕੇ ਵੀ ਇਸ ਵਿਚ ਸ਼ਾਮਲ ਨਜ਼ਰ ਆਉਂਦੇ ਹਨ। ਮਸਲਨ ਪੱਛਮੀ ਪੰਜਾਬ ਤੇ ਪੀਲੀਭੀਤ ਵਿਚਲਾ ਫਾਸਲਾ ਆਪ ਹੀ ਆਪਣੀ ਸਾਖ ਭਰਦਾ ਹੈ।

ਉਦਾਸੀ ਸੰਪ੍ਰਦਾਇ ਦੇ ਪ੍ਰਚਾਰ-ਕੇਂਦਰ ਜਿੱਥੇ ਚਾਰ ਧੂੰਣਿਆਂ ਨਾਲ ਪ੍ਰਸਿੱਧ ਹਨ ਉੱਥੇ ਇਨ੍ਹਾਂ ਦੇ ਛੇ ਹੋਰ ਕੇਂਦਰ ਵੀ 'ਬਖਸ਼ਿਸ਼' ਦੇ ਨਾਮ ਨਾਲ ਪ੍ਰਸਿੱਧ ਹਨ। ਇਨ੍ਹਾਂ ਦਾ ਵੇਰਵਾ ਜਾਣਨਾ ਵੀ ਉਚਿਤ ਰਹੇਗਾ :

(1) ਭਗਤ ਭਗਵਾਨੀਏ : ਇਸ ਦਾ ਸੰਚਾਲਕ ਭਗਵਾਨ ਗਿਰੀ ਨਾਮ ਦਾ ਇਕ ਸੰਨਿਆਸੀ ਸਾਧੂ ਸੀ। ਇਸ ਨੇ ਗੁਰੂ ਹਰਿ ਰਾਏ ਜੀ ਪਾਸੋਂ ਬਖਸ਼ਿਸ਼ ਪਾਈ ਤੇ ਪੂਰਬੀ ਭਾਰਤ ਉੱਤਰ-ਪ੍ਰਦੇਸ਼ ਤੇ ਬਿਹਾਰ ਨੂੰ ਆਪਣਾ ਪ੍ਰਚਾਰ-ਕੇਂਦਰ ਬਣਾਇਆ।

(2) ਸੁਥਰੇ ਸ਼ਾਹੀਏ : ਇਹ ਗੁਰੂ ਹਰਿਗੋਬਿੰਦ ਸਾਹਿਬ ਦੇ ਹੱਥੋਂ ਵਰੋਸਾਏ ਗਏ ਤੇ ਇਹਨਾਂ ਨੂੰ ਗੁਰੂ ਹਰਿ ਰਾਏ ਜੀ ਦੇ ਹਜ਼ੂਰੀ ਸਿੱਖ ਹੋਣ ਦਾ ਵੀ ਮਾਣ ਪ੍ਰਾਪਤ ਹੈ।

(3) ਸੰਗਤ ਸਾਹਿਬੀਏ : ਇਸ ਦੇ ਮੋਢੀ ਭਾਈ ਫੇਰੂ ਜੀ ਸਨ। ਇਹਨਾਂ ਤੇ ਗੁਰੂ ਦੀ ਬਖਸ਼ਿਸ਼ ਹੋਈ ਤੇ ਇਹਨਾਂ ਨੇ ਤਹਸੀਲ ਚੂਨੀਆਂ, ਜ਼ਿਲਾ ਲਾਹੌਰ ਨੂੰ ਆਪਣਾ ਪ੍ਰਚਾਰ-ਖੇਤਰ ਬਣਾਇਆ।

(4) ਮੀਰਾਂ ਸ਼ਾਹੀਏ : ਇਹਨਾਂ 'ਤੇ ਗੁਰੂ ਤੇਗ ਬਹਾਦਰ ਜੀ ਨੇ ਬਖਸ਼ਿਸ਼ ਕੀਤੀ ਤੇ ਗੁਰੂ ਗੋਬਿੰਦ ਸਿੰਘ ਜੀ ਨੇ ਵੀ ਇਹਨਾਂ ਨੂੰ ਨਿਵਾਜਿਆ, ਇਸ ਦੇ ਮੁਖੀ ਰਾਮਦੇਵ ਸਨ। ਇਹਨਾਂ ਨੇ ਗੁਰੂ ਘਰ ਦਾ ਪ੍ਰਚਾਰ ਬਹੁਤ ਲਗਨ ਨਾਲ ਕੀਤਾ।

(5) ਬਖਤਮਲੀਏ : ਇਹਨਾਂ ਨੂੰ ਗੁਰੂ ਹਰਿਗੋਬਿੰਦ ਸਾਹਿਬ ਪਾਸੋਂ ਬਖਸ਼ਿਸ਼ ਮਿਲੀ। ਇਹਨਾਂ ਦਾ ਪ੍ਰਚਾਰ-ਕੇਂਦਰ ਕਾਬਲ ਸੀ।

(6) ਜੀਤ ਮਲੀਏ : ਇਹਨਾਂ ਗੁਰੂ ਹਰਿ ਗੋਬਿੰਦ ਸਾਹਿਬ ਤੋਂ ਬਖਸ਼ਿਸ਼ ਪ੍ਰਾਪਤ ਕੀਤੀ। ਇਹਨਾਂ ਦਾ ਪ੍ਰਚਾਰ ਕੇਂਦਰ ਫਤਹਿਪੁਰ ਮੰਨਿਆ ਜਾਂਦਾ ਹੈ।

ਸੰਖੇਪ ਵਿਚ, ਇਹ ਕਿਹਾ ਜਾ ਸਕਦਾ ਹੈ ਉਦਾਸੀ ਮਤ ਗੁਰਮਤਿ ਦੇ

ਪ੍ਰਚਾਰ ਨੂੰ ਸਮਰਪਿਤ ਹੋਣ ਕਰਕੇ ਧੂਣਿਆਂ ਤੇ ਬਖਸ਼ਿਸ਼ਾਂ ਦੇ ਪ੍ਰਚਾਰ ਕੇਂਦਰਾਂ ਰਾਹੀਂ ਸੰਲਗਨ ਹੋ ਕੇ ਪ੍ਰਚਾਰ ਕਰਦਾ ਰਿਹਾ।"[1]

ਡਾ. ਜਸਬੀਰ ਸਿੰਘ ਸਾਬਰ ਅਨੁਸਾਰ ਵੀ, "ਇਨ੍ਹਾਂ ਬਖਸ਼ੀਸ਼ਾਂ ਤੇ ਉਪ-ਬਖਸ਼ੀਸ਼ਾਂ ਨੇ ਪੀੜ੍ਹੀ ਦਰ ਪੀੜ੍ਹੀ ਆਪੋ ਆਪਣੇ ਡੇਰਿਆਂ ਰਾਹੀਂ ਉਦਾਸੀ ਸੰਪ੍ਰਦਾਇ ਦੇ ਮੂਲ ਸਿਧਾਤਾ ਦਾ ਪ੍ਰਚਾਰ ਤੇ ਪ੍ਰਸਾਰ ਕੀਤਾ, ਵਿਦਿਆ ਕੇਂਦਰ ਖ੍ਹੋਲ੍ਹੇ, ਧਰਮ ਸਥਾਨ ਬਣੇ, ਦੇਸੀ ਦਵਾਈਆਂ ਦੇ ਦਵਾਖ਼ਾਨੇ ਖੁੱਲ੍ਹੇ ਅਤੇ ਯਾਤਰੂਆਂ ਲਈ ਰਿਹਾਇਸ਼ ਅਤੇ ਲੰਗਰਾਂ ਦਾ ਪ੍ਰਬੰਧ ਹੋਇਆ।[2]

ਡਾ. ਮੋਹਨ ਸਿੰਘ ਦੀਵਾਨਾ ਲਿਖਦੇ ਹਨ, "ਬਾਬਾ ਜੀ ਗੁਰੂ ਨਾਨਕ ਦੇਵ ਜੀ ਦੇ ਵੱਡੇ ਪੁੱਤਰ ਸਨ। ਉਦਾਸੀ ਪੰਥ ਆਪ ਹੀ ਨੇ ਚਲਾਇਆ। ਬੜੇ ਤਪੀਸ਼ਰ ਤੇ ਤੇਜਸਵੀ ਮਹਾਂਪੁਰਖ ਹੋਏ ਹਨ। ਆਪ ਦੀਆਂ ਮੂਰਤੀਆਂ ਹਰਦੁਆਰ, ਬਲੀਆ, ਸਿਰੀ ਨਗਰ (ਕਸ਼ਮੀਰ) ਵਿੱਚ ਸਥਾਪਿਤ ਹਨ। ਉਦਾਸੀਆਂ ਨੇ ਗੁਰਬਾਣੀ ਲਈ ਪ੍ਰੇਮ ਉਤਪਨ ਕਰਨ ਵਿੱਚ ਚੋਖਾ ਭਾਗ ਲਇਆ ਹੈ। ਬਾਬਾ ਜੀ ਛੋਟੀ ਉਮਰ ਤੋਂ ਹੀ ਗ੍ਰਹਿਸਤ ਵਲੋਂ ਉਦਾਸੀਨਤਾ ਤੇ ਉਪਰਾਮਤਾ ਦਰਸਾਣ ਲੱਗ ਪਏ ਸਨ। ਵੇਖੋ ਆਪਣੇ ਪੂਜਯ ਪਿਤਾ ਜੀ ਦੀ ਸ਼ਾਨ ਵਿੱਚ ਕਿਆ ਸੁੰਦਰ ਆਰਤਾ ਲਿਖਿਆ ਹੈ। ਉਸਤਤ ਵੀ ਹੈ ਤੇ ਨਿਰੰਕਾਰ ਨਾਲ ਅਭੇਦ ਹੋਣ ਦਾ ਢੰਗ ਵੀ ਅਤੇ ਉਸ ਅਭੇਦਤਾ ਦਾ ਫਲ, ਉਸ ਦੀ ਮਹਾਨਤਾ ਵੀ। ਆਪ ਨੇ ਆਯੂ ਦੇਸ਼ਾਟਨ ਵਿੱਚ ਗੁਜ਼ਾਰੀ ਤੇ ਥਾਂ-ਥਾਂ ਧਰਮਸਾਲਾਂ ਸਥਾਪਨ ਕੀਤੀਆਂ।"[3]

ਬਾਬਾ ਸ੍ਰੀ ਚੰਦ ਜੀ ਪੂਰਨ ਸਾਧ, ਬ੍ਰਹਮ ਗਿਆਨੀ, ਮਹਾਨ ਕਰਾਮਾਤੀ, ਤਪੱਸਵੀ, ਪਰਮਾਰਥੀ, ਯੋਗੇਸ਼ਵਰ ਅਤੇ ਮਹਾਨ ਵਿਦਵਾਨ ਸਨ। ਬਾਬਾ ਜੀ ਨੇ 150 ਵਰ੍ਹੇ ਦੀ ਲੰਮੀ ਉਮਰ ਭੋਗੀ। ਗਿਆਨੀ ਇਸ਼ਰ ਸਿੰਘ 'ਨਾਰਾ' ਆਪ ਦੇ ਅਕਾਲ ਚਲਾਣੇ ਬਾਰੇ ਲਿਖਦੇ ਹਨ, "ਇਥੇ ਚੰਬੇ ਵਿੱਚ ਜਿਸ ਬ੍ਰਾਹਮਣ ਸ਼ਿਸ ਦੇ ਘਰ ਆਪ ਦਾ ਡੇਰਾ ਸੀ - ਕਮਲੀਆ ਜੀ ਦੇ ਚਲੇ ਜਾਣ ਪਿੱਛੋਂ ਆਪ ਜੀ ਪੰਜ ਦਿਨ ਹੋਰ ਇਥੇ ਵਸੇ। ਰਾਜਾ ਚੰਬਾ ਅਤੇ ਨਗਰ ਵਾਸੀਆਂ ਨੂੰ ਦਰਸ਼ਨ ਦੇ ਕੇ ਨਿਹਾਲ ਕਰਦੇ ਰਹੇ। ਅਖ਼ੀਰ ਦੇ ਦਿਨ ਸਵੇਰੇ ਹੀ ਸਾਰਿਆਂ ਨੂੰ ਬੁਲਾ ਕੇ ਆਪਣੇ ਚਲੇ ਜਾਣ ਦਾ ਸੰਕਲਪ ਦੱਸਿਆ ਤੇ ਆਖਿਆ — ਅਖ਼ੀਰ ਦੇ ਦਰਸ਼ਨ ਮੇਲੇ ਹਨ। ਇਉਂ ਆਖਦਿਆਂ ਹੋਇਆ 'ਸਤਿ ਕਰਤਾਰ' ਸੁਣਾਇਆ ਤੇ ਜੰਗਲ ਵੱਲ ਨੂੰ ਚਾਲੇ ਪਾ ਦਿੱਤੇ। ਲੋਕਾਂ ਨੇ ਜਾਣਿਆ ਕਿ ਅੱਗੇ ਕਿਸੇ ਪਹਾੜੀ ਮੁਕਾਮ ਤੇ ਜਾ ਰਹੇ ਹਨ। ਹੁਣ ਉਧਰ ਹੀ ਵਸਣ ਦਾ ਖਿਆਲ

1. ਬਾਬਾ ਸ੍ਰੀ ਚੰਦ ਤੇ ਉਦਾਸੀ ਮਤ, ਪੰਨੇ 51 ਤੇ 106
2. ਉਦਾਸੀ ਸੰਪਰਦਾ ਦਾ ਅਕਾਦਮਿਕ ਪਰਿਪੇਖ, ਪੰਨਾ 55
3. ਪੰਜਾਬੀ ਅਦਬ ਦੀ ਮੁਖ਼ਤਸਰ ਤਾਰੀਖ਼, ਪੰਨੇ 69-70

ਹੈ. ਤਦੇ ਐਸਾ ਕਿਹਾ ਹੈ। ਜਿਸ ਤੇ ਵਿਦਾ ਕਰਨ ਨੂੰ ਸਰੇ ਨਾਲ ਹੋ ਤੁਰੇ । ਬਾਬਾ ਸ੍ਰੀ ਚੰਦ ਜੀ ਥੋੜ੍ਹੀ ਦੂਰ ਜਾ ਕੇ ਇਕ ਪਿੱਪਲ ਹੇਠਾਂ ਚੌਂਕੜੀ ਮਾਰ ਕੇ ਬੈਠ ਗਏ। ਇਥੋਂ ਸਾਰਿਆਂ ਨੂੰ ਅਸੀਸਾਂ ਦਿੰਦੇ ਜ਼ੋਰੋ-ਜ਼ੋਰੀ ਪਿੱਛੇ ਨੂੰ ਮੋੜਿਆ। ਪਰ ਵੈਰਾਗੀ ਮਨ ਲੋਕਾਂ ਨੇ ਜਦ ਪਰਤ ਕੇ ਵੇਖਿਆ ਤਾਂ ਬਾਬਾ ਜੀ ਹੈਗੇ ਨਹੀਂ ਸਨ।"[1] ਉਦੋਂ ਸੰਮਤ 1700 ਬਿਕਰਮੀ ਚੱਲ ਰਿਹਾ ਸੀ। ਡਾ. ਰਤਨ ਸਿੰਘ ਜੱਗੀ ਅਨੁਸਾਰ ਵੀ, "ਕਾਫ਼ੀ ਲੰਬੀ ਉਮਰ ਭੋਗ ਕੇ ਸੰਨ 1643 ਈਸਵੀ (ਸੰਮਤ 1700 ਬਿਕਰਮੀ) ਵਿੱਚ ਚੰਬੇ ਦੇ ਸਥਾਨ ਤੇ ਆਪ ਦਾ ਦੇਹਾਂਤ ਹੋਇਆ।"[2]

ਸ੍ਰੀ ਆਰਤਾ, ਗੁਰੂ ਗਾਇਤ੍ਰੀ, ਮਾਤ੍ਰਾ ਬਾਣੀ 'ਸ੍ਰੀ ਨਾਨਕ ਸਹੰਸਰਨਾਮਾ' ਆਪ ਜੀ ਵਲੋਂ ਲਿਖੇ ਦੱਸੇ ਜਾਂਦੇ ਹਨ।

ੴ ਸਤਿਗੁਰ ਪ੍ਰਸਾਦਿ॥
ਅਥ ਗੁਰੂ ਗਾਇਤ੍ਰੀ ਕਥਨੰ

॥ਪ੍ਰਿਥਮ ਧਿਆਨ॥
ਓਅੰ: ਸੋਹੰ: ਪਰਮਹੰਸ: ਅਖੰਡ ਸਚਦਾਨੰਦ
ਤੁਰੀਆ ਪਦੌ ਨਮ: ਪਰਮਾਤਮੇ ਨਮਸਕਾਰੰ॥
ਓਅੰ ਹਰੀ ਹਰ ਬ੍ਰਹਮਾਏ ਨਮ: ਇਤੀ ਪਰਮ ਹੰਸ ਮੰਤ੍ਰ ਸਮਾਪੰਤੰ॥
"ਅਥ ਅਵਾਵਹਿਨ"
ਓਅੰ ਅਸਯਾ ਸ੍ਰੀ ਮਹਾਂ ਜਪ ਅਸ੍ਤੋਤ੍ਰ ਮਾਲਾ ਮੰਤ੍ਰਸਯਾ॥
ਨਾਰਾਇਣ ਰਿਸੀ॥ ਗਾਇਤ੍ਰੀ ਛੰਦੰ॥
ਸ੍ਰੀ ਗੁਰੂ ਨਾਨਕ ਨਿਰੰਕਾਰ ਦੇਵਤਾ
ਸਰਵੇਸਟ ਪ੍ਰਸਿਧ ਅਰਥੇ ਜਪੇ ਵਿਨਯੋਗਾ॥

ਅਥ ਆਰੰਭ-ਓਅੰ ਸਤਿਨਾਮੁ ਇਤੀ ਵੀਜੰ॥
ਓਅੰ ਕਰਤਾ ਪੁਰਖ ਨਿਰਭਉ ਨਿਰਵੈਰ ਅਕਾਲ ਮੂਰਤਿ॥
ਅਜੂਨੀ ਸੈਭੰ॥ ਇਤੀ ਸ਼ਕਤੀ॥ ਓਅੰ ਗੁਰਪ੍ਰਸਾਦਿ : ਇਤੀ ਕੀਲਕੰ॥

ਅਥ ਕਰਨ ਨਿਆਸਾ-ਓਅੰ ਸਤਿਨਾਮੁ ਅੰਗੁਸਟਕਾ ਭਿਯੌ ਨਮ:
ਓਅੰ ਮਹਾ ਕਰਤਾ ਤਰਜਨੀ ਭਿਯੌ ਨਮ:

---

1. ਬਾਬਾ ਸ੍ਰੀ ਚੰਦ ਜੀ ਸਾਹਿਬ ਅਤੇ ਉਦਾਸੀਨ ਸੰਪ੍ਰਦਾਇ, ਪੰਨਾ 347
2. ਪੰਜਾਬ ਸਾਹਿਤ ਦਾ ਸਰੋਤ-ਮੂਲਕ ਇਤਿਹਾਸ ਭਾਗ ਤੀਜਾ, ਪੰਨਾ 47

ਓਅੰ ਮਹਾਂਪੁਰਖਾ ਮਧਮਾ ਭਿਯੰ ਨਮ:
ਓਅੰ ਨਿਰਭਉ ਅਨਾਮਕਾ ਭਿਯੰ ਨਮ:
ਓਅੰ ਨਿਰਵੈਰ ਕਨਿਸਟਕਾ ਭਿਯੰ ਨਮ:
ਓਅੰ ਅਕਾਲ ਮੂਰਤੀ ਕੁਰਪੰ ਪਾਦਾਦੀ ਮਸਤਕਾ ਵੰਧੀ ਭਿਅੰ ਨਮ:
ਇਤੀ ਕਰਨ ਨਿਆਸਾ॥

ਅਥ ਹਿਰਦੇ ਨਿਆਸਾ- ਓਅੰ ਸਤਿਨਾਮ ਹਿਰਦਿਯਾਏ ਨਮ:॥
ਉਅੰ ਮਹਾਂ ਪੁਰਖਾ ਸਿਖਾਯੈਵ ਖਟ॥
ਉਅੰ ਨਿਰਭਊ ਕਵਿਚਾ ਹਯੋ॥
ਉਅੰ ਨਿਰਵੈਰ ਨੇਤ੍ਰਾਤਿਉ॥
ਉਅੰ ਅਕਾਲ ਮੂਰਤੀ ਕੁਰਪੰ ਪਾਦਾਦੀ ਮਸਤਕਾ ਵੰਧੀ ਭਿਯੰ ਨਮ:॥
ਉਅੰ ਅਜੂਨੀ ਮਣੀ ਬੰਧ ਮਸਤਕਾ ਚਰਣਾ ਵੰਧੀ ਨਮ:॥
ਓਅੰ ਸੈਭੰ ਇਸਤਰਾਏ ਫਟ॥ ਇਤੀ ਹਿਰਦੇ ਨਿਆਸਾ॥

ਅਥ ਪਾਦ ਨਿਆਸਾ ਕਵਚੀ-
ਉਅੰ ਸਤਿ ਪਾਦਊ : ਉਅੰ ਨਾਮ ਜੰਘੇ:॥
ਉਅੰ ਕਰਤਾ ਕਟੀ: ਉਅੰ ਪੁਰਖ ਨਾਭਊ:॥
ਉਅੰ ਨਿਰਭਊ ਹਿਰਦੇ: ਉਅੰ ਨਿਰਵੈਰ ਕੰਠੇ॥
ਉਅੰ ਅਕਾਲ ਨਾਸਕਾ ਅਗ੍ਰੇ : ਉਅੰ ਮੂਰਤੀ ਨੇਤ੍ਰੇਤ੍ਰਿਉ॥
ਉਅੰ ਅਜੂਨੀ ਲਿਲਾਟੇ : ਓਅੰ ਸੈਭੰ ਸ੍ਰਿ ਸ੍ਰਿ:॥ ਇਤੀ ਕਵਚ:॥

ਅਥ ਧਿਆਨਾ- ਉਅੰ ਸਤਿਯੰ ਸਤਿਯੰ ਮਹਾਂ ਸਤਿਯੰ
ਮਧ ਸਤਿਯੰ ਸੂਰਵੇਸਰਾ ਯਗ ਆਦੰ॥
ਯਗ ਪੁਰਸੰਚਰਵਤਮਾਨਛ ਸਤਤਾ:॥
ਸ੍ਰੀ ਗੁਰੂ ਨਾਨਕੰ ਨਿਰੰਕਾਰੰ ਨਾਰਾਇਣੰ ਨਿਰਗੁਣੰ
ਸਰਵਗਯੰ ਸੂਖਮੰ ਸੈਕੰ ਦੇਵਤੰ ਨਮਸਤਤੇ॥ ਇਤੀ ਧਿਆਨੰ॥

ਅਥ ਸੰਕਲਪ: ਉਅੰ ਉਅੰ ਉਅੰ ਉਅੰ ਆਕਾਰਣੰ ਸਕਲੰ
ਸੁਖ ਸੰਪਦਾ ਨਮਾਹਾ : ਇਤੀ ਸੰਕਲਪਾ॥

ਅਥ ਮੰਤ੍ਰਾ- ਉਅੰ ਆਦਿ ਸਚੁ ਜੁਗਾਦਿ ਸਚੁ ਹੈ ਭਿ ਸਚੁ
ਨਾਨਕ ਹੋਸੀ ਭੀ ਸਚੁ ਨਮ: ਇਤੀ ਮੰਤ੍ਰਾ॥

# ਮਾਤ੍ਰਾ ਬਾਣੀ

ਸ੍ਰੀ ਗੁਰੂ ਸ੍ਰੀ ਚੰਦ੍ਰਾ ਏ ਨਮਹ:॥
ਭਗਵਾਨ ਸ੍ਰੀ ਚੰਦ੍ਰ ਜੀ ਮਹਾਰਾਜ ਦਾ॥

ਸ੍ਰੀ ਮਾਤ੍ਰਾ ਸਾਹਿਬ ਜੀ
ਕਹੁ ਰੇ ਬਾਲੇ ਕਿਨ ਮੂੰਡਿਆ, ਕਿਨ ਮੁੰਡਾਇਆ॥
ਕਿਸ ਕਾ ਭੇਜਿਆ ਨਗਰੀ ਆਇਆ॥
ਸਤਿਗੁਰ ਮੂੰਡਿਆ, ਲੇਖ ਮੁੰਡਾਇਆ॥
ਗੁਰ ਕਾ ਭੇਜਿਆ, ਨਗਰੀ ਆਇਆ॥
ਚੇਤੋ ਨਗਰੀ, ਤਾਰੋ ਗਾਮ॥
ਅਲੱਖ ਪੁਰਖ ਦਾ ਸਿਮਰੋ ਨਾਮ॥
ਗੁਰ ਅਵਿਨਾਸ਼ੀ ਖੇਲ ਰਚਾਇਆ॥
ਆਗਮ ਨਿਗਮ ਕਾ ਪੰਥ ਬਤਾਇਆ॥੧॥

ਗਿਆਨ ਕੀ ਗੋਦੜੀ ਖਿਮਾ ਕੀ ਟੋਪੀ॥
ਜਤ ਕਾ ਆੜਬੰਦ ਸ਼ੀਲ ਲੰਗੋਟੀ॥੨॥

ਅਕਾਲ ਖਿੰਥਾ ਨਿਰਾਸ ਝੋਲੀ॥
ਜੁਗਤ ਕਾ ਟੋਪ ਗੁਰਮੁਖੀ ਬੋਲੀ॥੩॥

ਧਰਮ ਕਾ ਚੋਲਾ ਸੱਤ ਕੀ ਸੇਲੀ॥
ਮਰਜਾਦ ਮੇਖਲੀ ਲੈ ਗਲੇ ਮੇਲੀ॥੪॥

ਧਿਆਨ ਕਾ ਬਟੂਆ ਨਿਰਤ ਕਾ ਸੂਈ ਦਾਨ॥
ਬ੍ਰਹਮ ਅੰਚਲਾ ਲੇ ਪਹਿਰੇ ਸੁਜਾਨ॥੫॥

ਬਹੁ ਰੰਗੀ ਮੋਰ ਛੜ ਨਿਰਲੇਪ ਦ੍ਰਿਸਟੀ॥
ਨਿਰਭਉ ਜੰਗ ਡੋਰਾ ਨ ਕੋ ਦੁਸਟੀ॥੬॥

ਜਾਪ ਜੰਗੋਟਾ ਸਿਫਤ ਉਡਾਨੀ॥
ਸਿੰਙੀ ਸ਼ਬਦ ਅਨਾਹਦ ਗੁਰਬਾਣੀ॥੭॥

ਸ਼ਰਮ ਕੀ ਮੁੰਦਰਾ, ਸ਼ਿਵ ਵਿਭੂਤਾ॥
ਹਰਿ ਭਗਤ ਮ੍ਰਿਗਾਨੀ ਲੈ ਪਹਿਰੇ ਗੁਰ ਪੂਤਾ॥੮॥

ਸੰਤੋਖ ਸੂਤ ਵਿਵੇਕ ਧਾਗੇ॥
ਅਨੇਕ ਟੱਲੀ ਤਾਹਿ ਲਾਗੇ॥੯॥

ਸੁਰਤ ਕੀ ਸੂਈ ਲੇ ਸਤਿਗੁਰ ਸੀਵੇ॥
ਜੇ ਰਾਖੇ ਸੋ ਨਿਰਭਉ ਥੀਵੇ॥੧੦॥

ਸ਼ਾਹ, ਸੁਪੈਦ, ਜ਼ਰਦ ਸੁਰਖਾਈ॥
ਜੇ ਲੈ ਪਹਿਰੇ ਸੋ ਗੁਰ ਭਾਈ॥੧੧॥

ਤ੍ਰੈਗੁਣ ਚਕਮਕ ਅਗਨ ਮਥ ਪਾਈ॥
ਦੁੱਖ ਸੁੱਖ ਧੂਣੀ ਦੇਹ ਜਲਾਈ॥੧੨॥

ਸੰਜਮ ਕ੍ਰਿਪਾਲੀ ਸੋਭਾ ਧਾਰੀ॥
ਚਰਨ ਕੰਵਲ ਮਹਿ ਸੁਰਤ ਹਮਾਰੀ॥੧੩॥

ਭਾਉ ਭੋਜਨ ਅੰਮ੍ਰਿਤ ਕਰ ਪਾਇਆ॥
ਭਲਾ ਬੁਰਾ ਨਹੀਂ ਮੰਨ ਵਸਾਇਆ॥੧੪॥

ਪਾਤਰ ਵਿਚਾਰ ਫਰੂਆ ਬਹੁ ਗੁਣਾ॥
ਕਰਮੰਡਲ ਤੂੰਬਾ ਕਿਸ਼ਤੀ ਘਣਾ॥੧੫॥

ਅੰਮ੍ਰਿਤ ਪਿਆਲਾ ਉਦਕ ਮਣ ਦਇਆ॥
ਜੋ ਪੀਵੈ ਸੋ ਸੀਤਲ ਭਇਆ॥੧੬॥

ਇੜਾ ਮੇਂ ਆਵੈ ਪਿੰਗਲਾ ਮੈਂ ਧਾਵੈ॥
ਸੁਖਮਨਾ ਕੇ ਘਰ ਸਹਿਜ ਸਮਾਵੈ॥੧੭॥

ਨਿਰਾਸ ਮੱਠ ਨਿਰੰਤਰ ਧਿਆਨ॥
ਨਿਰਭਉ ਨਗਰੀ ਗੁਰ ਦੀਪਕ ਗਿਆਨ॥੧੮॥

ਅਸਥਿਰ ਰਿੱਧ ਅਮਰਪਦ ਚੰਡਾ॥
ਧੀਰ ਫਹੁੜੀ ਤਪ ਕਰ ਖੰਡਾ॥੧੯।

ਵਸ ਕਰ ਆਸਾ ਸਮ ਦ੍ਰਿਸ਼ਟ ਚੌਗਾਨ।।
ਹਰਖ ਸੋਗ ਮਨਿ ਮਹਿ ਨਹੀਂ ਆਨ॥੨੦॥

ਸਹਿਜ ਵੈਰਾਗੀ ਕਰੈਂ ਵੈਰਾਗ॥
ਮਾਯਾ ਮੋਹਣੀ ਸਗਲ ਤਿਆਗ॥੨੧।

ਨਾਮ ਕੀ ਪਾਖਰ ਪਵਨ ਕਾ ਘੋੜਾ॥
ਨਿਹ ਕਰਮ ਜੀਨ ਤਤ ਕਾ ਜੋੜਾ॥੨੨॥

ਨਿਰਗੁਣ ਢਾਲ ਗੁਰ ਸ਼ਬਦ ਕਮਾਨ॥
ਅਕਲ ਸੰਜੋਯ ਪ੍ਰੀਤ ਕੇ ਬਾਨ॥੨੩॥

ਅਕਲ ਕੀ ਬਰਛੀ ਗੁਣਾਂ ਕੀ ਕਟਾਰੀ॥
ਮਨ ਕੋ ਮਾਰ ਕਰੋ ਅਸਵਾਰੀ॥੨੪॥

ਬਿਖਮ ਗੜ ਤੋੜ ਨਿਰਭਉ ਘਰ ਆਵੈ॥
ਨੌਬਤ ਸੰਖ ਨਗਾਰਾ ਵਾਵੈ॥੨੫॥

ਗੁਰ ਅਬਿਨਾਸੀ ਸੂਖਮ ਵੇਦ॥
ਨਿਰਬਾਣ ਵਿਦਿਯਾ ਅਪਾਰ ਭੇਦ॥੨੬॥

ਅਖੰਡ ਜਨੇਊ ਨਿਰਮਲ ਧੋਤੀ॥
ਸੋਹੰ ਜਾਪ ਸਚ ਮਾਲ ਪਰੋਤੀ॥੨੭॥

ਸਿਖਿਆ ਗੁਰ ਮੰਤਰ ਗਾਇਤ੍ਰੀ ਹਰਿਨਾਮ॥
ਨਿਹਚਲ ਆਸਨ ਕਰ ਬਿਸਰਾਮ॥੨੮॥

ਤਿਲਕ ਸੰਪੂਰਣ ਤਰਪਣ ਜਸ॥
ਪੂਜਾ ਪ੍ਰੇਮ ਭੋਗ ਮਹਾ ਰਸ॥੨੯॥

ਨਿਰਵੈਰ ਸੰਧਿਆ ਦਰਸ਼ਨ ਛਾਪਾ॥
ਵਾਦ ਵਿਵਾਦ ਮਿਟਾਵੇ ਆਪਾ॥੩੦॥

ਪੀਤ ਪੀਤਾਂਬਰ ਮਨ ਮ੍ਰਿਗਸ਼ਾਲਾ॥
ਚੀਤ ਚੀਤਾਂਬਰ ਰੁਣ ਝੁਣ ਮਾਲਾ॥੩੧॥

ਬੁਧ ਬਾਘੰਬਰ ਕੁਲਾ ਪੋਸਤੀਨ॥
ਖੋਸ ਖੜਾਵਾਂ ਏਹ ਮਤਿ ਲੀਨ॥੩੨॥

ਤੋੜਾ ਚੂੜਾ ਔਰ ਜੰਜੀਰ॥
ਲੈ ਪਹਿਰੇ ਨਾਨਕ ਸ਼ਾਹ ਫਕੀਰ॥੩੩॥

ਜਟਾ ਜੂਟ ਮੁਕਟ ਸਿਰ ਹੋਇ॥
ਮੁਕਤਾ ਫਿਰੇ ਬੰਧਨ ਨਹੀਂ ਕੋਇ॥੩੪।

ਨਾਨਕ ਪੂਤਾ ਸ੍ਰੀ ਚੰਦ ਬੋਲੇ॥
ਜੁਗਤ ਪਛਾਣੇ ਸੋ ਤਤਿ ਵਿਰੋਲੇ॥ ੩੫॥

ਐਸੀ ਮਾਤ੍ਰਾ ਲੈ ਪਹਿਰੇ ਕੋਇ॥
ਆਵਾਗਵਨ ਮਿਟਾਵੇ ਸੋਇ॥ ੩੬॥

# ਗੁਰੂ ਨਾਨਕ ਸਹੰਸਰ ਨਾਮਾਂ

ਮੂਲ-ਓਅੰ ਸਤਿਦੇਵਾ, ਸਤਿਰੂਪਾ, ਨਿਗਮ ਬੰਸ ਕਰਾ ਸੁਚੀ॥
ਸਤ ਕਰਤਾ, ਸਤ ਨਾਮਾ, ਸਤਚਾਰੀ, ਸਤੋਧਰਾ॥ ੧॥

-ਕਰਤਾਰੀ, ਕ੍ਰਿਤਨਾਮਾ, ਕਾਲਾਹਾਰੀ, ਕਲਿਹ ਜਿੱਤਾ॥
ਬਿਧ ਰੂਪਾ, ਬੰਧੁ ਮੋਚਾ, ਲੀਲਾ ਰੂਪ ਧਿਯਾਇਕਾ॥ ੨॥

-ਕਾਮ ਰਾਰੀ ਮਨੋਹਰਤਾ, ਪਥ ਗਾਮੀ, ਧਰੋਧਰਾ॥
ਬਿਰਧ ਰੂਪਾ, ਖੰਚਾਰੀ, ਦੇਵ, ਜਿਤਾਸੁਰਾ ਜਿਤੀ॥ ੩॥

-ਪਰਮਿਤਾ ਪਰੋਲੋਕਾ ਦੇਵ ਨਾਨਕ ਮਲਾ ਹਰੀ॥
ਬ੍ਰਹਮਚਾਰੀ, ਬਿਸ੍ਵ ਨਾਥਾ, ਬਿਸ ਕਰਤਾ, ਧਰਾ ਬਿੰਸੀ॥ ੪॥

-ਰਾਮ ਰੂਪਾ, ਬਨੋਚਾਰੀ, ਦੇਵ ਪੂਜਨਰੋਤਮਾ॥
ਸੂਨ ਅਲੂ, ਜਨਮ ਧਾਰੀ, ਸਿਖ ਸਾਧ ਉਧਾਰਕਾ॥ ੫॥

-ਸਾਧ ਨੇਮੀ, ਨੇਮਹਾਰੀ, ਬੇਦ ਬੰਸ ਪਰਵਰਧਨਾ॥
ਮਨੁਜਾ, ਮਨੁਜ ਬੇਖੇ, ਨਿਰੰਕਾਰੀ, ਪਰਮੇਸ੍ਵਰਾ॥ ੬॥

-ਪਰੋ ਦੇਵਾ, ਪੰਥ ਕਰਤਾ, ਬਹੁ ਰੂਪ, ਖਿਰੂਪਕਾ॥
ਨਾਮ ਜਾਪੀ, ਨਾਮ ਥਾਪੀ, ਨਾਮ ਨਾਵ, ਕਰੋਧਰਾ॥ ੭॥

-ਸਮਤਾ, ਸੰਮਲਾ, ਸ੍ਵਾਮੀ, ਮਨੋ ਵਾਂਛਤ ਦਾਯਕਾ॥
ਵਾਮ ਨਾਸੀ, ਮਨੋਨਾਸੀ, ਤਤ ਗਿਆਨ ਪ੍ਰਬੋਧਨਾ॥ ੮॥

-ਜੋਗ ਜੀਵਾ, ਜੋਗ ਵੀਜਾਂ, ਜਗ ਹਾਰੀ, ਜੋਗ ਨਾਯਕਾ॥
ਜੋਗ ਪਿਤਾ, ਜੋਗ ਜਿਤਾ, ਜਗ ਨਾਥੋ, ਤ੍ਰੈ ਕਾਰ ਹਾ॥ ੯॥

-ਜੋਗ ਰੂਪਾ, ਜੋਗ ਜੁਗਤਾ, ਜੋਗੀਂਗਾ, ਧਯਾਨ ਧਾਰਨਾ॥
ਜੋਗ ਪਦ, ਧਰਾ ਜੁਗਤੀ, ਜੋਗ ਕਾਰੰ ਮਨੋਗਤੀ॥੧੦॥

-ਤਪੋ ਨਿਸਾਂ, ਤਪੋ ਜੁਗਤਾ, ਤਾਪਸੀਰ, ਤਪੋ ਪ੍ਰਿਯਾ॥
ਤਪੋ ਧਨਾ, ਤਪੋ ਮਨਾ, ਤਪਸਾ ਤਾਪ ਜੀਤਨਾ॥੧੧॥

-ਕਰਤਾ ਕਾਰਨੋ ਸਾਰਾ ਪੁਰਕਰਤਾਰ ਸੁਖੇਲਕਾ॥
ਧਾਮੀ ਧਾਮ ਸਜਾ ਧਾਰੀ, ਸਾਂਤ ਰੂਪਾਵਨੀ ਧਰਾ॥੧੨॥

-ਵੈਕੁੰਠਾ ਕੁੰਠ ਗਾਮੀ ਚਪੰ ਚਕਾਪੰਚ ਸੇਵਕਾ॥
ਪੰਚ ਮਾਨਾ ਪੰਚ ਜਾਨਾ ਪੰਚਹਾ ਪੰਚਮ ਪ੍ਰਿਯਾ॥੧੩॥

-ਚਤ੍ਰਬੂਹੀ ਚੱਤ੍ਰਰੂਪਾ ਚਾਰ ਨੈਨ ਸੁਸੁੰਦ੍ਰਾ॥
ਚਾਰ ਬਾਹੂ ਚਾਰ ਪਾਦਾ ਚਾਰ ਚੀਰ ਬਡੋ ਜਸੀ॥੧੪॥

-ਕੰਜ ਬਦਨਾ ਚਾਰ ਹਾਸੀ ਸੇਤ ਭਾਸਿ ਸੇਤੰਬਰਾ॥
ਸ੍ਵੇਤ ਮੱਸੂ ਸ੍ਵੇਤ ਨਾਮਾ ਸ੍ਵੇਤ ਜਾਪੀ ਬਨਾਯਨਾ॥੧੫॥

-ਰਘੁਬੰਸੀ ਜਸੋ ਅਸੀ ਰਾਘਵਾਨੋ ਰਘੁਨੰਦਨਾ॥
ਰਘੂਤਮਾ ਕੁਲ ਦੀਪਾਢੀਪੋ ਦੀਪਤ ਪਾਵਕਾ॥੧੬॥

-ਭੂਪਾਲੋ ਭੂਪ ਰੂਪਾ ਕਰਮੋ ਕਰਮ ਨਾਸਨਾ॥
ਭੂਤ ਭਥਿ ਭਵਿਖਯਾਚ ਸੁਤ੍ਰੈਕਾਲ ਵਿਯਾਪਕਾ॥੧੭॥

-ਕਾਲ: ਕਾਲ ਕਲਾ ਰੂਪਾ ਕਾਲ ਚੱਕ੍ਰ ਵਿਡਾਰਨਾ॥
ਕਾਲ ਰਹਤ: ਕਾਲ ਹਰਤਾ ਕਾਲ ਨਾਸੀ ਕਰ, ਮਹਾਂ॥੧੮॥

-ਪਰਮਾ ਨੰਦਾ, ਨੰਦ ਰੂਪਾ, ਪਵਿਤ੍ਰੰ, ਸ੍ਰਬ ਉਤਮੰ॥
ਸਰਬ ਜਾਪੀ, ਸਰਬ ਤਾਪੀ, ਸਾਰ ਮੂਰਤਿ, ਸਤੋ ਧ੍ਰਤਾ॥੧੯॥

-ਪਰਧਾਨੰ ਪਰਸ ਰੂਪੰ, ਨਿਧਾਨੰ ਗੁਣ ਪੂਰਕੰ॥
ਸਾਧਕਾ ਸਾਧਨਾ ਮੂਰਤੀ ਸਾਧ ਬੇਖ ਮਨੋਹਰਾ॥੨੦॥

-ਸ੍ਰੀ ਚੰਦਾ, ਲਖਮੀ ਦਾਸਾ, ਦਾਸ ਕਰਿ ਦਸ ਨਾਸਕਾ॥
ਧਰਮ ਚੰਦਾ ਧਰਮ ਕੇਤਾ, ਸਤਿਵਾਦੀ ਸਨਾਤਨਾ॥੨੧॥

-ਰਵਿ ਰੂਪਾ ਰਵਿ ਤੇਜਾ ਰਵਿ ਕ੍ਰਿਤਾ ਰਵਿ ਪ੍ਰੇਰਕਾ॥
ਤੱਗੋ ਅੱਗ ਹਰਾ ਭਾਰੀ, ਤਮ ਨਾਸੀ ਕਰਨਾਲਯਾ॥ ੨੨॥

-ਪ੍ਰਜਾ ਕਰਤਾ, ਪ੍ਰਜਾ ਪਾਲਾ, ਪ੍ਰਜਾ ਰੂਪੀ, ਪ੍ਰਜਾ ਪਤੀ॥
ਸ੍ਰੇਸਟਾ ਸ੍ਰੇਸਟ ਮਾਨਾ ਚ ਸ੍ਰੇਸਟ ਰੂਪ ਸ੍ਰਿਸੇਟ ਕਰਾ॥ ੨੩॥

-ਜਤ ਧਾਰੀ ਸੁਭਾਖਯਾ ਚ ਸੁਭ ਵਾਕ, ਲਖਣਾ॥
ਸੁਭ ਦ੍ਰਿਸਟੀ ਸਿਵ ਰੂਪਾ ਸੁਭ ਨੈਨ ਸੁਭੋਪਮਾ॥ ੨੪॥

-ਗਿਆਨੀ ਗਿਆਨ ਮਈ ਕਾਇਆ ਗਿਆਂਨ ਸੂਰ ਪੁਰਾਤਨਾ॥
ਭਵ ਕਰਤਾ ਭਵ ਨਾਸਾ, ਭਵ ਵਿਆਪੀ ਭਵੇਸ੍ਵਰਾ॥ ੨੫॥

-ਨਿਗਮ ਵੇਤਾ ਨਿਗਮ ਕ੍ਰਾਤਾ ਨਿਗਮ ਰੂਪ ਨਿਗਮੋਧਰਾ॥
ਪ੍ਰਾਣ ਏਸਾ ਪ੍ਰਾਣ ਮੂਰਤੀ, ਪ੍ਰਾਣ ਕ੍ਰਿਤ ਪ੍ਰਾਣ ਬਲੱਭਾ॥ ੨੬॥

-ਭੱਦ੍ਰ ਰੂਪੋ ਹਰਿਵਾਸੋ, ਅੱਪ੍ਰਮੇਯ ਸੁਲੋਚਨਾਂ॥
ਲੋਚਾ ਪ੍ਰੋਤ ਗਯਾਤਾ ਆਤਮਾ ਹਰਿ ਪਾਲਕਾ॥ ੨੭॥

-ਰਿਖੀ ਕੇਸੋ, ਵਿਸ੍ਰੁੱ ਕਰਮਾ ਯੱਗ ਕ੍ਰਿਤਯਾਂ ਗਾਤਕਾ॥
ਏਕ ਰੂਪਾ, ਨੇਕਧਾਰੀ, ਅਮ੍ਰਿਤੀਚ ਦੂਤੋਂ ਧਰਾ॥ ੨੮॥

-ਮਹਾਂ ਵੀਰਯੋ, ਮਹਾਂ ਬੁਧੀ ਮਹੇਸੋਜਨ ਵਤਸਲਾ॥
ਮਹਾਂ ਕ੍ਰਮਾ, ਮਹਾਂ ਤੇਜੋ, ਮਹੇਵੇ ਦ੍ਰਿਗ ਪਾਲਕਾ॥ ੨੯॥

-ਗੋਵਿੰਦੋ ਸੁਰਾਨੰਦੋ ਪ੍ਰਮ ਹੰਸੋ, ਪਦਮਾਣਸਾ॥
ਅਚੁੱਤਾ ਕ੍ਰੋਧ ਹਾਰੀਚ, ਵਾਸਦੇਵੋ ਵਿਸ ਰੁਚਤਾ॥ ੩੦॥

-ਸਤ ਸੰਗੀ ਐਧੂਤਾਚ ਸਿਧ ਰੂਪ ਸਿਧਾ ਜਿਤੀ॥
ਬਾਬਾ, ਪੁਰਖੁ ਰੂਪਾਚ, ਅਨੰਤੰ ਰੂਪ ਵਿਸਤਰਾ॥ ੩੧॥

-ਪ੍ਰਮਸ੍ਵਰੰ ਪਰਾਬ੍ਰਮ ਜਗਤ ਸ੍ਵਾਮੀ ਜਗ ਪਿਤਾ॥
ਰਿਖ ਰੂਪੋ ਰਿਖ ਕ੍ਰਿਤੀ ਸੋਮੋਨੀ ਭੂਤ ਕਾਰਨਾ॥ ੩੨॥

-ਆਦ ਦੇਵੋ ਪ੍ਰਮਾਤਮਾ, ਅਚਲਾ, ਵਰ ਦਾਮਕਾ॥
ਸੰਭੂ, ਸੰਕਰਾ ਰੂਪਾ, ਨਿਰ ਭੋ ਨਿਰਵੈਰਕਾ॥ ੩੩॥

-ਲੋਕ ਨਾਥੰ ਮਹਦ ਭੂਤ, ਭੀਮ ਕ੍ਰਮ ਸੁਭ ਪ੍ਰਦਾ॥
ਆਧਰਾ ਧਾਰਨੋ ਭੂਤ ਪ੍ਰਮਾਣੰ ਸੁਬਿਸ ਬਿੰਤਾ॥ ੩੪॥

-ਅਸੋਕਾ ਰੋਗ ਹਾਰੀਚ ਭੂਚ ਸਾਛੀ ਮਹੀਧਰਾ॥
ਮਹਾਂ ਭਾਗੋ, ਮਹਾਂ ਯੋਗੋ ਖਟ ਜਿਤ ਖਟੋ ਮਹਾ॥ ੩੫॥

-ਛਿਤ ਪਤੀ ਪ੍ਰਭਾ ਰੂਪਾ, ਗੋਸਾਈ ਨਾਰਾਇਣਾ॥
ਸਤਿਗੁਰਾ, ਏਕੰਕਾਰੀ, ਕੂਟਸਥਾ, ਸਿਧੀ ਕਰਾ॥ ੩੬॥

-ਅਬਨਾਸ਼ੀ ਤੇਜ ਪੁੰਜੋ ਕ੍ਰਿਪਾਲਾ ਸਸਆਨਨਾ॥
ਗੁਣਾਕੋਰ ਸਿੱਧ ਰੂਪਾ ਵੇਦਮਯ ਸਬਦਾ ਕਰਾ॥ ੩੭॥

—ਚਿੱਦ ਰੂਪੀ, ਚਿਦਾ ਨੰਦਾ, ਮਾਧਵੋ, ਜਨ ਬਲੱਭਾ॥
ਜਨਕੋ, ਛੱਤ੍ਰ ਧਾਰੀ, ਚ ਸ੍ਰੀ ਪਤਿ ਸ੍ਰੀ ਸੋਭਨਾ॥ ੩੮॥

-ਮੰਗਲਾ ਮੰਗਲੋ ਰੂਪਾ ਪਾਵਨਾ ਪਵਨ ਜੀਤਕਾ॥
ਸੋਮੋ, ਪਵਨ ਹਾਰੀ, ਭਗਵਾਨੋ, ਜੁਗਾਦਿਆ॥ ੩੯॥

-ਅਜਾਚੀ, ਜਾਚਨਾ ਦਾਤਾ ਅਦੈਤ, ਦ੍ਵੈਤ ਹਾਰਕਾ॥
ਦੁਰਲਭਾ ਦੁਰਗਮੋ ਨਿਤਯੰ, ਨੇਤਰੂਪ, ਪ੍ਰਪੂਰਕਾ॥ ੪੦।

-ਕੁਮਾਰੋ ਕਾਮਨਾਚ ਗੌਰਦੇਹ ਗੁਰੋਤਮਾ॥
ਪੰਥ ਨਾਤੋ ਜਾਪਕਾਰੀ ਜਗ ਮਿੱਤ੍ਰ ਪਰਾਪ੍ਰਭੂ॥ ੪੧॥

-ਤੀਰਥੋ ਤੀਰਥਾ ਸੇਵੀ, ਤਪਾ ਬਾਲਾ, ਸਖਾ ਸੁਭਾ॥
ਲਾਲੋ ਮਿਤ੍ਰਾ, ਦੀਨ ਵੰਧੂ, ਦਿਬੋ ਦੇਵ ਲੂਤ ਪੂਜਕਾ॥ ੪੨॥

-ਦੁਰਾਧ੍ਰ ਸੋ, ਦੁਰਾਰਾਧੋ ਦੂਰਮਦੋ, ਕੋਡਾ ਕ੍ਰਿਤੀ॥
ਕ੍ਰਿਪ ਪੂਜੋ ਗਣੇਸਾਚ ਗਣ ਕ੍ਰਿਤ ਗਣ ਨਾਸਨਾ॥ ੪੩॥

-ਧ੍ਰਮਿੰ ਸੀ, ਧਰਮਾ ਧਾਰੀ, ਧਾਤਾ ਧਰਮ ਨਾਯਕਾ॥
ਨਰੇਸੋ ਨਗਰਾ ਚਾਰੀ, ਨਵੋ ਦ੍ਰੋਨਵ, ਵਸਾ ਕ੍ਰਿਤੀ॥ ੪੪॥

-ਗੋਪਤਾ ਗੋਪਤੇ ਨਾਮੀ ਮਰਦਾਨੋ ਪ੍ਰਤਪਾਲਕਾ॥
ਅਨੀਹਾ ਸਈਹਾ ਖਿਆਮਾ ਕਾਵਰੂ ਬਿੱਜਾਗਨਾ॥ ੪੫॥

-ਅਨਮੂਤਾ, ਜਗੀਨਾਥੋ "ਸੇਲੀਧਰ" ਸੂਰ ਸਤਮਾ॥
ਪਤੰਗਾ, ਪਤੰਗ ਵੰਸਾ, ਸ੍ਰਬੇਸ੍ਰਰ ਨਿਰੰਜਨਾ॥ ੪੬॥

-ਤੁਰੀਆ ਰੂਪਾ, ਤੁਰੀ ਤੀਤਾ, ਅਜਿਤੋ, ਨਿਰੰਗਨਾ॥
ਗਵੇਸੋ ਗੁਰੂਯੋ ਵਿੱਸਨੋ ਰਾਵੀ ਤੀਰ ਬਿਰਾਜਕਾ॥ ੪੭॥

-ਡੰਡੋ ਕੋ, ਡੰਡਗਾਮੀ ਚਪਰ ਤਾਪੋ ਵਲਾਹਕਾ॥
ਚੰਮੂੰ ਨਾਥੋ, ਚੰਮੂ ਪਾਲਾ, ਚਤੁਰ ਬੇਦ ਚਤੁਰਾਨਨਾ॥ ੪੮॥

-ਤਾਪਸੀਚ, ਤਪੋ ਤੇਜਾ, ਸਮਾਸੇਨ ਤਪ ਨਿਸਟਕਾ॥
ਦਯਾ ਮਯੋ, ਦਯਾ ਦਾਨੋ, ਨਿੰਦ੍ਰਾ ਹਾਰੀ, ਮਹਾਸਨਾ॥ ੪੯।

-ਭੂਧਰੋ ਭੂਹਰੋ, ਭੂਮੀਸ, ਚਰਾ ਚਰ ਪੂਜਕਾ॥
ਮਹਾ ਮਾਯੋ, ਮਹਾ ਕਾਯੋ, ਮਹਾ ਤੇਜੋ, ਮਹਾਂ ਬਲਾ॥ ੫੦॥

-ਯੋਗੋ ਸੋ ਯੋਗ ਰੂਪਾ ਚ ਸੱਤ ਕ੍ਰਿਤ ਸਤ ਵਾਸਨਾ॥
ਦਿੱਬ ਦੇਹਿ ਨਰੋਵਾ ਚ ਪਦਮਾਖੋ ਪਰਾਤ ਪਰਾ॥ ੫੧॥

-ਪੂਰਣੋ ਪੂਰਾ ਵਾਚਾ ਭਵਨੰਦੋ ਭਵੀਸਰਾ॥
ਭੂੰਵ ਤਾਰੋ, ਭਾਰ ਨਾਸੀ, ਭੂੰ ਨਾਥੋ ਪ੍ਰਜਾਗਰਾ॥ ੫੨॥

-ਸਿੱਖੋ ਸੋ ਗੁਰੂ ਰੂਪੋ, ਲੀਲਮਯ ਵਿਦਿਯਾ ਦਿਆ॥
ਕੇਸਵੋ ਪੂਰਣ ਤੇਜਾ ਮਦਨਾਰੀ ਜਗਤਾ ਕਰਾ॥ ੫੩॥

-ਸੁਭਾਗੋ, ਵਿਸ੍ਰਧਾਰੋ, ਜਲ ਸਾਂਈ, ਜਨਾਰਦਨਾ॥
ਵਿਕ੍ਰਤਾ, ਵਿਕ੍ਰਤ ਰੂਪੋ, ਦੂਸਨ ਦੰਮਨ ਤ੍ਰਿਕਾਲਗੀ॥ ੫੪॥

-ਕੀਰਤਾ,ਕੀਰਤੋ ਦਾਤਾ, ਪੁਰਾਣੰ, ਕੀਰਤਿ ਭਾਜਨਾ॥
ਸ੍ਵੇਤ ਵਾਸੋ, ਪਾਣ ਮਾਲਾ, ਅਖਲੰ ਸੁਧ ਰੂਪਣੰ॥ ੫੫॥

-ਮੁਕਤੋ ਨਰਾਧਿਖੰ ਗਯਾਨ ਘਨ ਜਨ ਰਖਕਾ॥
ਸਾਧੇਸੋ, ਸਾਧ ਰੂਪੋ, ਸਾਧਨਾ, ਸਾਧ ਅਰਿਚਤਾ॥ ੫੬।

-ਗਤਿ ਕਟੋ, ਬਿਗਤ ਨਾਸੀ, ਗਯਾਤ੍ਰਾ, ਸਜਨੰ ਗਤੀ॥
ਆਸ੍ਰਮਾਸ੍ਰਮਾ ਕਰਤਾ, ਸ੍ਰਮ ਨਾਸਾ ਸ੍ਰਮ ਰਖਕਾ॥ ੫੭॥

-ਭਾਵ ਰੂਪੋ ਭਾਵ ਹਾਰੀ, ਭਾਸਕੋ ਭਵ ਪ੍ਰੇਰਕਾ॥
ਬੈਰਾਣੋ, ਬ੍ਰਿਧ ਮਾਨਾ ਚ ਬ੍ਰਿੱਧ ਪੂਜੋ, ਬ੍ਰਿਧ ਕਰਾ॥ ੫੮॥

-ਧ੍ਰੂਵ ਤੇਜਾ, ਧ੍ਰੁਵੋ ਨਾਮਾ, ਧ੍ਰੂਵਾਚਾਰੀ ਧ੍ਰੁਵ ਪੂਜਕਾ॥
ਉਤਪਤੋ, ਥਿਤਾਚਾਰਾ, ਪਾਲਨੋ, ਸੰਹਰਤਕਾ॥ ੫੯॥

-ਸ੍ਰਤੋਸੋ ਸ੍ਰਤਕਿਰਤੀ ਸ੍ਰਤੱਗਯਾ ਸ੍ਰਤਿਧਾਰਨਾ॥
ਖੇਤ੍ਰਗੱਯੇ, ਖੇਤ੍ਰੱ ਰੂਪਾ ਚ ਖੇਤ੍ਰਪਾਲ ਖੇਤ੍ਰਾਂਤਕਾ॥ ੬੦॥

-ਅਲਿ ਬਯਾਪੀ, ਆਦਿ ਨਾਥੋ, ਅਨਾਥੋ ਨਾਥ, ਜੀਤਨਾ॥
ਸਰ ਦਰਸੀ ਸਚ ਰੂਪਾ ਸਚਾ ਵਾਸੋ ਸਚੀਸੁਰਾ॥ ੬੧।

-ਰਿਗ ਜੁਜਰੋ ਸਿਯਾਮਾਏ ਤ੍ਰਈ ਬੇਦ ਸੁ ਕੱਥਕਾ॥
ਸੰਨਯਾਸੋ, ਸੰਨਯਾਸ ਕਾਰੀ, ਸੰਸਹਾਰੀ, ਧ੍ਰੁਵਾਸਨਾ॥ ੬੨॥

-ਈਸ੍ਰਰੋ ਵਿਕ੍ਰਮੀ ਕ੍ਰਮਾ ਜਗਾਦੰਯਗ ਥਪਕਾ॥
ਸੁੱਧੋ ਸੁੱਧ ਕਰਤਾ ਚ ਅਮਲੋ, ਪਰ ਬੁਧਕਾ॥ ੬੩॥

-ਅਭੇਵੋਂ, ਭੇਵ ਨਾਸੀ, ਸੁਸੰਗੀ, ਸੰਗ ਵਰਜਿਤਾ॥
ਅਨਤੋ, ਨਿਤ ਬਯਾਪੀ ਚ ਪ੍ਰਿਤ ਨੇਮੀ ਅਨੇਗਾ॥ ੬੪॥

-ਧੀਰਜੋ, ਧੀਰਜ ਧਾਰੀ, ਸੁਧਾਰੋ ਚ ਧਰਤਿਕਾ॥
ਨਰਾਕਾਰਾ, ਸੁਰ ਪੂਜੋ, ਵਰਿਸਟੰਚ ਪਰੇਸੁਨਾ॥ ੬੫॥

-ਅਤੀਤੋ, ਅਤੀਤੇਸਾ ਚ ਅਤਿਵਾਸੋ ਅਤਿੰਦ੍ਰਤਾ॥
ਅਖਲੇਸੋ ਅਖਲਾਵਾਸਾਖਲ ਪਾਲ, ਅਰਿੰਦਮਾ॥ ੬੬॥

-ਅਛੂਤੋ ਦੁੰਦ ਹਾਰੀਚ ਜਿਤਾ ਮਿੱਤ੍ਰਾ ਪ੍ਰਮੰਦਨਾ॥
ਰੂੜੋ ਆਰੂੜਾਸਨਾ ਚ ਦੂਤੀ ਅਦੂਤੀ ਰੂਪਕਾ॥ ੬੭॥

-ਅੱਕ੍ਰੀ ਕਿਰਿਆ ਵੰਤਾ ਚ ਕਾਰਕੋ ਸਕਤਾਪਤੀ॥
ਸੁਯੰ ਜੋਤੀ ਸੁ ਸੰ ਬੇਦ ਅਧਿਸ੍ਰਾਨੋ ਕੋਡੇਸੁਰਾ॥ ੬੮॥

-ਹਿਰਨ ਗਰਭੋ, ਪ੍ਰਭਾਏ, ਪ੍ਰਭਾਕਰੋ, ਸੁ ਅੱਖਰਾ॥
ਅਨਾਸਰੋ ਆਸਰਾ, ਮੂਲੋਅਨ ਬੀਜੋ ਰਿਖੀਸੁਰਾ॥ ੬੯॥

ਵਿਰੁਜਾ, ਰੁਜੋ ਹਰਤਾ, ਵਰ ਦਾਤਾ ਵਹੋ ਪਰਾ॥
ਬੇਦ ਨਿੱਧੀ, ਸ਼ਬਦ ਰੂਪਾ, ਸਰਬਗਯੋ ਗੁਨੇਸ੍ਰਾ॥ ੭੦॥

-ਨਿੱਧੀ, ਸੋ ਨਿੱਧ ਕਰਤਾ, ਧਨਦੋ ਧਨਦਾਰ ਚਿਤਾ॥
ਪ੍ਰਬੀਨੋ, ਸੰਤੋਖਾਤਮਾ, ਕ੍ਰਾਂਤਹਾਰੀ, ਵਿਸੇਖਣਾ॥ ੭੧॥

-ਪਰਮੇਸ੍ਰੀ,ਸੱਤ ਸਾਰੋਪ੍ਰ, ਰਿਧੀਕਿਲਾਲਾਟਨਾ॥
ਨਾਕੇਸੋ ,ਨਾਕਚਾਰੀ ਨਵ ਵੰਸਾ, ਵੰਸ ਦੀਪਕਾ॥ ੭੨॥

-ਅਕਲੰਕੀ, ਕਲੰਕ ਹਾਰੀ, ਕਵੇਸੋ, ਕਮਲਾਪਤੀ॥
ਖੇਚਰਾ, ਖਲਾਤ ਕਾਰਾ-ਪ੍ਰਕੇਸਾ ਧ੍ਰ ਬਾਪਕਾ॥ ੭੩॥

-ਪੂਤਾਤਮਾ ਪਾਪ ਹਾਰੀ ਚ ਜੀਵੇਸੋ ਜਨਪ੍ਰਿਯਾ॥
ਪੰਚ ਸਾਧੋ ਵਿਸੋਂ ਭੂਤਾ ਵਿਸ ਪਤਿ ਵਿਸ੍ਰੰਤਕਾ॥ ੭੪॥

-ਬਨ ਪ੍ਰਿਯੋ, ਮਹਾਤਮਾਨੋ ਮੁਖੋ, ਪ੍ਰਸਾਦਿ ਦਾਯਕਾ॥
ਪਰਾਵਰੋ ਅਨਾਰੰਭਾ ਰੰਭ ਨਾਸੋ ਰੰਭੇਸ੍ਰਰਾ॥ ੭੫॥

-ਗੁਭੇੜ ਪ੍ਰਾਕ੍ਰਿਤ ਮੂਲ ਚ ਅਚਿਤੋ ਮਧੇਸ੍ਰਰਾ॥
ਸਨਾਤਨੋ ਪੂਰਬੋ ਦੇਵਾ ਸੁਭਾਵੋ ਸੁਭ ਕੋ ਬੁੱਧੀ॥ ੭੬॥

-ਅਜੋਨੀ, ਜਾਨ ਬਾਹੂ ਚ, ਸੁੱਯ ਸੋਯੱਸ ਕਾਰਕਾ॥
ਅਸੰਖੇਯੋ, ਵਿਭੇਧਾਰੀ, ਧ੍ਰਮਾਵਾਸੋ, ਧ੍ਰਮੀਸ੍ਰਰਾ॥ ੭੭॥

-ਅਨਾਘ੍ਰਿਤੋ, ਪ੍ਰੇਮ ਲੱਖੀ ਅਵੰਸ ਵੰਸ ਉਤਮਾ॥
ਸੂਤ੍ਰੋ-ਸਕਤਾ ਵਿਯਾਪੀ, ਨਿਰਾਸੀ ਚ ਬੇਦੀ ਪਤੇ॥ ੭੮॥

-ਬੇਦੀ ਨੰਦੋ, ਬੇਦੀ ਭਰੋ, ਬੇਦੀ ਸੁ ਬੇਦ ਆਯਨਾ॥
ਸ੍ਰਿਸਟ ਪ੍ਰਾਕੋ, ਸਾਰ ਭੂਤ, ਆਦੇਸੋ ਭਵ ਭੇਰਾਕਾ॥ ੭੯॥

-ਭਗਤੇ ਸੋ ਭਗਤਾ ਪਾਲੋ, ਭਗਤੋ ਬੁਧਿ ਦਾਯਕਾ॥
ਆਭੀਤੋ, ਭੀਤ ਹਾਰੀ, ਚ ਅਰੂਪੋ ਰੂਪ ਉਤਮਾ॥ ੮੦॥

-ਅਭੇਖੋ, ਭੇਖ ਕਰਤਾਰਾ, ਰਾਜਿੰਦਰੋ, ਰਾਜ ਥਾਪਕਾ॥
ਅਛੇਦ ਪਾਰ ਰੂਪਾ ਚ ਅਮਾਨੀ ਮਾਨ ਦਾਯਕਾ॥ ੮੧॥

-ਭੂਪੇਸ, ਭੂਪਨੋ ਪੂਜੇ, ਮਾਹੰਤੋ ਚ ਅਰੀਤਕਾ॥
ਤ੍ਰਿਵਰਗੋ, ਸ੍ਰਗਧਾਰੀ, ਵਰਨੋ ਵਰਨੇਸ੍ਰਾ॥੮੨॥

-ਆਬੰਧੋ, ਧੁੰਧ ਨਾਸੀਚ ਅਲੰਬੋ, ਜਗਲੰਬਕਾ॥
ਧ੍ਰੋਗਿਆਤਾ, ਲੋਕ ਤ੍ਰਾਤਾ, ਜੰਤ੍ਰਕੋਤਾਤ ਜੀਤਨਾਂ॥੮੩॥

-ਅੰਮੰਤ੍ਰੋ, ਮੰਤ੍ਰ ਕਰਤਾ, ਸੁਦੇਸੀ ਇਸਟ ਦੇਵਤਾ॥
ਅਸਤੋ, ਭਾਂਤ ਬਿਯਾਪੀ, ਚ ਉਦਾਰੋ ਦਾਰਿ ਬੰਧਕਾ॥੮੪॥

-ਕਾਲੂ ਜਾ, ਕਾਲੂ ਨੰਦੋ, ਜੁਗਾਵਤੋ ਜੋਗੇਸ੍ਰਾ॥
ਆਦੇਸੀ, ਕਾਲ ਰਹਿਤੋ, ਅਗਾਧੋ ਮੱਛਾ ਤਾਰਕਾ॥੮੫॥

-ਸ੍ਰਯੰਭਵੋ, ਸੋਯੰਜੋਤੀ, ਅਖੰਡੋ ਖੰਭ ਜੀਤਨਾ॥
ਅਮਿਤੋਜੋ ਮਿੱਤ ਸੂਰਾ ਅਜਨਮੋ ਅਕਾਯਨਾ॥੮੬॥

-ਅਧਾਮੋ ਧਾਮ ਕ੍ਰਤਾ ਚ ਧਾਮਹਾ ਧਾਮ ਬਿਆਪਕਾ॥
ਜਰਾ ਜੀਤਾ ਜਰਾ ਰਹਿਤਾ ਅਥਾਪੋ ਲੋਕ ਥਾਪਕਾ॥੮੭॥

-ਅਵਾਚੋ, ਵਾਚ ਕੋ ਬਿਯਾਪੀ, ਅਜਾਲੋ ਜਾਲ ਨਾਸਨਾ॥
ਅਲੈ ਰੂਪੋ, ਲੈ ਕਰਤਾ ਸੁ ਸੀਲੋ ਛਬਿ ਧਾਰਕਾ॥੮੮॥

-ਜੋਗ ਧਾਤ੍ਰੂ ਜਿਤੇਂਦ੍ਰਾ ਚ ਸਤ ਭੂਤੋ ਸੁ ਸਤ ਗਤੀ॥
ਤ੍ਰਿਸਕਤੋ ਦਯਾਰੰਭੋ ਕਲ ਪਾਦੋ, ਕਲ ਪੀਤਕਾ॥੮੯॥

-ਸੁਭੀਬਰੋ, ਗੌਰ ਤੁੰਡੋ, ਅਖੈ ਕ੍ਰੀੜੋ ਦਿਗੰਬਰਾ॥
ਜਿਤਾ ਹਾਰਾ, ਭਿਰਾਮਾ ਚ ਅਪੌਰ ਮਤੋ ਮਤਿਸ੍ਰਾ॥੯੦॥

-ਅਨੁਗੋ ਭਿਗਹਾਰੀ ਚ ਆਪ ਰੂਪ ਅਪੇਚਰਾ॥
ਪ੍ਰਜੇਸੋ ਪਾਰਜਾਤਯ ਪੰਚ ਯੋਗ ਪੰਚਏਸ੍ਰਾ॥੯੧॥

-ਨਾਕਰੋ, ਪੁੰਨਯ ਰੂਪਾ, ਚ ਸੁਧ ਵਾਕ ਸੁਧਾਕ੍ਰਮਾ॥
ਤੱਤ੍ਰਵਾਦੋ, ਤੱਤ ਕ੍ਰਿਤਾ ਚ ਤੱਤੇਸੋ, ਤੱਤ ਬਿਯਾਪਕਾ॥੯੨॥

-ਨਿਰਵਾਣੋ, ਹੱਥ ਭੋਗੀ, ਤ੍ਰਿਪਤੋ ਮਹਾਂ ਰਣ ਵਤੇ॥
ਕੁੱਸਲੋ, ਭਗਤਾ ਕੰਪੋ ਧਯਾਨ ਗੱਮ ਸੁ ਨਿਸਚਲਾ॥੯੩॥

-ਚੰਦ੍ਰਾਰਕੋ ਨਿਛੱਤ੍ਰਾ ਚ ਸੁਧਰ ਸੈਨ ਸੇ ਬਾਪਕਾ॥
ਗੋਰਖ ਮਿਤ੍ਰੋ ਗਿਆਨ ਦੀਪਾ ਸ੍ਰੀ ਮਤੇ ਗਿਰਾਟਨਾ॥੯੪॥

-ਜਨਾਨੰਦੋ, ਸੁਗੋਪਾਂਚ ਨਿਰਲੇਪੋ ਪ੍ਰਸੰਸਨਾ॥
ਭਵਾਤੀਤੋ ਧਨਾਖਯ ਸੰੱਮ੍ਰਿਧੋ ਸਾਮ ਗਾਯਨਾ॥੯੫॥

-ਸੁਕੇਸਾ ਸਰੀਰਾ ਚ ਸਰਬ ਸਾਖੀ ਅਗੋਚਰਾ॥
ਸਾਂਤ ਰਾਗੋ ਭੈਗਾਸਨੰ ਅਤਿ ਦੂੱਤੋ ਖੰਡੂ ਸੂਰਾ॥੯੬॥

-ਮੁਕੁੰਦੋ ਸੁਧੀਰਾ ਚ ਰਵਨੋ ਰਵਨ ਜੀਤਕਾ॥
ਬ੍ਰਹਮਚਾਰ ਗ੍ਰਿਹਸਚੀ ਚ ਬਾਨ ਪ੍ਰੰਸਤ ਸੈਨ ਯਾਸਕਾ॥੯੭॥

-ਬਿਦੇਹੋ ਸਰਬੰਗਾ ਚ ਮਹਾਂ ਦੇਵੋ ਦਯੋ ਦਯਾ॥
ਕਲੇਸੋ ਦ੍ਰਿੱਸ ਕਾਯੋ ਜਨਨੋ ਚ ਜਨਕਾਧਿਪਾ॥੯੮॥

-ਨਿਰਾਂਤਕੋ ਬਯੋਮ ਕਾਰਾ ਜਯ ਦਾ ਵਿੱਸ੍ਰ ਮੋਹਿਨਾ॥
ਅੰਮ੍ਰਤੈ ਸੋ ਬੋਧ, ਰੂਪਾਖਲ, ਭੈਨੇ ਬੁਧਾਤਮਨੇ॥੯੯॥

-ਮੋਖ ਫਲੋ, ਮਹਾਂਦਾਂਤਾ, ਸਾਂਤਾਂ ਚ ਸਰਬੋਤਮਾ॥
ਪਰਾ ਚਿਤਯੋਗ ਗਮਯਾ ਅੰਤਰ ਜਾਮਿ ਨਿਸੰਗਕਾ॥੧੦੦॥

-ਓਅੰਕਾਰੋ, ਤ੍ਰਿਵਰਣਾ, ਵਿਦ੍ਵਾਨੋ ਵਿਦੇਸਰਾ॥
ਲਾਭਾਤਮਾ ਧਰੁਵ ਗੋਸਟੀ, ਗੋ ਭਰਾ ਗੋਧਾਰਨਾ॥੧੦੧॥

-ਵਾਗੀ ਸਾਚ, ਸਦਾ ਚਾਰਾ ਬੀਤ ਸੋਕ ਭੂੰ ਵਾਸਕਾ॥
ਗੰਭੀਰੋ ਸਿਧ ਰੂਪਾਂ ਚ ਅਚਲੇਸੋ ਬਿਸੰਭਰਾ॥੧੦੨।

-ਵਾਹਿਰੰਤ੍ਰੋ, ਹੰਸ ਰੂਪੋ, ਸੂਖ ਦੀਖੋ, ਸਿਧਾਟਨਾ॥
ਰਾਜ ਗਾਮੀ ਮਹੀ ਪਾਲੋ ਕਾਮਿਦਾ ਕਮਲਾ ਨਿਧੀ॥੧੦੩॥

-ਹ੍ਰਿਦਾ ਨੰਦੋ, ਯੋਗ ਯਗੋ, ਝੰਡੇਸੋ ਰੁਚਰੋ ਵਿਭੋ॥
ਚੋਣੀ ਪਤੋ, ਚੋਣੀ ਨਾਥੋ, ਸੱਤ ਭਾਖੋ ਪ੍ਰਿਯੰਕਰਾ॥੧੦੪॥

-ਅੰਕਸੌ, ਭੂ ਸੁਰੋ ਭਾਸੋ, ਕਵਲ ਨੈਨੋ ਪੂਜਕਾ॥
ਮਹਾਂ ਧਨੋ, ਮਹਾਂ ਵੀਰੋ, ਪ੍ਰੇਮਦਾ ਪ੍ਰੇਮ ਕਾਰਨਾ॥੧੦੫॥

-ਮੱਤ ਗੋਸਟੀ. ਨਿਰਾਭਾਸੋ ਭਾਰਨਾਸਮ ਦੱਖਯਾ॥
ਅਸਮੇਧਵਾ. ਜਪੇ ਯੋਗੋ. ਮੇਧੇਨਰ ਮੇਧਵਾਨ॥੧੦੬॥

-ਸਾਲਸੋ ਰਾਇ ਬਾਪੀ ਚ ਬ੍ਰਾਮਕੋਸਟਾ ਸਤੋ ਹਰੀ॥
ਸੁਪ੍ਰਸਾਦਾ ਪ੍ਰਸੰਨਾਤਮਤਾ ਪਰੱਗਯੋ ਸਜਨਾਰ ਹਾਂ॥੧੦੭॥

-ਅਤਿ ਮੈਤ੍ਰੀ ਅਨਿੰਦਾ ਚ ਕੋਵਿਦੋਸੁਕੁਸ ਕੁਲੀ॥
ਪ੍ਰਧਾਨੋ ਸਥਾਣ ਭੂਤਾ, ਬਿਧਾਤਾ ਧਾਤ ਉਤਮਾ॥੧੦੮॥

-ਸੰਭਵੋ ਭਾਵਨੋ ਭ੍ਰਾਤਾ ਮਧੁਰਬੈਨ ਸੁ ਪੂਜਕਾ॥
ਅਗ੍ਰਾਹੀਯੋ ਕ੍ਰਿਤਗਿਯਾ ਚ ਵਿਸਮਨਾ ਵਿਨਿਸੁੱਤਾ॥੧੦੯॥

-ਸੁਰੇਸਾ ਸਰਣੰ ਸ੍ਰਮਵਿੱਸਰੇ ਪ੍ਰਜਾ ਭਵਾ॥
ਬਹੁ ਸਿਰਾ, ਬਹੁ ਨੈਨਾ. ਨਾ ਨੈਨੋ ਨ ਕੋ ਸਿਰਾ॥੧੧੦॥

-ਲੋਕਧਿਖਆ, ਸੁਰਾਧਿਖਯੋ, ਦ੍ਰਮਾਧਿਖਆ ਕ੍ਰਿਤਾ ਹਰੀ॥
ਸੁਤਪਾ, ਮਹੀ ਭਰਤਾ, ਸ੍ਰੀ ਨਿਵਾਸਾ, ਸਤਾਂ ਗਤੀ॥੧੧੧॥

-ਰਿਧਾਂ ਸਪਸਟਾਂਖਰੋ ਅਦ੍ਰਿਸਯੋ ਚਉਦਾ ਰਿਧੀ॥
ਸੁ ਦਰਸਨੋ ਵਿਸੁੱਤਾਰਾ ਮਹਾਂਕੋਸੋ ਸੁਭੇਖਣਾ॥੧੧੨।

-ਪਰੇ ਕੋ ਪਰੋਪਕਾਰੀ ਚ ਪ੍ਰਭੂਵਾ ਪ੍ਰਸੰਨਾਨਨਾ॥
ਯੋਗਾਵਾਸੋ ਪੰਚਯਗੋ ਅਜੇਉ ਗਿਆਨ ਸਾਗਰਾ॥੧੧੩॥

-ਲੋਕ ਵੰਧੂ, ਲੋਕ ਪੂਜੋ, ਲੋਕ ਸੁਵਾਮੀ ਤ੍ਰਿਲੋਕਮਾਨ॥
ਨਿਸਪ੍ਰੇਹੀ ਸਪ੍ਰੇਹਾ ਚ ਚਿਰਾ ਰਚੁਤੋ ਸੁਰਾਗਿਹਾ॥੧੧੪॥

-ਸਾਂਤਕੀ ਰਾਜਸੀ ਰੂਪਾ ਤਮਸਾਰੀ ਸਲੋਚਨਾਂ॥
ਪ੍ਰਾਗ ਵੇਸੋ, ਪ੍ਰਾਗ ਦਾਤਾ, ਪ੍ਰਾਗ ਪ੍ਰਿਯੋਗ ਕਰਾ॥੧੧੫॥

-ਅਭੀਸਟੋ ਅਭੀਸਟ ਦਾਤਾਂ ਮਨੋਹਰਾਂਬਜਾ ਮੁਖੀ॥
ਗੁਣਾ ਸ੍ਰਿਯੋ ਗੁਣਾ ਨਾਥੋ ਸੁਰ ਜੇਸਟੀ ਸੁਰਾ ਪਤੀ॥੧੧੬॥

-ਮੁਦਾਮਯਾਮ੍ਰਿਤ ਮਯੋ ਸੁਭਾਗੋ, ਸੁਭ ਲੋਚਨਾਂ॥
ਦੱਖਯ ਜੀਤੋ, ਮਹਾਂ ਦਖਯੋ ਧਾਰਕੋਚ ਪਿਤਾਮ ਹਾਂ॥੧੧੭॥

-ਸੁਵਸਤੋ ਸੁਵਸਤਕਾਰੀ ਸੁਵੀਰੋ ਰੁਚ ਰੰਗਾਦਾ॥
ਵਿਲਾਸੀ ਵਿਲਾਸ ਦਾਤਾ ਕਮਨੀਯੋ ਤਪੋਮਈ॥੧੧੮॥

-ਮਹਾਂ ਮਨਾ, ਮਹਾਂ ਧਨਾ, ਰੋ ਰੋ ਪਰਾ ਪਰਮਾਂਗਤੀ॥
ਸਦਾ ਯੋਗੀ, ਹਰਾ ਭੇਰੋ, ਸਦਾ ਗਿਆਨ ਵੈਰਾਗ ਦਾ॥੧੧੯॥

-ਬਿਆਸੋ ਵਿਸਾਨੋ ਭੂਤਾਂ ਬੇਦ ਸਾਰ ਕਲੇ ਸੂਹਾਂ॥
ਨਿਰਾਲਸੋ ਪਾਪ ਹਾਰੀ, ਅਨੁਰਧੋ, ਅਜੇਸ੍ਰਾ॥੧੨੦॥

-ਸ੍ਰਬ ਸਿਧੋ, ਸ੍ਰਬ ਬ੍ਰਿਧੋ, ਬ੍ਰਿਧਾਨੋ ਬ੍ਰਿਧਾਨਨਾ॥
ਜਾਪ ਕੇਤੋ, ਮਹਾਂ ਤਾਪੀ ਮੁਖ੍ਰਿਤੋਚ ਬ੍ਰਿਤਾ ਧਰਾ॥੧੨੧॥

-ਪ੍ਰਸਸਤੋ ਧਰਾਸੀਲੋ ਅੱਖਦੀ ਜਗਸੇਤਕਾ॥
ਵਿਸ੍ਰ ਚਖੂ, ਵਿਸ੍ਰ ਬਾਹੂ ਵਿਸਕੇਤ ਵਿਸ੍ਰਾਪਤੀ॥੧੨੨।

-ਧਾਮ ਗੋਪੀ ਧ੍ਰਮ ਧਾਮੀ, ਸੁਖੇਣਾ ਚ ਚਿੰਤਾਮਣੀ॥
ਸੁਮਿਤ੍ਰੋ ਅਮਿੱਤ੍ਰਨਾਸੋ, ਭਗਾਂਨੰਦ ਮਹਾਂ ਅਲੰ॥੧੨੩॥

-ਬ੍ਰਹਮਗਯੋ ਸੁ ਬ੍ਰਹਮਾਚ ਪ੍ਰੰਨ ਕੀਰਤੀ ਨਾਮਯਾ॥
ਵਿੱਸਤੇਜਸਾ ਬਯਾਪੀ ਪ੍ਰਾਗਜੰ ਚਤੁਰੀਯਕਾ॥੧੨੪।

-ਤ੍ਰਿਪੁਰੋ ਜਾਤਿ ਤ੍ਰਿਪਰੋ ਨੰਦਾ ਖਿਤੀਸਾ ਪਾਪ ਨਾਸਨਾ॥
ਭਰਨੋ, ਹਰਨੋ, ਪੂਜੇ, ਜਗਤੇਸੋ, ਨਮੋ ਨਮਾਂ॥੧੨੫॥

**ਸਹੰਸ੍ਰ ਨਾਮਾਂ ਸਮਾਪਤ**

ਇਸ ਸਹੰਸਰਨਾਮੇ ਦੇ ਕੁਲ 125 ਸਲੋਕ ਹਨ ਜੋ ਕਿ ਦੁਤੁਕੇ ਹਨ। ਇਸ ਸਹੰਸਰਨਾਮੇ ਦਾ ਅਰੰਭਲਾ ਸ਼ਬਦ ਇਕ ਸੰਕਲਪ ਵੱਲ ਇਸ਼ਾਰਾ ਕਰਦਾ ਹੈ ਅਤੇ ਅੱਗੋਂ ਸਾਰਾ ਸਲੋਕ ਉਸੇ ਸੰਕਲਪ ਨਾਲ ਭਰਪੂਰ ਸ਼ਬਦਾਂ ਨੂੰ ਸਿਰਜਦਾ ਹੈ। ਛੰਦ-ਬੱਧਤਾ ਇਸ ਦਾ ਲਾਜ਼ਮੀ ਗੁਣ ਹੈ।

ਪੰਜਾਬੀ ਸਾਹਿਤ ਵਿੱਚ 'ਸਹੰਸਰ ਨਾਮਾਂ' ਦਾ ਸ਼ੁੱਧ ਰੂਪ ਬਾਬਾ ਸ੍ਰੀ ਚੰਦ ਦਾ ਹੀ ਹੈ ਜਿਸ ਦੀ ਭਾਸ਼ਾ ਸਹਸਕ੍ਰਿਤੀ ਹੈ। ਇਸੇ ਦਾ ਮੂਲ ਰੂਪ ਸ੍ਰੀ ਚੰਦ ਪ੍ਰਕਾਸ਼ ਗ੍ਰੰਥ ਵਿੱਚ ਦੇਵਨਾਗਰੀ ਅੱਖਰਾਂ ਵਿੱਚ ਸੁਰੱਖਿਅਤ ਹੈ। ਪੰਜਾਬੀ ਵਿੱਚ ਇਸ ਦਾ ਸਭ ਤੋਂ ਪਹਿਲਾ ਉਤਾਰਾ ਗਿਆਨੀ ਇਸ਼ਰ ਸਿੰਘ 'ਨਾਰਾ' ਨੇ ਹੀ ਕੀਤਾ ਹੈ। ਮਨੌਤ ਹੈ ਕਿ ਇਹ 'ਸਹੰਸਰ ਨਾਮਾਂ' ਬਾਬਾ ਸ੍ਰੀ ਚੰਦ ਜੀ ਨੇ ਆਪਣੇ ਜੀਵਨ-ਕਾਲ ਦੇ ਅਖੀਰਲੇ ਸਮੇਂ ਬਾਬਾ ਮੇਹਰ ਚੰਦ ਜੀ ਨੂੰ ਪਰਮ ਅਧਿਕਾਰੀ ਜਾਣ ਕੇ ਪ੍ਰਦਾਨ ਕੀਤਾ।

# 5

# ਸੰਤ ਭਗਵਾਨ ਦਾਸ -ਨਾਰਾਇਣ ਦਾਸ

ਸਵਾਮੀ ਰਾਮਾਨੰਦ ਜੀ ਦੇ ਚਲਾਏ ਵੈਸ਼ਨਵ ਸ੍ਰੀ ਸੰਪ੍ਰਦਾਇ ਦੀ ਪੰਜਾਬ ਵਿੱਚ ਵੀ ਇਕ ਲੰਮੀ ਪਰੰਪਰਾ ਰਹੀ ਹੈ। ਉਨ੍ਹਾਂ ਵਲੋਂ ਥਾਪੇ 37 ਦਵਾਰਿਆਂ ਵਿੱਚੋਂ ਬਾਈਵਾਂ ਦਵਾਰਾ 'ਪਿੰਡੋਰੀ ਧਾਮ' ਹੈ ਜਿਹੜਾ ਗੁਰਦਾਸਪੁਰ ਤੋਂ ਥੋੜ੍ਹੀ ਦੂਰ ਤੇ ਸਥਿਤ ਹੈ। ਇਸੇ 'ਪਿੰਡੋਰੀ ਧਾਮ' ਦੇ ਦਵਾਰੇ ਨਾਲ ਸਾਡੇ ਇਨ੍ਹਾਂ ਦੋਵਾਂ ਸੰਤਾਂ ਦਾ ਸੰਬੰਧ ਹੈ। ਸੰਤ ਭਗਵਾਨ ਦਾਸ ਤੇ ਸੰਤ ਨਾਰਾਇਣ ਦਾਸ ਦਾ ਸੰਬੰਧ ਗੁਰੂ-ਸ਼ਿਸ਼ ਦਾ ਹੈ ਪਰ ਦੋਵਾਂ ਦਾ ਭਾਵ-ਲੋਕ ਇਸ ਕਦਰ ਇਕ ਹੋ ਗਿਆ ਸੀ ਕਿ ਉਨ੍ਹਾਂ ਦਾ ਸਾਂਝਾ ਨਾਮ 'ਭਗਵਾ ਨਾਰਾਇਣ' ਕਰਕੇ ਚੱਲਦਾ ਹੈ ਤੇ ਇਨ੍ਹਾਂ ਦੀਆਂ ਰਚਨਾਵਾਂ ਵੀ ਇਸੇ ਸਾਂਝੇ ਨਾਮ ਹੇਠ ਮਿਲਦੀਆਂ ਹਨ।

ਸੰਤ ਭਗਵਾਨ ਦਾਸ ਜੀ ਦਾ ਜਨਮ ਬਿਕਰਮੀ ਸੰਮਤ 1550 ਵਿੱਚ ਕਾਹਨੂੰਵਾਨ ਜ਼ਿਲ੍ਹਾ ਗੁਰਦਾਸਪੁਰ ਵਿੱਚ ਹੋਇਆ। ਆਪ ਜੀ ਦੇ ਪਿਤਾ ਦਾ ਨਾਮ ਸ੍ਰੀ ਤੋਤਾ ਰਾਮ ਤੇ ਮਾਤਾ ਦਾ ਨਾਮ ਸ੍ਰੀਮਤੀ ਮੈਨਾਵੰਤੀ ਸੀ। ਭਗਵਾਨ ਜੀ ਦਾ ਜਨਮ ਇਕ ਸੰਤ ਦੇ ਵਰਦਾਨ ਸਰੂਪ ਹੋਇਆ ਸੀ ਜਿਸ ਕਾਰਨ ਬਚਪਨ ਤੋਂ ਹੀ ਆਪ ਅੰਦਰ ਅਧਿਆਤਮਿਕ ਰੁਚੀ ਦਿਸਦੀ ਸੀ। ਬਾਲਕ ਪਿੰਡ ਛੱਡ ਕੇ ਪਿੰਡਰ ਰਿਸ਼ੀ ਦੇ ਆਸ਼ਰਮ ਵਿੱਚ ਜਾ ਕੇ ਤਪ ਕਰਨ ਲੱਗਾ। ਇਹੋ ਪਿੰਡਰ ਰਿਸ਼ੀ ਆਸ਼ਰਮ ਹੁਣ 'ਪਿੰਡੋਰੀ ਧਾਮ' ਕਰਕੇ ਜਾਣਿਆ ਜਾਂਦਾ ਹੈ। ਆਪ ਨੇ ਰਾਮਾਨੰਦ ਦੀ ਸ਼ਿਸ਼ ਪਰੰਪਰਾ ਵਿੱਚ ਸ੍ਰੀ ਕ੍ਰਿਸ਼ਨ ਦਾਸ ਪਯਹਾਰੀ ਤੋਂ ਦੀਖਿਆ ਲਈ। ਤਪ ਪਿੱਛੋਂ ਆਪ ਉਦਾਸੀਆਂ ਤੇ ਨਿਕਲੇ ਤਾਂ ਪਠਾਨਕੋਟ ਦੇ ਨੇੜੇ ਦੇ ਇਕ ਪਿੰਡ 'ਰਾਜਰੇਡ' ਵਿੱਚ ਆਪ ਦੀ ਮੁਲਾਕਾਤ ਇਕ ਹੋਰ ਬਾਲਕ ਨਾਰਾਇਣ ਦਾਸ ਨਾਲ ਹੋਈ ਜੋ ਉੱਥੋਂ ਦੀ ਇਕ ਵਿਧਵਾ ਬ੍ਰਾਹਮਣੀ ਦੇ ਪੁੱਤਰ ਸਨ। ਦੰਤ ਕਥਾ ਹੈ ਕਿ ਮੋਏ ਨਾਰਾਇਣ ਨੂੰ ਸੰਤ ਭਗਵਾਨ ਨੇ ਮੁੜ ਕੇ ਪ੍ਰਾਣ ਬਖ਼ਸ਼ੇ ਜਿਸ ਕਾਰਨ ਇਹ ਇਨ੍ਹਾਂ ਦੇ ਹੀ ਹੋ ਗਏ। ਸ੍ਰੀ ਭਗਵਾਨ ਨੂੰ ਵਾਕ-ਸਿੱਧੀ ਪ੍ਰਾਪਤ ਸੀ ਇਸ ਲਈ ਗੁਰੂ ਨੇ ਮੌਨ ਧਾਰਨ ਕਰਨ ਦਾ ਹੁਕਮ ਕੀਤਾ। ਜਹਾਂਗੀਰ

ਨੂਰਪੁਰ ਆਉਂਦਾ ਹੈ ਤਾਂ ਉਨ੍ਹਾਂ ਤੋਂ ਕੁਝ ਪੁੱਛਣਾ ਚਾਹੁੰਦਾ ਹੈ ਪਰ ਉਹ ਤਾਂ ਮੋਨੀ ਬਾਬਾ ਸਨ। ਬਾਦਸ਼ਾਹ ਨੇ ਗੁੱਸੇ ਹੋ ਕੇ ਇਨ੍ਹਾਂ ਨੂੰ ਇਕ ਤੇਜ਼ ਕਿਸਮ ਦੀ ਜ਼ਹਿਰੀਲੀ ਦਵਾ 'ਅਰਕੇ ਦੇ ਆਤਸੀਰ' ਦੇ ਦਿੱਤੀ। ਇਸ ਗੱਲ ਦਾ ਜ਼ਿਕਰ ਜਹਾਂਗੀਰ ਨੇ ਖ਼ੁਦ ਆਪਣੀ 'ਤੁਜ਼ਕੇ ਜਹਾਂਗੀਰੀ' ਵਿੱਚ ਕੀਤਾ ਹੈ। ਕਹਿੰਦੇ ਨੇ ਜਦ ਸੰਤ ਜੀ 'ਤੇ ਕੋਈ ਅਸਰ ਨਾ ਹੋਇਆ ਤਾਂ ਜਹਾਂਗੀਰ ਨੇ ਪਿੰਡੋਰੀ ਵਿਖੇ ਤਪੱਸਿਆ ਲਈ ਇਕ ਗੁਫ਼ਾ ਤੇ ਮਸੀਤਨੁਮਾ ਮੰਦਰ ਬਣਵਾਇਆ ਤੇ ਸੰਤ ਜੀ ਦੀ ਖ਼ੁਸ਼ੀ ਹਾਸਲ ਕੀਤੀ। ਸ੍ਰੀ ਭਗਵਾਨ ਜੀ 129 ਵਰ੍ਹੇ ਦੀ ਉਮਰ ਭੋਗ ਕੇ ਅਤੇ ਦੇਸ਼-ਦੇਸ਼ਾਂਤਰ ਵਿੱਚ ਵੈਸ਼ਣਵ ਮਤ ਦਾ ਝੰਡਾ ਝੁਲਾ ਕੇ ਤੇ ਭਗਤੀ ਦਾ ਸਰੋਵਰ ਵਗਾ ਕੇ ਸੰਮਤ 1679 ਵਿੱਚ ਪਰਲੋਕ ਸਿਧਾਰੇ ਅਤੇ ਆਪ ਦੇ ਸ਼ਿਸ਼ ਨਾਰਾਇਣ ਦਾਸ ਜੀ ਸੰਮਤ 1716 ਵਿੱਚ ਪਰਲੋਕ ਸਿਧਾਰੇ।

ਭਗਵਾਨ ਜੀ ਤੇ ਨਾਰਾਇਣ ਜੀ ਦੋਵੇਂ ਹੀ ਰਚਨਾ ਕਰਦੇ ਸਨ ਪਰ ਆਪ ਬਾਣੀ ਉਚਾਰਦੇ ਸਨ, ਲਿਖਦੇ ਨਹੀਂ ਸਨ। ਆਪ ਜੀ ਦੀ ਰਚਨਾ ਨੂੰ ਲਿਪੀ ਬੱਧ ਕਰਨ ਦਾ ਕੰਮ ਇਕ ਗੁਰਮੁਖ ਸ਼ਿਸ਼ ਗੁਜਰਾਤੀ ਸ਼ਿਆਮ ਨੇ ਕੀਤਾ। ਆਪ ਦੀ ਸਾਰੀ ਰਚਨਾ 'ਸ੍ਰੀ ਭਗਵਾਨਾਰਾਇਣ ਬਚਨ-ਸੁਧਾ' ਨਾਂ ਹੇਠ ਪ੍ਰਕਾਸ਼ਿਤ ਹੋਈ ਹੈ ਜਿਸ ਦੇ 4 ਖੰਡ ਹਨ। ਪਹਿਲਾ ਖੰਡ 'ਰਾਗ ਪ੍ਰਕਰਨ' ਹੈ ਜਿਸ ਵਿੱਚ ਆਸਾਵਰੀ, ਬਿਲਾਵਲ, ਧਨਾਸਰੀ, ਭੈਰਵ, ਮਾਰੂ, ਰਾਮਕਲੀ, ਗੌਰੀ, ਕਾਨੜਾ, ਟੋਡੀ, ਕੇਦਾਰ, ਸੋਰਠ, ਆਦਿ ਵਿਵਿਧ ਰਾਗਾਂ ਵਿੱਚ 202 ਪਦ ਹਨ ਜਿਨ੍ਹਾਂ ਵਿੱਚ ਗਿਆਨਯੋਗ ਤੇ ਭਗਤੀ ਦੇ ਸਾਧਨ ਦੱਸੇ ਗਏ ਹਨ। ਦੂਜਾ ਖੰਡ 'ਸਾਖੀ ਸਾਗਰ ਪ੍ਰਕਰਨ' ਹੈ ਜਿਸ ਵਿੱਚ 2025 ਸਾਖੀਆਂ ਹਨ। ਤੀਜਾ ਖੰਡ 'ਏਕੰਕਾਰ ਬੀਜ-ਫਲ-ਸਾਰ' 'ਆਤਮ ਬੋਧ ਪ੍ਰਕਰਨ' ਹੈ ਜਿਸ ਵਿੱਚ ਆਤਮਾ-ਪਰਮਾਤਮਾ ਦੇ ਸੰਵਾਦ ਰਾਹੀਂ ਗੂਹੜ ਰਹੱਸਾਂ ਦੀ ਗੱਲ ਕੀਤੀ ਗਈ ਹੈ, ਇਹ ਪਦਾਂ ਜਾਂ ਗੀਤਾਂ ਵਿੱਚ ਹੈ। ਚੌਥਾ ਖੰਡ 'ਪ੍ਰਕੀਰਨ ਪਦ ਪ੍ਰਕਰਨ' ਹੈ ਜਿਸ ਵਿੱਚ ਆਦਿ ਯੋਗ, ਸਮਾਧਿ ਯੋਗ, ਨਿਰੰਜਨਾ ਬ੍ਰਹਮ, ਮਾਇਆ ਕਵਚ, ਸ੍ਰੀ ਗੀਤਾ ਸਾਰ ਮੰਤਰ ਸਤੋਤਰ, ਨਾਮ ਮਾਲਾ, ਕਾਇਆ ਵਿਚਾਰ, ਗੁਹਜ ਪ੍ਰਕਾਸ਼, ਧਰਮ ਪ੍ਰਕਾਸ਼, ਪਾਪ ਵਿਨਾਸਨ ਆਦਿ 13 ਉਪਖੰਡ ਹਨ। ਇਕ ਪੰਜਾਬੀ ਕਵੀ ਰਾਜਾ ਰਾ ਨੇ 'ਝਗੜਾ ਤਿਹੁੰ ਯਾਰਾਂ ਦਾ' ਦੇ ਮੁੱਢ ਵਿੱਚ ਆਪ ਦੀ ਮਹਿਮਾ ਗਾਈ :

ਪਿੰਡੋਰੀ ਵਿੱਚ ਭਗਵਾਨ ਨਾਰਾਇਣ, ਜਿਨ੍ਹਾਂ ਦੀ ਧੰਨ ਕਮਾਈ।
ਪਹਾੜਾਂ ਦੇ ਵਿੱਚ ਵਸਦਾ ਮੱਯਾ, ਆਵੇ ਬਹੁਤ ਲੁਕਾਈ।

ਡਾ. ਚਰਨਦਾਸ ਸ਼ਾਸਤਰੀ ਨੇ ਇਨ੍ਹਾਂ ਦੀ ਰਚਨਾ ਦੇ ਆਧਾਰ ਤੇ ਇਨ੍ਹਾਂ ਦੀ ਜੋ ਦੇਣ ਦੱਸੀ ਹੈ ਉਹ ਇਸ ਤਰ੍ਹਾਂ ਹੈ - ਸ੍ਰੀ ਭਗਵਾਨਾਰਾਇਣ ਜੀ ਦੀ ਇਸ ਬਾਣੀ ਦੇ ਆਧਾਰ ਤੇ ਨਿਰਸੰਕੋਚ ਰੂਪ ਨਾਲ ਇਨ੍ਹਾਂ ਨੂੰ ਸੰਤ-ਪਰੰਪਰਾ ਦੀ ਉਸ ਮਹਾਨ ਕੜੀ ਦੇ ਰੂਪ ਵਿੱਚ ਜਾਣਿਆ ਜਾ ਸਕਦਾ ਹੈ ਜਿਸ ਨੇ ਸੱਚ ਅਤੇ

ਪਖੰਡ ਦੀ ਪਰਖ ਕਰਕੇ ਉਨ੍ਹਾਂ ਦਾ ਨੀਰ-ਖੀਰ ਵਿਵੇਚਨ ਕੀਤਾ। ਮਨੁੱਖ ਦੀ ਸਤਿ-ਬੁੱਧੀ ਨੂੰ ਪ੍ਰਮੁਖਤਾ ਦਿੰਦੇ ਹੋਏ ਉਪਾਸਨਾ ਦੀ ਸਾਤਵਿਕ ਭੂਮਿਕਾ ਦਾ ਪ੍ਰਚਾਰ ਕੀਤਾ, ਬੇਸਮਝੀ ਭਰੀ ਧਰਮਾਂਧਤਾ ਨੂੰ ਦੂਰ ਕਰਕੇ ਉਸ ਯੁੱਗ ਦੀਆਂ ਪ੍ਰਮੁੱਖ ਜਾਤਾਂ - ਹਿੰਦੂ ਤੇ ਮੁਸਲਮਾਨਾਂ ਵਿੱਚ ਆਪਸੀ ਪ੍ਰੇਮ-ਭਾਵ ਨੂੰ ਵਧਾਇਆ, ਸਮਾਜਿਕ ਦੁੱਖਾਂ ਦੀ ਬੁਨਿਆਦ ਬੇਭਰੋਸਗੀ, ਦਵੈਖ, ਈਰਖਾ, ਹਿੰਸਾ ਆਦਿ ਦੇ ਭਾਵਾਂ ਨੂੰ ਹਟਾ ਕੇ ਉਨ੍ਹਾਂ ਦੀ ਥਾਂ ਦਯਾ, ਖ਼ਿਮਾ, ਵਿਵੇਕ, ਸੰਤੋਖ ਆਦਿ ਸਾਤਵਿਕ ਭਾਵਾਂ ਦੀ ਪ੍ਰੇਰਨਾ ਦਾ ਸੋਮਾ ਵਗਾਇਆ ਅਤੇ ਪ੍ਰੇਮਾ ਭਗਤੀ ਨਾਲ ਸ਼ੁੱਧ ਹੋਏ ਹਿਰਦੇ ਵਿੱਚ ਮਾਨਵਤਾ ਦੇ ਅਮੁੱਲ ਭਾਵ ਨੂੰ ਜਾਗਰਤ ਕੀਤਾ। ਆਪਣੇ ਮਨੋਰਥ ਦੀ ਪੂਰਤੀ ਲਈ ਇਨ੍ਹਾਂ ਨੂੰ ਬ੍ਰਹਮ, ਜੀਵ, ਮਾਇਆ ਆਦਿ ਗੂਹਜ ਤੱਤਾਂ ਦਾ ਵਿਵੇਚਨ, ਸੰਸਾਰ ਦੀ ਸਾਰਤਾ-ਅਸਾਰਤਾ, ਗੁਰੂ, ਸਤਿਗੁਰੂ, ਯੋਗੀ ਦੇ ਗੁਣਾਂ ਤੇ ਗੌਰਵ ਦਾ ਵਿਸ਼ਲੇਸ਼ਣ, ਜਾਤੀਵਾਦ, ਫ਼ਿਰਕੂ ਤਨਾਉ ਦਾ ਖ਼ਾਤਮਾ ਕਰਕੇ ਭਿੰਨ ਭਿੰਨ ਮਤਾਂ ਦੇ ਅਸਲੀ ਮਰਮ ਦਾ ਪ੍ਰਗਟਾਵਾ ਅਤੇ ਉਨ੍ਹਾਂ ਨਾਲ ਸੰਬੰਧਿਤ ਬਾਹਰੀ ਆਡੰਬਰਾਂ ਦੀ ਅਸਲੀਅਤ ਦਾ ਖੰਡਨ-ਮੰਡਨ ਕਰਨਾ ਪਿਆ ਹੈ। ਇਹ ਉੱਚਕੋਟੀ ਦੇ ਸਾਧੂ ਸਨ, ਲੋਕ ਕਲਿਆਣ ਇਨ੍ਹਾਂ ਦਾ ਲਕਸ਼ ਸੀ, ਮਾਨਵਤਾ ਇਨ੍ਹਾਂ ਦਾ ਧਰਮ ਸੀ। ਇਨ੍ਹਾਂ ਨੇ ਆਪਣੀ ਬਾਣੀ ਰਾਹੀਂ ਚਿਰਕਾਲ ਤੋਂ ਬੰਦ ਮੌਲਿਕਤਾ ਦੇ ਸਾਰੇ ਬੂਹੇ ਬਾਰੀਆਂ ਨੂੰ ਮਾਨਵਤਾ ਲਈ ਖੋਲ੍ਹ ਦਿੱਤਾ।[1]

ਆਪ ਜੀ ਦੀ ਰਚਨਾ ਦੀ ਭਾਸ਼ਾ ਠੇਠ ਪੰਜਾਬੀ ਹੈ ਜਿਸ ਵਿੱਚ ਸਾਧ ਭਾਖਾ ਤੇ ਫ਼ਾਰਸੀ ਸ਼ਬਦਾਵਲੀ ਦਾ ਡੂੰਘਾ ਅਸਰ ਹੈ। ਰਚਨਾ ਦੇ ਕੁਝ ਨਮੂਨੇ ਦੇਖ ਕੇ ਇਹ ਗੱਲ ਸਪੱਸ਼ਟ ਹੋ ਜਾਵੇਗੀ :

ਬ੍ਰਹਮ ਦੇ ਸਰੂਪ ਬਾਰੇ

- ਜਬ ਕਛ ਨਹੀਂ ਹੋਤ ਤਬ ਪੂਰਲੋ ਏਕ ਤੂ,
  ਅਛ ਜਿਤ ਕਿਤੇ ਵਯਾਪਿ ਰਹਯੋ ਸਬ ਮਾਹੀਂ।
  ਜਬ ਸਭ ਬਿਨਸਿਗੋ ਸ਼ੇਸ ਪਾਛੇ ਤੂ ਹੀ,
  ਤੋਹਿ ਬਿਨਾ, ਕੋਈ ਆਨ ਨਾਹੀਂ।[2]
- ਰਾਖੇ ਸੰਤ ਸੁੱਖ ਕੇ ਨਿਧਾਨ।
  ਆਵਾਗਮਨ ਨਿਵਾਰਿਕੈ, ਹਰਿ ਦੀਯੋ ਅਭੈ ਪਦ ਦਾਨ।
  ਸੰਤ ਕਾਰਨਿ ਗਰਭਿ ਆਯਾ, ਛਾਡਿ ਸਭ ਸੁੱਖ ਥਾਨ।
  ਸੰਤ ਦੋਖੀ ਮਾਰਿਕੈ ਹਰਿ, ਸਕਲ ਮੁਕਤਿ ਪਠਾਨ।

1. ਸਾਹਿਤਯ ਮਾਰਗ, ਅੰਕ 12, ਪੰਨੇ 59-60, ਪੰਜਾਬੀ ਯੂਨੀਵਰਸਿਟੀ ਪਟਿਆਲਾ
2. ਪੂਰਣਮਿੰਦ ਪੂਰਣਮਦ: ਪੂਰਣਾਤਪੂਰਣਮੁਦਚਯਤੇ, ਪੂਰਣਸਯ ਪੂਰਣਮਾਦਾਯ ਪੂਰਣਮੇਵਾ ਨਸ਼ਿਸ਼ਯਤੇ

- ਏਕ ਜਨਮੈ ਜੀਵੈ ਪੁਨਿ ਮਰੈ, ਏਕ ਰਹੈ ਚਿਰਜੀਵ।
  'ਨਾਰਾਇਣ' ਏਕ ਆਤਮਾ ਏਕ ਪਰਮਾਤਮਾ, ਏਕ ਜੀਵ ਏਕ ਸੀਵ।
  ਵਸਤੁ ਏਕ ਬਿਧਿ ਦੋ ਭਈ, ਦੋ ਤੇ ਭਏ ਅਨੇਕ।
  'ਨਾਰਾਇਣ' ਭੂਲੇ ਕੋ ਦੋ ਦੇਖੀਏ, ਸਮੁਝੈ ਕੋ ਮਨੁ ਏਕ।

ਜੀਵ ਬਾਰੇ

- ਤੋਹਿ ਮੋਹਿ ਦੋ ਨਾਮ ਪਰੇ, ਸਮਝੇ ਤੇ ਕਲਯਾਨ।
  'ਨਾਰਾਇਣ' ਜਲ ਤਰੰਗ ਜਿਉਂ ਉਪਜੈ, ਪੁਨਿ ਜਲ ਹੋਇ ਨਿਦਾਨ।
- ਪੂਤਲੀ ਕੇ ਹਾਥ ਕਛੁ ਨਹੀਂ, ਨਟੂਓ ਨਾਚ ਨਚਾਇ।
  'ਨਾਰਾਇਣ' ਜਤਨ ਕਰਤ ਬਹੁ ਪਾਨੀਏਂ ਅੰਤ ਹੋਤ ਜੋ ਕਛੁ ਪ੍ਰਭੁ ਭਾਇ।

ਮਾਇਆ ਬਾਰੇ

ਜੈਸੇ ਬਿਰਛ ਛਾਯਾ ਸਿਰਜੀ ਨਹੀਂ, ਬਿਰਛ ਬਿਨੁ ਛਾਯ ਨਾ ਹੋਇ।
'ਨਾਰਾਇਣ' ਬ੍ਰਹਮ ਮਾਯਾ ਇਊਂ ਏਕ ਹੈ, ਨਾਮ ਕਹਨ ਕੋ ਦੋਇ॥

ਜਗਤ ਬਾਰੇ

- ਰੋਗ ਘਣੇ ਸੰਸਾਰ ਮਹਿ, ਔਖਧ ਸਤਗੁਰ ਮੰਤ।
  'ਨਾਰਾਇਣ' ਮਨ ਬਚ ਕ੍ਰਮ ਜੋ ਹਰਿ ਭਜੇ, ਤਾ ਕੇ ਸਕਲੇ ਰੋਗ ਨਸੰਤ॥
- ਸੰਸਾਰ ਸਾਗਰ ਅਤਿ ਦੁਤਰ, ਕਿਉਂਕਰਿ ਤਰਿਆ ਜਾਇ।
  'ਨਾਰਾਇਣ' ਸੋ ਗੋਖੁਰ ਸਮਾਨ ਜਗ ਨਾ ਵਦੈ, ਜਾ ਕੋ ਸਤਗੁਰ ਹੋਤ ਸਹਾਇ॥

ਕਰਮਕਾਂਡਾਂ ਦੀ ਨਖੇਧੀ

ਹੋਮ ਜਗਯ ਸਨਾਨ ਦਾਨ, ਕਯਾ ਬਸੈ ਉਦਯਾਨਾ।
ਹਿਰਦਾ ਸ਼ੁੱਧ ਜਬ ਨਾ ਕੀਯਾ, ਕਯਾ ਧਰਹਿ ਧਯਾਨਾ॥

ਨਵਧਾ ਭਗਤੀ ਬਾਰੇ

ਪ੍ਰਥਮੇ ਸੁਨੈ ਗਾਵੈ ਸਿਮਰਨ ਕਰੈ, ਸੇਵੈ ਹਿਤ ਗੁਰੂ ਸਾਧਹੁ ਕੇ ਪਾਇ।
ਅਰਚੈ ਵੰਦੈ ਦਾਸ ਸਖਾ ਭਾਉ ਲੀਯੈ, ਰਹੈ ਨਵਮੈ ਆਤਮ ਨਿਵੇਦਨ ਲਾਇ॥

ਸਾਧ ਸੰਗਤ ਬਾਰੇ

- ਸੰਗਤਿ ਕੀਜੈ ਸਾਧ ਕੀ, ਜਾਤੇ ਸਭ ਗੁਣ ਹੋਇ।
  'ਨਾਰਾਇਣ' ਬਿਨ ਸਾਬੁਨ ਬਿਨੁ ਪਾਨੀਏ, ਮੈਲ ਉਤਾਰਹਿ ਧੋਇ॥
- ਸਾਧੂ ਸੰਗਤਿ ਛਾਡਿ ਕੈ ਜੋ ਕਰੈ ਅਨੰਤ ਉਪਾਇ।
  'ਨਾਰਾਇਣ' ਸੋ ਪਾਛੇ ਪਛਿਤਾਹਿਗੋ, ਜੂਏ ਜਨਮ ਗੰਵਾਇ॥

ਬਾਹਰੀ ਆਡੰਬਰਾਂ ਦੀ ਨਖੇਧੀ

- ਮੁੱਲਾ ਸੁਬਹੀ ਜਾਗਿ ਕੈ, ਸੋਰ ਕਰੇ ਬਹੁ ਕਾਹਿ।
  'ਨਾਰਾਇਣ' ਸਾਹਿਬ ਤੌ ਬਹਿਰਾ ਨਹੀ, ਕਿਸੇ ਪੁਕਾਰਿ ਸੁਨਾਹਿ
- ਮੂੰਡ ਮੁੰਡਾਇ ਕਹਾ ਜੁ ਭਯੋ ਹੋ, ਜਬਿ ਤੇ ਮਨ ਨਾ ਕ੍ਰੋਧ ਗਯੋ ਹੈ,

ਮਨਿ ਨਹੀ ਮੂੰਡ ਮੁੰਡਾਯੋ, ਭੇਖ ਬਨਾਇ ਜਗਤ ਦਿਖਲਾਇ।

ਹਿੰਦੂ ਮੁਸਲਿਮ ਏਕਤਾ ਤੇ ਜਾਤ-ਪਾਤ ਬਾਰੇ

- ਏਕੋ ਮਗ ਸਕਲ ਕੀ ਆਇ ਹਿੰਦੂ ਤੁਰਕ ਪ੍ਰਕ੍ਰਿਤੀ ਕਹਾਏ।
  ਵਾਕੇ ਸੁਨਤ ਵਾਕੇ ਕਾਨ ਸੀਵਾਏ, ਏਕੰ 'ਨਾਰਾਇਣ' ਜਿਤੇ ਕਿਤ ਛਾਏ।
- ਹਿੰਦੂ ਤੁਰਕ ਦੋ ਕਹਨ ਕੋ, ਸਮਝੈ ਕੇ ਮਨ ਏਕ,
  'ਨਾਰਾਇਣ' ਏਕ ਬੀਜ ਬ੍ਰਿਛ ਫੂਲ ਫਲ, ਫਲ-ਫਲ ਬੀਜ ਅਨੇਕ।
- ਏਕੋ ਲੋਹੂ ਏਕੋ ਬੂੰਦਾ, ਏਕੋ ਵਿਪ੍ਰ ਖਤ੍ਰੀ ਵੈਸਯ ਸੂਦਾ।
  ਏਕੋ ਗੁਣ ਤਤ ਏਕੋ ਪ੍ਰਕ੍ਰਿਤਿ ਏਕੋ ਨਾਰਾਇਣ ਅਨੇਕ ਵਿਰਤਿ ਵਿਚਰੰਤਾ।
- ਨਾਰਾਇਣ ਭੂਖਾ ਪ੍ਰੇਮ ਦਾ, ਪੂਛੇ ਜਾਤਿ ਨਾ ਪਾਤਿ।

ਪੰਜਾਬ ਦੇ ਮਾਝੇ ਦੇ ਇਹ ਵੈਸ਼ਨਵ ਸੰਤ ਹੁਣ ਤੱਕ ਸਾਡੇ ਇਤਿਹਾਸਕਾਰਾਂ ਦੀ ਅਣਗਹਿਲੀ ਦਾ ਸ਼ਿਕਾਰ ਰਹੇ ਹਨ। ਇਨ੍ਹਾਂ ਨੇ ਪੰਜਾਬੀ ਭਾਸ਼ਾ ਦੀ ਨਹੀਂ ਤਾਂ ਪੰਜਾਬੀ ਸਮਾਜ ਦੀ, ਸਮਾਜ ਦੇ ਸਾਰਿਆਂ ਵਰਗਾਂ ਦੀ ਅਪਾਰ ਸੇਵਾ ਕੀਤੀ ਹੈ, ਅਪਾਰ ਸਾਹਿਤ ਸਿਰਜਣਾ ਕੀਤੀ ਹੈ। ਇਨ੍ਹਾਂ ਅਰਥਾਂ ਵਿੱਚ ਇਹ ਸੰਤ-ਬਾਣੀ ਸਾਡੇ ਪੰਜਾਬ ਦਾ ਇਕ ਅਮੀਰ ਵਿਰਸਾ ਹੈ ਅਤੇ ਇਹ ਉੱਤਰ ਭਾਰਤ ਦੀ ਵਿਸ਼ਾਲ ਤੇ ਲੋਕ-ਪੱਖੀ ਸੰਤ ਪਰੰਪਰਾ ਨੂੰ ਅੱਗੇ ਤੋਰਦੀ ਹੈ ਤੇ ਇਸ ਦੀ ਇਕ ਮਹੱਤਵਪੂਰਨ ਕੜੀ ਦਾ ਕੰਮ ਕਰ ਸਕਦੀ ਹੈ। ਇਨ੍ਹਾਂ ਸੰਤਾਂ ਦੀ ਇਹ ਕਾਵਿ-ਧਾਰਾ ਵਿਚਾਰਾਂ ਪੱਖੋਂ ਰਾਮਾਨੰਦ ਦੀ ਵੈਸ਼ਨਵ ਵਿਚਾਰਧਾਰਾ ਅਤੇ ਪੰਜਾਬ ਦੀ ਤਤਕਾਲੀਨ ਗੁਰਮਤਿ ਕਾਵਿ-ਧਾਰਾ ਤੋਂ ਬਰਾਬਰ ਪ੍ਰਭਾਵਿਤ ਹੈ, ਇਸ ਦੀ ਸਾਜ-ਸੰਭਾਲ ਹੋਣੀ ਹੀ ਚਾਹੀਦੀ ਹੈ :

- ਅਕੁਲੇ ਅਖੰਡ ਅਗੋਚਰਾ, ਤੇਰਾ ਕਹਾਂ ਗਾਉਂ ਕਹਾਂ ਠਾਉਂ।
  ਬੇਦ ਕਤੇਬ ਪੁਰਾਨ ਥਕੈ, ਪੈ ਲਹਯੋ ਨਹੀਂ ਨਿਜ ਨਾਉਂ।
  ਊਚੇ ਤੇ ਊਂਚੇ ਚੜੈਂ, ਚੜਿ ਟੇਰੋਂ ਉਭੀ ਬਾਂਹਿ।
  ਜਾਤਾ ਸਭੁ ਜਗੁ ਦੇਖੀਏ, ਪੁਨਿ ਕੋਊ ਆਵਤ ਨਾਹਿ॥ 1॥
  ਗਿਰਿ ਕੰਦਰ ਵਨ ਖੋਜਿ ਕੈ, ਫਿਰਯਾ ਹਿਮੰਚਲ ਭਾਗਿ।
  ਸੁਰਤਿ ਸੰਦੇਸਾ ਸੁਨਿ ਆਵਈ, ਰਹੌਂ ਕਹਹੁ ਕਿਤ ਲਾਗਿ॥ 2॥
  ਦੇਵ ਦੇਹੁਰੇ ਦੇਵੀਆਂ, ਕੈਂ ਥਾਕਾ ਸੀਸ ਨਿਵਾਇ।
  ਪਾਥਰ ਪੈ ਦੁੱਖ ਕਿਆ ਕਹੌਂ, ਜੌ ਰਾਖੇ ਮਨੁਖਿ ਬਨਾਇ॥ 3॥
  ਜੋਗੀ ਜੰਗਮ ਕਾਪੜੀ, ਮੈਂ ਫਿਰਯੌ ਸਭਨਿ ਕੌ ਦੇਖਿ।
  ਪੂਛਾ ਪੋਜਾ ਅਵਰ ਗਤਿ, ਤੇ ਦੇਹਿ ਅਵਰਹੀ ਭੇਖਿ॥ 4॥
  ਗੰਗਾ ਗਯਾ ਗੁਦਾਵਰੀ, ਥਾਕਾ ਪੁਰੀ ਨਹਾਈ।
  ਤੇ ਦਰਸਨ ਬਿਨੁ ਰਾਮ ਰਾਇ, ਤਨ ਮਨ ਕੀ ਮੈਲ ਨਾ ਜਾਈ॥ 5॥

ਜਪ ਤਪ ਬ੍ਰਤ ਸੰਜਮ ਕੀਏ, ਅਰੁ ਹੋਮ ਜਗ ਅਸਨਾਨ।
ਤਿਉਂ ਤਿਉਂ ਤ੍ਰਿਸਨਾ ਬਹੁ ਬਢੀ, ਬਿਨੁ ਉਪਜੇ ਬ੍ਰਹਮ ਗਿਆਨੁ॥6॥
ਬਿਛੁਰਨ ਬਿਰਹ ਨਾ ਸਹਿ ਸਕੌਂ, ਤੁਝਹਿ ਨਾ ਸਕੌਂ ਬੁਲਾਈ।
ਤੂ ਵਯੋਮ ਮੰਦਰ ਮੈ ਮਹੀ, ਕਹੁ ਮਿਲੌਂ ਕਵਨ ਬਿਧਿ ਆਈ॥7॥
ਸਭ ਮਾਯਾ ਦਿਸੈ ਡਰਾਉਨੀ, ਤੂ ਅਦ੍ਰਿਸਟ ਨਿਰਵਾਨ।
ਮਨ ਵਚ ਕ੍ਰਮ ਤੁਮਰਾ ਭਜੇ, ਅਬ ਕਾਹਿ ਨਿਵੈ ਭਗਵਾਨ॥8॥
ਜੇ ਜਪੈ ਤਤੂ ਸਰੂਪ ਕੌ, ਸੋ ਬਸੈ ਤਿਹ ਥਾਨੈ।
ਮਹਲਾ ਬਾਸਾ ਤੌ ਲਹੈ, ਜੋ ਜੁਗਤਿ ਪਹਿਛਾਨੈ।
ਸੁੰਨਿ ਮਧਯੇ ਬਾਸੁ ਪਾਵੈ, ਘ੍ਰਿਤਾ ਅਗਨੀ ਮਨੁ ਜਰਾਵੈ।
ਉਲਟਿ ਬਾਈਂ ਚੜੈ ਪਛਮ, ਗਗਨ ਗਰਜਾਵੈ।
ਤਬ ਬੀਜ ਤੇ ਨਿਹ ਬੀਜ ਹੋਵੈ, ਆਪ ਮਹਿ ਸੰਤਾਪ ਖੋਵੈ।
ਚੜਿ ਸੁਮੇਰਹਿ ਦੇਖਿ ਸਭ ਜਗ, ਖ਼ਬਰ ਲਹਿ ਆਵੈ॥1॥
ਸੁਰਤਿ ਮਧਯੇ ਨਿਰਤਿ ਦੇਖੈ, ਛਾਡਿ ਭੇਖਾਂ ਮਿਲੈ ਅਲੇਖੈ।
ਤਬ ਸੁਾਦ ਰਸ ਕਸ ਨਾ ਰੁਚੈ, ਜੋ ਮਹਾ ਰਸ ਰਾਚੈ।
ਕਉ ਕੋਟਿ ਖਿੜਕੀ ਜੜੀ ਦ੍ਵਾਰੇ, ਬਲਯੋ ਦੀਪਕ ਅੰਧਕਾਰੈ।
ਜੋਤਿ ਸ੍ਵਰੂਪ ਅਨੂਪ ਅਦਭੁਤ, ਮਿਲਯਾ ਸਚੁ ਸਾਚੈ॥2॥
ਪੰਚ ਮੁਦ੍ਰਾ ਸਹਜਿ ਲਾਗੀ, ਆਦਿ ਸਾਖੀ ਸੁਰਤਿ ਜਾਗੀ।
ਕਾਲ ਕੰਟਕ ਮਰਮ ਭਾਗਾ, ਮਹਾ ਮੁਕਤ ਭਯਾ।
ਕਰਮ ਕਾ ਝਗੜਾ ਟੂਟਾ, ਅਗਮ ਗਢ ਸੁਗਮਹਿ ਛੂਟਾ।
ਜਿਹ ਜੋਤਿ ਤੇ ਥਾ ਉਪਜਿਆ, ਤਿਹ ਜੋਤਿ ਮਾਹਿ ਗਯਾ॥3॥
ਪਰਮ ਗੁਰੂ ਦਾ ਸ਼ਬਦ ਲਾਗਾ, ਕਈ ਜੁਗ ਦਾ ਮੂਆ ਜਾਗਾ।
ਪੁਨਰਪਿ ਆਵਾਗੌਨ, ਨਾਹੀ ਗਲਤਾਨ ਨਿਰਵਾਨੈ।
ਦਸ ਦਿਸਾ ਕੋ ਦ੍ਰਿਸਟਿ ਹੋਈ, ਗੁਣ ਅਧਿਕ ਪੁਨਿ ਨਾਹਿ ਕੋਈ।
'ਭਗਵਾਨ' ਪਰਮਿਤਿ ਨਿਰਖਿ ਕੈ, ਮਿਲ ਰਹੇ ਭਗਵਾਨੈ॥4॥

- ਰਾਮ ਰਾਇ ਏਹ ਦੁੱਖ ਸਹਯੋ ਨਾ ਜਾਈ।
ਸਸਿ ਅਰੁ ਸਰਦ ਭਏ ਅਨਲ ਸਮ, ਬਿਰਹ ਸ੍ਵਾਸ ਤਨੁ ਖਾਈ।
ਦਰਸੁ ਛਪਾਇ ਸੁੱਖ ਦਿਖਲਾਵਹੁ, ਸੋ ਸੁੱਖ ਮੋਹਿਹ ਨਾ ਭਾਵੈ।
ਸੁਖਹੁ ਦੂਖ ਉਲਟਿ ਭਯੋ ਦਾਰੁਣ, ਕਹਤੇ ਕਰਨੁ ਨਾ ਆਵੈ॥1॥
ਬਾਢਯੋ ਸੋਗ ਰੋਗ ਬਹੁ ਚਿੰਤਾ, ਦਰਸੁ ਬਾਨ ਤਨਿ ਲਾਗਾ।
ਘਾਇਲ ਪ੍ਰਾਨ ਗਿਆਨ ਕਿਆ ਗਿਆਨੀ, ਬਿਰਹ ਵਯਾਧ ਹੋਇ ਜਾਗਾ॥2॥
ਚਾਤ੍ਰਿਕ ਮੀਨ ਕਮਲ ਮੂਏ ਜਲ ਬਿਨੁ, ਪਾਛੈ ਉਪਡਯੋ ਪਾਨੀ।

ਇਹ ਜਨ ਮਰਤ ਰੂਪ ਦਰਸਨ ਬਿਨੁ, ਤਨ ਮਨ ਸਕਤਿ ਬਿਲਾਨੀ॥3॥
ਏਹੀ ਸੁਭਾਉ ਮਿਲਾ ਊਧਾ ਮਿਲੁ, ਅੰਤਰਿ ਰੁਚਿ ਪਹਿਚਾਨੀ।
ਮਰੈ ਚਕੋਰ ਚੰਦ ਬਿਨੁ ਚਿਤਵੈ, ਇਉ ਭਗਵਾਨਿ 'ਭਗਵਾਨੀ'॥4॥
- ਰਾਮ ਕਿਸਨ ਸੰਗ ਖੇਲਨ ਤੇ, ਮੇਰਾ ਮਨ ਬਦਲਾਇਆ।
ਨਿਰਪਖਹੁ ਪਖੀ ਭਯਾ, ਸ੍ਰੀ ਠਾਕੁਰ ਪਾਇਆ।
ਅਲਖ ਭਵਨ ਬੈਕੁੰਠ ਨਾਥ, ਪਾਵਨ ਚਲਿ ਆਇਆ।
ਦਛਨ ਪਗ ਧਰੁਵ 'ਭਗਵਾਨੋ', ਬਾਮੈ ਬਿਭੂ ਮਾਇਆ॥1॥
ਸੀਸ ਸੁਮੇਰਹਿ ਸਿਖਰ ਘਰੁ, ਤਹਾਂ ਲੈ ਬੈਠਾਇਆ।
ਰਿਦੇ ਕਮਲ ਕਾ ਮਧੁਪ ਆ, ਦਰਸਨ ਕੌ ਧਾਇਆ॥2॥
ਸਿਵ ਬਿਰੰਚ ਖੋਜਨ ਫਿਰੈ, ਕਹੂ ਅੰਤ ਨਾ ਪਾਇਆ।
ਨਿਗਮਾ ਕੌ ਪੂਛਨ ਗਏ, ਤਿਨੀ ਅਗਮੁ ਬਤਾਇਆ॥3॥
ਤੀਨ ਭਵਨ ਮੇਂ ਬੈ ਨਹੀਂ, ਹੀਏ ਮਾਹਿ ਛਪਾਇਆ॥
ਪਰਮਹੰਸ ਪਰਮਾਤਮਾ, 'ਭਗਵਾਨ' ਧਿਆਇਆ॥4॥
- ਜਿਹਿ ਘਟਿ ਗਿਆਨੁ ਨਾ ਜਾਗਈ, ਸੁ ਜੀਵਤ ਮ੍ਰਿਤਕ ਸਮਾਨ।
ਭਗ ਭਵਨ, ਦੀਪਕ ਬਿਨਾ, ਤਥਾ ਗਿਆਨ ਬਿਨ ਪ੍ਰਾਨ।
ਜਿਉ ਕੁੰਚਰੇ ਅੰਕੁਸ ਬਿਨਾ, ਤਿਉ ਮਨ ਮਤੰਗ ਮਸਤਾਨ।
'ਭਗਵਾਨ' ਗਿਆਨ ਬਿਨੁ ਕਿਉ ਮਿਲੈ, ਜਿਉ ਤਤੁ ਆਤਮ ਨਿਰਵਾਨ॥872॥
ਗਿਆਨੀ ਦੁਖੀਆ ਗਿਆਨ ਲੈ, ਅਰੁ ਧਿਆਨੀ ਦੁਖੀਆ ਧਿਆਨ।
ਸਭ ਜਗ ਦੁਖੀਆ ਦੇਖਿਕੈ, ਜਿ ਵਿਸਮ ਰਹੇ 'ਭਗਵਾਨ'॥882॥
ਤੀਨ ਲੋਕ ਮਹਿ ਸਭ ਦੁਖੀ, ਅਰੁ ਸੁਖੀਆ ਏਕੁਕਾਰੁ।
'ਭਗਵਾਨ' ਏਕ ਸੌ ਭੀ ਸੁਖੀ, ਜਾ ਕੈ ਸੂਧੇ ਵੀਚਾਰੁ॥883॥
ਰਜਿ ਅਘਾਇ ਕਰਿ ਰਾਜਾ ਨਾ ਕੋਇ, ਨਾਂਗੇ ਭੂਖੇ ਚਲੇ ਏਕਾਕੀ ਹੋਇ।
ਜੋ ਕੋਈ ਦਿਸੈ ਸੁ ਸਭ ਦੁਖੀ, ਅਹੁ ਸੁਖੀਆ ਏਕੰਕਾਰ।
ਅਹਿ ਨਿਸਿ ਰਹੈ ਅਦ੍ਰਿਸਟ ਮਹੀ, ਤਿਸੁ ਸੂਦੇ ਸਭ ਵਿਸਤਾਰ।
ਜਨਮ ਮਰਨ ਸੁਧਿ ਬੀਸਰੀ, ਖੋਲਯਾ ਮੋਕਸ਼ ਦੁਆਰ।
'ਭਗਵਾਨ' ਨਿਰਖ ਭਗਵਾਨ ਕੌ, ਕਿਆ ਉਰਧਾਰੈਂ ਪਾਰ॥886॥
ਸੋ ਜਗਿ ਆਸ਼ਰਮ ਬਰਨ ਕਹਾਵੈ, ਜੋ ਕੋਊ ਜੈਸੇ ਕਰਮ ਕਮਾਵੈ।
ਬ੍ਰਾਹਮਨ ਸੋ ਜੋ ਬ੍ਰਹਮ ਬੀਚਾਰੈ, ਸਤ ਸੰਤੋਖ ਰਿਦੈ ਲੈ ਧਾਰੈ।
ਪਰ ਧਨੁ ਪਰ ਤ੍ਰਿਯ ਮਿਥਿਆ ਕਰੈ, ਸੋ ਬ੍ਰਾਹਮਨ ਭਉ ਸਾਗਰ ਤਰੈ।
ਪਾਰਬ੍ਰਹਮ ਲੇ ਰਾਖੈ ਪ੍ਰਾਨ, ਸੋ ਬ੍ਰਾਹਮਨ ਸਾਚਾ 'ਭਗਵਾਨ'॥997॥

ਖਤਰੀ ਸੋ ਜੋ ਖੜਗ ਹਥਿ ਕਰੈ, ਪਰ ਕਾਰਜ ਕੌਂ ਜੀਵਤ ਮਰੈ।
ਪੰਚ ਇੰਦਰੀ ਸੰਗ ਜੂਝਤ ਰਹੈ, ਧੰਨਿ ਧੰਨਿ ਤਾਕੌ ਜਗੁ ਕਹੈ।
ਮੂਡ ਦੇਇ ਪੂਰੇ ਪਰ ਕਾਜ, ਤਿਸੁ ਖਤ੍ਰੀ ਕੌਂ ਅਵਿਚਲ ਰਾਜ।
ਸਨਮੁਖ ਜੂਝੈ ਤੌ ਹੋਇ ਨਿਧਾਨ, ਸੋ ਸਾਚਾ ਖਤਰੀ 'ਭਗਵਾਨ'॥ 998॥
ਸੋਇ ਕਿਰਾੜ ਜਿ ਕੂੜ ਨਾ ਬੋਲੈ, ਧਰਮੋ ਧਰਮੀ ਸੌਦਾ ਤੋਲੈ।
ਪੂਰਾ ਦੇਇ ਜੀਵ ਪ੍ਰਤਿਪਾਲੈ, ਸੌ ਕਿਰਾੜ ਮੇਟੈ ਜਮ ਕਾਲੈ।
ਸਤਸੰਗਤਿ ਸੌ ਧਰੈ ਪਿਆਰ, ਤਿਸ ਕਿਰਾੜ ਕੌਂ ਮੁਕਤਿ ਦੁਆਰ।
ਸਤ ਸੰਜਮ ਅਨੁਦਿਨ ਲਪਟਾਨ, ਸੋ ਕਿਰਾੜ ਸਾਚਾ 'ਭਗਵਾਨ'॥ 999॥
ਸੋਇ ਸਾਹ ਜੋ ਭੈ ਨਹੀਂ ਕਰੈ, ਪ੍ਰਭੂ ਕੀ ਉਸਤਤਿ ਹਿਰਦੈ ਧਰੈ।
ਹਰਿ ਬਿਨੁ ਅਨਤ ਨਾ ਉਪਮਾ ਕਹੈ, ਚਰਣ ਕਮਲ ਸੰਗ ਲਾਗਾ ਰਹੈ।
ਬਿਨੁ ਗੋਬਿੰਦ ਨਾ ਸੀਸ ਨਿਮਾਇ, 'ਭਗਵਾਨ' ਸਾਹ ਸੋ ਪਰਮਗਤਿ ਪਾਇ॥ 1000॥
ਹਿੰਦੂ ਸੋ ਜੋ ਹਰਿ ਭਗਤਿ ਪਛਾਨੈ, ਹਰਿ ਜਸੁ ਕਰੈ ਕਮਾਵੈ ਮਾਨੈ।
ਪਾਪ ਅਧਰਮ ਚਿਤੈ ਤੇ ਟਾਰੈ, ਚਰਣ ਕਮਲ ਰਿਦਿ ਅੰਤਰਿ ਧਾਰੈ।
ਨਿਰਮਲ ਰਾਖੈ ਸਰਵ ਸਰੀਰ, ਸੋ ਹਿੰਦੂ ਗੰਗਾ ਕਾ ਨੀਰ।
ਪ੍ਰੇਮ ਭਗਤਿ ਕਰਿ ਪਵੈ ਪਰਵਾਨ, ਸੋ ਸਾਚਾ ਹਿੰਦੂ 'ਭਗਵਾਨ'॥ 1001॥
ਮੁਸਲਮਾਨ ਮਿਹਰ ਸੌ ਰਹੈ, ਅਹਿ ਨਿਸਿ ਖਾਲਕੁ ਖਾਲਕੁ ਕਹੈ।
ਹਕੁ ਹਲਾਲੁ ਖਾਇ ਖੋਲਾਇ, ਸੋ ਮੁਸਲਮਾਨ ਭਿਸਤ ਕੌਂ ਜਾਇ।
ਮਿਹਿਰਿ ਮੁਹਬਤਿ ਸੌ ਦਿਲਿ ਲਾਵੈ, ਤੌ ਉਹ ਮੁਸਲਮਾਨ ਕਹਾਵੈ।
ਗੁਸਾ ਜਾਰਿ ਫਿਰੈ ਮਸਤਾਨ, 'ਭਗਵਾਨ' ਕਹੈ ਸੋ ਮੁਸਲਮਾਨ॥ 1002॥
ਹੈ ਕੋਊ ਐਸਾ ਮੂਲ ਪਛਾਨੈ, ਸਕਲ ਦੇਵ ਕੋ ਇਕ ਘਰਿ ਆਨੈ॥ 1॥
ਰਵਿ ਸਸਿ ਆਨਿ ਏਕ ਘਰ ਮੇਲੈ, ਗੁਰਗਮਿ ਹੋਇ ਨਟ ਵਿਦਿਆ ਖੇਲੈ।
ਅਜਪਾ ਜਾਪ ਲੇ ਹ੍ਰਿਦੈ ਗਹੈ, ਅਨਤ ਭਵਨ ਕੀ ਬਾਤੈਂ ਕਹੈ॥ 2॥
ਪਾਵੈ ਮੰਦਰ ਛੂਟਹਿ ਕਪਾਟ, ਸੂਝੈ ਅਗਮ ਨਿਗਮ ਕੀ ਬਾਟ।
ਕਾਇਰ ਮੁਨੈ ਸਕੈ ਨਹੀ ਜਾਇ, ਸੂਰਾ ਹੋਇ ਸੁ ਰਹੈ ਸਮਾਇ॥ 3॥
ਬੇਗਮ ਨਗਰੀ ਪੂਰੇ ਨਾਦ, ਜੋਗ ਜੁਗਤਿ ਰਖਿ ਮੇਟੈ ਬਾਦ।
ਆਪ ਕਾਲ ਕਿਆ ਕਾਲਹੁ ਫਰੈ, ਬਿਨੁ ਬਜ਼ੀਰ ਪਾਤਸਾਹੀ ਕਰੈ॥ 4॥
ਜੌ ਬਿਰ ਭੀਤ ਤੇ ਪਦ ਸੌ ਜੂਝੈ, ਭੀਤਿ ਗਿਰੀ ਤੌ ਸੋ ਪਦ ਬੂਝੈ।
ਕਹੁ 'ਭਗਵਾਨ' ਪਦੁ ਆਪ ਭਇਆ, ਜੂਝਨ ਬੂਝਨ ਸਭੁ ਮਿਟਿ ਗਇਆ॥ 5॥
ਹਰਿਜਨ ਦੀਸਹਿ ਨਿਬਲ ਨਿਤਾਣੇ, ਮਾਣ ਹੋਤੈ ਅਤਿ ਰਹਹਿ ਨਿਮਾਣੇ।
ਜੋ ਪ੍ਰਬਲ ਬਲ ਕਹੀਂ ਨਾ ਕਹਹਿੰ, ਦੂਖ ਭੂਖ ਪਿਆਸਾ ਸਿਰ ਸਹਹਿ।

ਗੁਣ ਤਜਿ ਨਿਰਗੁਣ ਜਾਇ ਸਮਾਣੇ, ਐਸੇ ਸਾਧੂ ਸੰਤ ਰਮਾਣੇ॥ 1॥
ਦੁਰਬਲ ਦੀਨ ਅਨਾਥ ਨਾ ਜਾਤੀ, ਗਾਉ ਨਾ ਨਾਉ ਨਾ ਥਾਉ ਨਾ ਥਾਤੀ।
ਜਾਨਿ ਬੂਝਿ ਹੋਇ ਰਹਹਿ ਅਯਾਣੇ, ਪਰਮ ਤਤੁ ਕੈ ਰਸ ਲਪਟਾਣੇ॥ 2॥
ਬੁਧਿ ਬਲ ਸਜਾਣਪ ਉਦਿਮ ਨਾਹੀ, ਹਾਰਿ ਪਰੇ ਪ੍ਰਭੂ ਕੇ ਘਰ ਮਾਹੀ।
ਫਿਰਹਿ ਉਦਾਸ ਸਦਾ ਕੁਮਲਾਣੇ, ਜਗਹੁ ਵਿਸੂਰੇ ਹਰਿ ਮਨਿ ਭਾਣੇ॥ 3॥
ਸੁਤ ਮਿਤ ਸੰਪੈ ਬਾਪ ਨਾ ਮਾਈ, ਇਤੁ ਉਤੁ ਏਕ ਨਾ ਸੰਗੁ ਸਖਾਈ।
ਮਨ ਚਿਤ ਲੀਣ ਭਯਾ ਨਿਰਵਾਣੇ, ਚੂਕੀ ਸਭ ਸਿਉ ਜਾਨਿ ਪਛਾਨੇ॥ 4॥
ਜਗ ਮਹਿ ਬਸਹਿ ਪਦਮ ਜਲ ਭਾਂਤਿ, ਵਿਸਰੇ ਪਾਪ ਪੁੰਨ ਦਿਨ ਰਾਤੀ।
ਨਿਜ ਘਰਿ ਮਗਨ ਭਏ ਹੈਰਾਣੇ, ਤੇ ਕ੍ਰਮ ਥਕੇ ਜਿਆਵਣ ਜਾਣੇ॥ 5॥
ਸੁਕ੍ਰਿਤ ਦੁਕ੍ਰਿਤ ਦੀਸਹਿ ਨਾਹਿ, ਹਾਰਿ ਪਰੇ ਪ੍ਰਭੁ ਕੇ ਘਰ ਮਾਹਿ।
ਜਾ ਕੇ ਥੇ ਜਾਇ ਤਹੀਂ ਵਿਲ੍ਹਾਣੇ, ਅਚਲ ਅਖੰਡ ਪਏ ਨਿਹਕਾਣੇ॥ 6॥
ਸੰਸਾ ਸੰਕਾ ਭੈ ਭ੍ਰਮੁ ਭੰਗੁ, ਹਰਿ ਮੋਹ ਮੇਟੇ ਸਭ ਸੰਗੁ।
ਰੈਵ ਅਨਾਹਦ ਬਜੈ ਨੀਸਾਨੇ, ਬੇਗਮਪੁਰਿ ਜਾਇ ਖੇਮੇ ਤਾਨੇ॥ 7॥
ਭਗਤ ਜਨਾ ਕੀ ਖਿਖੜੀ ਚਾਲਿ, ਜੋ ਕੋ ਚਲੈ ਸੋ ਹੋਇ ਨਿਹਾਲਿ।
'ਭਗਵਾਨ' ਹਿ ਭਗਵਾਨ ਪਛਾਨੇ, ਤਬ ਭੇਟੇ ਸ੍ਰੀ ਤ੍ਰਿਭਨਪਤਿ ਰਾਣੇ॥ 8॥
ਰਾਜਾ ਰਾਮ ਸਬ ਘਟਿ ਤੁਹੀ, ਤੁਝ ਬਿਨੁ ਅਵਰ ਨਾ ਕੋਈ॥
ਅਬਰ ਉਚੇ ਸਮ ਛੋਟੁਕਾ, ਤਿਸੁ ਬਿਨ ਸਤ ਥਾਰ ਨਾ ਹੋਈ॥ 1॥
ਜਲਿ ਤੂ ਥਲਿ ਤੂ ਗਗਨਿ ਤੂ, ਤੂ ਸਭ ਜੀਆ ਮਝਾਰਿ।
ਬਣ ਤ੍ਰਿਣ ਤ੍ਰਿਭਵਨਿ ਰਮਿ ਰਹਯਾ, ਤੂ ਰੂਪ ਅਨੰਤ ਮੁਰਾਰਿ॥ 2॥
ਭਗਤ ਹੇਤ ਸੁੱਖ ਖੇਲ ਕੌ, ਤੈ ਲੀਲ੍ਹੇ ਦਸ ਅਵਤਾਰ।
ਨਾਨਾ ਰੰਗ ਅਨੇਕ ਗਤਿ, ਰਚਿਓ ਸੰਸਾਰ ਅਪਾਰ॥ 3॥
ਤੂ ਅੰਤਰਿ ਬਾਹਿੰਤਰੇ ਮਧਿਹਿ ਤੂ ਅਸਥੰਭ।
ਤੈ ਨਿਰਾਧਾਰ ਜਗੁ ਧਾਰਿਆ, ਸਭ ਤੇਰਾ ਹੀ ਨਾਟਾਰੰਭ॥ 4॥
ਤੁਧ ਮਾਤ ਨਾ ਤਾਤ ਨਾ ਭ੍ਰਾਤ ਕੁਲ, ਤੂ ਗੈਬੀ ਪਰਮ ਅਸੰਭ।
ਇਤ ਉਤ ਦਸ ਦਿਸ ਦੇਖੀਇਏ, ਹੌ ਜਿਉ ਕਲਿ ਅੰਤਰਿ ਅੰਭ॥ 5॥
ਤੂ ਸਾਗਰ ਤੂ ਬੋਹਿਥਾ, ਤੂ ਪੱਤਣ ਤੂ ਖੇਉ।
ਤੂ ਪੁਹਪ ਪੁਜਾਰੀ ਦੇਹੁਰਾ, ਤੂ ਆਪੇ ਹੈ ਏਕੋ ਦੇਉ॥ 6॥
ਤੂ ਆਪਹੁ ਆਪ ਅਗੋਚਰੀ, ਆਪੇ ਤੇ ਆਪ ਅਭੇਉ।
ਸਭ ਰਸ ਕਸ ਕਰਿ ਏਕੱਠੇ ਨਿਤਿ, ਕਰਹਿ ਆਪਨੀ ਸੇਉ॥ 7॥
ਜਿਉ ਬਣ ਤ੍ਰਿਣਹਿ ਹੁਤਾਸਨੀ, ਦਧਿ ਮਹਿ ਘ੍ਰਿਤ ਸਮਾਨੰ।

ਤਿਉ ਸਭਨਾ ਮਹਿ ਹਰਿ ਬਸੈ, ਹੋ ਸਤਗੁਰ ਪੂਛਿ ਪਛਾਨ॥ 8॥
ਨਿਹ ਕਲੰਕ ਨਿਰਮਲ ਸਦਾ, ਪਰਮਿਤਿ ਪਰਮ ਸਥਾਨ।
ਹਉਮੈ ਭਏ ਬਿਛਾਉਣਾ, ਤਹਾਂ ਬੈਠਹੁ ਸ੍ਰੀ 'ਭਗਵਾਨ'।
- ਮੁਕਤ ਭਇਉ ਮਨ ਮੁਕਤ ਭਇਉ।
ਸ੍ਰੀ ਪਾਰਬ੍ਰਹਮ ਕਰਮ ਬੰਧਨ ਤੋਰਿ ਗਇਓ।
ਦੁਰਮਤਿ ਘਟੀ ਛੂਟੀ ਤ੍ਰਿਸਨਾ ਛੂਟੀ,
ਵਿਸ਼ਿਆ ਲੂਟੀ ਪਾਰ ਪਇਓ।
ਭਈ ਹੈ ਨਿਰਮਲੁ ਤਤੁ ਮਤਿ ਗਹੀਹੈ,
ਤਤੁ ਗਤਿ ਜਾਕਾ ਹੋਤਾ, ਤਾਹੂ ਟੇਰਿ ਲਇਓ॥ 1॥
ਮਨਸਾ ਆਤਮਾ ਬਸੀ, ਤਿਮਰ ਗਇਓ ਹੈ ਨਾਸੀ,
ਗਿਆਨ ਦੀਪ ਗੁਰਿ ਜਾਰਿ ਦਇਓ।
ਸੁਨਿ ਨਿਰਵਾਣ 'ਭਗਵਾਨ' ਧਰੇ ਹੈ,
ਪ੍ਰਾਨ ਹ੍ਰਿਦ ਖੇਲਤ ਬਹ ਦਹਿ ਪਇਓ॥ 2॥

# 6

# ਸੰਤ ਪੀਲੂ

ਡਾ. ਪਿਆਰ ਸਿੰਘ ਲਿਖਦੇ ਹਨ, "ਗੁਰੂ ਗ੍ਰੰਥ ਸਾਹਿਬ ਵਿੱਚ ਆਪਣਾ ਕਲਾਮ ਚੜ੍ਹਾਉਣ ਦੇ ਚਾਹਵਾਨਾਂ ਵਿੱਚੋਂ, ਰਵਾਇਤ ਅਨੁਸਾਰ, ਇਹ ਵੀ ਇੱਕ ਸਨ ਜੋ ਗੁਰੂ ਅਰਜਨ ਦੇਵ ਜੀ ਦੇ ਸਮਕਾਲੀ ਹੋਏ। ਕਲਾਮ ਇਨ੍ਹਾਂ ਦਾ ਰੱਬੀ ਬਾਣੀ ਵਿੱਚ ਸ਼ਾਮਿਲ ਨਾ ਹੋ ਸਕਿਆ, ਕਿਉਂ ਜੋ ਉਹ ਸਿੱਖੀ ਆਸ਼ੇ ਦੇ ਵਿਰੁੱਧ, ਸੰਸਾਰ ਦੀ ਖੇਡ ਨੂੰ ਆਧਾਰ ਮੰਨ, ਇਸ ਤੋਂ ਤ੍ਰਾਹਿਮਾਨ ਸਨ"[1]:

ਪੀਲੂ ਅਸਾਂ ਨਾਲੋਂ ਸੇ ਭਲੇ ਜੋ ਜੰਮਦਿਆਂ ਹੀ ਮੁਏ।
ਉਨ੍ਹਾਂ ਚਿਕੜ ਪਾਵ ਨ ਬੋੜਿਆ ਨ ਆਲੂਦ ਭਏ।

ਮਿਰਜ਼ਾ ਸਾਹਿਬਾਂ ਦਾ ਲੇਖਕ ਪੀਲੂ ਪੰਜਾਬੀ ਕਿੱਸਾ ਕਾਵਿ ਦਾ ਸ਼ਿਰੋਮਣੀ ਕਵੀ ਹੈ। ਇਸ ਨੇ ਮਿਰਜ਼ਾ ਸਾਹਿਬਾਂ ਦਾ ਕਿੱਸਾ ਲਿਖ ਕੇ ਖ਼ੂਬ ਨਾਮਣਾ ਖੱਟਿਆ। ਪੀਲੂ ਦੇ ਨਾਂ 'ਤੇ ਜੋ ਰਚਨਾ ਮਿਲਦੀ ਹੈ, ਉਹ ਕਿੱਸਾਕਾਰ ਪੀਲੂ ਦੀ ਹੀ ਰਚਨਾ ਹੈ ਜਾਂ ਇਸੇ ਨਾਂ ਦਾ ਕੋਈ ਭਗਤ ਕਵੀ ਹੋਇਆ ਹੈ। ਇਸ ਬਾਰੇ ਡਾ. ਮੋਹਨ ਸਿੰਘ ਦੀਵਾਨਾ ਨੂੰ ਛੱਡ ਕੇ ਹੋਰ ਕਿਸੇ ਨੇ ਲੰਮਾ-ਚੌੜਾ ਵਿਚਾਰ ਨਹੀਂ ਕੀਤਾ ਜਾਪਦਾ। ਦੀਵਾਨਾ ਜੀ ਪੀਲੂ ਬਾਰੇ ਜੋ ਲਿਖਦੇ ਹਨ, ਉਹ ਅੱਗੇ ਹੂਬਹੂ ਦਿੱਤਾ ਜਾ ਰਿਹਾ ਹੈ। ਉਹ ਆਪਣੇ ਕਥਨ ਦੇ ਅੰਤ ਵਿੱਚ ਲਿਖਦੇ ਹੋਏ ਸ਼ੰਕਾ ਉਠਾਉਂਦੇ ਹਨ, "ਪਤਾ ਨਹੀਂ ਪੀਲੂ ਜੀ ਨੇ ਹੋਰ ਕੀ ਕੁਝ ਲਿਖਿਆ ਹੈ। ਕੋਈ ਉਨ੍ਹਾਂ ਦਾ ਮਿਰਜ਼ਾ ਵੀ ਦੱਸਦਾ ਹੈ, ਕੋਈ ਹੀਰ ਵੀ।" ਦੀਵਾਨਾ ਜੀ ਵਲੋਂ ਚੁੱਕਿਆ ਨੁਕਤਾ ਬਹੁਤ ਮਹੱਤਵਪੂਰਨ ਹੈ। ਸਾਡੇ ਕੋਲ ਐਸਾ ਕੋਈ ਪੈਮਾਨਾ ਨਹੀਂ ਜਿਸ ਰਾਹੀਂ ਜਾਣ ਸਕੀਏ ਕਿ ਸੱਚਾਈ ਕੀ ਹੈ ? ਪਰ ਆਮ ਦੇਖਣ ਵਿੱਚ ਆਇਆ ਹੈ ਕਿ ਜਵਾਨ ਉਮਰੇ ਇਸ਼ਕ-ਮੁਸ਼ਕ ਦੀਆਂ ਘਾਟੀਆਂ ਵਿੱਚ ਪਏ ਲੋਕ ਬੁੱਢੀ ਉਮਰੇ ਵੈਰਾਗੀ ਹੋ ਕੇ ਸੰਤ ਬਿਰਤੀ ਵੀ ਧਾਰ ਲੈਂਦੇ ਹਨ। ਇਸ ਲਈ ਕੋਈ ਅਲੋਕਾਰ ਗੱਲ ਨਹੀਂ ਹੈ ਕਿ ਇਹ 'ਪੀਲੂ' ਵੀ ਸਾਡਾ

1. ਪੰਜਾਬ ਯੂਨੀਵਰਸਿਟੀ, ਪੰਜਾਬੀ ਸਾਹਿਤ ਦਾ ਇਤਿਹਾਸ, ਪੰਨਾ 280

ਮਿਰਜ਼ਾ ਸਾਹਿਬਾਂ ਦਾ ਲੇਖਕ ਪੀਲੂ ਹੀ ਹੋਵੇ, ਜਿਸ ਬਾਰੇ ਹਾਫ਼ਿਜ਼ ਬਰਖੁਰਦਾਰ ਨੇ ਕਿਹਾ ਹੈ: "ਯਾਰੋ ਪੀਲੂ ਨਾਲ ਬਰਾਬਰੀ ਸ਼ਾਇਰ ਭੁੱਲ ਕਰੇਨ। ਉਹਨੂੰ ਪੰਜਾਂ ਪੀਰਾਂ ਦੀ ਥਾਪਣਾ ਕੰਧੀ ਦਸਤ ਧਰੇਨ।" ਅਹਿਮਦਯਾਰ ਅਨੁਸਾਰ ਵੀ ਉਸ ਨੂੰ ਕਿਸੇ ਫਕੀਰ ਦੀ ਬਖਸ਼ਿਸ਼ ਹੈ:'ਪੀਲੂ ਨਾਲ ਨਾ ਰੀਸ ਕਿਸੇ ਦੀ, ਉਸ ਵਿੱਚ ਸੋਜ ਅਲਹਿਦੀ। ਮਸਤ ਨਿਗਾਹ ਕੀਤੀ ਉਸ ਪਾਸੇ, ਕਿਸੇ ਫ਼ਕੀਰ ਵਲੀ ਦੀ।' ਮੌਲਾ ਬਖ਼ਸ਼ ਕੁਸ਼ਤਾ ਨੇ ਲਿਖਿਆ ਹੈ ਕਿ 'ਮਸਤ ਨਿਗਾਹ' ਦਾ ਇਸ਼ਾਰਾ ਗੁਰੂ ਅਰਜਨ ਦੇਵ ਜੀ ਦੀ ਮੁਲਾਕਾਤ ਵੱਲ ਹੈ। ਪੀਲੂ ਦੀ ਇਹ ਪੱਕੀ ਰਸੀ ਅਤੇ ਡੂੰਘੀ ਕਾਵਿ-ਅਨੁਭੂਤੀ ਉਨ੍ਹਾਂ ਦੇ ਸਲੋਕਾਂ ਵਿੱਚੋਂ ਵੀ ਦੇਖੀ ਜਾ ਸਕਦੀ ਹੈ। ਸਾਡਾ ਦ੍ਰਿੜ੍ਹ ਨਿਸ਼ਚਾ ਹੈ ਕਿ ਕਿੱਸਾਕਾਰ ਪੀਲੂ ਹੀ ਬੁੱਢੇ ਵਾਰੇ ਸੰਤ ਪੀਲ੍ਹੋ ਬਣ ਕੇ ਲਿਖ ਰਿਹਾ ਹੈ।

ਡਾ. ਮੋਹਨ ਸਿੰਘ ਦੀਵਾਨਾ ਪੀਲ੍ਹੋ ਬਾਰੇ ਲਿਖਦੇ ਹਨ, "ਪੀਲ੍ਹੋ ਜੀ ਦੀ ਰਚਨਾ ਇਕ ਹੋਰ ਹੀ, ਪੰਜਵੀਂ ਕਿਸਮ ਦੀ ਹੈ। ਦੁਨੀਆ ਦੀ ਦਸ਼ਾ ਵੇਖ ਕੇ ਆਪ ਦਾ ਦਿਲ ਦੁਖਦਾ ਹੈ। ਸਤਿਗੁਰ ਨਾਨਕ ਪਹਿਲਾਂ ਹੀ ਆਖ ਗਏ ਸਨ ਕਿ ਜਦੋਂ ਮਾਅਦਾ ਪਰਸਤੀ ਅਰਥਾਤ ਆਰਥਿਕ ਖ਼ੁਸ਼ਹਾਲੀ ਵੱਲ ਮਨੁੱਖੀ ਸਮਾਜ ਦਾ ਮਨ ਝੁੱਕਦਾ ਹੈ ਤਾਂ 'ਕਲਜੁਗ ਰਥ ਅਗਨ ਕਾ ਕੂੜਿ ਅਗੈ ਰਥਵਾਹ' ਹੁੰਦਾ ਹੈ। ਇਕ ਦੂਸਰੇ ਨੂੰ ਅੱਗ ਵਿੱਚ ਸਾੜਨਾ ਤੇ ਝੂਠ, ਨਾਨਾ ਪ੍ਰਕਾਰ ਦੇ ਕੁਸੱਤ ਰਾਹੀਂ ਆਪਣਾ ਕੰਮ ਤੋਰਨਾ ਹਰ ਟੋਲੇ, ਹਰ ਜਾਤੀ, ਹਰ ਅਕੱਲੇ ਦਾ ਚਲਨ ਹੋ ਜਾਂਦਾ ਹੈ। ਏਸ ਵਾਸਤਵਿਕ ਮਨੁੱਖੀ ਗਿਰਾਉਟ ਨੂੰ ਚਿਤਰਨਾ ਵਾਸਤਵਿਕਤਾ-ਵਾਦ ਹੈ, ਜਿਸ ਦੀ ਅੱਜ ਕੱਲ੍ਹ ਸਲਾਹਤ ਹੁੰਦੀ ਹੈ। ਪਰ ਸਾਡੇ ਕਵੀ ਕੇਵਲ ਬੁਰਿਆਈ ਦਾ ਢਾਂਚਾ, ਚਲੰਤ ਗਿਰਾਉਟ ਦਾ ਖ਼ਾਕਾ ਖਿੱਚ ਕੇ, ਉਹਦੀ ਨਿੰਦਿਆ ਕਰਕੇ ਛੱਡ ਦੇਂਦੇ ਹਨ, ਪਰ ਅੱਜ ਕੱਲ੍ਹ ਦੇ ਵਾਸਤਵਿਕਤਾਵਾਦੀ ਬੁਰਿਆਈ ਨੂੰ ਸੁਆਦਲੀ ਬਣਾ ਕੇ, ਮਨੁੱਖ ਨੂੰ ਮਜ਼ਬੂਰ ਦੱਸ ਕੇ ਬੁਰਿਆਈ ਵਲੋਂ ਹੋੜਨ ਦੀ ਬਜਾਇ, ਓਸ ਦਾ ਤਜਰਬਾ ਕਰਨ ਦੀ ਪ੍ਰੇਰਨਾ ਜਹੀ ਦੇ ਦੇਂਦੇ ਹਨ। ਇਹ ਪੰਜਵੀਂ ਕਿਸਮ ਦੀ ਕਵਿਤਾ ਲੋਕ ਸ਼ੌਕ ਨਾਲ ਪੜ੍ਹਦੇ ਹਨ, ਪਰ ਸਬਕ ਨਹੀਂ ਲੈਂਦੇ। ਸਮਝਦੇ ਹਨ ਇਹ ਹੋਰਨਾਂ ਦੀ ਬੀਤੀ ਹੈ, ਸਾਡੀ ਨਹੀਂ। ਨਾਲੇ ਇਹ ਵੀ ਸਮਝਦੇ ਹਨ ਕਿ ਭਾਈ ਦੁਨੀਆ ਵਿੱਚ ਮਜ਼ਬੂਰੀਆਂ ਹਨ, ਏਸ ਵਲ-ਛਲ ਦੀ ਮਨਮੋਹਨੀ ਕੋਹਣੀ ਦੁਨੀਆ ਵਿੱਚ ਜੀਉਣ ਲਈ ਤੇ ਪੂਰੇ ਅਨੁਭਵ ਲਈ ਬੁਰਿਆਈ 'ਚੋਂ ਲੰਘਣਾ ਹੀ ਪੈਂਦਾ ਹੈ ਤੇ ਇਹ ਵੀ ਕਰਮਕਾਂਡ ਦਾ ਇਕ ਭਾਗ ਹੀ ਹੈ, ਧਰਮ ਦਾ ਅੰਗ ਹੀ ਹੈ।

ਪੀਲ੍ਹੋ ਜੀ ਸਮਾਜ ਦੀਆਂ ਕੁਰੀਤੀਆਂ ਵਿਸ਼ੇਸ਼ ਕਰਕੇ ਰਿਸ਼ਵਤ, ਵੱਢੀ, ਘੂਸ ਦੇ ਬਾਜ਼ਾਰ ਦੀ ਗਰਮੀ ਦਾ ਜ਼ਿਕਰ ਕਰਦੇ ਹਨ, ਨਾਲੇ ਬਾਦਸ਼ਾਹਾਂ ਤੇ ਅਮੀਰਾਂ

ਦੀ ਅੱਯਾਸ਼ੀ ਤੇ ਬੇਦਰਦੀ ਤੇ ਜ਼ੁਲਮ ਤੱਦੀ ਤੇ ਅਨਿਆਂਕਾਰੀ ਦਾ। ਇਕ ਸਚੇਤ ਦਿਲ ਦੁਖੀ ਹੋਇ ਬਗ਼ੈਰ ਤੇ ਲਾਨ੍ਹਤਾਂ ਪਾਏ ਬਗ਼ੈਰ ਨਹੀਂ ਰਹਿ ਸਕਦਾ। ਪਤਾ ਨਹੀਂ ਪੀਲੋ ਜੀ ਨੇ ਹੋਰ ਕੀ ਕੁਝ ਲਿਖਿਆ ਹੈ। ਕੋਈ ਉਨ੍ਹਾਂ ਦਾ ਮਿਰਜ਼ਾ ਵੀ ਦੱਸਦਾ ਹੈ, ਕੋਈ ਹੀਰ ਵੀ।[1]

ਇਹ ਜ਼ਰੂਰੀ ਨਹੀਂ ਕਿ ਜੋ ਕਿੱਸਾਕਾਰ ਹੈ ਉਹ ਭਗਤ ਨਹੀਂ ਹੋ ਸਕਦਾ। ਬਹੁਤੇ ਕਿੱਸਾਕਾਰਾਂ ਨੇ ਆਪਣੇ ਕਿੱਸਿਆਂ ਦੇ ਰੂਪਕ ਅਰਥ ਲੈਂਦੇ ਹੋਏ ਉਸ ਦੇ ਲੌਕਿਕ ਨਾਲ ਅਲੌਕਿਕ ਅਰਥ ਵੀ ਲਏ ਹਨ। ਵਾਰਿਸ ਸ਼ਾਹ ਦੀ ਮਿਸਾਲ ਸਾਡੇ ਸਾਹਮਣੇ ਹੈ। ਹਾਸ਼ਮ ਸ਼ਾਹ ਨੇ ਇਕ ਪਾਸੇ ਮਾਅਰਕੇ ਦੇ ਕਿੱਸੇ ਰਚੇ ਹਨ, ਦੂਜੇ ਪਾਸੇ ਆਪਣੇ ਦੋਹੜਿਆਂ ਵਿੱਚ ਪ੍ਰਭੂ ਪ੍ਰੇਮ, ਵੈਰਾਗ, ਭਗਤੀ, ਸ਼ਰਧਾ, ਜੀਵਨ-ਮੁੱਲਾਂ ਅਤੇ ਸਦਾਚਾਰਕ ਨੈਤਿਕ ਵਿਚਾਰਾਂ ਕੀਤੀਆਂ ਹਨ। ਇਕ ਦੋਹੜਾ ਯਾਦ ਆ ਰਿਹਾ ਹੈ ਜਿਸ ਵਿੱਚ ਹਾਸ਼ਮ ਸ਼ਾਹ ਆਸ਼ਕ ਨੂੰ ਮੂਰਖ ਕਹਿੰਦਾ ਹੈ, ਉਹ ਮੂਰਖ ਜੋ ਬਿਗਾਨੇ ਘਰ ਦੀ ਅੱਗ ਘਰ ਵਿੱਚ ਵਾੜਦਾ ਹੈ, ਉਸ ਅੱਗ ਨੇ ਘਰ ਨੂੰ ਤਾਂ ਸਾੜਨਾ ਹੀ ਹੋਇਆ, ਦੇਖੋ :

> ਆਸ਼ਿਕ ਜੇਡ ਬੇਅਕਲ ਨਾ ਕੋਈ, ਜਿਨ ਜਾਣ ਸਮਝ ਨਿੱਤ ਤਪਣਾ।
> ਆਤਿਸ਼ ਲੈਣ ਵਿਗਾਨੇ ਘਰ ਦੀ, ਤੇ ਫੂਕ ਸੁੱਟਣ ਘਰ ਅਪਣਾ।

ਬਿਗਾਨੀ ਅੱਗ ਤੇ ਘਰ ਦਾ ਫੂਕਿਆ ਜਾਣਾ ਜੋ ਪ੍ਰਤੀਕ-ਅਰਥ ਉਜਾਗਰ ਕਰਦਾ ਹੈ, ਉਹ ਆਪਣੇ ਆਪ ਵਿੱਚ ਮਹਾਨ ਸੰਤਗੀਰੀ ਹੈ।

ਠੀਕ ਇਸੇ ਤਰ੍ਹਾਂ ਪੀਲੂ ਨੇ ਇਕ ਪਾਸੇ 'ਮਿਰਜ਼ਾ ਸਾਹਿਬਾਂ' ਦਾ ਬਹੁਤ ਹੀ ਮਸ਼ਹੂਰ ਕਿੱਸਾ ਲਿਖਿਆ। ਸ਼ਾਇਦ ਇਹ ਜਵਾਨੀ ਦੀ ਰਚਨਾ ਹੋਵੇ। ਜਵਾਨੀ ਹੀ ਕਿਉਂ, ਇਕੋ ਵੇਲੇ ਪਰ ਵੱਖ ਵੱਖ ਮੌਕਿਆਂ 'ਤੇ ਕਦੇ ਕੋਈ ਇਸ਼ਕ ਮਜਾਜ਼ੀ ਦੀ ਗੱਲ ਕਰਦਾ ਹੈ ਅਤੇ ਦੂਜੇ ਮੌਕੇ 'ਤੇ ਇਸ਼ਕ ਹਕੀਕੀ ਦੀ। ਵਿਅਕਤੀ ਦੇ ਆਪਣੇ ਰੌਂ-ਰੁਖ ਦਾ ਕੁਝ ਪਤਾ ਤਾਂ ਨਹੀਂ ਲੱਗਦਾ, ਅਸੀਂ ਪਹਿਲਾਂ ਲਿਖਿਆ ਹੈ ਕਿ ਪੀਲੂ ਨੇ ਜਵਾਨੀ ਵਿੱਚ ਕਿੱਸਾ ਲਿਖਿਆ ਅਤੇ ਪਕੇਰੀ ਉਮਰ ਵਿੱਚ ਜਾ ਕੇ ਉਸ ਨੇ ਜੱਲ੍ਹਣ ਜੱਟ ਵਾਂਗ 'ਰੱਬ ਦਾ ਉਲਾਂਭਾ ਲਾਹਿਆ ਹੈ।'

ਸਾਡੇ ਕਥਨ ਦੀ ਸੱਚਾਈ ਜਾਣਨ ਲਈ 'ਸਲੋਕ ਪੀਲੂ ਜੀ ਕੇ' 'ਤੇ ਨਜ਼ਰ ਮਾਰ ਕੇ ਦੇਖਣਾ ਚਾਹੀਦਾ ਹੈ। ਭਗਤੀ ਭਾਵ ਦੇ ਇਹ ਸਲੋਕ ਪੀਲੂ ਵਲੋਂ ਕਿੱਸੇ ਵਿੱਚ ਅਪਣਾਈ ਬੋਲੀ ਤੇ ਸ਼ੈਲੀ ਨਾਲ ਪੂਰੀ ਤਰ੍ਹਾਂ ਸੁਮੇਲ ਰੱਖਦੇ ਹਨ। ਤੋਲ-ਤੁਕਾਂਤ ਵਜੋਂ ਇਹ ਸਲੋਕ ਪੀਲੂ ਦੇ ਹੀ ਜਾਪਦੇ ਹਨ। ਸਾਨੂੰ ਇਸ ਮਸਲੇ ਨੂੰ ਖੋਲ੍ਹਣ ਲਈ ਸਭ ਤੋਂ ਵੱਡੀ ਕੁੰਜੀ ਵੀ ਲੱਭ ਪਈ ਹੈ, ਉਹ ਹੈ ਕਿੱਸੇ ਵਾਲਾ "ਭੱਠ ਰੰਨਾ ਦੀ ਦੋਸਤੀ ਖੁਰੀਂ ਜਿਨ੍ਹਾਂ ਦੀ ਮਤ" ਵਿਚਾਰ। ਠੀਕ ਇਸੇ ਤਰ੍ਹਾਂ

---

1. ਪੰਜਾਬੀ ਅਦਬ ਦੀ ਮੁਖਤਸਰ ਤਾਰੀਖ਼, ਪੰਨੇ 133-134

ਇਨ੍ਹਾਂ ਹੀ ਸ਼ਬਦਾਂ ਵਿੱਚ ਪੀਲੂ ਜੀ ਮੂਰਖ ਵਿਅਕਤੀ ਦੀ ਗੱਲ ਕਰ ਕਰੇ ਹਨ :

ਭਠ ਮੂਰਖ ਦੀ ਦੋਸਤੀ, ਜੋ ਸੁਘੜੀ ਥੇ ਅਖਲਾਸੁ।
ਸੁਘੜ ਮਾਰੇ ਸਮਝਿ ਕਰਿ ਮਨ ਵਿਚਿ ਰਖਿ ਤੁਪਾਸੁ।

ਪੀਲੂ ਫ਼ਕੀਰ ਦੀ ਭਗਤੀ ਭਾਵ ਦੀ ਵੈਰਾਗ ਤੇ ਜੀਵਨ ਦੀ ਨਾਸ਼ਮਾਨਤਾ, ਜਗਤ ਦੀ ਮਿਥਿਆ ਹੋਂਦ, ਪ੍ਰਭੂ ਸੱਚੇ ਦਾ ਦਰ, ਸਮਾਜ ਵਿੱਚ ਨੈਤਿਕ ਕਦਰਾਂ-ਕੀਮਤਾਂ ਦੀ ਘਾਟ, ਕਰਮ ਫ਼ਲਸਫ਼ਾ — ਇਹ ਸਭ ਵਿਚਾਰ ਪੀਲੂ ਦੀ ਫ਼ਕੀਰੀ, ਭਗਤੀ ਤੇ ਵੈਰਾਗ ਦੇ ਸੂਚਕ ਹਨ। ਸਭ ਤੋਂ ਪਹਿਲੇ ਸਲੋਕ ਵਿੱਚ ਕਵੀ ਕਲਯੁਗ ਦੇ ਆਗਮਨ ਦੀ ਗੱਲ ਕਰਦਾ ਹੈ। ਕਲਯੁਗ ਦਾ ਪਹਿਰਾ ਸ਼ੁਰੂ ਹੋ ਗਿਆ ਹੈ। ਚੁਫ਼ੇਰੇ ਅੱਗ ਲੱਗੀ ਫਿਰਦੀ ਹੈ। ਕੂੜ-ਕੁਸੱਤ ਦਾ ਰਾਜ ਆ ਗਿਆ ਹੈ, ਕੂੜ ਪੰਜ ਸੇਰ ਹੈ ਤਾਂ ਸੱਚ ਮਾਸਾ ਭਰ ਹੀ ਹੈ। ਇਸ ਜਗਤ ਵਿੱਚ ਨੇਕੀਆਂ ਭਾਲਣ ਜਾਈਏ ਤਾਂ ਵੀ ਨਹੀਂ ਲੱਭਣਗੀਆਂ। ਹੇ ਸਾਹਿਬ ! ਤੂੰ ਨੇਕੀਆਂ ਦਾ ਸਾਗਰ ਹੈਂ ਅਤੇ ਇਹ ਪੀਲੂ ਤੇਰੇ ਦਰ ਦਾ ਮੰਗਤਾ ਹੈ ਜੋ ਨੇਕੀ ਤੇ ਭਲਾਈ ਮੰਗਦਾ ਹੈ। ਸਾਹਮਣੇ ਹਰੇ ਕਚੂਚ ਪੱਤਿਆਂ ਵਾਲੀਆਂ ਜੋ ਟਾਹਲੀਆਂ ਦਿਸ ਰਹੀਆਂ ਹਨ, ਇਹ ਦੱਸ ਰਹੀਆਂ ਹਨ ਕਿ ਕਿੰਨੇ ਵੱਡੇ ਵੱਡੇ ਰਾਜਾ ਰਾਣੇ, ਰਾਉ ਸਾਹਿਬ ਅਤੇ ਮਲਕ ਸਾਹਿਬ ਇਨ੍ਹਾਂ 'ਤੇ ਬਸੇਰਾ ਕਰ ਕੇ ਲੱਦ ਗਏ ਹਨ। ਵੱਡੇ ਵੱਡੇ ਜੋਗੀ ਵੀ ਆਪਣਾ ਆਸਣ ਛੱਡ ਕੇ ਤੁਰ ਗਏ ਹਨ, ਪਿੱਛੇ ਹੁਣ ਉਨ੍ਹਾਂ ਦੀ ਧੂਣੀ ਦੀ ਸੁਆਹ ਹੀ ਬਾਕੀ ਬਚੀ ਹੈ। ਮੌਤ ਕਿ ਜਿਸ ਦਾ ਕੋਈ ਮਾਨ ਨਹੀਂ ਕਰਦਾ, ਉਸ ਨਿਮਾਣੀ ਮੌਤ ਦੀਆਂ ਕੂਕਾਂ ਚਾਰ ਚੁਫ਼ੇਰੇ, ਚਾਰੇ ਦਿਸ਼ਾਵਾਂ ਵਿੱਚ ਸੁਣਾਈ ਪੈ ਰਹੀਆਂ ਹਨ।

ਪੀਲੂ ਦੁਨੀਆਦਾਰ ਪ੍ਰਾਣੀ ਨੂੰ ਪੁੱਛ ਰਿਹਾ ਹੈ, ਤੇਰਾ ਉਹ ਘਰ ਮਕਾਨ ਜਿਸ ਤੇ ਤੂੰ ਮਾਣ ਕਰਦਾ ਸੀ, ਕਿੱਥੇ ਚਲਾ ਗਿਆ, ਤੇਰੇ ਉਹ ਦੁਆਰ 'ਤੇ ਬੰਨ੍ਹੇ ਹਾਥੀ-ਘੋੜੇ ਤੇ ਮਹਿਲਾਂ 'ਤੇ ਝੂਲਦੇ ਲਾਲ ਝੰਡੇ ਹੁਣ ਕਿੱਧਰ ਅਲੋਪ ਹੋ ਗਏ ਹਨ? ਤੇਰੇ ਸ਼ਰਾਬ ਦੇ ਮੱਟ ਵੀ ਹੁਣ ਕਿੱਥੇ ਚਲੇ ਗਏ, ਨੀਲ ਦੀਆਂ ਦੁਕਾਨਾਂ ਕਿੱਧਰ ਗਈਆਂ। ਭਾਵੇਂ ਕੋਈ ਸੁੰਦਰ ਨਾਰੀ ਹੈ ਜਾਂ ਕੋਈ ਮਚਲਦੀ ਜਵਾਨੀ ਹੈ, ਉਨ੍ਹਾਂ ਦੀ ਥਾਂ ਹੁਣ ਕਬਰਾਂ ਵਿੱਚ ਹੀ ਹੈ। ਪੀਲੂ ਪੁੱਛਦਾ ਹੈ ਕਿ ਇਹ ਸਾਰਾ ਦ੍ਰਿਸ਼ਟਮਾਨ ਸੰਸਾਰ ਹੁਣ ਕਿੱਥੇ ਚਲਾ ਗਿਆ। ਅਰਥਾਤ ਇਹ ਸਭ ਕੁਝ ਕਾਲ ਦੇ ਕਲਾਵੇ ਵਿੱਚ ਸਮਾਅ ਗਿਆ ਹੈ।

ਇਹ ਜੋ ਸੰਸਾਰਕ ਜੀਵ ਹੈ, 'ਮਿੱਟੀ ਦਾ ਪੁਤਲਾ' ਹੈ, ਇਸ ਦੀ ਹੋਂਦ ਹੀ ਕੀ ਹੈ ? ਕਵੀ ਹੋਕਾ ਦੇ ਕੇ ਤੇ ਲਲਕਾਰ ਕੇ ਕਹਿ ਰਿਹਾ ਹੈ ਕਿ ਇਹ ਸਭ ਜਗਤ, ਇਸ ਦੇ ਜੀਵ ਖੋਟੇ ਹਨ, ਮਿਥਿਆ ਹਨ। ਜਮਰਾਜ ਦਾ ਸੋਟਾ ਹਰ ਕਿਸੇ ਦੇ ਸਿਰ 'ਤੇ ਖੜਕਦਾ ਹੈ। ਮੌਤ, ਜੋ ਅਵੱਸ਼ ਆਵੇਗੀ, ਉਸ ਕੋਲੋਂ

ਭੱਜ ਕੇ ਹੇ ਬੰਦੇ ! ਤੂੰ ਕਿਸ ਕਿਲ੍ਹੇ ਜਾਂ ਕੋਟ ਵਿੱਚ ਵੜੇਂਗਾ ਅਰਥਾਤ ਮੌਤ ਤੋਂ ਬਚ ਕੇ ਤੂੰ ਕਿਧਰੇ ਨਹੀਂ ਲੁਕ ਛਿੱਪ ਸਕਦਾ। ਪੀਲੂ ਕਹਿੰਦਾ ਹੈ ਇਹ ਜਿਸ ਸਰੀਰ ਰੂਪੀ ਕਿਲ੍ਹੇ ਦੇ ਕਿੰਗਰਿਆਂ 'ਤੇ ਬਹਿ ਕੇ ਤੂੰ ਫੂਲਿਆ ਨਹੀਂ ਸਮਾਉਂਦਾ, ਇਹ ਢਹਿਣਸਾਰ ਹੈ, ਮਰਨਸ਼ੀਲ ਹੈ, ਅੱਜ ਢੱਠ ਜਾਵੇ ਜਾਂ ਕੱਲ੍ਹ ਢੱਠ ਜਾਵੇ, ਕੋਈ ਵੀ ਮੌਤ ਤੋਂ ਬਚਾ ਨਹੀਂ ਸਕਦਾ।

ਅੱਗੇ ਚੱਲ ਕੇ ਸੰਤ ਪੀਲੂ ਬਹੁਤ ਸੁੰਦਰ ਰੂਪਕ ਉਸਾਰਦਾ ਹੈ। ਪੀਲੂ ਕਹਿੰਦਾ ਹੈ ਇਹ ਧਰਤੀ ਇਕ ਚਉਪੜ ਜਾਂ ਪਾਸੇ ਦਾ ਖੇਲ ਹੈ, ਸਾਰਾ ਜਗਤ ਇਸ ਦੀਆਂ ਗੋਟੀਆਂ ਹਨ, ਇਹ ਪਾਸਾ ਹਮੇਸ਼ਾ ਏਦਾਂ ਹੀ ਚੱਲਦਾ ਰਹਿੰਦਾ ਹੈ। ਬੰਦਾ ਆਪਣੇ ਘਰ-ਬਾਰ, ਸਕੇ-ਸੰਬੰਧੀਆਂ 'ਤੇ ਬਹੁਤ ਘਮੰਡ ਕਰਦਾ ਹੈ ਪਰ ਮੌਤ ਹੈ ਕਿ ਬੰਦੇ ਦੀ ਇਕ ਵੀ ਨਹੀਂ ਚੱਲਣ ਦੇਵੇਗੀ। ਮੌਤ ਦਾ ਫ਼ਰਿਸ਼ਤਾ ਜਿਸ ਨੂੰ ਅਜ਼ਰਾਈਲ ਕਹਿੰਦੇ ਹਨ, ਤੈਨੂੰ ਹੇ ਜੀਵ ! ਭੁੱਖੇ ਬਾਜ਼ਾਂ ਵਾਂਗ ਤੱਕਦਾ ਪਿਆ ਹੈ। ਮੌਤ ਦਾ ਦੇਵਤਾ ਤੇਰਾ ਸੋਨਾ, ਚਾਂਦੀ, ਮਾਲ, ਖ਼ਜ਼ਾਨਾ, ਇਕ ਘੜੀ ਵਿੱਚ ਫਨਾਹ ਕਰ ਕੇ ਰੱਖ ਦੇਵੇਗਾ।

ਸੰਸਾਰ ਨਾਸ਼ਮਾਨ ਹੈ, ਚੁਫ਼ੇਰੇ ਮੌਤ ਦਾ ਪਸਾਰਾ ਹੈ। ਇਸ ਤੋਂ ਬਚਣਾ ਸੰਭਵ ਹੀ ਨਹੀਂ ਹੈ :

ਉਹ ਜੋ ਦਿੱਸਨ ਟਾਲ੍ਹੀਆਂ ਸਾਵੇ ਪੱਤ ਕਚੂਰ।
ਬਹਿ ਬਹਿ ਗਈਆਂ ਮਜਲਸਾਂ ਰਾਣੇ ਰਾਉ ਮਲੂਕ।

ਸੌਦਾਗਰਾਂ ਜਾਂ ਪਟਵਾਰੀਆਂ ਨੂੰ ਜਿਵੇਂ ਕੁਝ ਦਿੱਤੇ ਬਗ਼ੈਰ ਖੁਲਾਸੀ ਸੰਭਵ ਨਹੀਂ ਹੈ ਤਿਵੇਂ ਹੀ ਮੌਤ ਅੱਗੇ ਜਿੰਦ ਨੂੰ ਤਾਰਨਾ ਹੀ ਪੈਂਦਾ ਹੈ :

ਮਉਤੇ ਕੋਲੋਂ ਭੰਨਿਆ ਵੜੀਏ ਕੇਹੜੇ ਕੋਟੁ।
ਸਉਦਾਗਰਾਂ ਪਟਵਾਰੀਆਂ ਦਿੱਤੇ ਬਾਝੁ ਨਾ ਛੋਟੁ।

ਇੱਥੇ ਪੀਲੂ ਜੀਵ ਲਈ ਇਕ ਹੋਰ ਸੁੰਦਰ ਪ੍ਰਤੀਕ ਸਾਹਮਣੇ ਲਿਆਉਂਦਾ ਹੈ। ਹੁਣ ਇਹ ਮੱਛੀ ਬੇਖ਼ਬਰ ਹੈ, ਸੰਸਾਰ-ਸਾਗਰ ਨੂੰ ਆਪਣਾ ਸਦੀਵੀ ਘਰ ਸਮਝ ਕੇ ਟਪੂਸੀਆਂ ਮਾਰਦੀ ਫਿਰਦੀ ਹੈ, ਇਸ ਭੋਲੀ ਮੱਛੀ ਨੂੰ ਉਦੋਂ ਹੀ ਪਤਾ ਲੱਗੇਗਾ ਜਦ ਮਛੇਰਾ ਆਪਣਾ ਜਾਲ ਫੈਲਾਅ ਕੇ ਇਸ ਨੂੰ ਜਾਲ ਵਿੱਚ ਫਸਾ ਲਵੇਗਾ। ਫੁੱਲੀ ਫਲੀ ਵਸਤ ਨੂੰ ਦੇਖ ਕੇ ਪੀਲੂ ਕਹਿੰਦਾ ਹੈ, ਘਮੰਡ ਨਹੀਂ ਕਰਨਾ ਚਾਹੀਦਾ। ਇਹ ਤਾਂ ਅੱਕ ਦੇ ਫੁੱਲਾਂ ਦਾ ਹਾਰ ਹੈ। ਉਹ ਅੱਕ ਜਿਸ ਵਿੱਚ ਨਾ ਕੋਈ ਬਾਸ ਹੈ ਅਤੇ ਨਾ ਕੋਈ ਦਿਖ ਹੀ ਹੈ।

ਧਿੱਕਾਰ ਹੈ ਉਸ ਮੂਰਖ ਦੀ ਦੋਸਤੀ 'ਤੇ, ਜੋ ਸਿਆਣਾ ਜਾਂ ਸਮਝਦਾਰ ਤਾਂ ਹੈ ਪਰ ਜਿਸ ਨੂੰ ਸ਼ਿਸ਼ਟਾਚਾਰ ਦੀ ਸਮਝ ਨਹੀਂ। ਸੁਘੜ-ਸਿਆਣਾ ਬੰਦਾ ਬੜਾ ਸਮਝਦਾਰੀ ਨਾਲ ਮਾਰਦਾ ਹੈ ਤੇ ਰੰਜਸ਼ ਜਾਂ ਗੁੱਸਾ ਮਨ ਵਿੱਚ ਹੀ ਰੱਖਦਾ ਹੈ, ਜਿਵੇਂ ਮੋਏ ਹਾਥੀ ਦਾ ਮਾਸ ਕਿਸੇ ਕੰਮ ਨਹੀਂ ਆਉਂਦਾ, ਇਸੇ ਤਰ੍ਹਾਂ ਮੂਰਖ

ਪ੍ਰਾਣੀ ਜਗਤ ਦੇ ਕਿਸੇ ਵੀ ਕੰਮ ਨਹੀਂ ਆਉਂਦੇ. ਮਰੇ ਹੋਏ ਹਾਥੀ ਵੀ ਕੰਮ ਆਉਂਦੇ ਹਨ ਜੋ ਸੁਘੜ-ਸਿਆਣਪ ਨਾਲ ਚੰਗੀ ਤਰ੍ਹਾਂ ਤੰਨ੍ਹ ਕੇ ਉਸ ਦੇ ਦੰਦ ਖਿੱਚ ਖੜਦੇ ਹਨ। ਪੀਲੂ ਕਹਿੰਦਾ ਹੈ, ਬੇਅਕਲ ਜਾਂ ਮੂਰਖ਼ ਨੂੰ ਕਦੇ ਵੀ ਸੁੱਖ ਪ੍ਰਾਪਤ ਨਹੀਂ ਹੁੰਦਾ। ਉਹ ਮੂਰਖ਼ ਤਾਂ 'ਦੇਖੇ ਹੀ ਪਰਵਾਨ' ਜਾਣਦਾ ਹੈ, ਇਸੇ ਲਈ ਸੱਟਾਂ ਖਾਂਦਾ ਹੈ।

ਪੀਲੂ ਕਹਿੰਦਾ ਹੈ, ਇੱਥੇ ਜਗਤ ਵਿੱਚ ਕੇਵਲ ਉਹੋ ਪ੍ਰਾਣੀ ਭਲੇ ਗਿਣੇ ਜਾਂਦੇ ਹਨ, ਜਿਹੜੇ ਜੀਦੇ ਜਾਗਦੇ ਹੋਏ ਵੀ ਮੋਇਆਹਾਰ, ਸਭ ਕਾਮਨਾਵਾਂ ਤੇ ਕਾਬੂ ਕਰਕੇ ਜੀਵਨ ਗੁਜ਼ਾਰਦੇ ਹਨ। ਇਹੋ ਜਿਹੇ ਸੂਝਵਾਨ, ਸੰਤ ਜਾਂ ਭਗਤ ਦੁਨੀਆ ਤੋਂ ਕੌਲ ਫੁੱਲ ਵਾਂਗ ਨਿਰਲੇਪ ਰਹਿੰਦੇ ਹਨ। ਉਹ ਦੁਨਿਆਵੀ ਚਿੱਕੜ ਵਿੱਚ ਪੈਰ ਗੰਦੇ ਨਹੀਂ ਕਰਦੇ ਅਤੇ ਨਾ ਹੀ ਦੁਨਿਆਵੀ ਸੁੱਖਾਂ ਤੇ ਰੰਗ-ਰਲੀਆਂ ਵਿੱਚ ਹੀ ਆਲੂਦ (ਲਿਪਤ) ਹੁੰਦੇ ਹਨ। ਇਹੋ ਜਿਹੇ ਸਮਝਦਾਰ ਪ੍ਰਾਣੀ ਹੀ ਉਸ ਪ੍ਰਭੂ ਦੇ ਦਰ ਵਿੱਚ ਪ੍ਰਵੇਸ਼ ਕਰ ਸਕਣਗੇ। ਉਹ ਭਲੇ ਦਰਬਾਨ ਸਿੱਧ ਹੁੰਦੇ ਹਨ। ਜਿਸ ਵੇਲੇ ਰੱਬ ਜੀ ਦੇ ਇਨ੍ਹਾਂ ਚੋਰਾਂ (ਚੋਰ ਇਸ ਲਈ ਕਿ ਉਨ੍ਹਾਂ ਨੇ ਰੱਬ ਜੀ ਦੀ ਦਿੱਤੀ ਵਸਤ ਨਹੀਂ ਪਛਾਣੀ) ਨੂੰ ਜਦ ਕਰਮਾਂ ਦਾ ਭੁਗਤਾਨ ਕਰਨਾ ਪਵੇਗਾ, ਅਤੇ ਜ਼ਰੂਰ ਭੁਗਤਣਾ ਪਵੇਗਾ, ਉਸ ਵੇਲੇ ਇਹ ਸਿਆਣੇ ਜੀਵ ਕੋਲ ਖਲੋਤੇ ਇਨ੍ਹਾਂ ਨਾਮ ਵਿਹੀਨ ਮੂਰਖਾਂ ਦਾ ਤਮਾਸ਼ਾ ਦੇਖਣਗੇ।

ਮਨ ਵਿੱਚ ਉਪਰੋਕਤ ਅਰਥ ਵਿਚਾਰ ਕੇ ਦੇਖਣ 'ਤੇ ਸਾਫ਼ ਝਲਕ ਰਿਹਾ ਹੈ ਕਿ ਇਹ ਸਲੋਕ 'ਭੱਠ ਰੰਨਾਂ ਦੀ ਦੋਸਤੀ ਖੁਰੀਂ ਜਿਨ੍ਹਾਂ ਦੀ ਮੱਤ' ਕਹਿਣ ਵਾਲੇ ਸਿਆਣੇ ਸਮਝਦਾਰ ਕਿੱਸਾਕਾਰ ਪੀਲੂ ਦੀ ਸੰਤ ਸਰੂਪ ਹੋ ਜਾਣ ਮਗਰੋਂ ਉਚਾਰੀ ਗਈ ਬਾਣੀ ਹੀ ਹੈ। ਹੁਣ ਇਹ ਸਲੋਕ ਦੇਖੋ :

ਕਲਜੁਗ ਪਹਰਾ ਆਇਆ ਸਭ ਵਲ ਲਗੀ ਭਾਹੁ।
ਕੂੜ ਤੁਲੇ ਪੰਜ ਸੇਰੀਏ ਸਚੁ ਮਾਸਾ ਇਕ ਕਵਾਉ।
ਨੇਕੀਆਂ ਲੱਭਨ ਭਾਲੀਆਂ ਬਦੀਆਂ ਦੇ ਦਰੀਯਾਉ।
ਪੀਲੂ੍ ਤੇਰਾ ਮੰਗਤਾ ਤੂੰ ਸਾਹਿਬੁ ਗੁਨੀਆਉ।
ਉਹੁ ਜੋ ਦਿੱਸਨ ਟਾਲ੍ਹੀਆਂ ਸਾਵੇ ਪੱਤ ਕਚੂਰ।
ਬਹਿ ਬਹਿ ਗਈਆਂ ਮਜਲਸਾਂ ਰਾਣੇ ਰਾਉ ਮਲੂਕ।
ਜੋਗੀ ਆਸਣਿ ਛਡਿਆ ਪਿੱਛੇ ਰਹੀ ਬਿਭੂਤਿ।
ਪੀਲੂ੍ ਚਾਰੇ ਕੁੰਡਾਂ ਪੈ ਰਹੀ ਮਉਤ ਨਿਮਾਣੀ ਦੀ ਕੂਕ।
ਪੀਲੂ੍ ਪੁੱਛਦਾ ਟਿੱਕਰੀ ਤੇਰਾ ਕਉਣ ਮਕਾਨ।
ਕਿੱਥੇ ਹਾਥੀ ਘੋੜਿਆਂ ਕਿੱਥੇ ਲਾਲੂ ਨਿਸ਼ਾਨ।

ਕਿੱਥੇ ਮਟੁ ਸ਼ਰਾਬ ਦੇ ਕਿੱਥੇ ਨੀਲੁ ਦੁਕਾਨ।
ਨਾਰੀ ਅਤੇ ਗਭਰੀ ਕਬਰਾਂ ਵਿਚਿ ਇਸਥਾਨੁ।
ਪੀਲੂੰ ਪੁੱਛਦਾ ਟਿੱਕਰੀ ਕਿਤ ਵਲਿ ਗਇਆ ਜਹਾਨ।
ਇਹਿ ਮਿਟੀ ਦਾ ਪੁੱਤਲਾ ਖੋਟ ਵੇ ਲੋਕਾ ਖੋਟ।
ਸਭ ਕਿਸ ਦੇ ਸਿਰਿ ਫਰਕਦਾ ਜਮ ਰਾਜੇ ਦਾ ਸੋਟੁ।
ਮਉਤੇ ਕੋਲੋਂ ਭੰਨਿਆਂ ਵੜੀਏ ਕੇਹੜੇ ਕੋਟੁ।
ਸਉਦਾਗਰਾਂ ਪਟਵਾਰੀਆਂ ਦਿੱਤੇ ਬਾਝ ਨ ਛੋਟੁ।
ਪੀਲੂੰ ਅਜੁ ਕੇ ਕਲ੍ਹ ਢਹੇਸੀਆ ਕਿੰਗਰੀਆਲਾ ਕੋਟਿ।
ਪੀਲੂੰ ਧਰਤਿ ਚਉਪੜਿ ਜਗਿ ਸਾਰੀਆ ਪਾਸਾ ਢੁਲੇ ਹਮੇਸੁ।
ਬੰਦਾ ਕਰੇ ਤਕੱਬਰੀ ਮਉਤ ਨ ਚਲਨਿ ਦੇਸ।
ਅਜ਼ਰਾਈਲ ਫਰੇਸ਼ਤਾ ਬਾਜ਼ਾਂ ਵਾਂਗ ਤਕੇਸੁ।
ਸੁਇਨਾਂ ਰੁਪਾ ਮਾਲੁ ਧਨੁ ਘੜੀ ਫਨਾਹਿ ਕਰੇਸੁ।
ਪੀਲੂੰ ਤਬ ਜਾਣੇਗੀ ਮਛਲੀ ਭੋਲੀ ਜਾਂ ਮਾਛੀ ਜਾਲ ਪਏਸੁ।
ਪੀਲੂੰ ਕਿਆ ਹੋਇਆ ਅਕੁ ਫੁਲਿਆ ਨਾ ਉਸ ਮੁਸ਼ਕ ਨ ਬਾਸੁ।
ਭਠ ਮੂਰਖ ਦੀ ਦੋਸਤੀ ਜੋ ਸੁਘੜੀ ਥੇ ਅਖਲਾਸੁ।
ਸੁਘੜ ਮਾਰੇ ਸਮਝਿ ਕਰਿ ਮਨ ਵਿਚਿ ਰਖਿ ਤਪਾਸੁ।
ਮੂਰਖ ਕੰਮ ਨਾ ਆਂਵਦਾ ਜੋ ਹਸਤ ਮੁਏ ਦਾ ਮਾਸੁ।
ਹਸਤ ਮੁਏ ਕੰਮ ਆਂਵਦੇ ਜੋ ਦੰਦੂ ਖਿਚ ਸੁ ਤੰਨਿ।
ਪੀਲੂੰ ਸੁੱਖ ਨ ਬਿਅਕਲ ਦਾ ਜੋ ਡਿੱਠੇ ਬਾਝ ਨ ਮੰਨਿ।
ਪੀਲੂੰ ਅਸਾਂ ਥੋ ਉਹ ਭਲੇ ਜੋ ਜੀਂਵਦਿਆਂ ਮੁਏ।
ਉਨਾਂ ਚਿਕੜ ਪਾਉਂ ਨਾ ਬੋੜਿਆ ਨਾ ਅਲੂਦ ਰਲੇ।
ਵੰਞਿ ਵੜੇ ਦਰਵਾਜਿਓਂ ਤਾਂ ਦਰਬਾਨੁ ਭਲੇ।
ਚੋਰਾਂ ਪਉਸਨਿ ਮਾਮਲੇ ਉਹੁ ਦੇਖਨਿ ਕੋਲਿ ਖਲੇ।[1]

1. ਡਾ. ਮੋਹਨ ਸਿੰਘ ਦੀਵਾਨਾ, ਪੰਜਾਬੀ ਅਦਬ ਦੀ ਮੁਖ਼ਤਸਰ ਤਾਰੀਖ਼, ਪੰਨੇ 135-36

# 7

# ਬਾਬਾ ਹਰਿਦਾਸ ਜਾਂ ਹਰੀਆ ਜੀ

ਸਤਲੁੱਜ ਪਾਰ ਦਾ ਸਾਰਾ ਰਿਆਸਤੀ ਇਲਾਕਾ ਮਾਲਵਾ ਅਖਵਾਉਂਦਾ ਹੈ। ਇਸ ਨੂੰ ਜੰਗਲ ਵੀ ਕਿਹਾ ਜਾਂਦਾ ਹੈ। ਪੰਜਾਬ ਦੇ ਇਸ ਇਲਾਕੇ ਵਿੱਚ ਕਿੰਨੇ ਹੀ ਸੰਤ-ਮਹਾਤਮਾ ਹੋਏ ਹਨ। ਹਿੰਦੀ ਜਾਂ ਪੰਜਾਬੀ ਦੇ ਵਿਦਵਾਨਾਂ ਨੇ ਇਨ੍ਹਾਂ ਨੂੰ ਗੰਭੀਰਤਾ ਨਾਲ ਨਹੀਂ ਲਿਆ। ਇਨ੍ਹਾਂ ਵਿੱਚੋਂ ਹੀ ਇਕ ਦੀਵਾਨਾ ਸਾਧੂ ਮਹਾਤਮਾ ਹਰਿਦਾਸ ਹੋਇਆ ਹੈ। ਪਿਆਰ ਨਾਲ ਇਨ੍ਹਾਂ ਨੂੰ ਸਭ ਲੋਕ ਬਾਬਾ ਹਰੀਆ ਜੀ ਕਹਿ ਕੇ ਜਾਣਦੇ ਹਨ। ਇਹ ਆਪਣੇ ਵੇਲੇ ਦੇ ਬਹੁਤ ਹੀ ਪ੍ਰਸਿੱਧ ਸੰਤ ਹੋਏ ਹਨ ਅਤੇ ਕਰਨੀ ਵਾਲੇ ਮਹਾਪੁਰਸ਼ ਸਨ। ਇਨ੍ਹਾਂ ਦੇ ਜਨਮ ਜਾਂ ਸਰੀਰ ਤਿਆਗਣ ਬਾਰੇ ਸਾਡੇ ਵਿਦਵਾਨ ਇਕਮਤ ਨਹੀਂ ਹਨ। ਪਿਆਰਾ ਸਿੰਘ ਪਦਮ ਨੇ ਲਿਖਿਆ ਹੈ, "ਬਾਬਾ ਹਰੀਆ ਮਾਲਵੇ ਦਾ ਮਸਤ ਮਲੰਗ ਸਾਧੂ ਸੀ ਜਿਸ ਨੇ ਦੀਵਾਨੇ ਭੇਖ ਦੀ ਪਤੰਗ ਗੁੱਡੀ ਅਸਮਾਨੇ ਚੜ੍ਹਾਈ ਤੇ ਬਾਣੀ ਦੀ ਨੈਂ ਵਗਾਈ। ਉਦਾਸੀ ਸਾਧੂਆਂ ਦੀਆਂ ਦੋ ਵਿਦਵਾਨ ਸ਼ਾਖਾਵਾਂ—ਮਾਲਵੇ ਵਿੱਚ ਦਿਵਾਨੇ ਤੇ ਪੱਛਮੀ ਪੰਜਾਬ ਵਿੱਚ ਸੇਵਾ ਪੰਥੀ ਵਰਣਨਯੋਗ ਹਨ ਜਿਨ੍ਹਾਂ ਸਾਹਿਤਕ ਬਗ਼ੀਚੇ ਦੀ ਚੋਖੀ ਸੇਵਾ ਕੀਤੀ।"[1]

ਡਾ. ਹਰਿਭਜਨ ਸਿੰਘ ਲਿਖਦੇ ਹਨ, "ਹਰੀਆ ਦੇ ਜੀਵਨ ਬਾਰੇ ਬਾਹਰਲੀ ਗਵਾਹੀ ਤੋਂ ਕੋਈ ਸਮੱਗਰੀ ਨਹੀਂ ਮਿਲਦੀ। ਉਨ੍ਹਾਂ ਦੇ ਗ੍ਰੰਥ (ਗ੍ਰੰਥ ਹਰੀਆ ਜੀ ਕਾ ਪੱਤਰ ਸੰਖਿਆ 694 ਪ੍ਰਾਪਤੀ ਸਥਾਨ ਪ੍ਰੋ. ਪ੍ਰੀਤਮ ਸਿੰਘ (ਪਟਿਆਲਾ)) ਤੋਂ ਸਿਰਫ਼ ਐਨਾ ਹੀ ਪਤਾ ਚੱਲਦਾ ਹੈ ਕਿ ਹਰੀਆ ਹਰਿਦਾਸ, ਹਰਿਚੰਦ, ਹਰਿਮਲ ਆਦਿ ਨਾਂ ਨਾਲ ਸੱਦੇ ਜਾਂਦੇ ਸਨ, ਜ਼ਾਤ ਦੇ ਜੱਟ ਤੇ ਵਿਸ਼ਵਾਸ ਤੋਂ ਨਾਨਕ ਪੰਥੀ ਸਨ।

ਹਰੀਆ ਅਤੇ ਬਾਲਾ (ਜਿਸ ਨੂੰ ਆਪ ਸਿੱਖ ਪਰੰਪਰਾ ਅਨੁਸਾਰ ਮਰਦਾਨਾ ਵਾਂਗ ਹੀ ਗੁਰੂ ਨਾਨਕ ਦੇਵ ਜੀ ਦਾ ਸਾਥੀ ਮੰਨਿਆ ਜਾਂਦਾ ਹੈ, ਪਰ ਜਿਸ

---

1. ਕਲਮ ਦੇ ਚਮਤਕਾਰ, ਪੰਨਾ 188

ਵਿੱਚ ਸੱਚਾਈ ਨਹੀਂ ਹੈ) ਦੋਵੇਂ ਸਿੱਧੂ ਗੋਤ ਦੇ ਜੱਟ ਸਨ। ਉਹ ਬਠਿੰਡਾ ਜ਼ਿਲ੍ਹੇ ਦੇ ਬੱਲ੍ਹੂਆਣਾ ਪਿੰਡ ਦੇ ਰਹਿਣ ਵਾਲੇ (ਮੇਰੇ ਪਿੰਡ ਚੁਘੇ ਕਲਾਂ ਦਾ ਰੇਲਵੇ ਸਟੇਸ਼ਨ) ਸਨ, ਜਿੱਥੇ ਬਾਲੇ ਦੀ ਸਮਾਧੀ ਹੁਣ ਵੀ ਹੈ ਅਤੇ ਦੀਵਾਨੇ ਸਾਧਾਂ ਦੇ ਡੇਰੇ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਵੀ ਰੱਖਿਆ ਹੋਇਆ ਹੈ। ਇਹ ਸੂਚਨਾ ਪ੍ਰੋ. ਹਰਿਭਜਨ ਸਿੰਘ ਨੇ ਦਿੱਤੀ ਹੈ। ਆਪ ਲਿਖਦੇ ਹਨ- ਪਤਾ ਚੱਲਿਆ ਹੈ ਕਿ ਬਾਲਾ ਅਤੇ ਹਰੀਆ ਦੋਵੇਂ ਸਿੱਧੂ ਜੱਟ ਸਨ ਅਤੇ ਉਦਾਸੀ ਸਾਧੂ ਸਨ। ਇਨ੍ਹਾਂ ਦਾ ਨਿਵਾਸ ਸਥਾਨ ਬਠਿੰਡਾ ਜ਼ਿਲ੍ਹੇ ਦਾ ਬੱਲ੍ਹੂਆਣਾ ਨਾਂ ਦਾ ਪਿੰਡ ਸੀ। ਇਹ ਦੀਵਾਨੇ ਸਾਧੂ ਅਖਵਾਉਂਦੇ ਸਨ। ਇਸ ਪਿੰਡ ਵਿੱਚ ਬਾਲੇ ਦੀ ਸਮਾਧ ਹੁਣ ਵੀ ਹੈ। ਇਨ੍ਹਾਂ ਦੇ ਡੇਰੇ ਤੋਂ ਪਤਾ ਚੱਲਦਾ ਹੈ ਕਿ ਇਨ੍ਹਾਂ ਮੀਣਾ ਗੁਰੂ ਮਿਹਰਵਾਨ ਤੋਂ ਨਾਮ ਲਿਆ ਸੀ। ਉਸ ਤੋਂ ਪਤਾ ਚੱਲਦਾ ਹੈ ਕਿ ਜਿਵੇਂ ਪ੍ਰਮਾਣਿਕ ਗੁਰੂਆਂ ਦਾ ਸੰਦੇਸ਼ ਉਦਾਸੀ ਸੰਤਾਂ ਵਲੋਂ ਪ੍ਰਸਾਰਿਤ ਹੋ ਰਿਹਾ ਸੀ, ਉਸੇ ਤਰ੍ਹਾਂ ਅਪ੍ਰਮਾਣਿਕ ਗੁਰੂਆਂ ਨੇ ਵੀ ਆਪਣੇ ਸੁਨੇਹੇ ਦੇ ਪ੍ਰਚਾਰ ਲਈ ਨਵਿਰਤੀ ਮਾਰਗ ਉਦਾਸੀ ਸੰਤਾਂ ਦੀ ਆਪਣੀ ਪਰੰਪਰਾ ਚਲਾਈ ਸੀ। ਪਿਆਰਾ ਸਿੰਘ ਪਦਮ ਨੇ ਇਸੇ ਗੱਲ ਦਾ ਖਾਸਾ ਜ਼ਿਕਰ ਕੀਤਾ ਹੈ ਜਿਹੜਾ ਇੰਜ ਹੈ, ''ਮਾਲਵੇ ਵਿੱਚ ਕੋਟ ਫੱਤੇ ਲਾਗੇ ਇਕ ਭੂੰਦੜ ਨਗਰ ਹੈ ਜਿਥੋਂ ਦਾ ਇਕ ਅਮੀਰ ਜੱਟ, ਫ਼ਕੀਰ ਬਿਰਤੀ ਵਾਲਾ ਹੋਇਆ, ਗੋਤ ਦੇ ਨਾਂ ਤੋਂ ਇਸ ਦਾ ਭੂੰਦੜ ਨਾਂ ਪ੍ਰਸਿੱਧ ਹੈ, ਇਥੇ ਗੁਰੂ ਘਰ ਦਾ ਸ਼ਰਧਾਲੂ ਸੀ, ਬਾਬਾ ਮਿਹਰਵਾਨ ਦਾ ਸੇਵਕ ਹੋਇਆ ਤੇ ਪਿਛੋਂ ਗੁਰੂ ਹਰਿਰਾਇ ਸਾਹਿਬ ਦੀ ਬਖਸ਼ਿਸ਼ ਨਾਲ ਪੂਰਨਤਾ ਤੇ ਪਹੁੰਚਿਆ ਅਤੇ 'ਭੂੰਦੜ ਦੀਵਾਨਾ' ਕਰਕੇ ਮਸ਼ਹੂਰ ਹੋਇਆ।..... ਇਹ ਭਾਈ ਬਾਲਾ 'ਬਾਲਾ ਪੀਰ' ਕਰਕੇ ਮਾਲਵੇ ਵਿੱਚ ਮਸ਼ਹੂਰ ਹੋਇਆ ਤੇ ਵੱਡੀ ਗੱਲ ਨਹੀਂ ਇਸੇ ਭੇਖ ਦੇ ਕਿਸੇ ਚਤੁਰ ਲਿਖਾਰੀ ਨੇ 'ਭਾਈ ਬਾਲੇ ਵਾਲੀ ਜਨਮ ਸਾਖੀਂ ਲਿਖ ਕੇ ਇਹ ਸਿਧ ਕਰਨ ਦਾ ਯਤਨ ਕੀਤਾ ਕਿ 'ਇਹ ਗੁਰੂ ਨਾਨਕ ਸਾਹਿਬ ਦਾ ਸਾਥੀ ਰਿਹਾ ਸੀ, ਕੋਈ ਸਾਧਾਰਣ ਵਿਅਕਤੀ ਨਹੀਂ। ਪਿੰਡ ਬੱਲ੍ਹੂਆਣੇ ਦੀ ਰਵਾਇਤ ਦੱਸਦੀ ਹੈ, ਇਹ ਬਾਲਾ ਅਤੇ ਹਰੀਆ ਦੋਵੇਂ ਸਿੱਧੂ ਜੱਟ ਤੇ ਭਰਾ ਸਨ।.... ਚੂੰਕਿ ਬਾਲਾ ਵੈਰਾਗਵਾਨ ਹੋ ਕੇ ਘਰੋਂ ਤੁਰ ਗਿਆ ਸੀ, ਇਸ ਕਰਕੇ ਇਸ ਦੀ ਮੰਗੇਤਰ ਸੰਮੀ, ਹਰੀਏ ਨੂੰ ਵਿਆਹੀ ਗਈ ਜਿਸ ਤੋਂ ਸੰਤੋਖੀ ਅਤੇ ਇਕ ਹੋਰ ਪੁੱਤਰ ਪੈਦਾ ਹੋਇਆ। ਸੰਤੋਖੀ ਦੀ ਉਲਾਦ ਪਿੰਡ ਬੱਲ੍ਹੂਆਣਾ, ਘੜਿਆਣਾ ਤੇ ਅੜ੍ਹਾਂਗ ਵਿੱਚ ਵਸਦੀ ਹੈ। ਦੂਜੇ ਭਾਈ ਦੀ ਬੰਸ ਬੰਗੀ, ਸੰਗਤ ਅਤੇ ਨੂਨਿਆਂ ਵਾਲੀ ਪਿੰਡ ਵਿੱਚ ਹੈ।.... ਉਨ੍ਹੀਂ ਦਿਨੀ ਸਿੱਧੂ ਬੈਰਾੜਾ ਤੇ ਭੱਟੀਆਂ ਦਾ ਝਗੜਾ ਚਲਦਾ ਰਹਿੰਦਾ ਸੀ, ਇਸੇ ਵਿਚ ਭੂੰਦੜ ਦਾ ਪੁੱਤਰ ਲਾਲਾ ਤੇ ਭਾਈ ਬਾਲਾ ਮਾਰਿਆ ਗਿਆ ਜਿਸ ਦੀ ਸਮਾਧ ਪਿੰਡ

ਬੱਲੂਆਣੇ ਹੈ। ਭਾਈ ਹਰੀਏ ਦੀ ਸਮਾਧ ਫੱਕਰਸਰ ਥੇੜ੍ਹੀ ਵਿੱਚ ਹੈ ਜੋ ਬੱਲੂਆਣੇ ਤੋਂ 10-12 ਮੀਲ ਹੈ।[1]

ਭੂੰਦੜ ਦਾ ਸ਼ਿਸ਼ ਬਾਲਾ ਹੋਇਆ ਅਤੇ ਬਾਲਾ ਮਗਰੋਂ ਉਸ ਦਾ ਭਾਈ ਹਰੀਆ ਗੱਦੀ 'ਤੇ ਬੈਠਾ। ਹਰੀਆ ਵਿਦਵਾਨ ਸੀ। ਕਵੀ, ਬਾਣੀਕਾਰ ਵੀ ਸੀ। ਪ੍ਰੋ. ਪਦਮ ਨੇ ਗੁਰੂ ਅਰਜਨ ਦੇਵ ਜੀ ਕੋਲ, ਜਿਨ੍ਹਾਂ ਪੰਜ ਲੇਖਕਾਂ ਦਾ ਹਾਜ਼ਰ ਹੋਣਾ ਲਿਖਿਆ ਹੈ, ਉਨ੍ਹਾਂ ਵਿੱਚੋਂ ਹਰੀਆ ਵੀ ਇਕ ਸੀ, ਸ਼ਾਇਦ ਉਸ ਮਗਰੋਂ ਹੀ ਉਹ ਸੋਢੀ ਮਿਹਰਵਾਨ ਦੇ ਸੰਪਰਕ ਵਿੱਚ ਆਇਆ ਹੋਵੇਗਾ। ਉਨ੍ਹਾਂ ਨੇ ਸਾਧੂ ਅਮੀਰਦਾਸ ਦੇ ਸ਼ਿਸ਼ ਬਾਲਮੁਕੰਦ ਦੇ ਹੱਥ-ਲਿਖਤ ਗ੍ਰੰਥ ਅਤੇ ਬ੍ਰਹਮਾਨੰਦ ਕ੍ਰਿਤ 'ਉਦਾਸੀਨ ਮਤ ਦਰਪਣ' ਦੇ ਆਧਾਰ ਤੇ ਇਨ੍ਹਾਂ ਦੀਵਾਨਿਆਂ ਦੀ ਵੰਸ਼ ਇਸ ਤਰ੍ਹਾਂ ਦੱਸੀ ਹੈ, ਬਾਲਾ, ਹਰਿਦਾਸ, ਮੱਸਾ ਦਾਸ, ਦਰਬਾਰੀ ਦਾਸ, ਚੰਤੂਰ ਦਾਸ, ਰਾਮ ਸੁੰਦਰ, ਨਿਕਟੀ ਦਾਸ, ਸਿਦਕੀ ਦਾਸ, ਮੋਹਨ ਦਾਸ, ਰਾਮਦਾਸ, ਅਮੀਰ ਦਾਸ ਅਤੇ ਬਾਲ ਮੁਕੰਦ। ਹਰੀਆ ਅਤੇ ਬਾਲਾ ਦੋਵੇਂ ਸੋਢੀ ਮਨੋਹਰ ਦਾਸ ਮਿਹਰਵਾਨ ਦੇ ਸ਼ਿਸ਼ ਸਨ। ਇਸ ਦੀ ਗਵਾਹੀ ਗਿਆਨੀ ਗਿਆਨ ਸਿੰਘ ਇਉਂ ਦਿੰਦੇ ਹਨ :

ਹਰੀਆ ਤੈ ਬਾਲਾ ਸੋਢੀ ਮਿਹਰਵਾਨ ਕੇ ਥੇ ਚੇਲੇ।
ਮੂੰਹ ਸਿਰ ਮੂੰਡ ਕਾਲਾ ਮੁਖ ਦੀਓ ਠਾਨ ਹੈ।੨੯।[2]

ਪ੍ਰੋ. ਪਦਮ ਜੀ ਇਸੇ ਆਧਾਰ ਤੇ ਲਿਖਦੇ ਹਨ, "ਸੋ ਬਾਬਾ ਹਰੀਆ ਇਸ ਸੰਪ੍ਰਦਾ ਦਾ ਪ੍ਰਸਿੱਧ ਮਹਾਤਮਾ ਹੋਇਆ ਹੈ ਜਿਸ ਨੇ ਮਾਲਵੇ ਵਿੱਚ ਇਸ ਭੇਖ ਨੂੰ ਕਾਫ਼ੀ ਫੈਲਾਇਆ। ਇਸ ਦੇ ਪੈਰੋਕਾਰ ਆਪਣਾ ਮੂੰਹ ਕਾਲਾ ਕਰਦੇ, ਸਿਰ 'ਤੇ ਮੋਰ ਦਾ ਖੰਭ ਟੰਗ ਕੇ ਰੱਖਦੇ, ਗਲ ਵਿੱਚ ਸੰਖਾਂ ਜਾਂ ਮਣਕਿਆਂ ਦੀ ਮਾਲਾ ਪਾਉਂਦੇ ਅਤੇ ਹੱਥ ਵਿੱਚ ਚੰਗਾ ਮੋਟਾ ਸੋਟਾ ਰੱਖਦੇ ਸਨ। ਇਹ ਹਰ ਛਿਮਾਹੀ ਆਪਣੇ ਸੇਵਕਾਂ ਪਾਸੋਂ ਨੂਨਾ ਲੈ ਕੇ ਜਾਂਦੇ ਤੇ ਘਰ ਪ੍ਰਤੀ ਸਵਾ ਮਣ ਅੰਨ ਉਗ੍ਰਾਹ ਕੇ ਲੰਗਰ ਲਾਉਂਦੇ ਤੇ ਪਿੰਡ-ਪਿੰਡ ਜਾ ਕੇ ਧਮਾਲਾਂ ਪਾਉਂਦੇ ਸਨ। ਇਨ੍ਹਾਂ ਦਾ ਅਸਰ ਬਠਿੰਡੇ ਦੇ ਇਲਾਕੇ ਵਿੱਚ ਹੀ ਸੀ ਅਤੇ ਕੋਟ ਵਿੱਚ ਵੱਡੀ ਗੱਦੀ ਹੁੰਦੀ ਸੀ।[3]

ਹਰੀਆ ਜੀ ਨੇ ਬਾਣੀ ਰਚੀ। ਉਨ੍ਹਾਂ ਦਾ ਇਕ ਵੱਡ-ਆਕਾਰੀ ਗ੍ਰੰਥ ਲੱਭਦਾ ਵੀ ਹੈ। ਡਾ. ਹਰਿਭਜਨ ਸਿੰਘ ਅਨੁਸਾਰ "ਇਸ ਗ੍ਰੰਥ ਦੀ ਕਾਪੀ ਦੀਵਾਨਾ ਸਾਧਾਂ ਦੇ ਡੇਰੇ ਬੱਲੂਆਣਾ ਵਿੱਚ ਵੀ ਵਿੱਦਮਾਨ ਹੈ। ਇਹ 694

1. ਕਲਮ ਦੇ ਚਮਤਕਾਰ, ਪੰਨੇ 188-189
2. ਪੰਥ ਪ੍ਰਕਾਸ਼, ਪੰਨਾ 1282
3. ਕਲਮ ਦੇ ਚਮਤਕਾਰ, ਪੰਨਾ 190

ਪੰਨਿਆਂ ਦਾ ਵੱਡ-ਆਕਾਰੀ ਗ੍ਰੰਥ ਹੈ, ਪਰ ਉੱਥੇ ਵੀ ਹੁਣ ਇਹ ਨਹੀਂ ਲੱਭਦਾ। ਪ੍ਰੋ. ਪ੍ਰੀਤਮ ਸਿੰਘ ਦੇ ਪੁੱਤਰ ਤੋਂ ਪਤਾ ਚੱਲਦਾ ਹੈ ਕਿ ਉਨ੍ਹਾਂ ਕੋਲ ਇਸ ਗ੍ਰੰਥ ਦੀ ਇਕ ਨਹੀਂ ਚਾਰ ਕਾਪੀਆਂ ਹਨ ਅਤੇ ਉਹ ਇਸ ਦਾ ਸੰਪਾਦਨ ਕਰ ਰਹੇ ਹਨ। ਹਰੀਆ ਜੀ ਦੀ ਬਾਣੀ ਤੇਤੀ ਰਾਗਾਂ ਵਿੱਚ ਹੈ।

ਬਾਬਾ ਹਰੀਆ ਜੀ ਦੀ ਰਹਨਾ ਉੱਤੇ ਗੁਰਬਾਣੀ ਦਾ ਸਭ ਤੋਂ ਵਧੇਰੇ ਪ੍ਰਭਾਵ ਹੈ। ਸਗੋਂ ਵਿਦਵਾਨ ਇਸ ਨੂੰ ਗੁਰਬਾਣੀ ਦੀ ਨਕਲ ਹੀ ਮੰਨਦੇ ਹਨ। ਉਨ੍ਹਾਂ ਨੇ ਜਪੁ, ਸੁਖਮਨੀ, ਆਸਾ ਦੀ ਵਾਰ ਅਤੇ ਬਾਰਾਂਮਾਹ ਆਦਿ ਦੀ ਰਚਨਾ ਕੀਤੀ ਹੈ। ਇਨ੍ਹਾਂ ਨੂੰ ਅਨੁਕਰਨ ਵੀ ਕਿਹਾ ਜਾ ਸਕਦਾ ਹੈ। ਡਾ. ਹਰਿਭਜਨ ਸਿੰਘ ਦੇ ਸ਼ਬਦਾਂ ਵਿੱਚ, "ਉਨ੍ਹਾਂ ਨੇ ਆਪਣੇ ਵੇਲੇ ਦੀਆਂ ਸਭ ਲੋਕ ਪ੍ਰਿਯ ਲਿਖਣ ਸ਼ੈਲੀਆਂ ਨੂੰ ਅਪਣਾਇਆ।" ਇਸ ਲਈ ਪ੍ਰੋ. ਪਦਮ ਜੀ ਦੇ ਸ਼ਬਦਾਂ ਵਿੱਚ "ਇਨ੍ਹਾਂ ਨੂੰ ਇਕ ਤਰ੍ਹਾਂ ਦੇ ਕਾਵਿ-ਰੂਪ ਵਿੱਚ ਮੰਨ ਲੈਣਾ ਵਧੇਰੇ ਸਹੀ ਹੋਵੇਗਾ। ਸਗੋਂ ਕਈ ਥਾਵਾਂ ਤੇ ਭਾਵ, ਭਾਸ਼ਾ ਅਤੇ ਛੰਦ ਤੱਕ ਦੀ ਨਕਲ ਕੀਤੀ ਗਈ ਹੈ। ਇਹੋ ਕਾਰਨ ਹੈ ਕਿ ਗੁਰਬਾਣੀ ਤੋਂ ਛੁੱਟ ਹਰੀਆ ਜੀ ਦੀ ਬਾਣੀ ਉੱਤੇ 'ਹੋਰ ਪ੍ਰਭਾਵ ਭਾਈ ਗੁਰਦਾਸ, ਸ਼ਾਹ ਹੁਸੈਨ ਅਤੇ ਦਮੋਦਰ ਦਾ ਹੈ। ਇਹ ਤਿੰਨੇ ਗੁਰੂ ਅਰਜਨ ਦੇਵ ਜੀ ਦੇ ਸਮਕਾਲੀ ਸਨ। ...... ਉਨ੍ਹਾਂ ਉੱਤੇ ਸਭ ਤੋਂ ਵਧੇਰੇ ਪ੍ਰਭਾਵ ਸੂਰਦਾਸ ਦੀ ਗੀਤ ਸ਼ੈਲੀ ਦਾ ਹੈ। ਉਹ ਬਾਲ ਲੀਲ੍ਹਾ ਅਤੇ ਭ੍ਰਮਰ ਗੀਤ ਤੇ ਬਲ ਹੈ।

ਇਨ੍ਹਾਂ ਹੀ ਪ੍ਰਭਾਵਾਂ ਦੇ ਆਧਾਰ ਤੇ ਡਾ. ਹਰਿਭਜਨ ਸਿੰਘ ਲਿਖਦੇ ਹਨ ਕਿ "ਇਨ੍ਹਾਂ ਦਾ ਰਚਨਾ-ਕਾਲ 1556 ਈਸਵੀ ਤੋਂ 1665 ਈਸਵੀ ਵਿੱਚ ਮੰਨਣਾ ਚਾਹੀਦਾ ਹੈ।" ਇਹ ਸਿੱਟਾ ਕੱਢਦੇ ਹਨ, "ਇਹੋ ਸਿੱਟਾ ਨਿਕਲਦੇ ਕਿ ਹਮਾਯੂੰ ਦੀ ਮੌਤ (1556 ਈਸਵੀ) ਮਗਰੋਂ ਕਾਵਿ-ਰਚਨਾ ਵਾਲੇ ਹਰੀਆ ਜੀ ਨੇ ਦਮੋਦਰ (ਅਕਬਰ ਨਾਲ) ਸ਼ਾਹ ਹੁਸੈਨ (1539-1593 ਈਸਵੀ) ਗੁਰੂ ਅਰਜਨ ਦੇਵ ਜੀ (ਰਚਨਾ-ਕਾਲ 1591-1601 ਈਸਵੀ), ਸੂਰਦਾਸ (1563 ਈਸਵੀ ਦੇ ਨੇੜੇ) ਆਦਿ ਦਾ ਪ੍ਰਭਾਵ ਲਿਆ ਹੈ। ਗ੍ਰੰਥ-ਰਚਨਾ ਦੀ ਪ੍ਰੇਰਣਾ ਆਪ ਜੀ ਨੂੰ ਗੁਰੂ ਅਰਜਨ ਦੇਵ ਜੀ ਵਲੋਂ ਸੰਪਾਦਿਤ (1604 ਈਸਵੀ) ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਮਿਲੀ ਹੋਵੇਗੀ। ਇਹ ਵੀ ਸੰਭਾਵਨਾ ਦੇ ਘੇਰੇ ਵਿੱਚ ਹੀ ਪ੍ਰਤੀਤ ਹੁੰਦਾ ਹੈ। ਗੁਰਬਾਣੀ ਦੀ ਨਕਲ ਤੇ ਰਚਨਾ ਕਰਨ ਵਾਲੇ ਹਰੀਆ ਜੀ ਵਲੋਂ ਗੁਰੂ ਤੇਗ ਬਹਾਦਰ ਜੀ (ਸੰਨ 1621-75) ਜਾਂ ਗੁਰੂ ਗੋਬਿੰਦ ਸਿੰਘ ਜੀ (ਸੰਨ 1666-1708 ਈਸਵੀ) ਦਾ ਅਨੁਕਰਨ ਨਾ ਕੀਤਾ ਜਾਣਾ ਇਸ ਗੱਲ ਦਾ ਪ੍ਰਮਾਣ ਹੈ ਕਿ ਉਹ ਸ਼ਾਇਦ ਇਨ੍ਹਾਂ ਤੋਂ ਪਹਿਲਾਂ ਹੀ ਜੀਵਨ-ਲੀਲ੍ਹਾ ਮੁਕਾ ਚੁੱਕੇ ਸਨ। ਇਸ ਲਈ ਹਰੀਆ ਜੀ ਦੇ ਰਚਨਾ-ਕਾਲ ਨੂੰ 1556 ਈਸਵੀ ਤੋਂ 1665 ਈਸਵੀ

ਵਿਚਕਾਰ ਮੰਨਣਾ ਚਾਹੀਦੈ।"[1]

ਹਰੀਆ ਜੀ ਦੀ ਬਾਣੀ ਵਿੱਚ ਨਿਰਗੁਣਵਾਦ ਤੇ ਸਰਗੁਣਵਾਦ ਦੋਵਾਂ ਦੇ ਦਰਸ਼ਨ ਹੁੰਦੇ ਹਨ। ਗੁਰੂ ਦਾ ਮਹੱਤਵ, ਨਾਮ ਮਹਿਮਾ, ਪ੍ਰਭੂ ਕਿਰਪਾ ਦਾ ਵੀ ਢੁਕਵਾਂ ਵਰਣਨ ਮਿਲਦੈ। ਕੁਝ ਨਮੂਨੇ ਦੇਖੋ :

- ਤਉ ਦਰਸਨ ਕੀ ਬਹੁਤ ਪਿਆਸ, ਕ੍ਰਿਪਾ ਨਿਧਾਨ ਪੂਰਹੁ ਮੇਰੀ ਆਸ।
  ਮੈਂ ਤੇਰੀ ਧਰਤੀ ਤੂ ਇੰਦੁ ਭਤਾਰ, ਮਿਹਰ ਕਰ ਵਰਸਹੁ ਅੰਮ੍ਰਿਤ ਧਾਰ।
  ਹਉ ਤੇਰੀ ਚਕਵੀ ਤੂ ਚਕਵਾ ਮੇਰਾ, ਖੋਲਿ ਕਿਵਾੜ ਮਿਲਹੁ ਸਵੇਰਾ।
- ਰਾਮ ਰਹੀਮ ਏਕ ਤੂੰ, ਭੂਲਿ ਆਖਣਿ ਦੂਜਾ,
  ਆਪੇ ਕੀਤੇ ਗੜਵਾ, ਆਪਿ ਕੀਤੇ ਕੂਜਾ।
  ਸਾਈ ਗਾਇਤ੍ਰੀ ਆਰਤੀ, ਸਾ ਬਾਂਗ ਨਿਵਾਜਾ
  ਦੂਆ ਜਾਣੈ ਭੂਲਾ, ਸਭ ਤੇਰੇ ਸਾਜਾ।

  ..............................................................

  ਏਕੋ ਰਾਮ ਰਹੀਮ ਇਕੁ, ਏਕੁ ਰਘੁਰਾਇ।
  ਭੂਲ ਝਿੜੇਦੀ ਹਰ ਚੰਦਾ, ਲਗਿ ਦੂਜੈ ਤਾਈਂ।

ਇਨ੍ਹਾਂ ਉਦਾਹਰਣਾਂ ਤੋਂ ਸਪੱਸ਼ਟ ਹੈ ਕਿ ਹਰੀਆ ਜੀ ਅਧਿਆਤਮਿਕ ਪੱਧਰ ਤੇ ਏਕੰਕਾਰ ਪਰਮਾਤਮਾ ਵਿੱਚ ਵਿਸ਼ਵਾਸ ਰੱਖਦੇ ਸਨ ਅਤੇ ਧਾਰਮਿਕ ਪੱਧਰ ਤੇ ਸਰਵ ਧਰਮ ਸਮਾਨਤਾ ਦੇ ਸਿਧਾਂਤ ਨੂੰ ਮੰਨਣ ਵਾਲੇ ਸਨ। ਦੋਵਾਂ ਦਾ ਆਧਾਰ ਰਾਮ ਦਾ ਇਕ ਹੋਣਾ ਹੈ। ਉਹ ਅਦ੍ਵੈਤਵਾਦੀ ਸਿਧਾਂਤ ਦੇ ਅਨੁਆਈ ਦਿਸ ਪੈਂਦੇ ਹਨ।

ਹਰੀਆ ਜੀ ਰਾਮ ਅਤੇ ਕ੍ਰਿਸ਼ਨ ਦੇ ਅਵਤਾਰ ਰੂਪ ਵਿੱਚ ਵੀ ਪੂਰੀ ਆਸਥਾ ਰੱਖਦੇ ਸਨ। ਉਨ੍ਹਾਂ ਨੂੰ 'ਘਰ ਭੀਤਰ ਹੀ ਬਸ ਰਹੇ, ਰਾਮ ਰਾਇ ਸੇ ਕੌਸ਼ਲਯਾਨੰਦਨ।' ਸੀਤਾਪਤੀ ਰਾਮ ਤੱਕ ਪੁੱਜਣ ਵਿੱਚ ਖ਼ਾਸ ਉਚੇਚ ਨਹੀਂ ਕਰਨਾ ਪੈਂਦਾ। ਉਨ੍ਹਾਂ ਨੂੰ 'ਘਰ ਘਰ ਵਿੱਚ ਲੇਟੇ ਰਾਮ ਅਤੇ ਦਸ਼ਰਥ ਦਾ ਬੇਟਾ' ਰਾਮ ਵਿੱਚ ਕੋਈ ਅੰਤਰ ਨਜ਼ਰ ਨਹੀਂ ਆਉਂਦਾ। ਹਰੀਆ ਜੀ ਹੀ ਨਹੀਂ ਸੰਪੂਰਨ ਸੰਤ ਸਾਹਿਤ ਵਿੱਚ ਗਜ, ਗਣਿਕਾ, ਵਾਲਮੀਕਿ, ਅਜਾਮਿਲ, ਧਰੂ, ਅੰਬਰੀਕ, ਅਹੱਲਿਆ, ਬਲੀ, ਪ੍ਰਹਿਲਾਦ ਆਦਿ ਦੀਆਂ ਕਥਾਵਾਂ ਦਾ ਜੋ ਸ਼ਾਮਲ ਕੀਤਾ ਜਾਣਾ ਹੈ ਉਹ ਨਿਰਗੁਣ ਪਦਾਂ ਵਿੱਚ ਵੀ ਸਰਗੁਣ ਲਈ ਕੁਝ ਥਾਂ ਬਣਾ ਹੀ ਲੈਂਦਾ ਹੈ।"[2] ਉਦਾਹਰਣ ਦੇਖੋ

---

1. ਪੰਥ ਪ੍ਰਕਾਸ਼, ਪੰਨੇ 1182-1183
2. ਗੁਰਮੁਖੀ ਲਿਪਿ ਮੇਂ ਹਿੰਦੀ ਕਾਵਯ, ਪੰਨਾ 122

- ਨਿਸਦਿਨ ਸਿਮਰਹ ਰਾਜਾ ਰਾਮੁ, ਕੌਸਲਯਾ ਨੰਦਨ ਸੀਤ ਕੰਤਾਨੁ।
  ਭਭੀਖਣੁ ਆਯਾ ਸਰਨਿ ਸਮਾਯਾ, ਮਿਲਯਾ ਛੋਡਿ ਅਭਿਮਾਨ।
- ਬਾਬਾ ਦਸਹੁ ਬਾਸਾ ਰਾਮ ਕਾ।
  ਹੋਇ ਕਿਰਪਾਲ ਦਸਹੁ ਗੁਰ ਮੇਰੇ ਦਰਸਨ ਪਾਈ ਸਾਮ ਕਾ।
- ਕਾਲਿ ਸਖੀ ਜਮਨਾ ਕੇ ਤੀਰਾ, ਮਿਲਯਾ ਨੰਦ ਦੁਲਾਰੁ ਰੀ।
  ਤਾ ਤੇ ਮਤਿ ਅਸੁਰਤ ਭਈ ਹੈ, ਜੋਗੀਸਰ ਜਯੋਂ ਮਤਵਾਰ ਹੀ।
  ਮੋਕੂੰ ਨਿਰਖ ਇਕ ਤਿਲੁ ਮੁਸਕਾਨਾ, ਦੀਆ ਅਧਰਾ ਬਿਥਾਰ ਰੀ।
  ਜਯੋਂ ਰੈਣਿ ਅੰਧੇਰੀ ਬਦਲ ਬਰਖਤ, ਜਣੁ ਕੀਆ ਬੀਜੁ ਉਜਾਰੁ ਜੀ।
  ਨ੍ਰਿਪ ਕਨਯਾ ਕੀ ਰਾਧੇ ਖੋਈ, ਲਾਯੋ ਕਾਨ੍ਹਿ ਪਯਾਰ ਰੀ।
  (ਪੰਨਾ 46)

''ਇਨ੍ਹਾਂ ਨੇ ਸਰਗੁਣ ਕਾਵਿਧਾਰਾ ਨੂੰ ਲੱਗਦੀ ਵਾਹ ਪੰਜਾਬੀ ਵਾਤਾਵਰਣ ਮੁਤਾਬਕ ਢਾਲਣ ਦਾ ਜਤਨ ਕੀਤਾ ਹੈ। ਬਾਲ ਕ੍ਰਿਸ਼ਨ ਪੰਜਾਬੀ ਬਾਲਕ ਵਾਂਗ ਸਾਗ, ਸੱਤੂ, ਖਿਚੜੀ ਖਾਂਦਾ ਹੈ ਤੇ ਉਹ ਵੀ ਵਾਣੀ ਵਿੱਚ। ਭਾਸ਼ਾ ਅਤੇ ਛੰਦਾਂ ਤੇ ਰਾਗ ਪੱਖੋਂ ਹਰੀਆ ਜੀ ਨੇ ਗੁਰਬਾਣੀ ਕਾਵਿ ਦਾ ਬਹੁਤ ਵਧੇਰੇ ਅਨੁਸਰਨ ਕੀਤਾ ਹੈ।''

ਮੱਧਕਾਲ ਦੇ ਸੰਤ ਕਵੀ ਹਰੀਆ ਜੀ ਦੀ ਬਾਣੀ ਦਾ ਪਾਠ ਸਾਡੀ ਇਸ ਧਾਰਨਾ ਨੂੰ ਪੱਕਾ ਕਰਦਾ ਹੈ ਕਿ ਅਸਲ ਵਿੱਚ ਨਿਰਗੁਣ ਅਤੇ ਸਰਗੁਣ ਦਾ ਭੇਦ-ਭਾਵ ਕੀਤਾ ਹੀ ਨਹੀਂ ਜਾ ਸਕਦਾ। ਦੋਵਾਂ ਦਾ ਇਕ ਦੂਜੇ ਵਿੱਚ ਦਖ਼ਲ ਦੇਣਾ ਬਿਲਕੁਲ ਸਹਿਜ ਹੈ। ਇਹ ਗੱਲ ਤੁਲਸੀਦਾਸ ਦੇ ਕਾਵਿ ਤੋਂ ਵੀ ਸਪੱਸ਼ਟ ਹੋ ਜਾਂਦੀ ਹੈ ਅਤੇ ਕਬੀਰ ਬਾਣੀ ਤੋਂ ਵੀ। ਇਹ ਕਵੀ ਖ਼ੁਦ ਨੂੰ ਮਾਣ ਨਾਲ ਨਾਨਕ ਪੰਥੀ ਕਹਿੰਦਾ ਹੈ- 'ਨਾਨਕ ਪੰਥੀ ਹਰੀਆ ਕਹੀਐ, ਬਾਲੇ ਦੀ ਦਸਤਾਰੇ।' ਸੰਤ ਹਰੀਆ ਜੀ ਬਾਰੇ ਪਿਆਰਾ ਸਿੰਘ ਪਦਮ ਨੇ ਵੀ ਬਹੁਤ ਸੁੰਦਰ ਟਿੱਪਣੀ ਕੀਤੀ ਹੈ। ਉਹ ਲਿਖਦੇ ਹਨ, ''ਜਿਸ ਤਰ੍ਹਾਂ ਹੋਰ ਸੰਤ ਸੂਫ਼ੀ ਕਵੀਆਂ ਨੇ ਪਰਮੇਸ਼ਰ ਨੂੰ ਸਰਬਵਿਆਪਕ ਜਾਣ ਕੇ ਮਨੁੱਖੀ ਏਕਤਾ ਦੀ ਤਸਵੀਰ ਉਲੀਕੀ ਹੈ, ਇਸੇ ਤਰ੍ਹਾਂ ਬਾਵਾ ਹਰੀਆ ਜੀ ਵੀ ਆਪਣੇ ਸਮੇਂ ਦੇ ਮਜ਼੍ਹਬੀ ਭਿੰਨ-ਭੇਦਾਂ ਨੂੰ ਇਕ ਪਾਸੇ ਕਰਕੇ ਜ਼ਿੰਦਗੀ ਦੀ ਏਕਤਾ ਦਾ ਸਬਕ ਦ੍ਰਿੜਾਉਂਦਾ ਹੈ :

ਰਾਮ ਰਹੀਮ ਏਕ ਤੂੰ, ਭੁਲਿ ਆਖਨਿ ਦੂਜਾ,
ਆਪੇ ਕੀਤੋ ਗੜਵਾ, ਆਪਿ ਕੀਤੋ ਕੂਜਾ,
ਏਕ ਵੇਦ ਕੁਰਾਨ ਏਕ, ਸਭ ਏਕਾ ਪੂਜਾ,
ਸਾਈ ਗਾਇਤ੍ਰੀ ਆਰਤੀ, ਸਾ ਬਾਂਗ ਨਿਵਾਜ਼ਾ,
ਦੂਆ ਜਾਣੇ ਸੋ ਭੁੱਲਾ, ਸਭ ਤੇਰੇ ਸਾਜਾ।

ਬਾਬਾ ਹਰੀਆ ਜੀ ਐਸਾ ਕਵੀ ਨਹੀਂ ਹੈ ਕਿ ਉਹ ਕੇਵਲ ਅਧਿਆਤਮਕ ਸ਼ਬਦਾਵਲੀ ਤੱਕ ਹੀ ਮਹਿਦੂਦ ਹੈ, ਉਹ ਆਪਣੇ ਰੱਬੀ ਪ੍ਰੇਮ ਨੂੰ ਹੀਰ-ਰਾਂਝੇ ਦੇ ਰੂਪਕ ਵਿੱਚ ਵੀ ਬਹੁਤ ਸੋਹਣੀ ਤਰ੍ਹਾਂ ਪੇਸ਼ ਕਰਦਾ ਹੈ। ਹੀਰ ਮਨੁੱਖ ਦੀ ਤੜਫਦੀ ਆਤਮਾ ਹੈ ਜੋ ਆਪਣੇ ਮਹਿਬੂਬ ਨੂੰ ਰਾਂਝਣ ਦੇ ਰੂਪ ਵਿੱਚ ਚਿਤਵਦੀ ਉਸ ਦਾ ਦੀਦਾਰ ਲੋਚਦੀ ਹੈ। ਸ਼ਾਇਦ ਮਾਲਵੇ ਵਿੱਚ ਅਜੇ ਹੀਰ ਦਾ ਕਿੱਸਾ ਵੀ ਇਤਨਾ ਪ੍ਰਸਿੱਧ ਨਹੀਂ ਸੀ ਹੋਇਆ ਪਰ ਕਾਵਿ ਜਗਤ ਵਿੱਚ ਇਸ ਦਾ ਪ੍ਰਤੀਕ ਕਾਫ਼ੀ ਨਾਂ ਪਾ ਗਿਆ ਸੀ। ਹਰੀਆ ਲਿਖਦਾ ਹੈ :

ਰਾਂਝੇ ਕਾਰਨਿ ਸਿੱਸ ਮੁਨਾਯਾ, ਜੋਗਣਿ ਹੁਇ ਫਿਰਿਆਈ।
ਦਰਿ ਦਰਿ ਮੰਗਾ ਭਿਖ ਘਤਾਈ, ਲਬ ਜੂਠੀ ਲੈ ਖਾਈ।
ਸਭਨੀਂ ਸੇਜੀਂ ਰਾਂਝਾ ਰਵਿਆ, ਖਾਲੀ ਸੇਜ ਨਾ ਕਾਈ,
ਅਸਾਂ ਸੇਜ ਆਵੇ ਰਾਂਝਾ, ਅਵਗੁਣ ਕੋ ਨਾ ਭਰਾਈ,
ਕਹੈ ਫ਼ਕੀਰ ਖ਼ੁਦਾਈ ਹਰੀਆ, ਇਕ ਤਿਲ ਝਾਕਹੁ ਰਾਈ।

ਬਾਬੇ ਹਰੀਏ ਦੀ ਐਸੀ ਉੱਚੀ-ਸੁੱਚੀ ਕਵਿਤਾ ਮਾਲਵੇ ਦਾ ਹੀ ਮਾਣ ਨਹੀਂ, ਸਗੋਂ ਪੰਜਾਬੀ ਸਾਹਿਤ ਦੀ ਵੀ ਸ਼ਾਨ ਹੈ ਤੇ ਸ਼ਿੰਗਾਰ ਹੈ, ਲੋੜ ਹੈ ਕਿ ਇਸ ਸ਼ਿੰਗਾਰ ਸਮੱਗਰੀ ਦੇ ਰਤਨ-ਜਵਾਹਰਾਂ ਨੂੰ ਪ੍ਰਕਾਸ਼ਿਤ ਕਰਕੇ ਜੌਹਰੀਆਂ ਸਾਹਮਣੇ ਲਿਆਂਦਾ ਜਾਵੇ। ਬਾਣੀ ਦਾ ਨਮੂਨਾ ਦੇਖੋ :

### (1) ਸ਼ਬਦ ਰਾਗਾਂ ਕੇ

– ਪੁਛਿ ਨਾ ਪਉਦੇ ਮਾਮਲੇ, ਭਲੇ ਨ ਲਭਨਿ ਮੁਲ ਵੇ ਬੇਲੀਆ।
ਪੱਗਾਂ ਲੱਖ ਨਿਹਾਲੀਆਂ, ਕਾਇ ਨ ਪ੍ਰਿਆ ਤੁਲਿ
ਮੈਂ ਮਿਲ ਆਹੇ ਆਇ ਕੈ, ਖੋਲਿ ਕਪਟ ਕਿਵਾੜ।੧।ਰਹਾਉ।
ਕੰਨੀਂ ਪਾਏ ਕੋਕਲੇ, ਡਿਠਾ ਸਭ ਸੈਸਾਰੁ
ਲੰਮੀ ਨਜਰ ਨਿਹਾਲਿਆ, ਪ੍ਰਿਆ ਤੁਲ ਨ ਦੀਦਾਰ।੨।
ਪਿਰ ਕਾਰਨਿ ਥਲਿ ਚੜ੍ਹਾ, ਬੇਤ ਭਿ ਢੂੰਢੀ ਸਭ
ਦੇਖੇ ਪਰਬਤ ਡੂਗਰਾ, ਪਿਰਿਆ ਤੁਲ ਅਲਭੁ।੩।
ਪੰਖ ਕਰਕੈ ਉਡਿਰਾਂ ਉਡਿ ਉਡਿ ਚੜ੍ਹਾਂ ਅਕਾਸ਼
ਸਿਧ ਸਮਾਧੀ ਸਭ ਭਵਾਂ, ਕੋਇ ਨ ਪ੍ਰਿਆ ਦੀ ਰਾਸਿ।੪।
ਆਪੇ ਆਵਹੁ ਕਿਸੇ ਦਿਨ, ਮੇਰਾ ਜੀਅੜਾ ਭਯਾ ਉਦਾਸ
ਜਿਸਨੂੰ ਆਈ ਸੋ ਬੁਝਿਆ, ਕੈ ਜਾਣੈ ਸ਼ਹੁ ਗੁਣਤਾਸੁ।੫।
ਗਈ ਜੁਆਨੀ ਅਉਧ ਗਈ, ਤੀਜੈ ਰਖਿਆ ਪਾਉ
ਨੈਨ ਤਿਹ ਰੇ ਦਰਸ ਦੇ, ਚਿਹੀਂ ਵਿਛੁੰਨਿਆ ਆਉ।੬।

ਆਈ ਰੁਤ ਬਸੰਤ ਕੀ, ਕੀਤਾ ਧਰਣਿ ਸ਼ੀਗਾਰੁ
ਰੁਤਿ ਸਿ ਕਾਤੀ ਮੇਘਲੇ, ਸੁਹਾਗਣਿ ਦੈ ਗਲਿ ਹਾਰੁ।੭।
ਲੋਕ ਡੁਹਾਗਣਿ ਕਾਂਢਦਾ, ਨੀਚਿ ਹਰੀਐ ਦੇਹੁ ਸੁਹਾਗੁ
ਮਿਲਹੁ ਪਿਆਰੇ ਸਜਣਾ, ਪ੍ਰੀਤਮ, ਹਉ ਲਾਹੀ ਹਭੁ ਵਿਰਾਗੁ।੮।
(ਰਾਗ ਗਉੜੀ)

- ਮੈਂ ਸਹੁ ਮਿਲਣ ਕੀ ਚਾਈ
ਜੇ ਕੋ ਦਸੇ ਮੇਰਾ ਪ੍ਰੀਤਮ ਪਿਆਰਾ,
ਹਉ ਤਿਸ ਬਲਿ ਬਲਿ ਜਾਈ।੧।ਰਹਾਉ।
ਉਭਉ ਤਕੀ ਪਿਆਲ ਭਿ ਤਕੀ, ਤੱਕੀ ਧਰਣਿ ਸਭਾਈ
ਤੰਉ ਸਹ ਕਾਰਣਿ ਭਈ ਉਡੀਣੀ, ਬਿਨ ਮਿਲਿਆ ਧੁਖ ਨ ਜਾਂਈ।੧।
ਕੋਈ ਦਸੇ ਬੇਦ ਪੁਰਾਨੇ, ਕੋਈ ਤੀਰਥ ਨ੍ਹਾਈ
ਕੋਈ ਆਖੇ ਮੋਨ ਬਿਬਾਨੀ, ਕੋਈ ਜੋਗੁ ਕਮਾਈ।੨।
ਕੋਈ ਦਸੈ ਜੈਨ ਮਾਰਗਿ ਰਖਹੁ ਜੀਅ ਨ ਘਾਈ
ਰਹਹੁ ਕੁਚੀਲ ਪੀਵਹੁ ਮਲਵਾਣੀ,ਪਾਵਕਨ ਪਾਇ ਨ ਪਾਈ।੩।
ਕੋਈ ਦਸੇ ਕਿਤੇਬ ਕੁਰਾਣੇ, ਲਿਖਿਆ ਇਲਮ ਖੁਦਾਈ
ਤੀਹ ਰੋਜ਼ੇ ਪੰਜ ਨਿਵਾਜਾਂ, ਕਾਬਾ ਤੁਲਹਿ ਸਿਸਿ ਨਿਵਾਈ।੪।
ਸਭ ਕੋ ਭਰਿਆ ਫੂਕੇ ਡਕੇ, ਖਾਲੀ ਦ੍ਰਿਸ਼ਟਿ ਨ ਪਾਈ
ਆਖ ਸਲਾਹ ਡਿਠੀ ਮੈਂ ਘਣੀਆ, ਮਿਠੀ ਭਾਤਿ ਲਗਾਈ।੫।
ਹਉ ਗੁਰ ਪੂਛਿ ਕਰਉ ਬੇਨੰਤੀ, ਮੋਕਉ ਦੇਹੁ ਬਤਾਈ
ਗੁਰ ਕਾ ਸ਼ਬਦੁ ਕਹੈ ਸੁਣਿ ਮਨ ਮੂੜੇ, ਸਾਧੂ ਸੰਗਿ ਵਧਾਈ।੬।
ਸਹੁ ਨੇੜੇ ਹੈ ਕਿ ਦੂਰ ਦਸੀਦਾ, ਗੋਵਾਕਿ ਲਖਿਆ ਨ ਜਾਈ
ਜਾਂਕੇ ਮਸਤਕਿ ਭਾਗੁ ਘਨੇਰਾ, ਤਾਂ ਕੂ ਦੇਹਿ ਦਿਖਾਈ।੭।
ਹਮਰੇ ਭਾਗਾ ਕੀ ਕਿਆ ਗਣਤੀ, ਤੁਮ ਸ਼ਰਣੀ ਬਿਰਦ ਰਖਾਈ
ਪ੍ਰਭੂ ਕਲਾਣੇ ਨੀਚਕ ਹਰੀਆ, ਮੰਗਤ ਜਾਤਿ ਨ ਕਾਈ।੮।
(ਰਾਗ ਮਲਾਇਰ)

- ਤਉ ਦਰਸਨ ਦੀ ਬਹੁਤੁ ਪਿਆਸ।
ਕ੍ਰਿਪਾ ਨਿਧਾਨ ਪੂਰਹੁ ਮੇਰੀ ਆਸ
ਮੈਂ ਤੇਰੀ ਧਰਤੀ ਤੂ ਇੰਦੁ ਭਤਾਰੁ।
ਮਿਹਰ ਕਰਿ ਵਰਸਹੁ ਅੰਮ੍ਰਿਤ ਧਾਰ।੧।
ਹਉ ਤੇਰੀ ਚਕਵੀ ਤੂ ਚਕਵਾ ਮੇਰਾ।
ਖੋਲਿ ਕਿਵਾੜ ਮਿਲਹੁ ਸਵੇਰਾ।੨।

ਹਉ ਤੇਰੀ ਸਾਇਰਿ ਤੂ ਮੇਰਾ ਸਾਇਰੁ।
ਰਹਹੁ ਸੰਗੀਤੇ ਨ ਪਹੁਚੇ ਕਾਇਰੁ।੩।
ਹਉ ਤੇਰੀ ਚਾਤਕਿ ਤੂੰ ਮੇਰਾ ਪਾਨੀ।
ਅੰਬ੍ਰਿਤ ਬੂੰਦ ਮਿਲੈ ਤ੍ਰਿਪਤਾਨੀ।੪।
ਹਉ ਤੇਰਾ ਮਾਂਗਨਿ ਤੂੰ ਦਾਤਾਰੁ।
ਛਕ ਦਰਸਨ ਕਰੀ ਕੈ ਵਾਰੁ।੫।
ਹਉ ਤੇਰੀ ਸਰੀਅਤਿ ਤੂ ਨਉ ਸਹੁ ਮੇਰਾ।
ਮਿਲਹੁ ਪਿਆਰੇ ਅਬ ਹੀ ਵੇਰਾ।੬।
ਹਉ ਤੇਰੀ ਬਾਂਦੀ ਨਾਉਂ ਦਉਲਤਿਆਰੀ।
ਚਰਨ ਪਲੋਵਾਂ ਦੀਜੈ ਵਾਰੀ।੭।
ਦਰਸ਼ਨ ਕਾਰਨਿ ਮਨੁ ਲੋਭਾਵੈ।
ਮਿਲਹੁ ਪਿਆਰੇ ਹਰੀਆ ਅਘਾਵੈ।੮।

(ਰਾਗ ਭੈਰਉ)

- ਦੇਖੁ ਚਲਿਤ ਮਨ ਮੇਰਿਆ, ਐਉਂ ਬਿਨਸਤ ਸੈਸਾਰੁ ਰੇ।
ਰਾਗ ਵਿਹੂਣੇ ਆਦਮੀ, ਦਿਸਨਿ ਕੇਹੀ ਭਿਤਿ।
ਜਿਉਂ ਥੇਹ ਸੁੰਞੇਂ ਦੇ ਬੋਲੜੇ, ਭਨੇ ਛਪਿਆ ਵਿਚਿ।੧।
ਛੇਤੀ ਛੇਤੀ ਪੁਟੀਐ ਬੁਣੀਆ ਨਿਹਤੀਆਂ ਪਾਸਿ ਰੇ।
ਗੈਆ ਛੋਡਿ ਜੁਲਾਹਿਆ, ਉਪਰਹੁ ਦੱਬੀ ਆਸ ਰੇ।੨।
ਹਰਣ ਚਰੈ ਵਿਚਿ ਹਰਣੀਆਂ, ਮਾਰੇ ਕਰਲਿ ਆਕਾਸ਼ ਰੇ।
ਖਿਨ ਮਹਿ ਪੋਟਲੀ ਹੋਇ ਪਿਆ, ਅਹੇੜੀ ਕੇਰੇ ਫਾਸਿ ਰੇ।੩।
ਜੋਗੀ ਆਸਣੁ ਘਤਿਆ, ਧੂੰਆ ਧੁਖੈ ਬਾਰਿ।
ਜਿਉਂ ਮੇਘ ਵੁਠੇ ਉਹ ਬੁਝਿ ਗੈਆ, ਸੇਕ ਨ ਲਗੋ ਅੰਗਾਰ।੪।
ਰਘੁ ਰਾਜਾ ਹਉਮੈ ਬਿਨਸਿਓ, ਜਿਉਂ ਗਜ ਬਿਨਸਿਓ ਕਾਮ ਰੇ।
ਸੋ ਨਰੁ ਜੂਨਿ ਭਵਾਈਅਹਿ, ਜਿਸ ਚਿਤਿ ਨ ਆਵੈ ਸਾਮਿ ਰੇ।੫।
ਸਾਧੂ ਸਰਣਿ ਨ ਖਿਨਸਈ, ਜੋ ਜਨ ਸਿਮਰੈ ਰਾਮ ਰੇ।
ਹਰੀਆ ਤਿਸ ਸ਼ਰਣਾਗਤੀ, ਪਾਏ ਥਿਰ ਬਿਸਰਾਮ ਰੇ।੬।

(ਰਾਗ ਗਉੜੀ)

- ਅਹਿ ਮਨ ਮੇਰਾ ਖਾਲਕੁ ਇਆਣਾ।
ਕਰੁ ਗਹਿ ਰਾਖਹੁ ਪ੍ਰਭੁ ਸੁਜਾਣਾ।੧।ਰਹਾਉ।
ਜਿਉਂ ਮਾਤਾ ਚੁੰਘਾਵੈ ਹੇਤੈ ਭਾਇ।
ਕਿਰਪਾਤਿ ਵਰਿਆ ਲੇਹੁ ਨੁਵਾਇ।੧।

ਕਿਰਪਤਿ ਖਾਵੈ ਜੋ ਛੁਟੈ ਢੀਲਾ।
ਨ ਇਹ ਜਾਣੈ ਸੁਚ ਕਥੀਲਾ।੨।
ਅੰਡਨਿ ਰੁੜ੍ਹਿ ਰੁੜ੍ਹਿ ਖੇਡੈ ਚਾਇ।
ਫੜੈ ਬੈਸੰਤਰ ਸਹਿਜ ਸੁਭਾਇ।੩।
ਨ ਏਹੁ ਜਾਣੈ ਚੰਦੁ ਅੰਧੇਰ।
ਨ ਏਹ ਜਾਣੈ ਗਵਣ ਫੇਰੁ।੪।
ਗੁਰਮਤਿ ਭੇਟੈ ਤ ਸੋਝੀ ਪਾਇ।
ਅਹਿ ਮਨ ਲਾਗੈ ਨ ਦੂਜੈ ਭਾਇ।੫।
ਨੀਚਕੁ ਹਰੀਆ ਕਰੈ ਅਰਦਾਸਿ।
ਤੂੰ ਠਾਕੁਰ ਹਮਰੀ ਰਹਰਾਸਿ।੬।

(ਰਾਗ ਭੈਰਉ)

- ਮੈਂ ਘਰਿ ਰਾਮੁ ਹਉ ਕਹਾਂ ਨ ਜਾਉ।
ਗੁਰਪ੍ਰਸਾਦੀ ਲੇਵਉ ਹਰਿ ਨਾਉ।੧।ਰਹਾਉ।
ਪਾਹਨੁ ਨ ਪੂਜਉਂ ਰੀਗਾ ਨਹੀਂ ਨ੍ਹਾਵਾਂ
ਅਪਨਾ ਰਮਈਆ ਘਰੇ ਲਡਾਵਾਂ।੧।
ਮੜ੍ਹੀ ਮਸਾਣੀ ਨ ਗੋਰੈ ਜਾਤੀ।
ਅਪਨਾ ਰਮਈਆ ਗਾਵਾਂ ਦਿਨ ਰਾਤੀ।੨।
ਖਾਨ ਜੱਗ ਨ ਪੂਜਉ ਦੇਵਾ।
ਨਿਸਿ ਦਿਨ ਗਾਵਾਂ ਅਲਖ ਅਭੇਵਾ।੩।
ਸਉਣ ਸ਼ਗਨ ਨ ਮਾਨਉ ਵਾਰ।
ਕਾਜ ਸਵਾਰੇ ਮੇਰੇ ਸਿਰਜਨਹਾਰ।੪।
ਹਰੀਆ ਬਿਨਵੈ ਸੁਨਹੁ ਜਨ ਭਾਈ।
ਏਕ ਅਕਥ ਕਥਾ ਹੈ ਗੁਰ ਤੇ ਪਾਈ।੫।

(ਰਾਗ ਭੈਰਉ)

- ਰਾਮ ਰਹੀਮ ਏਕ ਤੂੰ ਭੁਲਿ ਆਖਣਿ ਦੂਜਾ
ਆਪੇ ਕੀਤੋ ਗੜਵਾ, ਆਪਿ ਕੀਤੋ ਕੂਜਾ
ਸਾਈ ਗਾਇਤ੍ਰੀ ਆਰਤੀ, ਸਾ ਬਾਂਗ ਨਿਵਾਜਾ
ਦੂਆ ਜਾਣੈ ਭੁਲਾ, ਸਭ ਤੇਰੇ ਸਾਜਾ।
ਹਿੰਦੂ ਅਤੇ ਤੁਰਕ ਦੀ, ਕੇਹੀ ਨਿਰਜਾਸੇ
ਖਿੰਜਨਿ ਆਪੋ ਆਪਣੇ, ਲਗੇ ਪਇਆ ਸੇ
ਆਪਸੁ ਭਲਾ ਕਹਾਇੰਦੇ, ਸਾਮਿ ਰਹਿੰਦਾ ਪਾਸੇ

ਸਭ ਪਚੰਦੀ ਜਿਸ ਵਿਵਿ ਦੇਖਿ ਭਰਮੈ ਫਾਸੇ
ਜਿਸ ਮਿਠਾ ਲਾਇਹਿ ਇਕੁ ਨਾਉ ਕੰਮ ਤਿਸ ਦੇ ਰਾਸੇ।
ਹਿੰਦੂ ਰਾਮ ਧਿਆਈਂਦੇ, ਮੁਸਲਮਾਣ ਖੁਦਾਇ।
ਤਿਸ ਵਿਚਿ ਚੰਗਾ ਕੇਹੜਾ, ਵੇਖਹੁ ਵਿਉਪਾਇ।
ਤਿਸ ਹਉਂ ਪੁਛਾਂ ਚਲ ਕੈ, ਜਿਸ ਕੀਮਤਿ ਪਾਇ।
ਏਕੋ ਰਾਮ ਰਹੀਮ ਏਕੁ, ਏਕੋ ਰਘੁਰਾਇ।
ਭੁਲ ਝਿੜੇਦੀ ਹਰਚੰਦਾ, ਲਗਿ ਦੂਜੇ ਤਾਇ।

(ਰਾਗ ਗਉੜੀ)

## (2) ਰਾਗ ਮਾਝ ਹੀਰ ਕੇ ਸਲੋਕ

ਜੈ ਸ਼ਹੁ ਸੇਤੀ ਨੇਹੁ ਲਗੋਸੁ, ਸੋ ਅਲਗਰਦਾ ਮਾਹੀ
ਹੀਰ ਢੂੰਡੇਦੀ ਝੱਲਾਂ ਅੰਦਰਿ, ਹੁਣਿ ਅਸਾਡੀਆ ਮਾਹੀ
ਰਾਂਝੇ ਦੇ ਹਉਂ ਖੋਜ ਨਿਹਾਲੀ, ਕਰਲੀ ਖਹੜੀ ਰਾਹੀ
ਜਿਸ ਹਉਂ ਪੁਛਾਂ ਸੋਈ ਦੱਸੇ, ਤਉ ਕੀ ਨਜ਼ਰਿ ਨ ਪਾਇਂ
ਜੇਤੀ ਭੁਖ ਅਸਾਡੇ ਅੰਦਰਿ, ਏਤੀ ਤਉ ਕੂੰ ਨਾਹੀ
ਅਸਾਂ ਜੇਤੀ ਜੇ ਤਉਂ ਕੂੰ ਹੋਵੈ, ਇਕ ਤਿਲ ਵਿਛੜਹਿ ਨਾਹੀ
ਬੇਨਤਿ ਕਰੇ ਖੁਦਾਈ ਹਰੀਆ, ਹਥਹੁੰ ਛੋੜਿਅਹੁ ਨਾਹੀ।੧।

ਖੇੜਾ ਨਿਤ ਵਲੈਂਦਾ ਵਤੇ, ਤ੍ਰੈ ਤ੍ਰੈ ਖੇਵੇ ਆਵੈ
ਹੈਬਤਿ ਸੁਣ ਕੈ ਖੇੜਿਆਂ ਵਾਲੀ, ਸੁੱਤੀ ਨਿਦ੍ਰ ਨ ਪਾਵੈ
ਮਾਉ ਖੇੜਿਆਂ ਕੂ ਦਿਤਾ ਲੋੜੈ, ਖੇੜਾ ਹੀਰ ਨ ਭਾਵੈ
ਵਤ ਕਿਆ ਕਰਮੀ ਆਇ ਕੈ ਰਾਂਝਾ, ਜਾਂ ਖੇੜਾ ਪਕੜਿ ਲੈ ਜਾਵੈ।
ਕਹੈ ਫ਼ਕੀਰ ਖ਼ੁਦਾਈ ਹਰੀਆ, ਹੀਰ ਰਾਂਝਣ ਦੇ ਦਾਅਵੇ।੨।

ਰਾਂਝੇ ਕਾਰਣਿ ਸਿਸ ਮੁਨਾਇਆ, ਜੋਗਣਿ ਹੋਇ ਫਿਰਿਆਈ
ਦਰਿ ਦਰਿ ਮੰਗਾ ਭਿਖ ਘਤਾਈ, ਲਬ ਜੂਠੀ ਲੈ ਖਾਈ
ਸਭਨੀ ਸੇਜੀਂ ਰਾਂਝਾ ਰਵਿਆ, ਖਾਲੀ ਸੇਜ ਨ ਕਾਈ
ਅਸਾਂ ਸੇਜ ਨ ਆਵੈ ਰਾਂਝਾ, ਅਵਗੁਣ ਕੋ ਨ ਭਰਾਈ
ਕਹੈ ਫ਼ਕੀਰ ਖ਼ੁਦਾਈ ਹਰੀਆ, ਇਕੁ ਤਿਲੁ ਝਾਕਹੁ ਰਾਈ।੩।

ਖੇੜਿਆਂ ਕੰਨਹੁ ਜੀਅੜਾ ਕੰਪੈ, ਜਿਉਂ ਡਰਦਾ ਕਾਗੁ ਕਮਾਣਹੁੰ

ਖੇੜਾ ਖਾਫਰੂ ਹੀਰ ਲਉ ਛਟੀ, ਕਿਵ ਕਰੈ ਖਵਹੁ ਅਜਾਣਹੂੰ
ਹੀਰ ਤਾਂ ਪਨਾਹ ਰਾਂਝਣ ਦੀ ਘਿਧੀ, ਸੁਣਿ ਖੇੜਿਆਂ ਦੇ ਥਾਣਹੁੰ।
ਬੇਨਤਿ ਕਰੇ ਖ਼ੁਦਾਈ ਹਰੀਆ, ਆਪਨੜੀ ਕਰਿ ਜਾਣਹੁ।੪।

ਸੁਣਿ ਸੁਣਿ ਚੁਪ ਕਰਹਿ ਵਾਜ ਮੇਰੀ, ਕਿਆ ਪੈਆ ਮਨ ਅੰਦਰਿ
ਪੜਦਾ ਰਖਿ ਹੰਢਾਇਹਿ ਗੁੱਸਾ, ਵਸਹਿ ਐਤੈ ਮੰਦਰਿ
ਤਉ ਸ਼ਹੁ ਸੇਤੀ ਪਿਆ ਮੁਜੰਨਾ, ਹੈ ਰੀ ਹੀਰ ਕਲੰਦਰ
ਟਹਕਿ ਦੀਦਾਰ ਲਗਹੁ ਮੈਂ ਭੋਰੀ, ਲਾਹਿ ਖੇੜੇ ਦੀ ਪੰਦਰਿ
ਬੇਨਤਿ ਕਰੇ ਖ਼ੁਦਾਈ ਹਰੀਆ, ਮਿਹਰ ਕਰ ਵੇਖਹੁ ਨੰਦਰਿ।੫।

ਮਾਉ ਬਹੁ ਘਾਤੀ ਤੈ ਬਾਬੁ ਸਤ੍ਰਾਣਾ, ਖੇੜਿਆਂ ਨਾਲਿ ਗਲੀਆਇਨਿ
ਹੀਰ ਨਿਮਾਣੀ ਪਹਰੇ ਰਖਨਿ, ਗੁਝਾਣੀ ਵਾਹੁ ਰਚਾਇਨਿ
ਤਉ ਸ਼ਹੁ ਵਿਚਿ ਹੋਂਦੇ ਰੰਝੇਟੇ, ਮਤੁ ਖੇੜੇ ਪਰਣਾਇਨਿ
ਹੀਰ ਵੀਵਾਹਿ ਲੈ ਜਾਸਨਿ ਖੇੜੇ, ਕੋਟਾਂ ਵਿਚਿ ਫਹਾਇਨਿ
ਹਰੀਆ ਵਤ ਨ ਰਾਂਝੇ ਮੇਲਾ, ਜੇ ਐਤੁ ਪੈਡੀ ਖੋਹਾਇਨਿ।੬।

ਮਤੁ ਖੁਆਇਨਿ ਲਾਹੂ ਪਾਇਨ, ਪਕੜਿ ਬਹਿਸਨ ਪੱਲਾ
ਹੀਰ ਨਿਮਾਣੀ ਉਚਾ ਕੂਕੇ, ਸੁਣੀ ਰੰਝੇਟਿਆ ਮੱਲਾ
ਹੀਰ ਵੀਵਾਹਣ ਕੂ ਪਹੁੰਚਣ ਖੇੜੇ, ਜਗੈ ਦਾ ਥਰਥੱਲਾ
ਦੇਸਿ ਚੂਚਕਾਣੇ ਵਿਆਹੀਅਨਿ ਸਿਆਲੀਂ, ਨਿਤ ਸੁਣੈ ਜ਼ਲਜ਼ਲਾ
ਜੇ ਹਰੀਆ ਹੀਰ ਵੀਵਾਹਨਿ ਖੇੜੇ, ਕਵਣੁ ਆਖਸੀ ਭਲਾ।੭।

ਖੇੜਿਆਂ ਵੇਹੈ ਦਿਤਾ ਲੋੜੇ, ਡਾਇਣ ਮਾਉ ਅਸਾੜੀ
ਗੰਢੀਂ ਪੱਕਾ ਸਾਹੇ ਧਰਿਆ, ਖੁਲ੍ਹੇ ਹਿਕ ਦਿਹਾੜੀ
ਰਿਵ ਕੀ ਸਾਹ ਸੁਕੇ ਸਿਆਲੇਟੀ, ਹਉਲ ਖੇੜੇ ਦੇ ਮਾੜੀ
ਹੀਰ ਨਿਮਾਣੀ ਉਚਾ ਕੂਕੇ, ਸੁਣੇ ਨਾ ਰਾਂਝਾ ਅਨਾੜੀ
ਹਰੀਆ ਹੀਰ ਵੀਵਾਹਨਿ ਖੇੜੇ, ਰਾਂਝਾ ਰੰਨ ਤੁਸਾੜੀ।੮।

ਜੇ ਕੋ ਮੈਨੂੰ ਰਾਂਝਣ ਦੱਸੇ, ਬਾਂਹਿ ਉਭੀ ਕਰਿ ਕੂਕੀ
ਤੇਲ ਭਿਵਾਇਕੈ ਚਿਟੀ ਚਾਦਰ, ਡਾਹ ਲਾਇਕੈ ਫੂਕੀ
ਮਤ ਸੁਣ ਧਾਏ ਨਉ ਸ਼ਹੁ ਰਾਂਝਾ, ਕਿਨਿ ਦੁਖਾਈ ਚੂਕੀ
ਕਰੀ ਫਿਰਿਆਦਿ ਏਸੁ ਖੇੜੇ ਉੱਤੇ, ਏਹੁ ਬੁਰਾ ਵਿਜਰੂਕੀ
ਹਰੀਆ ਹੀਰ ਰਖਹੁ ਸ਼ਹੁ ਰਾਂਝਾ, ਹੱਲਿ ਖੇੜਿਆ ਦੇ ਸੁਕੀ।੯।

ਜਿਥੈ ਸੋਇ ਨਾ ਖੇੜੇ ਦੀ ਸੁਣੀਐ, ਥਾਂਵ ਤਿਸੇ ਨੂੰ ਧਾਵਾਂ
ਜਿਤੁ ਧਰਤੀ ਖੇੜਾ ਵਸੈ, ਤਿਥੈ ਵਤਿ ਨ ਆਵਾਂ
ਜਿਨ੍ਹਾਂ ਨਾਲ ਖੇੜਿਆਂ ਸਕਾਈ, ਪੈਇਐ ਭੱਠਿ ਗਿਰਾਵਾ
ਜੇ ਕੋ ਖੇੜੇ ਕੰਨਹੁ ਰਖੈ, ਤਉ ਬਾਂਦੀ ਹੋਇ ਕਮਾਵਾਂ
ਹਰੀਆ ਅਗੈ ਭਾਵੈ ਸੋ ਹੋਵੈ, ਜੇ ਨਾਲਿ ਰਾਂਝੇ ਦੇ ਜਾਵਾਂ।੧੦।

ਸਿਸੁ ਮੁਨਾਇ ਘਤਾਂ ਗਲਿ ਮਾਲਾ, ਅਠਿਸਠ ਤੀਰਥਿ ਨ੍ਹਾਵਾਂ
ਪੰਡਿਤ ਸਦਿ ਕਢਾਈ ਵੇਦਾਂ, ਅੱਠੇ ਪਹਰ ਵਚਾਵਾਂ
ਵਿਚਿ ਮਸੀਤੀਂ ਘੱਤਾਂ ਡੇਰਾ, ਸ਼ਰਾ ਸ਼ਰੀਯਤ ਸੋ ਧਾਵਾਂ
ਨੀਲਾ ਤਹਿਮਦੁ ਤੇੜਿ ਵਲਾਈਂ, ਹੱਜ ਮੱਕੇ ਨੂੰ ਜਾਵਾਂ
ਹੀਰਆ ਸ਼ਿੰਗਾਰ ਸਭੇ ਹੀ ਫੀਕੇ, ਜੇ ਮਾਹੀ ਇਕਸੁ ਨ ਭਾਵਾਂ।੧੨।

ਪੀਤੀ ਭੰਗ ਜਿਵੇਂ ਦੀਵਾਨੀ, ਧੀਆ ਚੂਚਕਾ ਤੇਰੀ
ਲਾਇ ਬਿਭੂਤ ਫਿਰਾਂ ਵਿਚਿ ਗਲੀਆਂ, ਜੋਗੀ ਵਾਂਗੂ ਫੇਰੀ
ਨਉਂ ਸੈ ਨੀਂਗਰ ਹੋਣਿ ਉਦਾਲੇ, ਤਾੜੀ ਮਾਰਿ ਉਡਾਇਨਿ ਕੇਰੀ
ਕੋਈ ਸਾਕੁ ਨ ਦੇਵੈ ਆਦਰ, ਸਭ ਕੋ ਕਹੈ 'ਪਰੇਰੀ'
ਹਰੀਆ ਮੈਂ ਜੇਵਡ ਨਾਹੀ ਪਟਰਾਣੀ, ਜੇ ਰਾਂਝਾ ਆਖੇ ਮੇਰੀਂ।੧੩।

## (3) ਸਲੋਕ ਹੀਰ ਕੇ

– ਸੁਣ ਨੀ ਹੀਰੇ ਗਾਲਿ ਅਸਾੜੀ, ਖੇੜਾ ਤਉ ਕੂੰ ਹੇਰੇ
ਗੰਢੀ ਖੋਲ੍ਹੇ ਤੈ ਸਾਹਾ ਸੋਧੈ, ਆਵੈ ਤ੍ਰੈ ਤ੍ਰੈ ਵੇਰੇ
ਜਿਨ੍ਹਾਂ ਸੇਤੀ ਤਉ ਨੇਹੁ ਲਾਗੋ, ਸੈਅਸਨਿ ਲੋਕ ਘਣੇਰੇ
ਹੋਛੀ ਮਤਿ ਫਿਰਹਿ ਦਿਵਾਨੀ, ਦਿਲ ਵਿਚ ਜਾਣਹਿ ਮੇਰੇ
ਜੈ ਦਿਨੁ ਖੇੜਾ ਹੱਥ ਨ ਪਾਏ, ਸੀ ਓੜਕ ਨ ਹੈ ਤੇਰੇ
ਹੀਰਆ ਤਾਂ ਤੇ ਧੀਰੀ ਥੀਵੀਂ, ਜਾ ਮਾਹੀ ਘਿੰਨੈ ਫੇਰੇ।੧।

ਸੁਣਿ ਨੀ ਹੀਰ ਗਾਲਿ ਅਸਾੜੀ, ਖੇੜਾ ਤੁਧ ਹਿਰੇਂਦਾ
ਅਗਿਹੁ ਡੇਖੈ ਤੈ ਪਿਛਹੁ ਡੇਖੈ, ਵਖਤ ਤ੍ਰੈਏ ਪੂਰੇਂਦਾ
ਹਭੇ ਲੋਕ ਵਿਡਾਣੇ ਅਸਨਿ, ਨ ਹੈ ਕੋ ਵੇਰਜੇਂਦਾ
ਭੂਪਤਿ ਨਰਪਤਿ ਮੋਨਿ ਮੁਨੀਸ਼ਰ, ਸਗਲੀ ਦਾ ਹਣੇਂਦਾ
ਹਰੀਆ ਤਾਂ ਕੈ ਨਿਕਟਿ ਨ ਆਵੈ, ਜੇ ਮਾਹੀ ਰੰਗੁ ਲਾਏਦਾ।੨।

ਸੁਣਿ ਨੀ ਹੀਰੇ ਗਾਲਿ ਅਸਾਡੀ, ਹਿਕੁ ਸੰਦੇਸ਼ਾ ਮੇਰਾ
ਖੇੜਿਆਂ ਨਾਲ ਗਲੀਆਏ ਡਾਕੀ, ਏਹ ਬਾਬਲੁ ਚੂਚਕੁ ਤੇਰਾ
ਅਵਰ ਮਾਊਂ ਤੈਡੀ ਬਹੁ ਘਾਤੀ, ਵਕੀਲਾਂ ਸਦ ਡੇਰਾ
ਦਰੀਆ ਕਲੰਦਰ ਖੇੜਿਆਂ ਵਾਲਾ, ਤ੍ਰੈ ਵਖਤ ਕਰੇਂਦਾ ਫੇਰਾ
ਹਭੇ ਸਾਥਿ ਖੇੜਿਆਂ ਦੇ ਸਾਥੀ, ਕਾ ਤਾਰੀ ਤਰੁ ਸਵੇਰਾ
ਹਰੀਆ ਅਡ ਛੁਟਣੁ ਨਾਹੈ, ਮਾਹੀ ਓਲ੍ਹਾ ਤੇਰਾ।੩।

ਜਿਨ੍ਹਾਂ ਓਟ ਮਾਹੀ ਦੀ ਘਿੱਧੀ, ਸੇ ਸੁਹੇਲੇ ਜਗੀ
ਰੋਗ ਦੂੱਗ ਰਹਿਆ ਨ ਕੋਈ, ਦੂਧ ਜਿਵੇਹੇ ਬੱਗੀ
ਗੈਆ ਜ਼ੰਗਾਲ ਨਿਰਮਲ ਕਾਇਆ, ਸਦਾ ਗਾਵਨਿ ਉਸ ਰਗੀ
ਜਿਨ੍ਹਾਂ ਨੂੰ ਮਾਹੀ ਆਪਣੀਆਏ, ਦੂਜੇ ਕੇਹੀ ਨ ਠਗੀ
ਹਰੀਆ ਤਿਨ ਕੀ ਸੋਭਾ ਵਰਨ ਨਾ ਸਕਾਂ, ਜੋ ਦਾਵਣਿ ਮਾਹੀ ਲਗੀ।੪।

ਦਾਵਣਿ ਲਗੀ ਸਾ ਸੁਭਾਗੀ, ਚੰਗਲਿ ਸਾਈ ਨਾਰੀ
ਗੈਆ ਜ਼ੰਗਾਲੁ ਰਹਿਆ ਨ ਕੋਈ, ਆਪਣੇ ਕੰਤੁ ਸ਼ੀਂਗਾਰੀ
ਮਾਵ ਸਿਆਲੀ ਆਈ ਗਣੀਐ, ਜਾਕੂੰ ਮਿਲੀਐ ਵਾਰੀ
ਪੱਲੂ ਛੁਟਾ ਖੇੜਿਆਂ ਨਾਲਹੁੰ, ਲਗੀ ਕੰਤ ਪਿਆਰੀ
ਹਰੀਆ ਜੋ ਕੀਤਿ ਪਰਣਾਈ ਰਾਂਝੇ, ਥੀਵੈ ਨਵਤਿ ਕੁਆਰੀ।੫।

ਜਾ ਜਾਂ ਤੈਡੀ ਤੂ ਹੀਰ ਕੁਆਰੀ, ਤਾਂ ਕੈਸਾ ਭਰਵਾਸਾ
ਖੇੜਿਆਂ ਨਾਲਹੁੰ ਨ ਪੱਲੂ ਛੁੱਟਾ, ਖੁਲ੍ਹ ਖਿਲਹਿ ਮਤ ਹਾਸਾ
ਬਾਂਹ ਲੁਡਾਇ ਚਲਹਿ ਵਿਚ ਸਹਿ ਕਾ, ਮਿਲਿਓ ਕਉਣੁ ਦਿਲਾਸਾ
ਧ੍ਰੋਹਿਆਰੇ ਸਿਆਲ ਧੁਰਹੁੰ ਕੇ, ਕਰਿ ਵਿਮਾਹੁ ਨ ਮਾਸਾ
ਜਾਂ ਰਾਂਝਾ ਢੁਕਿ ਲੇਵੈ ਹੀਰ ਫੇਰੇ, ਤਾਂ ਸ਼ੁਕਰਾਨੀ ਹਰੀਦਾਸਾ।੬।

ਤਾਂ ਤਾਂ ਹੀਰ ਰਾਂਝਣ ਦੀ ਨ ਥੈ, ਜਾਂ ਜਾਂ ਹੀਰ ਕੁਵਾਰੀ
ਖੇੜਾ ਨਿਤ ਵਲੇਂਦਾ ਵਤੇ, ਖਿਲਹਿ ਕਿਉਂ ਮਟਿਆਰੀ
ਓਈ ਨੈਣ ਦੂਜੇ ਸੈ ਲਾਇਹਿ, ਸੰਗਹਿ ਲੋਕ ਪਚਾਰੀ
ਇਸ਼ਕੇ ਆਸ਼ਕ ਤਾਂ ਤੂੰ ਥੀਵਹਿੰ, ਧੂਹਿ ਘਿੰਨਹਿ ਦੇਧਾਰੀ
ਹਰੀਆ ਤਾਂ ਭਰਵਾਸਾ ਹੀਰੇ, ਜਾਂ ਰਲਿ ਰਾਂਝਣ ਥੈਸੈਂ ਖਾਰੀ।੭।

ਤਾ ਤੂੰ ਮਾਹਯਾ ਦੇਹ ਉਲ੍ਹਾਮੇ ਜੇ ਧਾਰੁ ਕਰੀ ਹਉ ਹੋਰੀ
ਲੋਕ ਗਲੀਆਇਨਿ ਖੇੜਿਆਂ ਸੇਤੀ, ਹੀਰ ਨ ਮੰਨੇ ਭੋਰੀ

ਬਾਮ੍ਹਣ ਭੱਟ ਫਿਰਨਿ ਗ੍ਰਹ ਖਾਦੇ, ਵੀਰ ਹੰਢਾਵਨਿ ਖੋਰੀ
ਚੂਹਕ ਹੱਥਹੁ ਨ ਵਿਕਾਵਾਂ, ਕਰੀਂ ਕਬੂਲ ਨ ਚੋਰੀ
ਲੋਕ, ਲੋਕਾਣੀ ਹਦੀ ਰਤੇ, ਅਸਾਂ ਤਹਿੰਡਾ ਜ਼ੋਰੀ
ਜੀਵੰਦੜੀ ਹੀਰ ਰਾਂਝਣ ਦੀ ਹਰੀਆ, ਮੁਈ ਭੀ ਤੈਂਡਾ ਬੋਰੀ।੮।

ਹਿਕੁ ਰਾਂਝਾ ਕਈ ਲੱਖ ਸਿਆਲੀ, ਹਭੇ ਅਸਾਂ ਗਤੀ
ਹਿਕਿ ਅਤਰੀ ਬੈਸਿ ਲੇਵਨਿ ਢੁਕਿ ਨੇੜੈ, ਸਿਆਣਿਆਂ ਕੋਲਹੁ ਮਤੀ
ਇਕਿ ਕਰਨਿ ਸ਼ੀਗਾਰੁ ਆਸਣ ਬਹੁਤੇਰੇ, ਓਹੀਅਲੁ ਪਾਇ ਧਰਤੀ
ਇਕਿ ਸੁੱਖਾਂ ਸੁਖਨਿ ਤੈ ਜਾਤ੍ਰਾ ਪੂਰਨਿ, ਸਾਲਾਹਨਿ ਕਰਿ ਉਕਤੀ
ਹਿਕਿ ਜਾਣਿ ਅਜਾਣਿ ਕੀਮੁ ਵਿਵਾਹਨਿ, ਗਫਲਤਿ ਘਰਿ ਘਰਿ ਵਤੀ
ਹਰੀਆ ਸੇਜ ਤਿਨਾਂ ਦੀ ਆਇਆ, ਜਿਨ੍ਹਾਂ ਭਾਗ ਮਥੈ ਤਿਲੁ ਰਤੀ।੯।

ਭਾਗਾਂ ਉਪਰਿ ਗੰਢਿ ਨ ਬੰਧੀ, ਨਉ ਸ਼ਹੁ ਆਸ ਨ ਛੋੜੀ
ਵੇਸਲਿ ਹੋਈ ਪਥਰੁ ਥੀਸਹਿ, ਚਿਤੁ ਉਪੱਠਾ ਮੋੜੀ।
ਤਣੇਂਦੀ ਵੁਣੇਂਦੀ ਅਢੜਾ ਪਾਇ, ਪੁਟੇਂਦੀ ਭੰਨੈ ਧੋੜੀ
ਬਾਤਿ ਉਥ ਪਣਹਾਰਾ ਨਉ ਸ਼ਹੁ, ਸਹਿ ਲੱਧਾ ਤਿਲੁ ਕੋੜੀ
ਰਤੀ ਕਿਸਕੀ ਬੇਚਾਰੀ ਹਰੀਆ, ਦੇਵੈ ਲੱਖ ਕਰੋੜੀ।੧੦।

ਹਿਕੁ ਗਾਲੀ ਕਰ ਕੇ ਲੋਕ ਪਰਚਾਏਹਿ, ਹੀਰੇ ਮਾਹੀ ਭੇਉ ਨ ਆਇਆ
ਸੇਜੇ ਚੜਿ ਨ ਨਾਲਿ ਮਾਹੀ ਦੇ ਸੁੱਤੀ, ਨ ਤੁਹਿ ਰਾਹੁ ਘੜਾਇਆ
ਬਾਹੁ ਲੀਆ ਨ ਸਹੁ ਤਾਰੂ ਤਰਿਆ, ਨ ਤੁਹਿ ਆਪੁ ਨਿਵਾਇਆ
ਗਥਲਤਿ ਸੋਤੀ ਰੈਣਿ ਵਿਹਾਣੀ, ਨਿਝਰੁ ਨ ਝਰਾਇਆ
ਇਸ਼ਕੈ ਸਾਰ ਨ ਜਾਣਹਿ ਹੀਰੇ, ਐਉਂ ਭੈਆ ਕੰਤੁ ਪਰਾਇਆ
ਹਰੀਆ ਆਖਰ ਰੋਂਦੀ ਥੀਸੀ, ਝੂਠੀ ਮੁਖੁ ਸ਼ਰਮਾਇਆ।੧੧।

ਜਗ ਵਿਚਿ ਹੀਰ ਰਾਂਝਣ ਦੀ ਵਜੈ, ਨਾਉਂ ਪੈਆ ਹੈ ਤੇਰਾ
ਓਲ੍ਹੈ ਤਾਰੇ ਨਜ਼ਰਿ ਨ ਆਵਨਿ, ਬਣੈ ਵਡਿਆਈ ਮੇਰਾ
ਅਵਗੁਣਿਆਰੀ ਸੋ ਵਸਾਏ, ਜੈਂਦਾ ਵਡਾ ਜੇਰਾ
ਖੇੜਾ ਟੰਕੁ ਹੀਰੇ ਕੂੰ ਚਾਹੇ, ਤ੍ਰੈ ਵਖਤ ਕਰੇ ਫੇਰਾ
ਟੰਕੈ ਵਾਕਿ ਨ ਜਾਈ ਤੁਲਿਆ, ਜੇ ਹੋਵੇ ਸਉ ਦਹਸੇਰਾ
ਕਿਆ ਖੇੜਾ ਇਕ ਚਿਟੀ ਹਰੀਆ, ਭਉ ਭੰਗਣੁ ਹੈ ਸ਼ਹੁ ਮੇਰਾ।੧੨।

(ਉਪਰੋਕਤ ਰਚਨਾ ਪ੍ਰੋ. ਪਿਆਰਾ ਸਿੰਘ ਪਦਮ ਦੀ ਪੁਸਤਕ 'ਕਲਮ ਦੇ ਚਮਤਕਾਰ' ਚੋਂ ਲਈ ਗਈ ਹੈ — ਪੰਨੇ 194 ਤੋਂ 205)

# 8

## ਸੰਤ ਹਿਰਦੇ ਰਾਮ ਭੱਲਾ

ਉੱਤਰ ਭਾਰਤ ਵਿੱਚ ਰਾਮ ਕਥਾ ਦੇ ਗਾਇਕ ਮਹਾਤਮਾ ਤੁਲਸੀਦਾਸ ਨੂੰ ਜੋ ਸਤਿਕਾਰ ਭਰਿਆ ਥਾਂ ਦਿੱਤਾ ਜਾਂਦਾ ਹੈ, ਪੰਜਾਬ ਵਿੱਚ ਉਹੀ ਥਾਂ ਸੰਤ ਸ੍ਰੀ ਹਿਰਦੇ ਰਾਮ ਭੱਲਾ ਨੂੰ ਪ੍ਰਾਪਤ ਹੈ। ਆਪ ਦੇ ਜਨਮ, ਜਨਮ ਸਥਾਨ ਆਦਿ ਬਾਰੇ ਬਹੁਤ ਵੇਰਵਾ ਨਹੀਂ ਮਿਲਦਾ, ਇਸ ਲਈ ਉਨ੍ਹਾਂ ਦੀ ਇਕੋ ਇਕ ਮਹੱਤਵਪੂਰਨ ਕਿਰਤ 'ਹਨੂਮਾਨ ਨਾਟਕ' ਰਾਮ ਗੀਤ ਜਾਂ ਰਾਮਚੰਦ੍ਰ ਗੀਤ ਤੋਂ ਛੁੱਟ ਕੁਝ ਦੰਦ-ਕਥਾਵਾਂ ਉੱਤੇ ਹੀ ਨਿਰਭਰ ਕਰਨਾ ਪੈਂਦਾ ਹੈ। ਕਿਰਤ ਦੇ ਅੰਤ ਵਿੱਚ ਦਿੱਤੀ ਸੂਚਨਾ ਤੋਂ ਕੇਵਲ ਤਿੰਨ ਗੱਲਾਂ ਬਾਰੇ ਪਤਾ ਚੱਲਦਾ ਹੈ, ਰਚਨਾ ਦੀ ਖ਼ਤਮ ਕਰਨ ਦੀ ਤਾਰੀਖ਼ ਸੰਮਤ 1680, ਪਿਤਾ ਦਾ ਨਾਮ ਕ੍ਰਿਸ਼ਣ ਦਾਸ ਅਤੇ ਜਹਾਂਗੀਰ ਦਾ ਰਾਜ-ਕਾਲ ਹੋਣਾ। ਅੰਤਿਮ ਪੰਗਤੀਆਂ ਹਨ :

ਸੰਮਤ ਬਿਕ੍ਰਮ ਨ੍ਰਿਪਤ ਸਹਸ ਖਟ ਸਤ ਅਸੀਹ ਬਰ।
ਚੇਤ੍ਰ ਚਾਂਦਨੀ ਦੂਜ ਛਤ੍ਰ ਜਹਾਂਗੀਰ ਸੁਭਟ ਪਰ।
ਸੁਭ ਲੱਛਨ ਦੱਛਨ ਸੁਦੇਸ ਕਵਿ ਰਾਮ ਬਿੱਛਨ।
ਕ੍ਰਿਸਨਦਾਸ ਤਨ ਕੁਲ ਪ੍ਰਕਾਸ਼ ਜਸ ਦੀਪਕ ਰੱਛਨ।
ਰਘੁਪਤਿ ਚਰਿਤ੍ਰ ਤਿਨ ਜਥਾ ਮਤਿ ਪ੍ਰਗਟ ਕਹਯੋ ਸੁਭ ਲਗਣ ਗਹਿ।
ਦੇ ਭਗਤਿ ਦਾਨ ਨਿਰਭੈ ਕਰਹੁ ਜੋ ਰਘੁਪਤਿ ਰਘੁਬੰਸ ਮਹਿ। (੧੪।੧੬੦)

ਪੰਡਤ ਚੰਦ੍ਰਕਾਂਤ ਬਾਲੀ ਹਿਰਦੇ ਰਾਮ ਦੇ ਪਿਤਾ ਦਾ ਸੰਬੰਧ ਸ੍ਰੀ ਗੁਰੂ ਅਰਜਨ ਦੇਵ ਜੀ ਨਾਲ ਜੋੜਦੇ ਹਨ। ਉਨ੍ਹਾਂ ਦੀ ਦੂਜੀ ਪਤਨੀ ਮਾਤਾ ਗੰਗਾ ਦਈ ਦੇ ਪਿਤਾ ਦਾ ਨਾਂ ਸ੍ਰੀ ਕ੍ਰਿਸ਼ਣ ਦਾਸ ਭੱਲਾ ਸੀ ਅਤੇ ਹਿਰਦੇ ਰਾਮ ਜੀ ਵੀ ਆਪਣੇ ਪਿਤਾ ਦਾ ਨਾਂ ਕ੍ਰਿਸ਼ਣ ਦਾਸ ਹੀ ਦੱਸਦੇ ਹਨ। ਇਸ ਨਾਂ ਤੇ ਇਹ ਗੁਰੂ ਅਰਜਨ ਦੇਵ ਜੀ ਦੇ ਸਾਲੇ ਸਨ। ਭੱਲਾ ਗੋਤ ਕਾਰਨ ਭਾਈ ਗੁਰਦਾਸ ਭੱਲਾ ਨੇ ਇਸ ਵਿਆਹ ਵਿੱਚ ਖ਼ਾਸ ਭੂਮਿਕਾ ਨਿਭਾਈ ਸੀ। ਇਸ ਨੇੜਲੀ ਰਿਸ਼ਤੇ-ਦਾਰੀ ਕਾਰਨ ਹੀ ਹਿਰਦੇ ਰਾਮ ਭੱਲਾ ਦੀ ਇਹ ਰਚਨਾ 'ਹਨੂਮਾਨ ਨਾਟਕ' ਸਿੱਖ ਗੁਰੂਆਂ ਅਤੇ ਸਿੱਖ ਗੁਰਦੁਆਰਿਆਂ ਵਿੱਚ ਹੁਣ ਤੱਕ ਸਤਿਕਾਰੀ ਜਾਂਦੀ

ਰਹੀ ਹੈ। ਇਸੇ ਲਈ ਬਾਲੀ ਜੀ ਸਿੱਟਾ ਕੱਢਦੇ ਹਨ ਕਿ, 'ਹਨੂਮਾਨ ਨਾਟਕ' ਹਿੰਦੂ-ਸਿੱਖ ਏਕਤਾ ਦਾ ਪ੍ਰਤੀਕ ਹੈ; ਕਾਰਨ, ਦੰਦ-ਕਥਾ ਅਨੁਸਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਇਸ ਰਚਨਾ ਨੂੰ ਸਦਾ ਆਪਣੇ ਕੋਲ ਰੱਖਦੇ ਸਨ। ਸੰਮਤ 1970-75 ਤੱਕ ਪੰਜਾਬ ਦੇ ਬਹੁਤੇ ਗੁਰਦੁਆਰਿਆਂ ਵਿੱਚ ਇਸ ਦੀ ਕਥਾ ਹੁੰਦੀ ਸੀ। ਅੱਜ ਵੀ ਹਨੂਮਾਨ ਨਾਟਕ ਦੇ ਵਿਆਖਿਆਤਾ ਸਿੱਖ ਬਹੁਤੇ ਹਨ।"[1] ਇਸੇ ਗੱਲ ਨੂੰ ਡਾ. ਹਰਿਭਜਨ ਸਿੰਘ ਆਪਣੀ ਸਾਹਿਤਕ ਸ਼ੈਲੀ ਵਿੱਚ ਇਉਂ ਕਹਿੰਦੇ ਹਨ :

"ਹਿਰਦੇ ਰਾਮ ਕਿਰਤ ਹਨੂਮਾਨ ਨਾਟਕ ਜਾਂ ਰਾਮਗੀਤ ਪੰਜਾਬ ਵਿੱਚ ਰਚਿਆ ਪਹਿਲਾ ਹਿੰਦੀ ਪ੍ਰਬੰਧ ਹੈ। ਹਿਰਦੇ ਰਾਮ ਦੇ ਸਮਕਾਲੀ ਮੀਣਾ ਗੁਰੂ ਮਿਹਰਬਾਨ ਦੇ ਆਸਰੇ ਵਿੱਚ ਰਾਮਾਇਣ ਅਤੇ ਮਹਾਭਾਰਤ ਦੀਆਂ ਕਥਾਵਾਂ ਸਰਲ ਪਰ ਕਾਵਿ-ਗੁਣ ਭਰਪੂਰ ਗੱਦ ਵਿੱਚ ਲਿਖੀਆਂ ਜਾ ਰਹੀਆਂ ਸਨ। ਇਸ ਤੋਂ ਇਹ ਅਨੁਮਾਨ ਕੁਥਾਂ ਨਹੀਂ ਹੋਵੇਗਾ ਕਿ ਸਤਾਰ੍ਹਵੀਂ ਸਦੀ ਦੇ ਪਹਿਲੇ ਅੱਧ ਵਿੱਚ ਸਰਗੁਣ ਭਗਤੀ ਪੰਜਾਬ ਵਿੱਚ ਜੜ੍ਹਾਂ ਫੜ ਰਹੀ ਸੀ। ਹਨੂਮਾਨ ਨਾਟਕ ਬੜੇ ਇਤਿਹਾਸਿਕ ਮਹੱਤਵ ਦਾ ਗ੍ਰੰਥ ਹੈ। ਵਿਸ਼ੇ-ਵਸਤੂ (ਰਾਮਕਥਾ) ਦ੍ਰਿਸ਼ਟੀਕੋਣ (ਸਰਗੁਣ ਭਗਤੀ) ਕਾਵਿ-ਰੂਪ (ਪ੍ਰਬੰਧ), ਭਾਸ਼ਾ (ਨਿਖਰੀ ਹੋਈ ਬ੍ਰਜ), ਛੰਦ (ਕਬਿੱਤ ਸਵੈਯਾ) ਆਦਿ ਵਿੱਚ ਇਹ ਦਸਮ ਗ੍ਰੰਥ ਦਾ ਅਗਾਊਂ ਆਧਾਰ ਹੈ।"[2]

ਇਨ੍ਹਾਂ ਅਰਥਾਂ ਵਿੱਚ ਹਿਰਦੇ ਰਾਮ ਜੀ ਗੁਰੂ ਅਰਜਨ ਦੇਵ ਜੀ ਦੇ ਸਮਕਾਲੀ ਠਹਿਰਦੇ ਹਨ ਤੇ 'ਰਾਮਗੀਤ' ਦੀ ਰਚਨਾ 1623 ਈਸਵੀ ਵਿੱਚ ਕਰਦੇ ਹਨ। ਉਨ੍ਹਾਂ ਨੇ ਇਸ ਰਚਨਾ ਦਾ ਨਾਂ ਤਾਂ ਰਾਮਗੀਤ ਹੀ ਰੱਖਿਆ ਸੀ ਪਰ ਸੰਸਕ੍ਰਿਤ ਦੇ 'ਹਨੂਮਾਨ ਨਾਟਕ' ਦੇ ਆਧਾਰ ਤੇ ਰਚਿਆ ਹੋਣ ਕਾਰਨ ਇਸ ਦਾ ਵਧੇਰੇ ਪ੍ਰਚਲਿਤ ਨਾਂ 'ਹਨੂਮਾਨ ਨਾਟਕ' ਹੀ ਹੋ ਗਿਆ। ਕੁਝ ਲੇਖਕ ਇਸ ਨੂੰ ਸੰਸਕ੍ਰਿਤ ਨਾਟਕ ਦਾ 'ਛਾਇਆ ਅਨੁਵਾਦ'[3] ਹੀ ਮੰਨਦੇ ਹਨ ਤੇ ਕੁਝ ਹੋਰ ਇਸ ਨੂੰ ਆਧਾਰ, ਖੁੱਲ੍ਹਾ ਅਨੁਵਾਦ ਤੇ ਆਪਣੇ ਭਗਤੀ-ਭਾਵ ਅਤੇ ਸ਼ਰਧਾ ਕਾਰਨ ਕਈ ਵਾਧੇ ਘਾਟੇ ਭਰਪੂਰ ਗ੍ਰੰਥ ਵੀ ਕਹਿੰਦੇ ਹਨ। ਡਾ. ਹਰਿਭਜਨ ਸਿੰਘ ਦਾ ਇਹੋ ਮਤ ਹੈ। ਉਨ੍ਹਾਂ ਦਾ ਵਿਚਾਰ ਹੈ- "ਹਿਰਦੇ ਰਾਮ ਵਲੋਂ ਲਿਖਿਆ 'ਹਨੂਮਾਨ ਨਾਟਕ' ਨਾ ਤਾਂ ਜਮਾਂ ਮੌਲਿਕ ਰਚਨਾ ਹੈ ਅਤੇ ਨਾ ਇਸੇ ਨਾਂ ਦੀ ਸੰਸਕ੍ਰਿਤ ਰਚਨਾ ਦਾ ਅੱਖਰ ਅੱਖਰ ਅਨੁਵਾਦ ਹੀ ਹੈ।"[4]

ਪੁਸਤਕ ਦੇ ਅੰਤ ਵਿੱਚ ਕਵੀ ਨੇ ਜੋ ਥੋੜ੍ਹੀ ਜਿੰਨੀ ਜਾਣਕਾਰੀ ਆਪਣੇ ਅਤੇ

---

1. ਪੰਜਾਬ ਪ੍ਰਾਂਤੀਯ ਹਿੰਦੀ ਸਾਹਿਤਯ ਕਾ ਇਤਿਹਾਸ, ਪੰਨੇ 257-58
2. ਗੁਰਮੁਖੀ ਲਿਪਿ ਮੇਂ ਹਿੰਦੀ ਕਾਵਯ, ਪੰਨਾ 201
3. ਭਾਰਤੀਯ ਸਾਹਿਤਯ ਕੋਸ਼, ਪੰਨਾ 1409
4. ਗੁਰਮੁਖੀ ਲਿਪਿ ਮੇਂ ਹਿੰਦੀ ਕਾਵਯ, ਪੰਨਾ 190

ਆਪਣੀ ਰਚਨਾ ਬਾਰੇ ਦਿੱਤੀ ਹੈ, ਉਸ ਵਿੱਚੋਂ ਇਕ ਗੱਲ ਹੋਰ ਬਹੁਤ ਸਪੱਸ਼ਟ ਹੈ ਕਿ ਉਹ 'ਰਘੁਪਤਿ ਚਰਿਤ' ਲਿਖ ਰਿਹਾ ਹੈ ਅਤੇ ਆਪਣਾ ਮਨੋਰਥ ਦੱਸਦਾ ਹੋਇਆ ਭਗਵਾਨ ਰਾਮ ਤੋਂ 'ਭਗਤੀ-ਦਾਨ ਦੇ ਨਾਲ ਨਿਰਭੈਂ ਪਦ ਦੀ ਕਾਮਨਾ ਵੀ ਕਰਦਾ ਹੈ। ਉੱਪਰ ਅਸੀਂ ਹਿਰਦੇ ਰਾਮ ਨੂੰ ਸੰਤ ਤੁਲਸੀਦਾਸ ਦਾ 'ਪੰਜਾਬੀ ਸੰਸਕਰਣ' ਇਸੇ ਲਈ ਕਿਹਾ ਹੈ ਕਿਉਂਕਿ ਉਨ੍ਹਾਂ ਦਾ ਮਨੋਰਥ ਰਾਮ-ਭਗਤੀ ਦਾ ਸਹਾਰਾ ਲੈ ਕੇ ਇੱਥੇ ਦੀ ਅਸਹਾਇ ਹਿੰਦੂ ਜਨਤਾ ਦੇ ਦਿਲ ਵਿਚ ਆਤਮ-ਵਿਸ਼ਵਾਸ, ਵੀਰ ਭਾਵ ਅਤੇ ਭਗਤੀ ਭਾਵ ਦੀ ਪੁਨਰ ਸਥਾਪਨਾ ਕਰਨਾ ਸੀ। ਉਸ ਦਾ ਰਾਮ ਅਵਤਾਰੀ ਪੁਰਸ਼ ਭਗਵਾਨ ਰਾਮ ਹੈ, ਦਸ਼ਰਥ ਦਾ ਬੇਟਾ ਹੈ, ਦੀਨ ਦੁਖੀਆਂ ਦੀ ਰੱਖਿਆ ਲਈ ਅਵਤਾਰ ਧਾਰਦਾ ਹੈ, ਸਭ ਤੋਂ ਵੱਡੀ ਗੱਲ ਇਹ ਹੈ ਕਿ ਉਹ ਲੋਕ-ਨਾਇਕ ਹੈ। ਇਸ ਪ੍ਰਸੰਗ ਵਿੱਚ ਡਾ. ਹਰਿਭਜਨ ਸਿੰਘ ਦਾ ਇਹ ਮਤ ਵੱਡਮੁਲਾ ਹੈ ਕਿ "ਤੁਲਸੀ ਵਾਂਗ ਹੀ ਹਿਰਦੇ ਰਾਮ ਨੇ ਵੀ ਰਾਮ-ਸੀਤਾ ਦੇ ਇੰਦਰੀਆਵੀ ਰਤਿ-ਸੰਬੰਧ ਨੂੰ ਗੁਪਤ ਰੱਖਣਾ ਹੀ ਢੁਕਵਾਂ ਸਮਝਿਆ ਹੈ। ਇਨ੍ਹਾਂ ਦੋਵਾਂ ਦਾ ਰਾਮਗੀਤ ਦੇ ਪ੍ਰਤੀ ਦ੍ਰਿਸ਼ਟੀਕੋਣ ਸ਼ੁੱਧ ਸਾਹਿਤਕ ਨਾ ਹੋ ਕੇ ਭਗਤੀਪਰਕ ਹੈ। ਇਸ ਬਾਰੇ ਉਨ੍ਹਾਂ ਦਾ ਆਦਰਸ਼ 'ਹਨੂਮਾਨ ਨਾਟਕ' ਨਾ ਹੋ ਕੇ ਸ਼ਾਇਦ ਰਾਮਚਰਿਤਮਾਨਸ ਹੈ।"[1] ਇਸੇ ਪ੍ਰਸੰਗ ਵਿੱਚ ਡਾ. ਮੋਹਨ ਸਿੰਘ ਦੀਵਾਨਾ ਜੀ ਲਿਖਦੇ ਹਨ, "'ਹਨੂਮਾਨ ਨਾਟਕ' ਦੀ ਬੋਲੀ ਕੁਝ ਮਜ਼ਮੂਨ ਦੇ ਤਕਾਜ਼ੇ ਕਰਕੇ, ਕੁਝ ਕਵਿਤਾ-ਰੂਪ, ਕਬਿੱਤ, ਸਵੱਈਆ ਦੀ ਜ਼ਰੂਰਤ ਤੇ ਮਜ਼ਬੂਰੀ ਕਰਕੇ ਹਿੰਦੀ ਹੋ ਗਈ ਹੈ। ਪਰ ਸ਼ਕ ਨਹੀਂ ਕਿ ਪਿਛਲੀਆਂ 15 ਨਸਲਾਂ ਨੇ ਏਸ ਨਾਟਕ ਤੋਂ ਬਹੁਤ ਹੀ ਲਾਭ ਉਠਾਇਆ ਹੈ ਅਤੇ ਏਸੇ ਤੋਂ ਭਾਗਵਤ ਤੇ ਗੀਤਾ ਤੇ ਵਸ਼ਿਸ਼ਟ ਨੂੰ ਛੱਡ ਕੇ ਰਾਮ ਭਗਤੀ ਤੇ ਈਸ਼ਰ-ਲੀਲ੍ਹਾ ਦਿਆਂ ਭੇਦਾਂ ਤੇ ਖ਼ੁਸ਼ੀਆਂ ਨੂੰ ਮਾਣਿਆ ਹੈ।"[2]

ਡਾ. ਹਰਿਭਜਨ ਸਿੰਘ ਇਸ ਰਚਨਾ ਨੂੰ 'ਪ੍ਰਬੰਧ-ਕਾਵਿ' ਮੰਨਦੇ ਹਨ ਪਰ ਬਾਲੀ ਜੀ "ਇਸ ਨੂੰ ਗੀਤ-ਕਾਵਿ' ਦੀ ਨਿਸਬਤ 'ਨਾਟਯਗੀਤ' ਕਹਿਣਾ ਕਿਤੇ ਵਧੇਰੇ ਸਹੀ ਹੋਵੇਗਾ," ਕਹਿੰਦੇ ਹਨ। ਉਨ੍ਹਾਂ ਦੇ ਰਾਮ ਗੀਤ ਵਿੱਚੋਂ ਦੋ ਨਮੂਨੇ ਦੇਖੇ ਜਾ ਸਕਦੇ ਹਨ ਜਿਨ੍ਹਾਂ ਤੋਂ ਵਿਸ਼ੇ ਤੇ ਭਾਸ਼ਾ ਸ਼ੈਲੀ ਦਾ ਪਤਾ ਚੱਲੇਗਾ। ਉਨ੍ਹਾਂ ਦੀ ਭਾਸ਼ਾ (ਬ੍ਰਜ) ਹੁੰਦੇ ਹੋਏ ਵੀ ਕਾਫ਼ੀ ਠੇਠ ਹੈ, ਨਾਟਕੀ ਤੇ ਭਾਵਾਂ ਦੇ ਅਨੁਰੂਪ ਹੈ, ਗਤੀ ਤੇ ਪ੍ਰਵਾਹ ਹੈ, ਰਸ ਤੇ ਭਾਵ ਹਨ ਅਤੇ ਵਾਰਤਾਲਾਪ ਭਰੀ ਸੁਖੈਨ ਬੋਲੀ ਹੈ। ਨਮੂਨਾ ਦੇਖੋ :

- ਮਾਤ ਤਾਤ ਕਹਾਂ ? ਪੂਤ ਹੈਂ ਸੁਰੇਸ਼ ਜਹਾਂ,
  ਤਹਾਂ ਕੌਨ ਕਾਜ ? ਗਯੋ ਦੇਹ ਛੂਟੀ ਪੂਤ ਪੀਰ ਤੇਂ।

1. ਗੁਰਮੁਖੀ ਲਿਪਿ ਮੇਂ ਹਿੰਦੀ ਕਾਵਯ, ਪੰਨਾ, 192
2. ਪੰਜਾਬੀ ਅਦਬ ਦੀ ਮੁਖ਼ਤਸਰ ਤਾਰੀਖ਼, ਪੰਨਾ 100

ਕੌਨਸੋ ਸਪੂਤ ? ਤੁਮ ਸਬ ਹੂੰ ਤੇ ਬੜੇ ਭਾਈ,
ਰਾਮ ਹੈ ਸੁ ਕਹਾਂ ? ਬਨ ਗਏ ਨ੍ਰਿਪਤੀਰ ਤੈਂ।
ਭੂਪਤਿ ਪਠਾਯੋ ? ਨਹੀਂ ਮਾਂਗੈ ਵਰ ਪਾਯੋ ਮੈਂ ਤੋ।
ਰਾਜ ਤੁਮ੍ਹੈਂ ਰਾਖੋਂ ਛੀਨ ਲੀਨੋ ਰਘੁਵੀਰ ਤੈਂ।
ਕਹਾ ਹੋਈ ਮੋ ਤੇ, ਅਬ ਹੌਂ ਹੀ ਗਯੋ ਤੋ ਤੈਂ।
ਤੂ ਜੋ ਪੇਟ ਆਸ ਦੌਰੀ ਪਾਲਯੌ ਪੂਤ ਡਾਰੋ ਛੀਰ ਤੈਂ।

– ਚੀ ਸੁਨ ਕੈਕਯਿ, ਹੇ ਸੁਨ ਪਾਪਿਨਿ, ਹੇ ਸੁੰਨ ਚੰਡ, ਡਸਯੋ ਸੁੱਖ ਭਾਰੀ,
ਬੋਲਤ ਬੋਲ ਨਾ' ਬੋਲ ਬਕਯੋ ਮੁਖ, ਫਾਟ ਹਿਯੋ ਨਹਿ ਜਾਤ ਤਿਹਾਰੋ।
ਖਾਦਿਤੰਵਾਰ ਪਰੋ ਧਰ, ਹਾ! ਰਵਿ ਹਾ! ਸਸਿ ਹਾ! ਸਿਵ ਹਾ ਮੁਖ ਚਾਰੀ।
ਫੇਰ ਸੋਂ ਕਾਹੇ ਕੋ ਪ੍ਰਾਣ ਨਿਕਾਰੁਤ ਸੂਧੇ ਹੋ ਜੀ ਕਿਨ ਲੇਤ ਹਮਾਰੀ।

– ਪੌਨ ਚਲੇ ਰਵਿ ਜਯੋਂ ਜਲਮੇਂ ਨ੍ਰਿਪ ਕੈਕੇਈ ਕੇ ਵਰ ਯੋਂ ਤਰਛਾਯੋ।

ਡਾ. ਹਰਿਭਜਨ ਸਿੰਘ ਹਿਰਦੇ ਰਾਮ ਨੂੰ 'ਹਨੂਮਾਨ ਨਾਟਕ' ਦੇ ਆਧਾਰ ਤੇ ਹਿੰਦੀ ਕਵੀ ਮੰਨਦੇ ਹਨ ਅਤੇ ਡਾ. ਮੋਹਨ ਸਿੰਘ ਦੀਵਾਨਾ ਵਲੋਂ ਇਨ੍ਹਾਂ ਨੂੰ ਤੇ ਸੰਤ ਗੁਲਾਬ ਸਿੰਘ ਨਿਰਮਲਾ ਨੂੰ ਪੰਜਾਬੀ ਦੇ ਖੇਤਰ ਵਿੱਚ ਲਿਆਉਣ ਦੀ ਨਿਖੇਧੀ ਕਰਦੇ ਲਿਖਦੇ ਹਨ (1) ਉਹ (ਡਾ. ਮੋਹਨ ਸਿੰਘ) ਹਿਰਦੇ ਰਾਮ ਵਲੋਂ ਲਿਖੇ 'ਹਨੂਮਾਨ ਨਾਟਕ' ਦੀ ਭਾਸ਼ਾ ਨੂੰ ਹਿੰਦੀ ਮੰਨ ਕੇ ਵੀ ਇਸ ਨੂੰ ਪੰਜਾਬੀ ਰਚਨਾ ਮੰਨਦੇ ਨੇ (2) ਜਿਨ੍ਹਾਂ ਕਾਰਨਾਂ ਕਰਕੇ 'ਹਨੂਮਾਨ ਨਾਟਕ' ਦੀ ਭਾਸ਼ਾ ਨੂੰ ਹਿੰਦੀ ਮੰਨਦੇ ਹਨ, ਉਨ੍ਹਾਂ ਕਾਰਨਾਂ ਕਰਕੇ ਦਸਮ ਗ੍ਰੰਥ ਦੀ ਭਾਸ਼ਾ ਨੂੰ ਹਿੰਦੀ ਨਹੀਂ ਮੰਨਦੇ (3) ਪੰਜਾਬੀ ਭਾਸ਼ਾ ਦੀਆਂ ਵਿਆਕਰਣਕ ਵਿਸ਼ੇਸ਼ਤਾਵਾਂ ਦਸ਼ਮ ਗ੍ਰੰਥ ਦੀ ਬਾਣੀ ਵਿੱਚ ਹੋਣ ਕਾਰਨ ਉਸ ਨੂੰ ਪੰਜਾਬੀ ਮੰਨਦੇ ਹਨ। ਡਾ. ਸਾਹਿਬ ਦੇ ਇਸ ਵਿਲੱਖਣ ਅਤੇ ਪਰਸਪਰ ਵਿਰੋਧੀ ਮਤ ਨੂੰ ਕਿਸੇ ਵੀ ਹੋਰ ਪੰਜਾਬੀ ਵਿਦਵਾਨ ਦਾ ਸਮਰਥਨ ਪ੍ਰਾਪਤ ਨਹੀਂ। ਇਸ ਲਈ ਅਸੀਂ ਇਨ੍ਹਾਂ ਤਿੰਨਾਂ ਕਵੀਆਂ ਦੀਆਂ ਰਚਨਾਵਾਂ ਨੂੰ ਹਿੰਦੀ ਰਚਨਾਵਾਂ ਵਿੱਚ ਹੀ ਰੱਖਾਂਗੇ।"[1] ਅੱਗੇ ਜਾ ਕੇ ਡਾ. ਹਰਿਭਜਨ ਸਿੰਘ ਆਪਣੀ ਗੱਲ ਨੂੰ ਖ਼ੁਦ ਹੀ ਕੱਟਦੇ ਲਿਖਦੇ ਹਨ, "ਭਾਸ਼ਾ ਨੂੰ ਵੰਡਣ ਵਾਲੀਆਂ ਕੰਧਾਂ ਜੋ ਮਾਨਵ ਸਮਾਜ ਨੇ ਬਣਾ ਰੱਖੀਆਂ ਹਨ, ਉਹ ਜੋ ਦਿਖਦੀਆਂ ਹਨ, ਉਸ ਤਰ੍ਹਾਂ ਨਹੀਂ। ਸਮਾਜਿਕ ਚੇਤਨਾ ਦਾ ਪਾਸਾਰ ਇਨ੍ਹਾਂ ਕੰਧਾਂ ਨੂੰ ਨਹੀਂ ਮੰਨਦਾ। ਕਿਸੇ ਵੀ ਦੁਭਾਸ਼ਾ ਪ੍ਰਦੇਸ਼ ਦੀ ਸਮਾਜਿਕ ਚੇਤਨਾ ਦਾ ਵਿਸ਼ਵਾਸਯੋਗ ਪਰਿਚੈ ਪਾਉਣ ਲਈ ਉਨ੍ਹਾਂ ਦੋਵਾਂ ਭਾਸ਼ਾਵਾਂ ਦੇ ਸਾਹਿਤ ਦੀ ਖੋਜ ਕਰਨੀ ਲਾਜ਼ਮੀ ਹੈ। ਉਦਾਹਰਣ ਲਈ ਗੁਰਬਾਣੀ ਦੀ ਸਹੀ ਜਾਣਕਾਰੀ ਪ੍ਰਾਪਤ ਕਰਨ ਲਈ ਅਸੀਂ ਆਪਣਾ ਅਧਿਐਨ ਉਸ ਦੇ ਹਿੰਦੀ ਭਾਗ

1. ਗੁਰਮੁਖੀ ਲਿਪਿ ਮੇ ਹਿੰਦੀ ਕਾਵਯ, ਪੰਨਾ 21

ਤੱਕ ਹੀ ਸੀਮਿਤ ਨਹੀਂ ਰੱਖ ਸਕਦੇ।"[1] ਸਵਾਲ ਪੈਦਾ ਹੁੰਦਾ ਹੈ ਕਿ ਇਸੇ ਤਰ੍ਹਾਂ ਹਿਰਦੇ ਰਾਮ ਦੀ ਰਚਨਾ ਦਾ ਅਧਿਐਨ ਉਸ ਦੇ ਸਿਰਫ਼ ਹਿੰਦੀ ਭਾਗ ਤੱਕ ਹੀ ਸੀਮਿਤ ਕਿਉਂ ਰੱਖਿਆ ਜਾਵੇ।

ਡਾ. ਮੋਹਨ ਸਿੰਘ ਦੀਵਾਨਾ ਨੇ ਸ੍ਰੀ ਹਿਰਦੇ ਰਾਮ ਭੱਲਾ ਦੇ ਕੁਝ ਸ਼ੁੱਧ ਤੇ ਠੇਠ ਪੰਜਾਬੀ ਕਬਿੱਤ ਦਿੱਤੇ ਹਨ ਜਿਨ੍ਹਾਂ ਦੀ ਭਾਸ਼ਾ ਤੇ ਸ਼ੈਲੀ ਸੰਤ-ਸਾਹਿਤ ਦੀ ਉੱਜਲ ਪਰੰਪਰਾ ਦੇ ਬਿਲਕੁਲ ਅਨੁਕੂਲ ਹੈ। ਇਨ੍ਹਾਂ ਵਿੱਚ ਗੁਰਬਾਣੀ ਵਾਂਗ 'ਰਹਾਉ' ਵੀ ਵਰਤਿਆ ਗਿਆ ਹੈ। ਇਨ੍ਹਾਂ ਕਬਿੱਤਾਂ ਨੂੰ ਪੜ੍ਹ ਕੇ ਇਹ ਵੀ ਸਿੱਧ ਹੁੰਦਾ ਹੈ ਕਿ ਕਵੀ ਹਿਰਦੇ ਰਾਮ ਨਿਰਗੁਣ ਪਾਰਬ੍ਰਹਮ ਦੀ ਉਪਾਸਨਾ ਵੀ ਕਰਦੇ ਹਨ, ਨਾਮ-ਸਿਮਰਨ, ਸੰਤਾਂ ਦੀ ਵਡਿਆਈ ਤੇ ਸਤਿਸੰਗ, ਸੰਸਾਰ ਦੀ ਨਾਸਮਾਨਤਾ, ਜੀਵ ਦੇ ਵਿਛੋੜੇ ਤੇ ਆਤਮ-ਨਿਵੇਦਨ, ਭਗਤੀ ਦੇ ਵੱਖ ਵੱਖ ਰੂਪਾਂ ਦੀ ਵਰਤੋਂ, ਕਰਮਕਾਂਡ ਦੀ ਨਿਖੇਧੀ ਕਰਦੇ ਹਨ ਅਤੇ ਪ੍ਰੇਮ-ਭਗਤੀ ਨੂੰ ਸਰਵੋਤਮ ਦੱਸਦੇ ਹਨ।

ਹਿਰਦੇ ਰਾਮ ਜੀ ਦੇ ਇਨ੍ਹਾਂ ਕਬਿੱਤਾਂ ਦਾ ਮੁੱਲਾਂਕਣ ਡਾ. ਦੀਵਾਨਾ ਜੀ ਇੰਜ ਕਰਦੇ ਹਨ, "ਹਿਦੇ ਰਾਮ ਜੀ ਸਨ ਪੰਜਾਬੀ, ਕਿਵੇਂ ਠੇਠ ਬੋਲੀ ਵਿੱਚ ਨਾ ਲਿਖਦੇ। ਨਮੂਨੇ ਵੇਖਿਆਂ ਮਜ਼ਾ ਆਏਗਾ, ਤੇ ਵੇਖਾਂਗੇ ਕਿ ਠੇਠ ਪੰਜਾਬੀ ਵਿੱਚ ਕਿਵੇਂ ਸ਼ਾਨਦਾਰ ਕਬਿੱਤ ਲਿਖੇ ਜਾ ਸਕਦੇ ਹਨ। ਕਿਹੇ ਸੋਹਣੇ ਮਨਮੋਹਣੇ ਅਦਬੀ ਨੁਕਤੇ ਤੇ ਨਾਜ਼ਕ ਖ਼ਿਆਲ ਕੱਢੇ ਹਨ। ਕਬਿੱਤ ਵੀ ਰਾਗਾਂ ਵਿੱਚ ਦੋ ਹੋ ਸਕਦੇ ਹਨ, ਇਹ ਇਨ੍ਹਾਂ ਦੀ ਰਚਨਾ ਤੋਂ ਪਤਾ ਚੱਲਦਾ ਹੈ।"[2] ਦੁੱਖ ਦੀ ਗੱਲ ਹੈ ਕਿ ਉਪਰੋਕਤ ਭਾਂਤ ਦੀ ਸੁਹਜੀ ਕਵਿਤਾ ਵਿੱਚ ਸੰਤ-ਮਤ ਦੇ ਕਠਿਨ ਤੋਂ ਕਠਿਨ ਭਾਵਾਂ ਨੂੰ ਵੀ ਸਰਲ ਸ਼ੈਲੀ ਵਿੱਚ ਕਹਿਣ ਦੇ ਬਾਵਜੂਦ ਸਾਡੇ ਸਾਹਿਤ-ਇਤਿਹਾਸਕਾਰਾਂ ਨੇ ਇਨ੍ਹਾਂ ਬਾਰੇ ਨਾ ਸਿਰਫ਼ ਅਣਗਿਹਲੀ ਹੀ ਵਰਤੀ ਹੈ ਸਗੋਂ ਕਈ ਥਾਈਂ ਆਪਣੀ ਅਗਿਆਨਤਾ ਦਾ ਸਬੂਤ ਵੀ ਦਿੱਤਾ ਹੈ। ਪੰਜਾਬੀ ਨਾਟਕ ਦੇ ਪ੍ਰਸੰਗ ਵਿੱਚ ਹਿਰਦੇ ਰਾਮ ਦੇ ਲਿਖੇ 'ਹਨੂਮਾਨ ਨਾਟਕ' ਤੇ ਗੁਰੂ ਗੋਬਿੰਦ ਸਿੰਘ ਜੀ ਕਿਰਤ 'ਬਚਿੱਤਰ ਨਾਟਕ' ਦਾ ਨਾਂ ਜ਼ਰੂਰ ਲਿਆ ਜਾਂਦਾ ਹੈ ਅਤੇ ਕਿਸੇ ਨੇ ਇਹ ਵੀ ਦੇਖਣ ਦੀ ਖੇਚਲ ਨਹੀਂ ਕੀਤੀ ਕਿ ਇਨ੍ਹਾਂ ਦੋਵੇਂ ਕਿਰਤਾਂ ਦੇ ਨਾਂ ਵਿੱਚ ਨਾਟਕ ਸ਼ਬਦ ਤੋਂ ਛੁੱਟ ਹੋਰ ਕੁਝ ਵੀ ਨਾਟਕ ਵਾਲਾ ਨਹੀਂ। ਆਸ ਹੈ ਵਾਧੂ ਕਿਆਸ-ਆਰਾਈਆਂ ਛੱਡ ਕੇ ਅਸੀਂ ਆਪਣੇ ਧਰਮ-ਨਿਸ਼ਠ ਸ੍ਰੇਸ਼ਟ ਕਵੀਆਂ ਦਾ ਮੁੱਲ ਪਾਉਣ ਦੀ ਗੱਲ ਛੇਤੀ ਸਿੱਖ ਸਕਾਂਗੇ। ਪੇਰ, ਅਸੀਂ ਇਨ੍ਹਾਂ ਪਦਾਂ ਦੇ ਆਧਾਰ ਤੇ ਹਿਰਦੇ ਰਾਮ ਦੀ ਵਿਚਾਰਧਾਰਾ ਦੀ ਪਰਖ

1. ਗੁਰਮੁਖੀ ਲਿਪਿ ਮੇਂ ਹਿੰਦੀ ਕਾਵਯ, ਪੰਨਾ 23
2. ਪੰਜਾਬੀ ਅਦਬ ਦੀ ਮੁਖ਼ਤਸਰ ਤਾਰੀਖ਼, ਪੰਨਾ 100

ਕਰਨ ਦਾ ਜਤਨ ਕਰਾਂਗੇ।

ਉਹ ਪਾਰਬ੍ਰਹਮ ਅਗਮ ਅਗੋਚਰ ਹੈ, ਪਰਮ ਪੁਨੀਤ ਤੇ ਕਰਤਾ ਪੁਰਖ ਹੈ, ਅਥਾਹ ਤੇ ਅਪਾਰ ਹੈ, ਉਹ ਸਭ ਥਾਂ ਹਾਜ਼ਰ ਨਾਜ਼ਰ ਹੈ, ਆਕਾਸ਼ ਪਾਤਾਲ, ਧਰਤੀ ਤੇ ਪਹਾੜ, ਸਭ ਵਿੱਚ ਉਸੇ ਇਕੋ ਇਕ ਪਾਰਬ੍ਰਹਮ ਦਾ ਨਿਵਾਸ ਹੈ। ਉਹ ਪ੍ਰਭੂ ਭਗਤ-ਵਛਲ ਹੈ ਅਰਥਾਤ ਆਪਣੇ ਭਗਤਾਂ ਨੂੰ ਇੰਜ ਪਿਆਰ ਕਰਦਾ ਹੈ ਜਿਵੇਂ ਮਾਤਾ-ਪਿਤਾ ਆਪਣੀ ਸੰਤਾਨ ਨੂੰ ਪਿਆਰਦੇ ਹਨ। ਹਰਦਮ 'ਤੂਹੀਂ ਤੂਹੀਂ' ਦਾ ਜਾਪ ਕਰਨ ਵਾਲੇ ਸੱਚੇ ਸੇਵਕ ਜਨਾਂ ਦੀ ਜਨਮ-ਜਨਮਾਂਤਰਾਂ ਦੀ ਪਿਆਸ ਤ੍ਰਿਪਤ ਹੋ ਕੇ ਅੰਗ ਅੰਗ ਸੀਤਲ ਹੋ ਜਾਂਦਾ ਹੈ :

ਪ੍ਰਭੂ ਅਗਮੁ ਦਰੀਆਉ ਕਉਨ ਪਾਰ ਪਾਵੈ।
ਜਾ ਕਉ ਮਉਜ ਮਿਲੈ ਸੋਈ ਨਾਮੁ ਧਿਆਵੈ। ਰਹਾਉ।
ਪਰਮੁ ਪੁਨੀਤ ਕਰਤਾ ਪੁਰਖੁ ਤੁਹੀ ਤੁਹੀ,
ਅੰਗਿ ਸੀਤਲੁ ਪੀਓ ਪਿਆਸਾ ਜਾਵੈ। ੧।
ਗਗਨਿ ਪਾਤਾਲ ਧਰਨਿ ਗਿਰੀ ਮੇਰ,
ਮੈਂ ਸਕਲ ਸਰੂਪ ਤੂਹੀ ਦਿਸਟਿ ਆਵੈ। ੨।
ਰਿਦੇ ਰਾਮ ਯਹੀ ਗਿਆਨ ਧਨਿ ਧੰਨਿ।
ਪ੍ਰਭ ਨਾਮ ਕਹੁ ਭਗਤਿ ਵੱਛਲ ਤੁਹੀ ਲੋਕ ਗਾਵੈ। ੩।

(ਰਾਗ ਤਿਲੰਗ)

ਉਹ ਭਗਤ-ਆਤਮਾ ਨੂੰ 'ਸੋਹੰ' ਦਾ ਜਾਪ ਕਰਨ, ਸਹਿਜ ਅਵਸਥਾ ਵਿੱਚ ਰਹਿਣ ਅਤੇ ਇਕ-ਓਂਕਾਰ ਵਿੱਚ ਹਮੇਸ਼ਾ ਲਗਨ ਲਾਈ ਰੱਖਣ ਦੀ ਪ੍ਰੇਰਨਾ ਕਰਦੇ ਹਨ। ਉਹ ਪਾਰਬ੍ਰਹਮ ਅਗਨੀ ਰੂਪ ਸ਼ੁੱਧ ਸਰੂਪ, ਪ੍ਰਕਾਸ਼ਮਾਨ ਤੇ ਸਭ ਕਾਸੇ ਦੀ ਵੱਖਰੀ ਰੂਪ-ਰੇਖਾ ਸਮਾਪਤ ਕਰਕੇ ਆਪਣੇ ਅੰਦਰ ਆਤਮਸਾਤ ਕਰਨ ਦੀ ਸਮਰੱਥਾ ਰੱਖਦਾ ਹੈ। ਉਹ ਵਾਸੁਦੇਵ ਭਗਵਾਨ ਗਗਨ ਵਿੱਚ ਅਨਹਦ ਬਾਣੀ ਦੇ ਰੂਪ ਵਿੱਚ ਹਮੇਸ਼ਾ ਧੁਨਕਾਰ ਲਾਈ ਰੱਖਦਾ ਹੈ। ਇਹੋ ਜਿਹੇ ਸ਼ੁੱਧ ਪਾਰਬ੍ਰਹਮ ਦੀ ਪ੍ਰਾਪਤੀ ਲਈ ਕੋਟੀ ਕੋਟੀ ਜਪ-ਤਪ ਕਰਨੇ ਪੈਂਦੇ ਹਨ ਪਰ ਨਾਮ ਪਦਾਰਥ ਰਾਹੀਂ ਉਸ ਨੂੰ ਸਹਿਜੇ ਹੀ ਪ੍ਰਾਪਤ ਕੀਤਾ ਜਾ ਸਕਦਾ ਹੈ। ਆਪ ਕਹਿੰਦੇ ਹਨ :

ਸੋਹੰ ਸਹਜ ਰਹੈ ਮਗਨਿ ਏਕਾ ਏਨੀ ਲਗਨ। ੧। ਰਹਾਉ।
ਕਸਟ ਕਰਨ ਦਹੇ ਧਰਮ ਜਲ ਗਏ ਬ੍ਰਹਮੁ ਅਗਨ।
ਵਾਸਦੇਵ ਆਪ ਬੋਲੇ ਅਨਹਦ ਧੁਨਿ ਗਗਨ।
ਜਿਹ ਕਾਰਨਿ ਕਈ ਕੋਟਿ ਜਪੁ ਤਪੁ ਜਤਨ ਕਰਤੁ ਨਗਨ।
ਰਿਦੇ ਰਾਮੁ ਨਾਮ ਪ੍ਰਭੁ ਪਾਏ ਸੁਭ ਸੁਗਨ।

(ਰਾਗ ਕਲਿਆਣ)

ਹਿਰਦੇ ਰਾਮ ਜੀ ਨਾਮ-ਸਿਮਰਨ ਉੱਤੇ ਸਭ ਤੋਂ ਵਧੇਰੇ ਬਲ ਦਿੰਦੇ ਹਨ। ਸਾਰਾ ਸੰਸਾਰ ਉਸ ਨੂੰ ਪ੍ਰਾਪਤ ਕਰਨ ਲਈ ਜਪ ਤਪ ਪੂਜਾ, ਜੋਗ ਤੇ ਜੱਗ ਆਦਿ ਕਰਦੇ ਹਨ ਅਤੇ ਸੰਤ ਜੀ ਨੂੰ ਇਸ ਗੱਲ ਦਾ ਦੁੱਖ ਹੈ ਕਿ ਉਸ ਨੂੰ ਇਹ ਸਭ ਕੁਝ ਆਉਂਦਾ ਹੀ ਨਹੀਂ, ਉਸ ਨੇ ਤਾਂ ਫ਼ਕੀਰਾਂ ਵਾਲਾ ਸਰਲ, ਸਹਿਜ ਤੇ ਆਮ ਫਹਿਮ ਰਸਤਾ ਨਾਮ-ਸਿਰਮਨ ਦਾ ਰਸਤਾ ਫੜਿਆ ਹੈ। ਉਸ ਸਾਈਂ ਦਾ ਨਾਮ ਉਸ ਲਈ ਸਭ ਤੋਂ ਵੱਡੀ ਟੇਕ ਹੈ। ਉਸ ਦਾ ਕੋਈ ਵੀ ਪਲ ਪ੍ਰਭੂ ਦੇ ਨਾਮ-ਸਿਮਰਨ ਤੋਂ ਖ਼ਾਲੀ ਨਹੀਂ ਜਾਂਦਾ। ਨਾਮ ਸਿਰਮਨ ਲਈ ਸੰਪੂਰਨ ਆਤਮ-ਸਮਰਪਨ ਭਗਤੀ ਦਾ ਇਕ ਵਿਸ਼ੇਸ਼ ਲੱਛਣ ਗਿਣਿਆ ਜਾਂਦਾ ਹੈ। ਇਹੋ ਆਪ ਵਾਰੂ ਤੇ ਸਭ ਕਿਸੇ ਦਾ ਮੋਹ ਛੱਡ ਕੇ ਕੇਵਲ ਇਕ ਦਾ ਲੜ ਫੜਨ ਦਾ ਰਾਹ ਸੰਤ ਹਿਰਦੇ ਰਾਮ ਦਾ ਰਾਹ ਹੈ :

ਸਾਈਂ ਸਾਨੂੰ ਤਕੀਆ ਤੇਰੇ ਨਾਮ ਦਾ,
ਨਾਮ ਦਾ ਜੀ ਹਰਿ ਨਾਮ ਦਾ। ਰਹਾਉ।
ਲੋਕ ਕਰੇਂਦਾ ਜਪ ਤਪ ਪੂਜਾ ਜੋਗ ਜਗ ਬਹੁਤੇਰੇ,
ਹੁਨਰ ਨ ਕੋਈ ਸਾਨੂੰ ਆਉਂਦਾ ।੧।
ਅਸਲੀ ਫਹਮੁ ਫ਼ਕੀਰਾਂ ਵਾਲਾ ਦਮ ਨ ਖ਼ਾਲੀ ਜਾਉਂਦਾ।੨।
ਤਉ ਬਾਝੁ ਮੇਰਾ ਹੋਰ ਨ ਕੋਈ, ਰਿਦੇ ਰਾਮ ਧੰਨਿ ਪ੍ਰਭ ਗਾਉਂਦਾ।੩।
(ਰਾਗ ਲਲਿਤ, ਕਾਫ਼ੀ)

ਉਸ ਪਾਰਬ੍ਰਹਮ ਦੇ ਮਹਿਲਾਂ ਤੱਕ ਕੇਵਲ ਉਹ ਪੁੰਨ-ਆਤਮਾਵਾਂ ਹੀ ਪੁੱਜ ਸਕਦੀਆਂ ਹਨ ਜਿਹੜੇ ਉਸ ਦੇ ਪ੍ਰੇਮ-ਵਿਛੋੜੇ ਵਿੱਚ ਆਪਣੇ ਜਿਗਰ ਦੇ ਖ਼ੂਨ ਪੀਂਦੇ ਅਤੇ ਕੂ ਕੂ ਪੁਕਾਰ ਕਰਕੇ ਆਪਣਾ ਹਾਲ ਉਸ ਦੇ ਦਰਬਾਰ ਵਿਚ ਦੱਸਣ ਦਾ ਮਾਰਗ ਚੁਣਦੇ ਹਨ। ਫੇਰ ਉਹ ਪਰਮਾਤਮਾ ਤਾਂ ਸਨੇਹ-ਪਿਆਰ ਦੀ ਮੂਰਤੀ ਹੈ, ਜਿਨ੍ਹਾਂ ਨੂੰ ਉਸ ਨਾਲ ਪਿਆਰ ਹੁੰਦਾ ਹੈ ਉਹ ਲੱਖ ਛੁਪਾਉਣਾ ਚਾਹੁਣ ਉਨ੍ਹਾਂ ਦਾ ਪਿਆਰ ਜ਼ਾਹਿਰ ਹੋ ਹੀ ਜਾਂਦਾ ਹੈ। ਉਹ ਸਾਹਿਬ ਦੀ ਦਰਗਾਹ ਨੂੰ ਛੱਡ ਕੇ ਹੋਰ ਕੋਈ ਥਾਂ ਵੀ ਨਹੀਂ ਹੈ। ਮਨੁੱਖ ਮਾਤਰ ਨੂੰ ਇਹ ਗੱਲ ਸਮਝਾਉਂਦੇ ਹੋਏ ਉਹ ਪ੍ਰਭੂ ਅੱਗੇ ਅਰਜੋਈ ਕਰਦੇ ਹਨ ਕਿ ਹੇ ਪ੍ਰਭੂ ਸਾਨੂੰ ਦਿਨ-ਰਾਤ ਤੁਹਾਡੀ ਹੀ ਤਾਂਘ ਲੱਗੀ ਰਹਿੰਦੀ ਹੈ, ਤੂੰ ਬਖ਼ਸ਼ਿੰਦ ਹੈਂ, ਅਸੀਂ ਗੁਨਾਹਗਾਰ ਹਾਂ, ਤੂੰ ਸਾਡੇ ਗੁਨਾਹ ਮੇਟ ਸਕਣ ਵਿੱਚ ਸਮਰੱਥ ਹੈਂ, ਇਸ ਲਈ ਸਾਡੇ ਤੇ ਕਰਮ ਕਰ ਤੇ ਦੀਦਾਰ ਦੇਹ। ਹਿਰਦੇ ਰਾਮ ਦਾ ਪ੍ਰਭੂ-ਪਿਆਰ ਸਭ ਨਾਲੋਂ ਵਚਿੱਤਰ ਪਿਆਰ ਹੈ, ਉਹ ਪ੍ਰਭੂ ਧੰਨ ਹੈ, ਧੰਨ ਹੈ, ਉਹ ਤਾਂ ਹਰ ਵੇਲੇ ਹਰ ਸਾਹ ਵਿੱਚ ਇਹੋ ਜਾਪ ਜਪਦਾ ਰਹਿੰਦਾ ਹੈ :

ਖ਼ੂਨ ਜਿਗਰ ਦਾ ਪੀਵੇ
ਕਹੀ ਕੂਕੇਂਦਿਆਂ ਹਾਲ ਅਖੀਂਵੇ ਖ਼ਸਮ ਕਰ ਰਹਾਉ।
ਤਾਂ ਮਹਿਲੀਂ ਸ਼ਨਾਖ਼ਤਿ ਥੀਵੈ ।੧।

ਨੇਹੁ ਦੀ ਅਣੋਖੀ ਗਾਲਿ, ਜੈਨੂੰ ਆਵੈ ਤੈਨੂੰ ਭਾਲਿ।
ਜਿਨਾਂ ਦੇ ਅੰਤਰਿ ਸ਼ਉਕ ਮਿਤਰਾਂ ਦਾ, ਲੱਖ ਛਪਾਇਆ ਜਾਹਿਰ ਥੀਵੈ।੨।
ਕੂਕਨਿ ਨੂੰ ਹੋਰ ਜਾਇ ਨ ਕਾਈ, ਸਾਹਿਬ ਵਲੋਂ ਏਹਾ ਭਾਈ।
ਰਾਤੀਂ ਦਿਹੇਂ ਤਾਂਘ ਤੁਸਾਂ ਵਲਿ, ਬਖ਼ਸ਼ ਗੁਨਾਹੁ ਦੀਦਾਰ ਦਿਚੀਵੇ।੩।
ਰਿਦੈ ਰਾਮ ਦਾ ਨੇਹੁ ਅਨੋਖਾ, ਜੈਨੂੰ ਆਵੈ ਤੈਨੂੰ ਚੋਖਾ।
ਧੰਨਿ ਧੰਨਿ ਪ੍ਰਭੂ ਨਾਮਾ, ਹਰਿ ਦਮ ਏਹੋ ਜਾਪੁ ਜਪੀਵੇ।

(ਰਾਗ ਮਾਲਕਉਸ)

ਉਹ ਪ੍ਰਭੂ ਸਰਵ-ਘਟ ਵਾਸੀ ਹੈ ਅਤੇ ਉਹ ਹਰ ਵੇਲੇ ਸੰਤ ਕਵੀ ਦੇ ਦਿਲ ਵਿੱਚ ਵੀ ਨਿਵਾਸ ਕਰਦਾ ਹੈ। ਉਹ ਵੀ ਉਸ ਉੱਤੇ ਆਪਣਾ ਆਪ ਨਿਛਾਵਰ ਕਰਨ ਲਈ ਹਮੇਸ਼ਾ ਤਤਪਰ ਰਹਿੰਦਾ ਹੈ। ਉਸ ਪ੍ਰਭੂ ਦੇ ਸੁੰਦਰ ਤੇ ਅਨੂਪਮ ਸਰੂਪ ਦੀ ਭਾਅ ਝੱਲ ਸਕਣ ਦੀ ਸਮਰੱਥਾ ਕਿਸ ਵਿੱਚ ਹੈ, ਪਰ ਤਾਂ ਵੀ ਉਹਦੀ ਛਬੀ ਹਰ ਨੈਨ ਵਿੱਚ ਪਸਰ ਰਹੀ ਹੈ। ਉਹ ਰੋਮ ਰੋਮ ਵਿੱਚ ਵੱਸਦਾ ਹੈ ਤੇ ਕਵੀ ਹਿਰਦੇ ਰਾਮ ਉਸ ਦੇ ਹਮੇਸ਼ਾ ਹਜ਼ੂਰ ਵਿੱਚ ਨਾਮ ਦੀ ਟੇਕ ਲਾਈ ਜੁੱਟਿਆ ਰਹਿੰਦਾ ਹੈ :

ਤੈਥੋਂ ਦਿਲ ਘੋਲੀ ਵੇ ਦਿਲਾਂ ਪਰ ਵਸਨੈਂ।੧।ਰਹਾਉ।
ਸਦਾ ਹਜ਼ੂਰਿ ਨ ਦੂਰਿ ਕਦਾਹੀਂ ਰੋਮ ਰੋਮ ਵਿਚ ਰਸਨੈਂ।
ਦੇਖਿ ਸਰੂਪੁ ਅਨੂਪੁ ਮਹਾਂ ਛਬ ਨੈਨ ਹਰੇ ਦਿਲ ਪਸਨੈਂ।
ਰਿਦੇ ਰਾਮ ਧੰਨਿ ਧੰਨਿ ਪ੍ਰਭ ਨਾਮੁ ਸਰਬ ਘਟਾਂ ਵਿਚ ਫਸਨੈਂ।

(ਰਾਗ ਝੰਝੋਟੀ)

ਸੰਸਾਰ ਦੀ ਨਾਸ਼ਮਾਨਤਾ ਤੇ ਨਾਮ ਸਿਮਰਨ ਵਿਸ਼ਿਆਂ ਨਾਲ ਸੰਬੰਧਿਤ ਦੋ ਹੋਰ ਪਦ ਦੇਖੋ :

- ਤਨ ਦਾ ਭਰੋਸਾ ਕੇਹਾ, ਪੱਲ ਤਾਜ਼ਾ ਪੱਲ ਬੇਹਾ,
ਲੱਖ ਸ਼ੁਕਰਾਨੇ ਕੀਜੈ, ਜਿੰਦੜੀ ਨਿਰੋਈ ਹੈ।ਰਹਾਉ।
ਇਕੋ ਆਵੈ ਇਕੋ ਜਾਵੈ, ਵਿਚਿ ਕੂੜੇ ਕੂੜੇ ਦਾਵੇ,
ਈਵੇਂ ਈਵੇਂ ਕਰਦਿਆਂ, ਆਰਜਾ ਸਭ ਖੋਈ ਹੈ।
ਕਾਲੁ ਜੋ ਜੋਰਾਵਰੁ, ਸਾਧਿ ਰਹਿਓ ਸਿਰ ਊਪਰ ਸਰੁ,
ਕੇਹੜੇ ਭਰੋਸੇ ਨਾਲਿ ਗਾਫਲ ਪੈ ਸੋਈ ਹੈ।
ਜੀਵੇਂ ਸੈਡਾ ਰਿਦੇ ਰਾਮੁ, ਧੰਨ ਬੋਲੇ ਪ੍ਰਭੂ ਨਾਮ।
ਮਨ ਬਚ ਕਰਮ ਨਾ, ਹੋਨਹਾਰ ਹੋਈ ਹੈ।

(ਰਾਗ ਜੈਜਾਵੰਤੀ)

- ਦਮ ਗੁਜ਼ਾਰਨ ਦਾ, ਜੀ ਨਿਜਮਾਨ ਦਾ,
ਚਲਣ ਜਹਾਨ ਦਾ, ਸਭੋ ਕੋਈ ਕਰਦਾ।੧।ਰਹਾਉ।

ਅਛੀ ਹੈ ਸੰਤਾਂ ਦੀ ਚਾਲੀ, ਵਖਤ ਨਾ ਵੈਂਦਾ ਖਾਲੀ,
ਮਦ ਯਾਦਗਿਰੀ ਵਾਲਾ ਕਦੇ ਨਹੀਂ ਮਰਦਾ।੧।
ਪੁਛਣਾ ਕੀ ਕਹੀ ਕੰਨੂੰ, ਸੁਣਵਣ ਮੈਡੀ ਜਿੰਦ,
ਆਪਣਾ ਤੂੰ ਆਪ ਜਾਣੇ, ਰੂਪ ਧਰਿਓ ਨਰ ਦਾ,
ਕਹਿੰਦਾ ਹੀ ਰਿਦੇ ਰਾਮ, ਝੂਠੀ ਸਭ ਧੂਮ ਧਾਮ,
ਧੰਨ ਧੰਨ ਪ੍ਰਭੂ ਨਾਮ, ਸਿਮਰੇ ਸੋ ਤਰਦਾ।

(ਰਾਗ ਟੋਡੀ)

ਹਿਰਦੇ ਰਾਮ ਜੀ ਸੰਤ ਮਤ ਦੀ ਵਿਚਾਰਧਾਰਾ ਰੱਖਣ ਵਾਲੇ ਹੀ ਨਹੀਂ ਸਗੋਂ ਸੰਤ ਸਮਾਜ, ਸਤਿਸੰਗ ਦੀ ਅਤਿਅੰਤ ਮਹਿਮਾ ਵੀ ਕਰਦੇ ਹਨ। ਉਨ੍ਹਾਂ ਦਾ ਵਿਸ਼ਵਾਸ ਹੈ ਕਿ ਸੰਤ ਲੋਕ ਤਾਂ ਸਤਿਗੁਰੂ ਅਰਥਾਤ ਪਾਰਬ੍ਰਹਮ ਪਰਮੇਸ਼ਰ ਦੇ ਤੁੱਲ ਹਨ। 'ਸੰਤ ਅਨੰਤਹਿ ਅੰਤਰ ਨਾਹਿ' ਵਾਲੇ ਮਤ ਦੀ ਪ੍ਰੋੜ੍ਹਤਾ ਕਰਦੇ ਹੋਏ ਆਪ ਸੰਤ ਨੂੰ ਇਕ ਬਹੁਤ ਵੱਡਾ ਸੁਨਿਆਰਾ ਦੱਸਦੇ ਹਨ। ਸੁਨਿਆਰਾ ਸੋਨੇ ਨੂੰ ਭੰਨ ਕੇ ਮੁੜ ਉਸ ਨੂੰ ਕਈ ਕਈ ਰੂਪਾਂ ਵਿੱਚ ਘੜਦਾ ਤੇ ਸੁੰਦਰਤਾ, ਮਹੱਤਤਾ ਤੇ ਪ੍ਰਕਾਸ਼ ਪ੍ਰਦਾਨ ਕਰਦਾ ਹੈ। ਸੰਤ ਵੀ ਭੰਨੇ-ਤੁੱਟੇ ਸਭ ਲੋਕਾਂ ਨੂੰ ਮੁੜ ਮੁੜ ਕੇ ਸੁਆਰਦੇ ਹਨ ਤੇ ਦਰ 'ਤੇ ਆਏ ਕਿਸੇ ਵੀ ਸੰਸਾਰੀ ਨੂੰ ਖ਼ਾਲੀ ਹੱਥ ਵਾਪਸ ਨਹੀਂ ਮੋੜਦੇ। ਸੰਤਾਂ ਨੇ ਕਵੀ ਹਿਰਦੇ ਰਾਮ ਉੱਤੇ ਵੀ ਜਾਦੂ ਕੀਤਾ ਹੋਇਆ ਹੈ। ਉਹ ਹਮੇਸ਼ਾ ਪ੍ਰਭੂ-ਪ੍ਰੇਮ ਦਾ ਕਟੋਰਾ ਭਰ ਭਰ ਕੇ ਉਸ ਨੂੰ ਦਿੰਦੇ ਰਹਿੰਦੇ ਹਨ ਅਤੇ ਆਪਣੇ ਦਾਸਾਂ ਨੂੰ ਦਾਸ ਬਣਾ ਲਿਆ ਹੈ। ਜਾਪਦਾ ਹੈ ਕਿ ਇੱਥੇ ਭਾਵੇਂ ਉਨ੍ਹਾਂ ਨੇ ਨਾ ਤਾਂ ਨਹੀਂ ਲਿਆ ਪਰ ਉਨ੍ਹਾਂ ਦਾ ਸੰਕੇਤ ਸ਼ਾਇਦ ਸਤਿਗੁਰ ਗੁਰੂ ਅਰਜਨ ਦੇਵ ਜੀ ਵੱਲ ਹੈ ਜਿਨ੍ਹਾਂ ਨੇ ਇਨ੍ਹਾਂ ਨੂੰ ਸਰਗੁਣ ਭਗਤੀ-ਸਾਧਨਾ ਵਲੋਂ ਹੋੜ ਕੇ ਸੰਤ-ਮਾਰਗ ਵੱਲ ਮਨ ਪ੍ਰੇਰਿਤ ਕੀਤਾ ਹੈ। ਸਾਡਾ ਆਪਣਾ ਮਤ ਹੈ ਕਿ ਕਵੀ ਹਿਰਦੇ ਰਾਮ ਨੇ ਆਪਣੀ ਜਵਾਨੀ ਦੀ ਉਮਰ ਵਿੱਚ ਹਨੂਮਾਨ ਨਾਟਕ ਲਿਖਿਆ ਸੀ ਜਿਸ ਵਿੱਚ ਉਨ੍ਹਾਂ ਨੇ ਸਰਗੁਣ ਭਗਤੀ ਦਾ ਨਿਸ਼ਚਾ ਦੁਹਰਾਇਆ ਸੀ ਪਰ ਮਗਰੋਂ ਉਹ ਗੁਰੂ ਘਰ ਦੇ ਅਨਿੰਨ ਪ੍ਰੇਮੀ ਹੋਣ ਸਦਕਾ ਨਿਰਗੁਣੀ ਸੰਤ ਮਾਰਗ ਵਿੱਚ ਆ ਕੇ ਨਾਮ-ਸਿਮਰਨ 'ਤੇ ਟੇਕ ਲਾ ਬੈਠੇ ਸਨ :

ਸੰਤਾ ਦੀ ਮੈਂ ਕਿਆ ਸਲਾਹ ਸਲਾਹੀ
ਸਾਧੂ ਸਤਿਗੁਰਾਂ ਦੀ ਨਿਆਈਂ ।੧।ਰਹਾਉ।
ਸੰਤਿ ਖਰੇ ਸੁਨਿਆਰੇ, ਭੰਨਿ ਘੜਿ ਫੇਰਿ ਕਰੇਂਦੇ ਨੀ ਸਾਰੇ,
ਭੰਨਾ ਤੁੱਟਾ ਫੇਰ ਸਵਾਰੇ, ਦਰਿ ਆਇਆਂ ਤੇ ਕੋਈ ਨ ਮਾਰੇ।੧।
ਸੰਤਾਂ ਮੈਨੂੰ ਕਿਆ ਕੀਨਾ, ਪ੍ਰੇਮ ਕਟੋਰਾ ਭਰਿ ਕਰਿ ਦੀਨਾਂ।
ਦਾਸਾਂ ਦਾ ਦਾਸੁ ਕੀਤੋ ਨੇ ਅਧੀਨਾ, ਰਿਦੇ ਰਾਮੁ ਧੰਨਿ ਪ੍ਰਭੂ ਚੀਨਾਂ।

(ਰਾਗ ਸੂਹੀ)

ਉਪਰੋਕਤ ਪਦਾਂ ਵਿੱਚ ਜਿੰਨੇ ਵਿਚਾਰ ਆਏ ਹਨ ਉਨ੍ਹਾਂ ਸਭਨਾ ਵਿਚਾਰਾਂ ਨੂੰ ਉਹ ਇਕ ਨਿਸ਼ਚੇ ਦੇ ਤੌਰ ਤੇ ਦੁਹਰਾਉਂਦੇ ਹਨ ਤੇ ਇਹ ਨਿਸ਼ਚਾ ਹੇਠ ਲਿਖੇ ਅਨੁਸਾਰ ਹੈ। ਇੱਥੇ ਸੰਤ ਜੀ ਗਿਆਨੀ ਤੇ ਭਗਤ ਵਿਚਲਾ ਸਦੀਵੀ ਵਿਵਾਦ ਵੀ ਉਠਾਉਂਦੇ ਹਨ ਤੇ ਕਹਿੰਦੇ ਹਨ ਕਿ ਸੰਤ ਜਨ ਆਪਣੀ ਪ੍ਰੇਮ-ਭਗਤੀ ਦੇ ਆਧਾਰ ਤੇ ਜੀਵਨ ਦੀ ਹਾਰੀ ਹੋਈ ਬਾਜ਼ੀ ਜਿੱਤ ਜਾਂਦੇ ਹਨ ਪਰ ਗਿਆਨੀ ਸਿਰਫ਼ ਕਿਨਾਰੇ ਬੈਠੇ ਤਮਾਸ਼ਾ ਦੇਖਦੇ ਰਹਿੰਦੇ ਹਨ। ਸਾਈਂ ਦਾ ਰਾਹ ਪਛਾਣ ਕੇ ਫਿਰ ਬੋਲਣ ਦੀ ਕੋਈ ਥਾਂ ਨਹੀਂ ਰਹਿ ਜਾਂਦੀ। ਹਿਰਦੇ ਰਾਮ ਜੀ ਕਹਿੰਦੇ ਹਨ ਕਿ ਇਸ ਜੀਵਨ ਰਹੱਸ ਨੂੰ ਬੋਲ ਕੇ ਨਹੀਂ ਦੱਸਿਆ ਜਾ ਸਕਦਾ, ਇਸ ਭੇਤ ਨੂੰ ਜ਼ਾਹਿਰ ਨਹੀਂ ਕੀਤਾ ਜਾਣਾ ਚਾਹੀਦਾ:

ਅਸਾਂ ਕੰਮ ਬੋਲਣਿ ਵਾਲੇ ਦੇ ਨਾਲਿ। ਰਹਾਉ।
ਜਾਂ ਜਾਂ ਬੋਲੇ ਤਾਂ ਤਾਂ ਤੂੰਹੀ। ਤਉ ਬਾਝਹੁ ਕੋਈ ਹੋਰੁ ਨ ਸੂਹਾ,
ਡਿਠਾ ਅਜਬੁ ਖਿਆਲ।੧।
ਗਿਆਨੀ ਬੈਠਿ ਤਮਾਸਾ ਦੇਖੈ, ਜੈਂਦੀ ਵਸਤੁ ਤਹੀਂ ਦੇ ਲੇਖੈ,
ਜਗਤਿ ਨਚੈ ਬਿਨ ਤਾਲੁ।੨।
ਜੇ ਤੈਂ ਸਾਈਂ ਦਾ ਰਾਹੁ ਪਛਾਤਾ, ਦਮ ਨਾ ਮਾਰੀਂ ਰਹੀਂ ਚੁਪਾਤਾ,
ਜੋ ਦੇਵੀ ਸੋ ਜਾਲੁ।੩।
ਜਾਂ ਜੀਵੇਂ ਤਾਂ ਹਰਿ ਭਜੁ ਭਾਈ, ਨਿਹਚੈ ਅਸਾਡੇ ਏਹਾ ਆਈ,
ਧੰਨਿ ਪ੍ਰਭੁ ਨਾਮੁ ਸੰਮਾਲਿ।੪।

(ਰਾਗ ਜੰਗਲਾ-ਕਾਫ਼ੀ)

ਇਸ ਲਈ ਸਾਡਾ ਨਿਮਰ ਨਿਵੇਦਨ ਹੈ ਕਿ ਸੰਤ ਕਵੀ ਹਿਰਦੇ ਰਾਮ ਭੱਲਾ ਦੀ ਪੰਜਾਬੀ ਨੂੰ ਸਹੀ ਸੰਦਰਭ ਵਿੱਚ ਸਮਝਣ ਅਤੇ ਉਸ ਦਾ ਪੁਨਰ ਮੁਲਾਂਕਣ ਕਰਨ ਦੀ ਲੋੜ ਹੈ। ਡਾ. ਮੋਹਨ ਸਿੰਘ ਦੀਵਾਨਾ ਲਿਖਦੇ ਹਨ, "ਆਪ ਦੇ ਬਾਰੇ ਕੁਝ ਪਤਾ ਨਹੀਂ ਛੁਟ ਏਸ ਦੇ ਕਿ ਆਪ ਨੇ ਆਪਣਾ ਮਹਾਂ ਕਾਵਿ ਹਨੂਮਾਨ ਨਾਟਕ 1630 ਈਸਵੀ ਵਿੱਚ ਮੁਕਾਇਆ। ਸਵੱਈਏ ਅਤੇ ਕਬਿੱਤ ਵਰਤੇ। ਰਾਮਾਇਣ ਨੂੰ ਆਪ ਨੇ ਪਹਿਲੀ ਵੇਰੀ ਹਨੂਮਾਨ ਨਾਟਕ ਕਹਿਆ, ਅਰਥਾਤ ਇਕ ਤਰ੍ਹਾਂ ਨਾਲ ਹਨੂਮਾਨ ਨੂੰ ਨਾਇਕ ਦੱਸਿਆ। ਏਸ ਦੇ ਪਿੱਛੇ ਇਹ ਵਿਚਾਰ ਜਾਪਦਾ ਹੈ ਕਿ ਭਗਵਾਨ ਤਾਂ ਸਭ ਕੁਝ ਹੈਨ ਹੀ, ਉਨ੍ਹਾਂ ਨੂੰ ਨਾਇਕ ਬਣਾਣਾ ਨਹੀਂ ਫੱਬਦਾ ਸੱਜਦਾ, ਭਗਤ ਨਾਇਕ ਹੋਣਾ ਚਾਹੀਦਾ ਹੈ ਜਿਹੜਾ ਔਕੜਾਂ ਵਿੱਚੋਂ ਲੰਘਦਾ ਸਿਦਕ ਸਬੂਰੀ, ਪ੍ਰੇਮ ਦ੍ਰਿੜ੍ਹਤਾ ਦੇ ਸਬੂਤ ਦੇਂਦਾ ਹੈ ਤੇ ਆਮ ਲੋਕਾਂ ਲਈ ਪੂਰਨੇ ਪਾਉਂਦਾ ਹੈ। ਤੇ ਨਾਟਕ ਵੀ ਠੀਕ ਹੀ ਨਾਮਿਆ ਹੈ ਕਿਉਂ ਜੋ ਜੀਵਨ ਲੀਲ੍ਹਾ, ਕਰੀੜਾ, ਨਾਟਕ ਤੋਂ ਵੱਧ ਨਹੀਂ। ਭਗਵਾਨ ਤਾਂ ਨਾਟਕਕਾਰ ਹੈ, ਅਸਲੀ ਨਾਟਕ ਤਾਂ ਜੀਵ-ਆਤਮੇ ਦਾ ਹੁੰਦਾ ਹੈ।

ਓ ਭੀ ਰਾਮਾਇਣ ਵਿੱਚ ਹਨੂੰਮੰਤ ਹਨੂੰਵੰਤ ਤੋਂ ਵਧੀਕ ਹੋਰ ਰਾਮ-ਭਗਤ ਕਿਹੜਾ ਮਨੁੱਖ ਹੈ ਜਿਸ ਨੇ ਏਨੀ ਕੁਝ ਸੇਵਾ ਦੇ ਰੂਪ ਵਿੱਚ ਕਮਾਈ ਕੀਤੀ ਹੋਵੇ। ਕਹਿੰਦੇ ਹਨ ਜਿੱਥੇ ਰਾਮਾਇਣ ਦੀ ਕਥਾ ਹੁੰਦੀ ਹੈ, ਹਨੂਮਾਨ ਜੀ ਸਭ ਤੋਂ ਪਿੱਛੇ ਬੈਠੇ ਸੁਣਦੇ ਰਹਿੰਦੇ ਹਨ।[1] ਇੱਥੇ ਅਸੀਂ ਡਾ. ਮੋਹਨ ਸਿੰਘ ਦੀਵਾਨਾ ਦੀ ਪੁਸਤਕ 'ਪੰਜਾਬੀ ਅਦਬ ਦੀ ਮੁਖ਼ਤਸਰ ਤਾਰੀਖ਼' 'ਚੋਂ ਸੰਤ ਹਿਰਦੇ ਰਾਮ ਭੱਲਾ ਜੀ ਦੀ ਬਾਣੀ ਦੇ ਰਹੇ ਹਾਂ :

- ਤੈਥੋਂ ਦਿਲ ਘੋਲੀ ਵੇ ਦਿਲਾਂ ਪਰ ਵਸਨੈਂ। ਰਹਾਉ।
ਸਦਾ ਹਜ਼ੂਰਿ ਨ ਦੂਰਿ ਕਦਾਹੀਂ ਰੋਮ ਰੋਮ ਵਿੱਚ ਰਸਨੈਂ।
ਦੇਖਿ ਸਰੂਪ ਅਨੂਪ ਮਹਾਂ ਛਬ ਨੈਨ ਹਰੇ ਦਿਲ ਪਸਨੈਂ।
ਰਿਦੇ ਰਾਮੁ ਧੰਨਿ ਧੰਨਿ ਪ੍ਰਭ ਨਾਮੁ ਸਰਬ ਘਟਾਂ ਵਿਚਿ ਫਸਨੈਂ।
(ਰਾਗ ਝੰਝੋਟੀ)

- ਤਨ ਦਾ ਭਰੋਸਾ ਕੇਹਾ, ਪੱਲ ਤਾਜ਼ਾ ਪੱਲ ਬੇਹਾ,
ਲੱਖ ਸ਼ੁਕਰਾਨੇ ਕੀਜੈ, ਜਿੰਦੜੀ ਨਿਰੋਈ ਹੈ। ਰਹਾਉ।
ਇਕੋ ਆਵੇ ਇਕੋ ਜਾਵੈ, ਵਿਚਿ ਕੂੜੇ ਕੂੜੇ ਦਾਵੇ,
ਈਵੇਂ ਈਵੇਂ ਕਰਦਿਆਂ, ਆਰਜਾ ਸਭ ਖੋਈ ਹੈ।
ਕਾਲੁ ਜੋ ਜੋਰਾਵਰੁ, ਸਾਧਿ ਰਹਿਓ ਸਿਰ ਊਪਰ ਸਰੁ,
ਕੇਹੜੇ ਭਰੋਸੇ ਨਾਲਿ ਗਾਫਲ ਪੈ ਸੋਈ ਹੈ।
ਜੀਵੇਂ ਮੈਂਡਾ ਰਿਦੇ ਰਾਮੁ, ਧੰਨ ਬੋਲੇ ਪ੍ਰਭੂ ਨਾਮ।
ਮਨ ਬਚ ਕਰਮ ਨਾ, ਹੋਨਹਾਰ ਹੋਈ ਹੈ।
(ਰਾਗ ਜੈਜਾਵੰਤੀ)

- ਦਮ ਗੁਜਰਾਨ ਦਾ, ਜੀ ਨਿਜਮਾਨ ਦਾ,
ਚਲਣ ਜਹਾਨ ਦਾ, ਮਝੋ ਕੋਈ ਕਰਦਾ। ਰਹਾਉ।
ਅਛੀ ਹੈ ਸੰਤਾਂ ਦੀ ਚਾਲੀ, ਵਖਤ ਨਾ ਵੈਂਦਾ ਖ਼ਾਲੀ,
ਮਦ ਯਾਦਗਿਰੀ ਵਾਲਾ, ਕਦੇ ਨਹੀਂ ਮਰਦਾ।੧।
ਪੁੱਛਣਾ ਕੀ ਕਹੀ ਕੰਨੂੰ, ਸੁਣਦਣ ਮੈਂਡੀ ਜਿੰਦ,
ਆਪਣਾ ਤੂੰ ਆਪ ਜਾਣੇ, ਰੂਪ ਧਰਿਓ ਨਰ ਦਾ।
ਕਹਿੰਦਾ ਹੀ ਰਿਦੇ ਰਾਮ, ਝੂਠੀ ਸਭ ਧੂਮ ਧਾਮ,
ਧੰਨ ਧੰਨ ਪ੍ਰਭੂ ਨਾਮ, ਸਿਮਰੇ ਸੋ ਤਰਦਾ।
(ਰਾਗ ਟੋਡੀ)

- ਪ੍ਰਭ ਅਗਮੁ ਦਰੀਆਉ ਕਉਨ ਪਾਰਿ ਪਾਵੈ,

---

1. ਪੰਜਾਬੀ ਅਦਬ ਦੀ ਮੁਖ਼ਤਸਰ ਤਾਰੀਖ਼, ਪੰਨੇ 99-100

ਜਾ ਕਉ ਮਉਜ ਮਿਲੈ ਸੋਈ ਨਾਮੁ ਧਿਆਵੈ। ਰਹਾਉ।
ਪਰਮੁ ਪੁਨੀਤ ਕਰਤਾ ਪੁਰਖੁ ਤੁਹੀ ਤੁਹੀ
ਅੰਗਿ ਸੀਤਲੁ ਪੀਓ ਪਿਆਸਾ ਜਾਵੈ।੧।
ਗਗਨਿ ਪਾਤਾਲ ਧਰਨਿ ਗਿਰੀ ਮੇਰ ਮੈ
ਸਕਲ ਸਾਰੂਪ ਤੁਹੀ ਦਿਸਟਿ ਆਵੈ।੨।
ਰਿਦੇ ਰਾਮ ਯਹੀ ਗਿਆਨ ਧਨਿ ਧੰਨਿ ਨਾਮ
ਕਹੁ ਭਗਤਿ ਵੱਛਲ ਤੁਈ ਲੋਕ ਗਾਵੈ।੩।

(ਰਾਗ ਤਿਲੰਗ)

ਸੰਤਾਂ ਦੀ ਮੈਂ ਕਿਆ ਸਲਾਹ ਸਲਾਹੀ.
ਸਾਧੂ ਸਤਿਗੁਰਾਂ ਦੀ ਨਿਆਈਂ। ਰਹਾਉ।
ਸੰਤਿ ਬੜੇ ਸੁਨਿਆਰੇ, ਭੰਨਿ ਘੜਿ ਫੇਰਿ ਕਰੇਂਦੇ ਨੀ ਸਾਰੇ।
ਭੰਨਾ ਤੁੱਟਾ ਫੇਰ ਸਵਾਰੇ, ਦਰਿ ਆਇਆਂ ਤੇ ਕੋਈ ਨ ਮਾਰੇ।੨।
ਸੰਤਾਂ ਮੈਨੂੰ ਕਿਆ ਕੀਨਾ, ਪ੍ਰੇਮ ਕਟੋਰਾ ਭਰਿ ਕਰਿ ਦੀਨਾਂ।
ਦਾਸਾਂ ਦਾ ਦਾਸੁ ਕੀਤੋ ਨੇ ਅਧੀਨਾ, ਰਿਦੇ ਰਾਮੁ ਧੰਨਿ ਪ੍ਰਭੁ ਚੀਨਾਂ।

(ਰਾਗ ਸੂਹੀ)

– ਸਾਈਂ ਸਾਨੂੰ ਤਕੀਆ ਤੇਰੇ ਨਾਮ ਦਾ,
ਨਾਮ ਦਾ ਜੀ ਹਰਿ ਨ੍ਹਾਮ ਦਾ। ਰਹਾਉ।
ਲੋਕੁ ਕਰੇਂਦਾ ਜਪ ਤਪ ਪੂਜਾ ਜੋਗ ਜਗ ਬਹੁਤੇਰੇ
ਹੁਨਰ ਨਾ ਕੋਈ ਸਾਨੂੰ ਆਉਂਦਾ।੧।
ਅਸਲੀ ਫ਼ਹਮੁ ਫ਼ਕੀਰਾਂ ਵਾਲਾ ਦਮ ਨ ਖਾਲੀ ਜਾਉਂਦਾ।੨।
ਤਉ ਬਾਝੂ ਮੇਰਾ ਹੋਰ ਨ ਕੋਈ ਰਿਦੇ ਰਾਮੁ ਧੰਨਿ ਪ੍ਰਭ ਗਾਉਂਦਾ।੩।

(ਰਾਗ ਲਲਿਤ-ਕਾਫ਼ੀ)

– ਅਸਾਂ ਕੰਮ ਬੋਲਣਿ ਵਾਲੇ ਦੇ ਨਾਲਿ। ਰਹਾਉ।
ਜਾਂ ਜਾਂ ਬੋਲੇ ਤਾਂ ਤਾਂ ਤੂੰਹੀ।
ਤਉ ਬਾਝਹੁੰ ਕੋਈ ਹੋਰੁ ਨ ਸੂਹਾਂ, ਡਿੱਠਾ ਅਜਬੁ ਖ਼ਿਆਲ।੧।
ਗਿਆਨੀ ਬੈਠਿ ਤਮਾਸਾ ਦੇਖੇ, ਜੈਂਦੀ ਵਸਤੁ ਤਹੀਂ ਦੇ ਲੇਖੇ,
ਜਗਤਿ ਨਚੇ ਬਿਨ ਤਾਲੁ।੨।
ਜੇ ਤੈਂ ਸਾਈ ਦਾ ਰਾਹੁ ਪਛਾਤਾ, ਦਮ ਨਾ ਮਾਰੀਂ ਰਹੀਂ ਚੁਪਾਤਾ,
ਜੋ ਦੇਵੀ ਸੋ ਜਾਲ।੩।
ਜਾਂ ਜੀਵੇਂ ਤਾਂ ਹਰਿ ਭਜੁ ਭਾਈ, ਨਿਹਚੇ ਅਸਾਡੇ ਏਹਾ ਆਈ,
ਧੰਨਿ ਪ੍ਰਭ ਨਾਮ ਸੰਮਾਲਿ।੪।

(ਰਾਗ ਜੰਗਲਾ-ਕਾਫ਼ੀ)

- ਸੋਹੰ ਸਹਜ ਰਹੈ ਮਗਨਿ ਏਕਾ ਏਨੀ ਲਗਨ।੧।ਰਹਾਉ।
  ਕਸਟ ਕਰਨ ਦਹੇ ਧਰਮ ਜਲ ਗਏ ਬ੍ਰਹਮੁ ਅਗਨ।
  ਵਾਸਦੇਵ ਆਪ ਬੋਲੈ ਅਨਹਦ ਧੁਨਿ ਗਗਨ।
  ਜਿਹ ਕਾਰਨਿ ਕਈ ਕੋਟਿ ਜਪੁ ਤਪੁ ਜਤਨ ਕਰਤੁ ਨਗਨ।
  ਰਿਦੇ ਰਾਮੁ ਨਾਮ ਪ੍ਰਭੁ ਪਾਏ ਸੁਭ ਸੁਗਨ।

(ਰਾਗ ਕਲਿਆਣ)

- ਕਹੀਂ ਕੂਕੇਹਾਂ ਹਾਲੁ ਅਖੀਵੇ, ਖੁਸ ਕਰ ਖੂੰਨ ਜਿਗਰ ਦਾ ਪੀਵੇ
  ਤਾਂ ਮਹਿਲੀ ਸਨਾਖਤਿ ਥੀਵੇ।੧।ਰਹਾਉ।
  ਨੇਹੁ ਦੀ ਅਣੋਖੀ ਗਾਲਿ। ਜੈਨੂੰ ਆਵੈ ਤੈਨੂੰ ਭਾਲਿ।
  ਜਿਨਾਂ ਦੇ ਅੰਤਰਿ ਸ਼ਊਕ ਮਿਤਰਾਂ ਦਾ, ਲਖ ਛਪਾਇਆਂ ਜ਼ਾਹਿਰ ਥੀਵੈ।੧।
  ਕੂਕਨਿ ਨੂੰ ਹੋਰ ਜਾਇ ਨ ਕਾਈ, ਸਾਹਿਬ ਵਲੋਂ ਏਹਾ ਭਾਈ,
  ਰਾਤੀਂ ਦਿਹੇਂ ਤਾਘ ਤੁਸਾਂ ਵਲਿ, ਬਖਸ਼ ਗੁਨਾਹੁ ਦੀਦਾਰ ਦਿਚੀਂਵੇ।੨।
  ਰਿਦੇ ਰਾਮ ਦਾ ਨੇਹੁ ਅਨੋਖਾ, ਜੈਨੂੰ ਆਵੈ ਤੈਨੂੰ ਚੋਖਾ,
  ਧੰਨਿ ਧੰਨਿ ਪ੍ਰਭ ਨਾਂਮਾ, ਹਰਿ ਦਮ ਏਹੋ ਜਾਪੁ ਜਪੀਵੇ।[1]

(ਰਾਗ ਮਾਲਕਉਸ)

1. ਪੰਜਾਬੀ ਅਦਬ ਦੀ ਮੁਖਤਸਰ ਤਾਰੀਖ਼, ਪੰਨੇ 100-103

# 9

# ਭਗਤ ਜੱਲ੍ਹਣ

ਜੱਲ੍ਹਣ ਜੱਟ ਪੰਜਾਬ ਦਾ ਇਕ ਸਿੱਧਾ-ਸਾਦਾ ਹਾਸ ਰਸੀ ਕਵੀ ਸੀ। ਸਰਲ ਸੁਭਾਉ ਅਤੇ ਨਿਰਛਲ ਤੇ ਸ਼ਾਂਤ ਚਿੱਤ ਵਾਲਾ ਜੱਲ੍ਹਣ ਬਹੁਤ ਵਧੀਆ ਕਵੀ ਅਤੇ ਸੰਤ ਵੀ ਸੀ। ਉਸ ਦੀ ਬਾਣੀ ਵਿੱਚ ਪ੍ਰਭੂ ਦੇ ਮਿਲਾਪ ਲਈ ਡਾਢੀ ਚਾਹ ਅਤੇ ਤੜਪ ਸੀ। ਜੱਲ੍ਹਣ ਮਧੁਰ ਰਸ, ਪਿਆਰ, ਖ਼ਿਮਾ, ਸੰਸਾਰ ਦੀ ਨਾਸ਼ਮਾਨਤਾ ਆਦਿ ਮਾਨਵੀ ਗੁਣਾਂ ਦੇ ਕਵੀ ਸਨ। ਧਾਰਮਿਕ ਸਦਾਚਾਰਕ ਵਿਰਤੀ, ਸਰਲਤਾ, ਸਪੱਸ਼ਟਤਾ, ਸੱਚਾਈ ਅਤੇ ਨਿਰਪੱਖਤਾ ਆਦਿ ਸੰਤਾਂ ਵਾਲੇ ਗੁਣਾਂ ਦਾ ਧਾਰਨੀ ਸੀ। ਜੱਲ੍ਹਣ ਜੱਟ ਸੰਤ ਸਮਾਜ ਦੀ ਮਾਲਾ ਦਾ ਇਕ ਮਹੱਤਵਪੂਰਨ ਮਨਕਾ ਸੀ।

ਜੱਲ੍ਹਣ ਦਾ ਜਨਮ, ਜਨਮ ਥਾਂ ਅਤੇ ਮਾਤਾ-ਪਿਤਾ ਤੇ ਗੁਰੂ ਆਦਿ ਬਾਰੇ ਕੋਈ ਠੋਸ ਸਮੱਗਰੀ ਪ੍ਰਾਪਤ ਨਹੀਂ ਹੁੰਦੀ ਪਰ ਉਸ ਦਾ ਚਲਾਣਾ ਸੰਨ 1644 ਈਸਵੀ ਵਿੱਚ ਹੋਣਾ ਲਗਭਗ ਤੈਅ ਹੈ। ਮੀਆਂ ਮੌਲਾ ਬਖ਼ਸ਼ ਕੁਸ਼ਤਾ ਨੇ ਇਸ ਬਾਰੇ ਇਨ੍ਹਾਂ ਸ਼ਬਦਾਂ ਵਿੱਚ ਵਾਕਫ਼ੀ ਦਿੱਤੀ ਹੈ, "ਨਾਮ ਜੱਲ੍ਹਣ ਕੌਮ ਸੰਧੂ ਜੱਟ, ਗ੍ਰਾਮ ਭੜਾਣਾ, ਜ਼ਿਲ੍ਹਾ ਅੰਮ੍ਰਿਤਸਰ ਨਿਵਾਸੀ, ਜਹਾਂਗੀਰ ਬਾਦਸ਼ਾਹ ਦੇ ਕਾਲ ਵਿੱਚ ਜਨਮ ਲਿਆ ਅਤੇ ਸ਼ਾਹਜਹਾਂ ਵੇਲੇ ਸੰਨ 1644 ਈਸਵੀ ਵਿੱਚ ਚਲਾਣਾ ਕੀਤਾ। ਖੇਤੀਬਾੜੀ ਦਾ ਕੰਮ ਕਰਦਾ ਸੀ। ਦਰਵੇਸ਼ੀ ਖ਼ਿਆਲ ਅਤੇ ਨੇਕੀ ਸੁਭਾਉ ਦਾ ਸੀ। ਗੁਰੂ ਸਾਹਿਬ ਦਾ ਸੇਵਕ ਸੀ। ਅਟਾਰੀ, ਜ਼ਿਲ੍ਹਾ ਅੰਮ੍ਰਿਤਸਰ ਦੇ ਦੱਖਣ ਵੱਲ 5 ਕੋਹ ਪਰੇ ਥਾ ਧਾਲੀ ਨੌਸ਼ਹਿਰਾ, ਤਹਿਸੀਲ ਤਰਨਤਾਰਨ ਇਨ੍ਹਾਂ ਦਾ ਗੁਰਦੁਆਰਾ ਮੌਜੂਦ ਹੈ।" "ਆਪ ਸਿਧੂ ਜ਼ਾਤ ਦੇ ਜੱਟ ਸਨ ਤੇ ਆਪ ਦਾ ਜਨਮ ਮਾਝੇ ਦੇ ਇਕ ਪਿੰਡ ਭੜਾਣੇ ਵਿੱਚ ਹੋਇਆ। ਆਪ ਬੜੇ ਸਿੱਧੇ-ਸਾਦੇ ਜੀਵਨ ਵਾਲੇ ਬੰਦੇ ਸਨ ਤੇ ਆਪ ਦੇ ਬਚਨ ਵੀ ਸਿੱਧੇ-ਸਾਦੇ ਹੀ ਹਨ ਜੋ ਅਖਾਉਤਾਂ ਦੇ ਰੂਪ ਵਿੱਚ ਪ੍ਰਚਲਤ ਹਨ। ਆਪ ਦਾ ਦਿਹਾਂਤ 1664

ਈਸਵੀ ਵਿੱਚ ਹੋਇਆ ਦੱਸਿਆ ਜਾਂਦਾ ਹੈ।[1] ਡਾ. ਰਤਨ ਸਿੰਘ ਜੱਗੀ ਅਨੁਸਾਰ, ''ਸੁਥਰਾ ਸ਼ਾਹ ਵਾਂਗ ਜੱਲ੍ਹਣ ਨੂੰ ਵੀ ਪੰਜਾਬੀ ਦੇ ਹਾਸ-ਰਸੀ ਕਵੀਆਂ ਵਿੱਚ ਗਿਣਿਆ ਜਾਂਦਾ ਹੈ। ਉਸ ਦੇ ਜੀਵਨ ਬਾਰੇ ਕੋਈ ਤੱਥ ਆਧਾਰਿਤ ਜਾਣਕਾਰੀ ਉਪਲਬਧ ਨਹੀਂ ਹੈ। 'ਗੁਰ ਪ੍ਰਤਾਪ ਸੂਰਜ' (ਰਾਸ 7, ਅਧਿਆਇ 15) ਵਿੱਚ ਲਿਖਿਆ ਹੈ ਕਿ ਉਹ ਇਕ ਸਾਧ ਸੀ ਅਤੇ ਉਸ ਦੀ ਪਤਨੀ ਦਾ ਨਾਂ ਰਾਮ-ਕੀ ਸੀ :

ਜਲ੍ਹਨ ਸਾਧ ਹੁਤੇ ਜਿਸ ਥਾਨ। ਤਹਿਂ ਲਗ ਪਹੁੰਚੇ ਗੁਰੂ ਭਗਵਾਨ।
ਨਾਮ ਰਾਮਕੀ ਤਿਸ ਕੀ ਦਾਰਾ। ਹਰਖਤ ਉਰ ਪਿਖ ਵਾਕ ਉਚਾਰਾ।

ਜੱਲ੍ਹਣ ਪੰਜਵੇਂ ਅਤੇ ਛੇਵੇ ਗੁਰੂ ਸਾਹਿਬਾਨ ਦੇ ਸਮੇਂ ਹੋਇਆ ਦੱਸਿਆ ਜਾਂਦਾ ਹੈ। ਕਹਿੰਦੇ ਹਨ ਕਿ ਇਕ ਵਾਰ ਗੁਰੂ ਹਰਿਗੋਬਿੰਦ ਸਾਹਿਬ ਘੁੰਮਦੇ ਘੁੰਮਾਉਂਦੇ ਉਸ ਦੇ ਡੇਰੇ ਜਾ ਪੁਹੰਚੇ ਸਨ।...... 11 ਨਵੰਬਰ, 1979 ਈਸਵੀ ਦੀ 'ਪੰਜਾਬੀ ਟ੍ਰਿਬਿਊਨ' ਵਿੱਚ ਸ੍ਰੀ ਗੁਰਦੇਵ ਰਾਹੀ ਨੇ ਉਸ ਨੂੰ ਪਿੰਡ 'ਘਨਈਏ ਕੇ' (ਪਾਕਿਸਤਾਨ) ਦੇ ਇਕ ਚੰਗੇ ਜੱਟ ਘਰਾਣੇ ਵਿੱਚ ਪੈਦਾ ਹੋਇਆ ਦੱਸਿਆ ਹੈ। ਬਚਪਨ ਵਿੱਚ ਉਹ ਆਪ ਪਿੰਡ ਦੇ ਬੱਚਿਆਂ ਵਾਂਗ ਡੰਗਰ ਚਾਰਦਾ ਅਤੇ ਮਾਪਿਆਂ ਦੀ ਵਾਹੀ ਦੇ ਕੰਮ ਵਿੱਚ ਸਹਾਇਤਾ ਕਰਦਾ ਸੀ।'

ਜੱਲ੍ਹਣ ਦਾ ਵਿਆਹ ਪਿੰਡ ਨੌਸ਼ਹਿਰਾ ਢਾਲਾ ਵਿੱਚ ਹਜ਼ਰਾ ਗੋਤ ਦੇ ਇਕ ਸਾਧਾਰਨ ਜੱਟ ਪਰਿਵਾਰ ਦੀ ਲੜਕੀ ਰਾਮਕੀ ਨਾਲ ਹੋਇਆ। ਮਾਈ ਰਾਮਕੀ ਦੇ ਨਾਂ ਤੇ ਉਸ ਪਿੰਡ ਵਿੱਚ ਇਕ ਖੂਹ ਹੁਣ ਵੀ ਮੌਜੂਦ ਦੱਸਦੇ ਹਨ। ਜੱਲ੍ਹਣ ਭੇਖ ਵਜੋਂ ਬੈਰਾਗੀ ਸੰਪ੍ਰਦਾਇ ਨਾਲ ਸੰਬੰਧਿਤ ਸੀ, ਪਰ ਜੱਟ ਹੋਣ ਨਾਤੇ ਖੁੱਲ੍ਹੇ ਸੁਭਾਅ ਦਾ ਸੀ ਅਤੇ ਬੈਰਾਗੀਆਂ ਦੀਆਂ ਸਾਧਨਾ-ਵਿਧੀਆਂ ਵਿੱਚ ਯਕੀਨ ਨਹੀਂ ਰੱਖਦਾ ਸੀ।[2] ਡਾ. ਗੋਪਾਲ ਸਿੰਘ ਅਨੁਸਾਰ, 'ਭੜਾਣਾ (ਅਟਾਰੀ - ਅੰਮ੍ਰਿਤਸਰ ਦੇ ਨੇੜੇ) ਦੇ ਰਹਿਣ ਵਾਲਾ ਸੀ। ਇਹ ਸੁਥਰੇ ਦਾ ਸਮਕਾਲੀ ਸੀ, ਕਿਉਂਕਿ ਰਵਾਇਤ ਦਸਦੀ ਹੈ ਕਿ ਇਨ੍ਹਾਂ ਦੀ ਵਿਆਹ ਸ਼ਾਹ ਜਹਾਨ ਦੇ ਵੇਲੇ ਹੋਇਆ।[3] ਇਹ ਗੁਰੂ ਅਰਜਨ ਦੇਵ ਜੀ ਅਤੇ ਗੁਰੂ ਹਰਿਗੋਬਿੰਦ ਸਾਹਿਬ ਦੇ ਸਮਕਾਲੀਨ ਸਿੱਖ ਅਤੇ ਸ਼ਰਧਾਲੂ ਸਨ, ਇਸ ਲਈ ਇਨ੍ਹਾਂ ਦਾ ਜਨਮ 16ਵੀਂ ਸਦੀ ਦੇ ਦੂਜੇ ਅੱਧ ਵਿੱਚ ਹੋਣਾ ਮੰਨਿਆ ਜਾਂਦਾ ਹੈ। ਇਕ ਅਨੁਮਾਨ ਅਨੁਸਾਰ ਇਨ੍ਹਾਂ ਦਾ

---

1. ਪੰਜਾਬੀ ਸਾਹਿਤ ਦਾ ਇਤਿਹਾਸ ਭਾਗ ਪਹਿਲਾ (1850 ਈਸਵੀ ਤਕ), ਪੰਨਾ 443
2. ਪੰਜਾਬੀ ਸਾਹਿਤ ਦਾ ਸਰੋਤ-ਮੂਲਕ ਇਤਿਹਾਸ ਭਾਗ ਤੀਜਾ, ਪੰਨੇ 69-70
3. ਪੰਜਾਬੀ ਸਾਹਿਤ ਦਾ ਇਤਿਹਾਸ, ਪੰਨਾ 182

ਜਨਮ 1586 ਈਸਵੀ ਵਿੱਚ ਹੋਇਆ ਸੀ ਅਤੇ ਇਨ੍ਹਾਂ ਨੇ 58 ਵਰ੍ਹੇ ਦੀ ਉਮਰ ਪਾਈ ਸੀ। ਐੱਮ. ਏ. ਮੈਕਾਲਿਫ਼ ਨੇ ਭਗਤ ਜੱਲ੍ਹਣ ਜੀ ਨੂੰ ਪਤਨੀ ਸਹਿਤ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਸ਼ਰਨ ਵਿੱਚ ਜਾਣ ਅਤੇ ਪ੍ਰਭੂ-ਭਗਤੀ ਦਾ ਵਰਦਾਨ ਪਾਉਣ ਦੀ ਗੱਲ ਆਪਣੀ ਪੁਸਤਕ ਵਿੱਚ ਲਿਖੀ ਹੈ।[1] ਨਿਹਾਲ ਸਿੰਘ ਰਸ ਅਨੁਸਾਰ, 'ਇਹ ਭੜਾਣਾ ਜ਼ਿਲ੍ਹਾ ਅੰਮ੍ਰਿਤਸਰ (ਅਟਾਰੀ ਦੇ ਪਾਸ) ਦਾ ਰਹਿਣ ਵਾਲਾ ਜੱਟ ਜ਼ਿਮੀਂਦਾਰ ਸੀ, ਆਪਣੇ ਨਿਰਬਾਹ ਲਈ ਥੋੜ੍ਹੀ ਜਿਹੀ ਵਾਹੀ ਕਰ ਛੱਡਦਾ ਸੀ ਤੇ ਰੱਬ ਦਾ ਸਿਮਰਨ ਕਰ ਛੱਡਦਾ ਸੀ। ਮਾਂਹੂਬਕੇ ਵਿਚ ਇਸ ਦੀ ਬੜੀ ਮਾਨਤਾ ਸੀ। ਇਸ ਦੀਆਂ ਅਨੇਕਾਂ ਸਾਖੀਆਂ ਪ੍ਰਸਿੱਧ ਹਨ।[2]

ਡਾ. ਪ੍ਰਮਿੰਦਰ ਸਿੰਘ, ਡਾ. ਕ੍ਰਿਪਾਲ ਸਿੰਘ ਨਵੇਲ ਤੇ ਡਾ. ਗੋਬਿੰਦ ਸਿੰਘ ਲਾਂਬਾ ਇਸ ਸਾਦਾ ਦਿਲ ਸੰਤ ਨਾਲ ਅਨਿਆਂ ਕਰਦੇ ਹਨ ਜਦ ਉਹ ਉਨ੍ਹਾਂ ਦੀ ਬਾਣੀ ਦਾ ਪਾਠ ਕੀਤੇ ਬਿਨਾਂ ਹੀ ਇਸ ਸਿੱਟੇ 'ਤੇ ਪੁੱਜ ਜਾਂਦੇ ਹਨ, "ਇਨ੍ਹਾਂ ਲੇਖਕਾਂ (ਜੱਲ੍ਹਣ ਅਤੇ ਸੁਥਰਾ) ਦਾ ਹਾਸ-ਰਸ ਬਹੁਤਾ ਕਲਾਮਈ ਤੇ ਉੱਚੇ ਪੱਧਰ ਦਾ ਨਹੀਂ, ਇਹ ਹਾਸ-ਰਸ ਬਹੁਤ ਠੁੱਲ੍ਹਾ, ਖੁੱਲ੍ਹਾ ਤੇ ਜਟਕਾ ਹੈ, ਪਰ ਕਿਤੇ ਕਿਤੇ ਗੱਲ ਚੰਗੀ ਢੁਕੀ ਹੈ।"[3] ਪਰ ਇਹ ਸੱਜਣ ਨਹੀਂ ਜਾਣਦੇ ਕਿ ਇਹ ਖੁੱਲ੍ਹ, ਠੁੱਲਾ ਤੇ ਜਟਕਾਪਨ ਹੀ ਤਾਂ ਇਸ ਭੋਲੇ ਜੱਟ ਹਿਰਦੇ ਦੀ ਮੁੱਖ ਵਿਸ਼ੇਸ਼ਤਾ ਹੈ ਜਿਸ ਵਿੱਚ ਉਸ ਦਾ ਸਾਧੂਪੁਣਾ ਅਤੇ ਸੰਤ ਭਾਵ ਆਪਣੇ ਸ਼ੁੱਧ ਰੂਪ ਵਿੱਚ ਝਲਕਾਂ ਮਾਰਦਾ ਪਿਆ ਹੈ। ਇਹ ਸੰਤ ਬਿਨਾਂ ਕਿਸੇ ਪੱਖਪਾਤ ਦੇ ਡੂੰਘਾ ਸਮਾਜਿਕ ਵਿਅੰਗ ਕਰ ਜਾਂਦਾ ਹੈ। ਇਹ ਵਿਅੰਗ ਉਸ ਦੀ ਸਮਾਜਿਕ ਜ਼ਿੰਮੇਵਾਰੀ ਦਾ ਵੀ ਫਲ ਹੈ ਅਤੇ ਨਾਮ-ਸਿਮਰਨ, ਸਤਿਸੰਗ, ਕਰਮਕਾਂਡਾਂ ਦੀ ਜਕੜ ਤੋਂ ਮੁਕਤੀ ਅਤੇ ਅਧਿਆਤਮਿਕ ਲੱਭਤ ਅਤੇ ਸਾਫ਼ਦਿਲੀ ਦਾ ਵੀ ਦਰਪਣ ਹੈ। ਦੇਖੋ, ਇਕ ਸਾਦੇ ਜਿਹੇ ਕਥਨ ਵਿੱਚ ਕਿੰਨਾ ਪਿਆਰਾ ਸਮਾਜਿਕ ਸੱਚ ਅਤੇ ਵਿਅੰਗ ਹੈ :

ਨਿੱਕੇ ਹੁੰਦੇ ਢੋਰੀ ਚਾਰੇ, ਵੱਡੇ ਹੋ ਕੇ ਹਲ ਵਾਹਿਆ,
ਬੁੱਢੇ ਹੋ ਕੇ ਮਾਲਾ ਫੇਰੀ, ਰੱਬ ਦਾ ਉਲਾਂਭਾ ਲਾਹਿਆ।

ਸਮੁੱਚਾ ਸੰਤ-ਸਾਹਿਤ ਜੀਵ ਮਾਤਰ ਨੂੰ ਬਾਲਪੁਣਾ ਖੇਡ-ਕੁੱਦ ਵਿੱਚ ਗੁਆਉਣ, ਜੁਵਾਨੀ ਸੰਸਾਰਕ ਝਮੇਲਿਆਂ ਵਿੱਚ ਗੁਜ਼ਾਰਨ ਦਾ ਉਲਾਂਭਾ ਦਿੰਦਾ ਹੈ ਪਰ ਬੁੱਢੇ ਹੋ ਕੇ ਰੱਬ ਦਾ ਉਲਾਂਭਾ ਲਾਹੁਣ ਵਿੱਚ ਜੋ ਸਮਾਜਿਕ ਗੰਭੀਰਤਾ, ਸਾਰਥਕਤਾ ਅਤੇ ਮਰਮਤਾ ਹੈ, ਢੁੱਕਵੀਂ ਹੈ, ਉਸ ਦੀ ਮਿਸਾਲ ਨਹੀਂ। ਇਸੇ ਤਰ੍ਹਾਂ ਹੇਠ

1. The Sikh Religion, Volume IV, P.144
2. ਪੰਜਾਬੀ ਸਾਹਿਤ ਦਾ ਵਿਕਾਸ, ਪੰਨਾ 107
3. ਪੰਜਾਬੀ ਸਾਹਿਤ ਦੀ ਉਤਪਤੀ ਤੇ ਵਿਕਾਸ, ਪੰਨਾ 140

ਲਿਖੀਆਂ ਪੰਗਤਾਂ ਵਿੱਚ ਮੁੱਲਾਂ, ਜੋ ਕਿ ਸਮਕਾਲੀ ਪੁਰੋਹਿਤਵਾਦ, ਕਰਮਕਾਂਡ ਅਤੇ ਧਰਮ ਦੇ ਗ਼ਲਤ ਅਰਥ ਕਰਦੇ ਹੋਏ ਹਾਕਮ ਟੋਲੇ ਦਾ ਪ੍ਰਤੀਕ ਹੈ, ਉੱਤੇ ਵਿਅੰਗ ਕਰਦਾ ਭਗਤ ਜੱਲ੍ਹਣ ਕਹਿੰਦਾ ਹੈ :

ਮਨ ਦੀਆਂ ਭਾਵਦੀਆਂ ਵੇ ਮੁੱਲਾਂ, ਕਹਿ ਲੈ ਦਿਨ ਦੋਇ।
ਕਥਾ ਕੀਰਤਨ ਸੁਣਦੇ ਨਾਹੀਂ, ਤੁਮ ਕਿਉਂ ਰਹੇ ਸੋਇ।ਰਹਾਉ।
ਕਾਚੇ ਕਰੂਏ ਰਹੇਂ ਨਾ ਪਾਣੀ, ਜੋ ਸਭ ਵੈਰੀ ਹੋਇ।
ਜਿਸ ਦੇਹੀ ਕਾ ਗਰਬ ਕਰੇਨਾ ਈ, ਸੋ ਗਲ ਵੈਸੀ ਭੋਇ।
ਜਲ੍ਹਣ ਜਪੀਏ ਰਾਮ ਨਾਮ, ਸੰਤਾਂ ਭਾਇਆ ਜੋਇ।

ਪਰਮਾਤਮਾ ਦਾ ਕੀਰਤਨ ਕਰਦਾ ਹੋਇਆ ਸੰਤ ਕਵੀ ਜੱਲ੍ਹਣ ਰੱਬ ਨੂੰ ਵੀ ਵਿਅੰਗ ਦੇ ਤੀਰ ਮਾਰਨੋਂ ਨਹੀਂ ਹੱਟਦਾ। ਅੱਖੇ ਮਚਲਾ ਜੱਟ ਤੇ ਮਾਂ ਨੂੰ ਲੈ ਗਏ ਚੋਰ। ਉਸ ਦੀ ਸਮਾਜਿਕ ਚੇਤਨਾ, ਆਪਣੇ ਸਮਾਜ ਵਿਚ ਫੈਲੀ ਨਾ ਬਰਾਬਰੀ, ਅਨਿਆਂ ਅਤੇ ਦੁੱਖ ਕਲੇਸ਼ 'ਤੇ ਦੁਖੀ ਹੁੰਦਾ ਹੋਇਆ ਉਹ ਪ੍ਰਭੂ ਨੂੰ ਵੀ ਉਲਾਂਭਾ ਦਿੰਦਾ ਹੈ ਅਤੇ ਨਾਲ ਹੀ ਆਪਣੀ ਨਿਮਰਤਾ, ਨਿਰਹੰਕਾਰਤਾ, ਪ੍ਰਭੂ ਮੁਖਤਾ ਅਤੇ ਅਨਿੰਨ ਭਗਤੀ-ਭਾਵ ਦਾ ਪ੍ਰਗਟਾਵਾ ਵੀ ਕਰਦਾ ਹੈ :

ਇਕਨਾਂ ਨੂੰ ਦੇਂਦਾ ਪਾਟ ਪਟੰਬਰੁ, ਇਕਨਾਂ ਨੂੰ ਲੋਈ ਭੂਰਾ।ਰਹਾਉ।
ਇਕਨਾਂ ਨੂੰ ਦੇਂਦਾ ਦੁੱਧ ਮਲਾਈਆਂ, ਇਕਨਾਂ ਨੂੰ ਕੁਝ ਨੀ ਕੂਰਾ।
ਜੇਹੀ ਜੇਹੀ ਮੇਹਨਤਿ ਦੇਖੋ, ਤੇਹਾ ਦੇਹ ਅਜੂਰਾ,
ਦਿਨ ਦਿਨ ਬੰਦੇ ਦੀ ਅਉਧ ਘਟੰਦੀ, ਸਮਝੇ ਨਹੀਂ ਸੂੜਾ,
ਜਲ੍ਹਣਿ ਦਾਸ ਕਹੇ ਬੇਨੰਤੀ, ਪ੍ਰਭ ਸਾਦਾ ਮੈਂ ਕੂੜਾ।

(ਰਾਗ ਸੋਰਠਿ)

ਪੰਜਾਬੀ ਦੇ ਚੋਟੀ ਦੇ ਆਲੋਚਕ ਡਾ. ਮੋਹਨ ਸਿੰਘ ਦੀਵਾਨਾ ਨੇ ਆਪਣੀ ਪੁਸਤਕ ਵਿੱਚ ਭਗਤ ਜੱਲ੍ਹਣ ਦੀਆਂ ਲਿਖੀਆਂ 313 ਸਾਖੀਆਂ ਅਤੇ 44 ਬਿਸ਼ਨਪਦੇ ਦਿੱਤੇ ਹਨ, ਪਰ ਗੁਰਮਤਿ ਪ੍ਰੈੱਸ ਅੰਮ੍ਰਿਤਸਰ ਤੋਂ ਪ੍ਰਕਾਸ਼ਿਤ ਪੋਥੀ ਵਿੱਚ ਇਨ੍ਹਾਂ ਦੀ ਗਿਣਤੀ 392 ਅਤੇ 44 ਹੋ ਗਈ ਹੈ। ਜੱਲ੍ਹਣ ਬਾਣੀ ਦੀ ਅਮੀਰੀ, ਉੱਤਮ ਤੋਂ ਉੱਤਮ ਭਾਵਾਂ ਦੀ ਸੁੰਦਰ ਜੜਤ, ਮਨ ਦੀ ਡੂੰਘਾਈ, ਸੱਚਾਈ ਅਤੇ ਭਰੋਸਗੀ, ਅੱਖੜਪੁਣੇ, ਸੁਤੰਤਰ ਚਿੰਤਨ ਅਤੇ 'ਜੱਟ ਵਿਦਿਆ' ਆਦਿ ਗੁਣਾਂ ਕਰਕੇ ਤਾਂ ਡਾ. ਦੀਵਾਨਾ ਨੇ ਇਨ੍ਹਾਂ ਨੂੰ 'ਪੰਜਾਬੀ ਦਾ ਕਬੀਰ' ਦੀ ਉਪਾਧੀ ਦਿੱਤੀ ਹੈ। ਆਪ ਲਿਖਦੇ ਹਨ, "ਜੱਲ੍ਹਣ ਜੱਟ ਵਿੱਚ ਸਾਨੂੰ ਪੰਜਾਬੀ ਕਬੀਰ ਦੇ ਦਰਸ਼ਨ ਹੁੰਦੇ ਹਨ ਜਿਸ ਵਿੱਚ ਉਸ ਵਰਗੇ ਰਹੱਸਵਾਦ ਅਤੇ ਯੋਗਿਕਤਾ ਨੂੰ ਛੱਡ ਕੇ ਉਸੇ ਵਰਗਾ ਨਿਹੰਗਪੁਣਾ ਅਤੇ ਪੇਂਡੂ ਸ਼ਬਦਾਵਲੀ ਹੈ, ਉਸ ਵਰਗੀ ਵਿਅੰਗ ਉਕਤੀ, ਸਰਲਤਾ, ਸੁਤੰਤਰਤਾ ਅਤੇ ਅਨਪੜ੍ਹ ਬਲ ਸਭ

ਕੁਝ ਹੈ। ਆਪਣੇ ਮੂਰਤੀ ਤੋੜਕ, ਸਿਧਾਂਤਕ ਅਤੇ ਮਨੋਵਿਗਿਆਨਕ ਅੱਖੜਤਾ ਕਾਰਨ ਜੱਲ੍ਹਣ ਨੂੰ ਸੰਤ ਕਬੀਰਦਾਸ ਵਾਂਗ ਸਥਾਨਕ ਦਮਨ ਨੀਤੀ ਦਾ ਸ਼ਿਕਾਰ ਹੋਣਾ ਪਿਆ। ਜੱਲ੍ਹਣ ਦੀਆਂ 313 ਸਾਖੀਆਂ ਅਤੇ ਲਗਭਗ 44 ਬਿਸ਼ਨਪਦੇ ਆਪਣੇ ਦ੍ਰਿੰਦ ਭਰੇ ਸੌਂਦਰਯ, ਬੋਧ ਅਤੇ ਸਮਰੱਥ ਉੱਤਮ ਆਨੰਦ ਭਰੇ ਹਾਸ-ਰਸ ਕਰਕੇ ਪੰਜਾਬ ਦੀ ਸ਼ੁੱਧ ਮਿੱਟੀ ਦੀ ਉਪਜ ਹੈ। ਇਕ ਖ਼ਾਸ ਕਿਸਮ ਦੀ ਫ਼ਕੀਰੀ, ਈਮਾਨਦਾਰੀ ਅਤੇ ਭਾਵੁਕਤਾ ਦਾ ਮਾਲਕ ਇਹ ਜੱਟ ਆਪਣੀ ਪੂਰੀ ਚਮਕ-ਦਮਕ ਵਾਲੇ ਹਾਸ-ਵਿਅੰਗ ਕਾਰਨ ਆਪਣੀ ਰਚਨਾਕਾਰੀ ਵਿੱਚ ਪੂਰੀ ਤਰ੍ਹਾਂ ਨਾਨਕ ਘਰਾਣੇ ਤੋਂ ਪ੍ਰਭਾਵ ਗ੍ਰਹਿਣ ਕਰਦਾ ਪ੍ਰਤੀਤ ਹੁੰਦਾ ਹੈ।[1] ਡਾ. ਦੀਵਾਨਾ ਅਨੁਸਾਰ ਹੀ, "ਸੁਥਰੇ ਵਾਂਗ ਖਰੀਆਂ ਖਰੀਆਂ ਸੁਣਾਂਦਾ ਹੈ। ਓਹ ਜ਼ਮਾਨਾ ਲੋਕਾਂ ਨੂੰ ਮਨੁੱਖਾਂ ਤੇ ਮਾਇਆ ਦੀ ਗ਼ੁਲਾਮੀ ਵਿਚੋਂ ਕੱਢ ਕੇ ਆਪਸ ਵਿਚ ਮੇਲ ਕਰਾਣ ਦਾ ਤੇ ਸੱਚ ਤੇ ਦਿਆਨਤਦਾਰੀ ਦੇ ਪਹੀਏ ਪਾਣ ਵਾਲਾ ਸਾਹਿਤ ਮੰਗਦਾ ਸੀ, ਸੋ ਭਗਤ ਜੱਲ੍ਹਣ ਵਰਗਿਆਂ ਨੇ ਆਮ ਜਨਤਾ ਵਿਚ ਉਹ ਸਾਹਿਤ ਖਿਲਾਰਿਆ। ਸਮਾਜ ਦੇ ਪਰੀਵਰਤਨ, ਉੱਥਾਨ ਦਾ ਮੂਲ ਉਪਾਅ ਮਨੁੱਖ ਦਾ, ਕੱਲੇ ਕੱਲੇ ਦਾ, ਆਚਰਣ ਉੱਚਾ ਕਰਨ ਤੇ ਰੱਬ ਦੇ ਪ੍ਰੇਮ ਤੇ ਰੱਬ ਦੀ, ਬੰਦਿਆਂ ਦੀ ਸੇਵਾ, ਸੱਚ ਤੇ ਦਿਆਨਤਦਾਰੀ ਤੇ ਦੰਭ ਤੋਂ ਤੋਬਾ ਹੀ ਆਚਰਣ ਨੂੰ ਉੱਚਾ ਕਰਨ ਦੀ ਯੋਗਤਾ ਰਖਦੇ ਹਨ। ਰਾਜਨੀਤਿਕ ਉਪਾਅ ਦਿਲ, ਦਿਮਾਗ਼ ਤੇ ਆਤਮਾ ਨੂੰ ਨਹੀਂ ਛੋਂਹਦੇ। ਅਸਲੀ ਸਬਰ ਰੱਬ ਦੇ ਹੁਕਮ ਵਿਚ ਰਹਿਆਂ ਹੀ ਆ ਸਕਦਾ ਹੈ, ਅਸਲੀ ਸਾਂਝੀਵਾਲਤਾ ਸੂਤਰਾਮਤੇ ਦੇ ਗਿਆਨ ਧਿਆਨ ਨਾਲ ਹੀ ਔਹੜਦੀ। ਮਨੁੱਖ ਨੂੰ ਮਾਇਆ-ਮੋਹ ਤੋਂ, ਬ੍ਰਹਮ ਗਿਆਨ ਤੋਂ ਉਤਪੰਨ ਵੈਰਾਗ ਹੀ ਕੱਟ ਸਕਦਾ ਹੈ। ਇਹ ਨਾ ਸਮਝੋ ਕਿ ਭਗਤੀ, ਗਿਆਨ ਕੇਵਲ ਦੂਰ ਦੀ ਮੋਖ ਦੇ ਹੀ ਸਾਧਨ ਹਨ, ਨਹੀਂ ਉਹ ਮਨੁੱਖ ਨੂੰ ਆਪਣੇ ਤੇ ਸਮਾਜ ਦੇ ਸਹੀ, ਸਦੀਵੀ ਕਲਿਆਣ ਦੇ ਮਾਰਗ ਵੀ ਹਨ। ਜਾਣੋ ਸੁਥਰੇ, ਜੱਲ੍ਹਣ, ਬਾਬੇ ਲਾਲ, ਛਜੂ ਭਗਤ, ਸ਼ਾਹ ਹੁਸੈਨ, ਸ਼ਾਹ ਸ਼ਰਫ਼, ਵਜੀਦ ਨੇ ਕਿਤਨਿਆਂ ਦਿਲਾਂ ਨੂੰ ਬਦਲਿਆ ਤੇ ਪੂਰਨ ਮਨੁੱਖਤਾ ਵੱਲ ਪ੍ਰੇਰਿਆ।[2]

ਡਾ. ਮੋਹਨ ਸਿੰਘ ਦੀਵਾਨਾ ਵਰਗੇ ਸੁਲਝੇ ਹੋਏ ਆਲੋਚਕ ਵਲੋਂ ਜੱਲ੍ਹਣ ਦੇ ਹਾਸ-ਰਸ ਨੂੰ ਉੱਤਮ, ਆਨੰਦਦਾਇਕ ਅਤੇ ਚਮਕ-ਦਮਕ ਵਾਲਾ ਸਵੀਕਾਰ ਕਰਨਾ ਅਤੇ ਉਸ ਨੂੰ ਸੰਤ-ਸਾਹਿਤ ਵਿੱਚ ਸੰਸਾਰ ਪ੍ਰਸਿੱਧੀ ਦੇ ਮਾਲਕ ਮਹਾਤਮਾ ਕਬੀਰ ਦੇ ਬਰਾਬਰ ਉੱਚ ਆਸਨ ਦੇਣਾ ਸਾਡੇ ਇਸ ਮਤ ਦੀ ਪੁਸ਼ਟੀ ਕਰਦਾ ਹੈ ਕਿ ਸੰਤ ਜੱਲ੍ਹਣ ਜੱਟ ਦੀ ਸਾਦਗੀ, ਠੁਲ੍ਹਪਣ ਅਤੇ ਅਨਘੜਤਾ ਹੀ ਉਸ

1. A History of Punjabi Literature (1100-1932 AD), P.80
2. ਪੰਜਾਬੀ ਅਦਬ ਦੀ ਮੁਖ਼ਤਸਰ ਤਾਰੀਖ਼, ਪੰਨੇ 116-117

ਦੀ ਅਸਲ ਸਿਰਜਕ ਸ਼ਕਤੀ ਹੈ, ਸਭ ਤੋਂ ਵਧੀਆ ਗੁਣ ਹੈ ਅਤੇ ਉਹ ਇਕ ਸ੍ਰੇਸ਼ਟ ਸੰਤ ਹੈ। ਸੰਤ ਜੱਲ੍ਹਣ ਦੀ ਬਾਣੀ ਦਾ ਹੋਰ ਨਮੂਨਾ ਵੇਖੋ :

ਨਿਤ ਬਨਜ ਮਾਇਆ ਕਾ ਕਰਤੇ ਹੈਂ, ਸਤਗੁਰ ਕਉ ਸਾਖੀ ਧਰਤੇ ਹੈਂ।
ਮਿਲਿ ਸੰਗਤਿ ਗੁਰੂ ਲਗਾਇਆ ਹੈ, ਮੇਰੇ ਗੋਬਿੰਦ ਏਵੇਂ ਭਾਇਆ ਹੈ।
ਇਹ ਆਦਿ ਅੰਤ ਕੀ ਸਾਖੀ ਹੈ, ਸੰਤਨਿ ਲੇ ਹਿਰਦੇ ਰਾਖੀ ਹੈ।
ਤਹਾਂ ਆਪੁ ਆਪਿ ਵਿਚਿ ਮੇਲਾ ਹੈ, ਜੱਟ ਜਲ੍ਹਣ ਰਾਮ ਕਾ ਚੇਲਾ ਹੈ।

ਰਾਮ ਦਾ ਚੇਲਾ ਜੱਲ੍ਹਣ ਸੰਤਾਂ ਵਲੋਂ ਸੱਚ ਸਨਾਤਨ ਕਾਲ ਆਪਣੇ ਹਿਰਦੇ ਵਿੱਚ ਸਾਂਭ ਕੇ ਰੱਖੀ ਇਸ ਅਨੰਤ ਅਨਾਦਿ ਸਾਖੀ ਕਾਰਨ ਅਤੇ ਸਤਿਗੁਰ ਦੀ ਕਿਰਪਾ ਸਦਕਾ ਉਸ ਪ੍ਰਭੂ ਨਾਲ ਅੰਦਰੋਂ ਬਾਹਰੋਂ ਇਕ ਹੋ ਚੁੱਕਾ ਹੈ। ਜੱਲ੍ਹਣ ਕਵੀ ਦੀ ਬਾਣੀ ਵਿਲੱਖਣ ਹੈ, ਉਸ ਦਾ ਆਪਾ ਵਿਲੱਖਣ ਹੈ ਅਤੇ ਉਸ ਦੀ ਪੂਜਾ-ਪੱਧਤੀ ਅਤੇ ਭਗਤੀ-ਭਾਵਨਾ ਵੀ ਵੱਖਰੇ ਕਿਸਮ ਦੀ ਹੈ। ਉਸ ਦੇ ਲਿਖੇ ਪਦਾਂ ਤੋਂ ਸਪੱਸ਼ਟ ਹੈ ਕਿ ਉਹ ਸਤਿਸੰਗ, ਗੁਰੂ-ਭਗਤੀ, ਨਾਮ-ਸਿਮਰਨ ਅਤੇ ਆਪਾ ਪਛਾਣਨ ਅਤੇ ਆਤਮ ਸ਼ੁੱਧੀ ਵਿੱਚ ਡੂੰਘਾ ਵਿਸ਼ਵਾਸ ਰੱਖਦਾ ਹੈ। ਲੋਕ ਤਾਂ ਮਾਲਾ ਪਹਿਣਦੇ ਹਨ ਪਰ ਇਹ ਜੱਟ ਸਾਧ 'ਜਪਮਾਲ' ਫੇਰਦਾ ਹੈ, ਰਹਿਟ (ਹਲਟ) ਦੀਆਂ ਟਿੰਡਾਂ ਇਸ ਦੇ ਮਨਕੇ ਹਨ, ਖੂਹ ਦੀ ਮਾਹਲ ਇਸ ਦੀ ਮਾਲਾ ਹੈ, ਮੰਦਰ ਦੀ ਥਾਵੇਂ ਇਹ ਉੱਚੇ ਟਿੱਲੇ 'ਤੇ ਬਹਿ ਕੇ ਠਾਹ ਠਾਹ ਕਰਨ ਵਿੱਚ ਵਿਸ਼ਵਾਸ ਰੱਖਦਾ ਹੈ ਪਰ ਬਣਿਆ ਬਣਾਇਆ ਕੁਝ ਵੀ ਨਹੀਂ। ਇਸ ਸੰਤ ਕਵੀ ਦੇ ਵਿਅੰਗ ਦੀ ਤੀਖਣਤਾ ਸਾਡੇ ਕਰਮਕਾਂਡ ਪ੍ਰਧਾਨ ਅਤੇ ਪੁਰੋਹਿਤਵਾਦੀ ਨਜ਼ਾਮ 'ਤੇ ਕੀਤੀ ਗਈ ਛੀਂਟਾਕਸ਼ੀ ਸਿਰਫ਼ ਜੱਲ੍ਹਣ ਦੇ ਹਿੱਸੇ ਹੀ ਆਈ ਹੈ। ਇਸ ਦੀ ਮਿਸਾਲ ਹੋਰ ਕਿਧਰੇ ਨਹੀਂ ਮਿਲੇਗੀ। ਇਸ ਫੱਕੜ ਜੱਟ ਦੀਆਂ ਚੋਟਾਂ ਤਾਂ ਦੇਖੋ :

ਵੱਡਾ ਕਿੱਕਰ ਵੱਢ ਕੇ, ਜਪਮਾਲ ਬਣਾਇਆ।
ਉੱਚੇ ਟਿੱਲੇ ਬਹਿ ਕੇ, ਠਾਹ ਠਾਹ ਬਜਾਇਆ।
ਲੋਕਾ ਦੀਆਂ ਜਪਮਾਲੀਆਂ, ਜਲ੍ਹਣ ਦਾ ਜਪਮਾਲ।
ਸਾਰੀ ਉਮਰ ਜਪੇਂਦਿਆਂ, ਇਕ ਨਾ ਖੁੱਥਾ ਵਾਲ।

ਕਿਸੇ ਬੁੱਢੇ ਵਿਅਕਤੀ ਦੀ ਸਥਿਤੀ ਤੇ ਸਰੂਪ ਦਾ ਸੁੰਦਰ ਚਿੱਤਰ ਉਲੀਕ ਕੇ ਉਹ ਮਨੁੱਖ ਨੂੰ ਪਰਮਾਤਮਾ ਦੀ ਭਗਤੀ ਲਈ ਪ੍ਰੇਰਦੇ ਹਨ। ਫਟੇ ਕੱਪੜਿਆਂ ਨਾਲ ਸਰੀਰ ਦਾ ਢੱਕਿਆ ਹੋਣਾ, ਦੰਦਾਂ ਤੇ ਅੱਖਾਂ ਦਾ ਕਮਜ਼ੋਰ ਹੋ ਜਾਣਾ, ਘਰ-ਪਰਿਵਾਰ ਦੇ ਝਮੇਲਿਆਂ ਤੋਂ ਅਵੇਸਲਾਪਨ ਆਦਿ ਉੱਤੇ ਝਾਤ ਪਾ ਕੇ ਹਕੀਕੀ ਦੀ ਸੋਝੀ ਕਰਵਾ ਕੇ ਪਰਮਾਤਮਾ ਦੀ ਭਗਤੀ ਵੱਲ ਚਿਤ ਲਾਉਣ ਦੀ ਗੱਲ ਕੀਤੀ ਹੈ :

ਪਾਇਆ ਪੁਰਾਣਾ ਚੋਲੜਾ ਬਾਝ ਨਾਲੇ ਸੁਥਣੇਂ।
ਜੀਭ੍ਹਾ ਮੰਗਦੀ ਸਵਾਦ, ਦੰਦ ਰਹੇ ਸੁ ਚਿਥਣੇਂ।
ਨੈਨਾਂ ਪ੍ਰਾਨਾਂ ਦਿੱਤੀ ਹਾਰ, ਗੋਡੇ ਰਹੇ ਸੂ ਉੱਠਣੋਂ।
ਕੁਟੰਬ ਹੋਇਆ ਬੇਈਮਾਨ, ਵਾਤ ਰਿਹਾ ਸੂ ਪੁਛਣੋਂ।
ਜਲ੍ਹਣਾ ਅਜੇ ਵੀ ਰਾਮ ਸੰਭਾਲ, ਦਰਗਹ ਬਚ ਜਾਏਂ ਕੁਸਣੋਂ।

ਆਪ ਉਪਦੇਸ਼ ਦਿੰਦੇ ਹਨ ਕਿ ਆਕੜ ਤੇ ਹੰਕਾਰ ਨਾਲ ਨਹੀਂ ਸਗੋਂ ਸਤਿਗੁਰੂ ਦੀ ਸ਼ਰਨ ਵਿੱਚ ਜਾਣ ਨਾਲ ਦਿਲ ਦੀ ਮੈਲ ਧੋਤੀ ਜਾਂਦੀ ਹੈ। ਪੜ੍ਹ ਲਿਖ ਕੇ ਹੰਕਾਰ ਕਰਨ ਵਾਲੇ ਨੂੰ ਤਾਂ ਉਹ ਲੱਖ ਲਾਹਨਤ ਦਿੰਦੇ ਹਨ:

- ਦਾਗ ਦਿਲਾਂ ਦੇ ਬੈਠਾ ਧੋ, ਧੋ ਨ ਜਾਣੇ ਬੈਠਾ ਰੋ।
  ਰੋਣ ਧੋਣ ਦਾ ਵਲ ਨਾ ਆਵੀ, ਉਸ ਤੇ ਜਾਹ ਜੋ ਵਲ ਸਿਖਾਵੀ।
- ਜੋ ਪੜ੍ਹ ਗੁੜ੍ਹ ਕੇ ਆਖੇ ਹੂੰ, ਜੱਲਣ ਆਖੇ ਤੇਰਾ ਫਿੱਟੇ ਮੂੰਹ।

ਵਿਖਾਵੇ ਦਾ ਉਹ ਸਖਤ ਵਿਰੋਧੀ ਹੈ। ਬੰਦਾ ਉਪਰੋਂ ਭਾਵੇਂ ਮੈਲਾ ਹੋਵੇ ਪਰ ਉਸ ਦਾ ਹਿਰਦਾ ਸਾਫ਼ ਹੋਣਾ ਚਾਹੀਦਾ ਹੈ। ਉਸ ਨੂੰ ਸਹੂਲਤਾਂ ਭਰੇ ਜੀਵਨ ਦੀ ਬਜਾਏ ਸਾਧਾਰਨ ਢੰਗ ਨਾਲ ਜਿਊਣਾ ਪਸੰਦ ਹੈ। ਇਕ ਅਮੀਰ ਘਰ ਦੀ ਵਿਧਵਾ ਜੱਟੀ ਜਿਸ ਨੇ ਰੇਸ਼ਮੀ ਕੱਪੜੇ ਪਾਏ ਹੋਏ ਸਨ, ਨੇ ਜਦ ਆਪਣੀ ਜਵਾਨੀ ਸਤਿ ਧਰਮ ਤੇ ਚਲਦਿਆਂ ਬਤੀਤ ਕਰਨ ਦੀ ਜੁਗਤ ਪੁਛੀ ਤਾਂ ਜੱਲਣ ਨੇ ਉਪਦੇਸ਼ ਦਿੱਤਾ :

ਖਾਵੇਂ ਦੁੱਧ ਤੇ ਮਲਾਈਆਂ, ਸਵੇਂ ਲੇਫ਼ ਤੇ ਤਲਾਈਆਂ।
ਪਹਿਨੇ ਮਲਮਲ ਤੇ ਪੱਟ, ਉਥੇ ਕੀ ਕਰੇਗਾ ਜੱਲਣ ਜੱਟ।
ਸਾਹਿਬ ਸੰਗ ਲਾਵੇਂ ਪ੍ਰੀਤ, ਦਿਲ ਸੁਧ ਰਖੇਂ ਨੀਤ।
ਅੱਗੇ ਚਰਖਾ ਪਿਛੇ ਕੰਧ, ਤੇਰੀ ਬੈਠੀ ਦੀ ਜਾਊ ਗੀ ਲੰਘ।

ਸੰਸਾਰ ਦੇ ਉਲਟੇ ਚਾਲੇ ਅਤੇ ਵਰਤਾਰੇ ਬਾਰੇ ਜੱਲ੍ਹਣ ਦੀ ਟਿੱਪਣੀ ਦੇਖਣ ਵਾਲੀ ਹੈ :

- ਅੰਨ ਵਹੁਟੀ, ਅੰਨ ਲਾੜਾ, ਅੰਨ ਦਾ ਵਿਹਾਰ ਸਾਰਾ।
  ਅੰਨ ਮੋਟਾ ਅੰਨ ਗਾੜ੍ਹਾ, ਅੰਨ ਰੋਏ ਅੰਨ ਹੱਸੇ।
  ਜਲ੍ਹਣ ਜਿਸ ਘਰ ਅੰਨ ਨਾ ਪੱਕੇ, ਨਾ ਕੋਈ ਰੋਏ ਨਾ ਕੋਈ ਹੱਸੇ।
- ਪੁੱਤਰ ਨੂੰ ਲੈ ਗਈਆਂ ਨੂਹਾਂ, ਧੀਆਂ ਨੂੰ ਲੈ ਗਏ ਹੋਰ।
  ਬੁੱਢਾ ਬੁੱਢੀ ਇਉਂ ਬੈਠੇ, ਜਿਉਂ ਸੰਨ੍ਹ ਲਾ ਗਏ ਚੋਰ।
- ਪ੍ਰਭਾਤੇ ਉਠ ਨਾਮ ਜਪ, ਭਾਗ ਬੜੇ ਕੁਛ ਦੇਹ।
  ਬੁੱਧ ਬੜੀ ਉਪਕਾਰ ਕਰ, ਜੀਵਨ ਦਾ ਫਲ ਏਹ।

- ਸੋ ਆਪਣ ਹੂਈ ਕਿਸੀ ਨਾ ਕੀਨੋ, ਜੋ ਕੁਛ ਕੀਆ ਸੋ ਰਘੁਰਾਈ।
ਲੋਕਾਂ ਭਾਣੇ ਜਲ੍ਹਣ ਕਮਲਾ ਭਇਆ, ਜਲ੍ਹਣ ਦੇ ਭਾਣੇ ਲੋਕਾਈ।

ਜੇ ਲੋਕ ਲੌਂਗੋਵਾਲੀਏ ਸਾਧ ਨੂੰ ਟਿੱਚ ਸਮਝਦੇ ਹਨ ਤਾਂ ਲੌਂਗੋਵਾਲੀਆ ਸਾਧ ਵੀ ਸਾਰੇ ਪਿੰਡ ਨੂੰ ਟਿੱਚ ਕਰਕੇ ਸਮਝਦਾ ਹੈ। ਜੱਲ੍ਹਣ ਦੇ ਉੱਪਰ ਲਿਖੇ ਉਦਾਹਰਣਾਂ ਤੋਂ ਸਾਫ਼ ਹੋ ਜਾਂਦਾ ਹੈ ਕਿ ਭਗਤ ਜੱਲ੍ਹਣ ਜੱਟ ਸੰਤ ਮਨ ਵਿੱਚ ਇਕ ਮਹੱਤਵਪੂਰਨ ਥਾਂ ਰੱਖਦੇ ਹਨ। ਉਨ੍ਹਾਂ ਦੇ ਪਦਾਂ ਦੀ ਭਾਸ਼ਾ ਕਿਤੇ ਠੇਠ ਪੇਂਡੂ ਪੰਜਾਬੀ ਹੈ ਤਾਂ ਕਿਤੇ ਬ੍ਰਜ ਪ੍ਰਧਾਨ, ਕਿਤੇ ਸਧੂਕੜੀ ਤਾਂ ਕਿਤੇ ਠੇਠ ਮੁਲਤਾਨੀ ਅਤੇ ਕਿਧਰੇ ਅਰਬੀ-ਫ਼ਾਰਸੀ ਮਿਸ਼ਰਤ ਹੈ। ਜੱਲ੍ਹਣ ਨੇ ਕੁਝ ਸਹਸਕਿਰਤੀ ਸਲੋਕਾਂ ਦੀ ਰਚਨਾ ਵੀ ਕੀਤੀ ਹੈ :

**ਸ਼ਬਦ ਸਲੋਕ ਜੱਲ੍ਹਣ ਜੱਟ ਦੇ**

- ਜਲ੍ਹਣ ਸਭ ਜਗ ਚੱਲਣਾ, ਤੂੰ ਦਿਲ ਸਾਈਂ ਨਾਲ ਬੰਨੁ।
ਤਿਤ ਵੇਲੇ ਕੁਝ ਨਾ ਸੁਝਸੀ, ਜਦ ਕਾਲ ਪਕੜਸੀ ਕੰਨ।
ਜਲ੍ਹਣ ਜੱਟ ਨੂੰ ਰਾਮ ਨੇ, ਐਸਾ ਦੀਨਾ ਇਸ਼ਟ।
ਧਰਮ ਕੋਈ ਜਾਣੇ ਨਹੀਂ, ਕਹੀਐ ਕਰਮ ਭ੍ਰਿਸ਼ਟ।

ਪ੍ਰਭਾਤੇ ਉਠ ਨਾਮ ਜਪ ਭਾਗ ਭਲੇ ਕੁਝ ਦੇਹ।
ਬੁੱਧ ਬੜੀ ਉਪਕਾਰ ਕਰ, ਜੀਵਨ ਕਾ ਫਲ ਏਹ।
ਜੀਵਨ ਦਾ ਫਲ ਸਿਮਰਨਾ ਦੂਜਾ ਕਰਨਾ ਦਾਨ।
ਜਲ੍ਹਣ ਨਾਮ ਦਾਨ ਅਸ਼ਨਾਨ ਜਿਸ ਘਰ ਨਹੀਂ ਮੋਇਆਂ ਤੇ ਪਰ੍ਹੇ ਜਾਣ।

ਮਾਇਆ ਕਿਸੇ ਨਾ ਮੁਠੀਆ ਸਭ ਮਾਇਆ ਮੁੱਠੀ।
ਲੇ ਲੇ ਮਰਨ ਤੜਫੜੇ ਮਾਇਆ ਦੀ ਦੁਖੀ।
ਰੱਜਿਆ ਕੋਈ ਨਾ ਵੇਖਿਆ, ਸਭ ਵੇਖੇ ਭੁੱਖੀ।
ਜਲ੍ਹਣ ਕਿਤੇ ਕਿਤੇ ਸੰਤੋਖ ਹੈ ਰੁਦਰਾਖ ਜਿਓਂ ਇਕ ਮੁਖੀ।

ਪਇਆ ਪੁਰਾਣਾ ਚੋਲੜਾ ਬਾਝ ਨਾਲੇ ਸੁਥਣੋਂ।
ਜੀਭ੍ਹਾ ਮੰਗਦੀ ਸਵਾਦ, ਦੰਦ ਰਹੇ ਸੁ ਚਿਥਣੋਂ।
ਨੈਨਾਂ ਪ੍ਰਾਨਾਂ ਦਿੱਤੀ ਹਾਰ, ਗੋਡੇ ਰਹੇ ਸੁ ਉੱਠਣੋਂ।
ਕੁਟੰਬ ਹੋਇਆ ਬੇਈਮਾਨ, ਵਾਤ ਰਿਹਾ ਸੁ ਪੁਛਣੋਂ।
ਜਲ੍ਹਣਾ ਅਜੇ ਵੀ ਰਾਮ ਸੰਭਾਲ, ਦਰਗਹ ਬਚ ਜਾਏਂ ਕੁਸਣੋਂ।

ਜਹਾਂ ਲੋਕ ਮਰ ਕਰ ਗਏ ਜਲ੍ਹਣ ਜੀਤਾ ਗਿਆ।

ਸੋਹਸਾ ਨਹੀਂ ਮਰਨ ਦਾ ਜਮੁ ਮਾਰੇ ਝਖ ਗਿਆ।
ਮਾਰਨ ਆਏ ਪਾਉ ਲਗੇ ਜਲ੍ਹਣ ਦਾਸ ਹਰਿ ਕਾ ਨਾਮ ਲਿਆ।
ਭੁੱਖੇ ਦੇ ਮੂੰਹ ਪਾਵਨਾਂ ਏਂ ਧੰਨ ਹੈ ਤੇਰੀ ਖੱਟੀ।
ਧੀਆਂ ਪੁੱਤਰਾਂ ਤੇ ਲਾਵਨਾ ਏਂ ਭਰੇਂ ਸੰਸਾਰ ਦੀ ਚੱਟੀ।
ਰੱਜੇ ਦੇ ਮੂੰਹ ਪਾਵਨਾ ਏਂ ਜਲ੍ਹਣ ਜਿਉਂ ਮੱਝ ਮਲੀਦੇ ਤ੍ਰੁੱਠੀ।
ਹੱਥੀਂ ਦੇਈਏ ਤੱਥੀਂ ਲਈਏ ਹੱਥੀ ਬੰਨ੍ਹੀਏ ਪੱਲੇ।
ਐਸਾ ਕੋਈ ਨਾ ਜਲ੍ਹਣਾ ਜੋ ਮੋਇਆ ਨੂੰ ਘੱਲੇ।

ਜਲ੍ਹਣਾ ਇਕ ਦਿਨ ਹੈ ਮਰ ਮੁੱਕਣਾ, ਮਤ ਮਨ ਮੇਂ ਕਰ ਅਫ਼ਸੋਸ।
ਪਿਛਲੇ ਗਏ ਬਹੁੜੇ ਨਹੀਂ, ਹਮ ਕਿਆ ਕਰੇਂ ਰਾਮ ਸੇ ਰੋਸ।
ਰਾਮ ਦਾ ਕੀ ਪਾਵਨਾ, ਏਧਰੋਂ ਪੁਟਨਾ ਤੇ ਏਧਰ ਲਾਵਨਾ।
ਪਾਪ ਨੂੰ ਛੱਡਣਾ ਤੇ ਧਰਮ ਨੂੰ ਕਮਾਵਣਾ।

ਰੀਗਾ ਮਾਤ ਕਹਾਂ ਸੇ ਆਈ, ਜੋਰੂ ਮਿਲੀ ਕੰਮ ਸੇ ਜਾਈ।
ਨਦੀ ਸੁਹਾਂਦੇ ਪਾਨੀ ਵਗੇ, ਉਸ ਮੇਂ ਲੋਗ ਬਹੁਤ ਹੀ ਨ੍ਹਾਈ।
ਸਾਗਰ ਮੀਠਾ ਨਾਹੀਂ, ਕਿਸੀ ਨੂੰ ਜਿਨ ਵੇਹ ਕਰਕੇ ਰੀਗਾ ਪਾਈ।
ਜਲ੍ਹਣ ਜਪੀਏ ਰਾਮ ਨਾਮ, ਸਾਖੀ ਕਹੀ ਸਹਜ ਸੁਭਾਈ।

ਪਾਂਧਿਆਂ ਦੇ ਘਰ ਪਿਟੀਐ, ਵੈਦਾਂ ਪੁਤ ਮਰਨ।
ਚਲ, ਜਲ੍ਹਣ ਘਰ ਆਪਣੇ, ਸਾਹਾ ਦੇਹ ਨਿਸੰਗ।
ਏਕ ਰਾਮ ਦਸਰਥ ਕਾ ਬੇਟਾ, ਏਕ ਰਾਮ ਹਰ ਘਟ ਮੇਂ ਲੇਟਾ।
ਏਕ ਰਾਮ ਕਾ ਸਗਲ ਪਸਾਰਾ, ਏਕ ਰਾਮ ਸਭ ਜਗ ਥੀਂ ਨਿਆਰਾ।

ਦਿਨ ਤੇ ਕਰਤਾ ਰਾਮ, ਰਾਤ ਤੇ ਕਰਤਾ ਦਿਨ।
ਜਲ੍ਹਣ ਦਾਸ ਕੌਣ ਰਾਮ ਉਸ ਬਿਨ।
ਰਾਮ ਜਲ੍ਹਣ ਕੈਸਾ, ਮੇਰੇ ਰਾਮੇ ਜੈਸਾ,
ਜੈਸਾ ਮਨ ਕਰ ਮਾਨੀਐ, ਫਲ ਪਾਈਐ ਤੈਸਾ।
ਮਨ ਲਾਓ ਮੇਰੇ ਰਾਮੇ ਸੇਤੀ ਟੂਟੇ ਜਮ ਕਾ ਸੈਹਸਾ।
ਜਲ੍ਹਣ ਜਪੀਏ ਰਾਮੁ ਨਾਮ ਰੇ ਬਾਬਾ ਔਰ ਕਹਿਣ ਐਸਾ,

ਭੇਖ ਕਾ ਗੁਰੂ ਭੇਖ ਹੈ ਜਲ੍ਹਣ ਖਾਏਂ ਕਮਾਏਂ।
ਜਤ ਵੀ ਪੂਰੇ ਸਤ ਵੀ ਪੂਰੇ ਸਭਨੀਂ ਥੋਕੀਂ।

ਜਲ੍ਹਣ ਪੂਰੇ ਕਾਮ ਨਾਮ ਪ੍ਰਗਟ ਭਏ ਤ੍ਰਲੋਕੀ।
ਸਿਧ ਵੀ ਆਪੇ ਸਾਧ ਵੀ ਆਪੇ ਆਪ ਗੁਰ ਹੈ ਪੀਰ।

ਕਰਸੈ ਭਾਣਾ ਆਪਣਾ, ਆਪੇ ਸਾਹਿਬ ਵਜ਼ੀਰ।
ਜਲ੍ਹਣ ਜਿਸ ਮੁਖ ਨਾਮ ਆਰਾਧੀਐ, ਤਿਸ ਮੁਖ ਬਰਖੇ ਅੰਮ੍ਰਿਤ ਨੀਰ।
ਨਰ ਨਾਰਾਇਣ ਸਿੰਘ ਰੂਪ ਗੁਰ ਅੰਤਰ ਧਰੋ ਧਿਆਨ।
ਸਗਲ ਮਨੋਰਥ ਪੂਰਨ ਕਰੇ ਗੁਰ ਸਿਮਰੋ ਜਲ੍ਹਣ ਰਾਮ।

ਮਿਲਿਆ ਗੁਰ ਵਿਸਨ ਹੈ ਦੁਹਾਈ, ਮਨ ਆਪਣੇ ਦੀ ਖੁਦੀ ਮਿਟਾਈ।
ਨਹੀ ਬਾਪ ਮੇਰਾ ਨਹੀਂ ਮਾਈ, ਤੁਸਾਂ ਰਲ ਜ਼ਰ ਦਾਨੇ ਦੀ ਮਸਤੀ ਆਈ।
ਮੁੱਲਾਂ ਤਵੀਜ਼ ਕਿਆ ਸੁਣਾਵੇਂ, ਤੁਧ ਆਪਣੀ ਰੰਜਸ਼ ਨਹੀਂ ਪਾਈ।
ਕਰਹੋ ਦਾਅਵਾ, ਮੈਂ ਤੁਮਾਰੋ ਪਿਛਲਾ ਦਿਓ ਨਿਸ਼ਾਨ ਬਤਾਈ।
ਆਪਣਾ ਹੋਏ ਕਿਸੇ ਨਾ ਕੀਨੋ, ਜੋ ਕੁਛ ਕਿਆ ਰਘੁਰਾਈ।
ਜਲ੍ਹਣ ਲੋਕਾਂ ਭਾਣੇ ਕਮਲਾ, ਜਲ੍ਹਣ ਭਾਣੇ ਸਭ ਲੋਕਾਈ।

ਬਾਲਕ ਅਵਸਥਾ ਛਿਨਕ ਨਾਸ ਜਰ ਢੁਕਤੀ ਆਵੈ।
ਪਾਂਚ ਦੁਸ਼ਟ ਸੋਂ ਮਾਰਿਓ ਭੈ ਕਦੇ ਨਾ ਆਵੈ।
ਕਰ ਹਿਤਕਾਰੀ ਆਪਣੇ ਕੋਈ ਵੈ ਕਰ ਨਾ ਆਵੈ।
ਮੁਰਦਾ ਦੱਖਣੀ ਲੈ ਗਏ ਜਨਮੇਂ ਕਹਾਂ ਆਵੈ।
ਜਲ੍ਹਣ ਹਰਿ ਕੀ ਭਗਤਿ ਬਿਨ ਸੁੱਖ ਕੈਸੇ ਪਾਵੈ।

- ਦਾਗ ਦਿਲਾਂ ਦੇ ਬੈਠਾ ਧੋ। ਧੋ ਨ ਜਾਨੈ ਤਾਂ ਬੈਠਾ ਰੋ।
ਰੋਨ ਧੋਨ ਦਾ ਵਲ ਨ ਆਵਈ, ਉਸ ਤੇ ਜਾਹ ਜੋ ਵਲਿ ਸਿਖਵਾਈ।
- ਜੇ ਘੜਿ ਗੁੜਿ ਕੇ ਆਖੇ ਹੂੰ, ਜੱਲਨ ਆਖੇ ਤੇਰੇ ਫਿਟੈ ਮੂੰਹ।
- ਹਿਰਦੇ ਸਾਂਤ ਨ ਆਵੈ ਮਿਲੈ ਫ਼ਕੀਰ ਦੇ,
ਦਉਲਤਿ ਹਥਿ ਨ ਆਵੈ ਮੁਜਰੇ ਮੀਰ ਦੇ।
ਮੁਰਾਦ ਨ ਹਾਸਲ ਹੋਵੈ ਖਿਜਮਤ ਪੀਰ ਦੇ,
ਤਾਂ ਜੱਲਣਾ ਤਿਨ ਦੇਹ ਰੁੜ੍ਹਾਇ ਖਾਰੇ ਨੀਰ ਦੇ।
- ਜੇ ਲੋੜੇ ਗਰਗਾਟ ਆਪਿ ਆਪੁ ਵਿੱਚ ਟੱਪ ਪਉ।
ਰਾਹ ਪਛਾਤਾ ਜੱਟ, ਪੰਡਿਤ ਕਾਜੀ ਪੱਚ ਮੁਏ।
- ਜੱਲ੍ਹਣਾ ਸਾਈਂ ਦਾ ਕੀ ਪਾਉਣਾ,
ਉਧਰੋਂ ਪੁੱਟਣਾ ਤੇ ਇਧਰ ਲਾਉਣਾ।

ਕੁਝ ਹੋਰ ਬਾਣੀ

- ਕਾਜੀ ਦੇ ਘਰ ਪਿੱਟਣਾ, ਬ੍ਰਾਹਮਣ ਦੇ ਘਰ ਰੰਡ।
ਚੱਲ ਜਲ੍ਹਣਾ ਘਰ ਆਪਣੇ, ਸ਼ਾਹਾ ਦੇਹ ਨਿਸੰਗ।

ਮਿਲਿਆ ਗੁਰੂ ਤੇ ਵਸਲ ਹੈ ਪਾਈ,
ਆਪ ਕੀਆ ਖੁਆਰ ਤਾਂ ਖੁਦੀ ਗੁਆਈ।
ਨਹੀਂ ਮੇਰਾ ਬਾਪ ਨਹੀਂ ਮੇਰੀ ਮਾਈ,
ਤੁਸਾਂ ਰਲ ਦਾਣੇ ਦੀ ਮਸਤੀ ਕਮਾਈ।
ਆਨ ਰੇ ਮੁੱਲਾਂ ਤਵੀਤ ਮੁਝੇ ਕਿਆ ਸੰਤਾਪਹਿ,
ਤੁਝ ਆਪਣੀ ਰੰਜਸ਼ ਨਹੀਂ ਪਾਈ।

ਕਰਹੁ ਦਾਵਹ ਮੋ ਤੁਮਾਰੋਂ ਪਿਛਲੀ ਨਿਸ਼ਾਨੀ ਦੇਹ ਬਤਾਈ,
ਮੋ ਆਪਨ ਹੂਈ ਕਿਸੀ ਨਾ ਕੀਨੋ ਜੋ ਕੁਛ ਕੀਆ ਸੋ ਰਘੁਰਾਈ।
ਲੋਕਾਂ ਦੇ ਭਾਣੇ ਜਲ੍ਹਣ ਕਮਲਾ ਭਯਾ, ਜਲ੍ਹਣ ਦੇ ਭਾਣੇ ਲੋਕਾਈ।

ਜਲ੍ਹਣ ਪੁੰਨ ਛੋਡਿਓ ਰੇ ਸੰਤੋ ਜਲ੍ਹਣ ਕੋ ਪੁੰਨ ਛੋਡਤ ਨਾਹੀਂ।
ਜਲ੍ਹਣ ਦਾਸ ਜੰਮਣਾ ਮਰਣਾ ਇਕ ਗਲ ਹਮਾਰੀ,
ਭਗਤ ਕਰ ਹਿੰਗੋ ਐਸੀ ਰਾਮ, ਬਹੁਤ ਨਾ ਆਵਹ ਦੂਜੀ ਵਾਰੀ।

- ਰਾਮਕਲੀ ਸਤਵੰਤੀਏ, ਪੂਰਨ ਤੇਰਾ ਸੀਲ,
ਕੀਤੀ ਤੂੰ ਆਪ ਨਿਰੰਜਨ ਨਿਰੰਕਾਰ, ਤੇਰਾ ਧਿਆਨ ਧਰਿਆ ਧ੍ਰੋਕੀਲ।
ਜਲ੍ਹਣ ਦਾਸ ਕੇ ਤੂੰ ਮਨ ਵਸੀ,
ਤੇਰੀ ਵੱਟ ਵੱਟ ਮਾਰੀ ਅਹਿ ਲੋਕ ਬਖੀਲ।

ਰਾਮਕਲੀ ਸੋ ਅਲਾਪੇ ਜੋ ਹੋਵੇ ਨਿੰਦਹੁ ਵਾਹ।
ਰਾਮਕਲੀ ਸੁਣ ਪਸੂਆ ਰੀਝਹਿ, ਮੁਖ ਤੇ ਚਰਨੋਂ ਛੋੜਹਿ ਘਾਹੁ।

ਰਾਮਕਲੀ ਸੁਣ ਸੁਣ ਪਿਟੇ ਪੰਡਿਤ, ਸਮਾਣੀ ਰੋਵਹੁ ਲੈ ਲੈ ਉਭੇ ਸਾਹੁ।
ਰਾਮਕਲੀ ਜਿਸ ਕੇ ਕੰਠ ਵਸਿ ਰਹੀ, ਜਲ੍ਹਣ ਤੇ ਕਹੀਏ ਵਾਹੁ ਵਾਹੁ।

ਜਲ੍ਹਣ ਚਿੰਤਾ ਮਰਣ ਕੀ ਮੇਰਾ ਨਿਤ ਉੱਠੇ ਘਟੇ ਸਰੀਰ
ਨਾਲਹੁ ਸੰਗੀ ਸਾਥੀ ਰਲ ਗਏ, ਮੈਂ ਰਹਿਤਾ ਹੂੰ ਦਿਲਗੀਰ।

ਮਾਦਰਾ ਪਿਦਰ ਜ਼ਨ ਪਿਸਰ ਹੋਇ ਜਾਣਗੇ ਅਵੇਜ਼ਾਰ।
ਜਲ੍ਹਣ ਗੋਲੇ ਰਾਮ ਦੇ, ਨਿਤ ਉਠ ਕਰਤੇ ਏਹੀ ਕਾਰ।

(ਰਾਗ ਰਾਮਕਲੀ)

# 10

# ਸੰਤ ਕਵੀ ਸੁਥਰਾ

ਜੱਲ੍ਹਣ ਜੱਟ ਵਾਂਗ ਹੀ ਸੁਥਰਾ ਸ਼ਾਹ ਵੀ ਖੁੱਲ੍ਹ ਖ਼ਿਆਲੀਆ, ਹੱਸਮੁਖ, ਸਫ਼ਲ ਵਿਅੰਗਕਾਰ ਪ੍ਰਭੂ ਦੇ ਭੈ ਤੇ ਭਾਉ ਵਿੱਚ ਮਦਮਸਦ ਰਹਿਣ ਵਾਲਾ ਸੰਤ ਸੀ। ਸੁਥਰਾ ਜੀ ਸੰਸਾਰ ਦੀ ਨਾਸ਼ਮਾਨਤਾ, ਨਿਮਰਤਾ, ਪਰਸਪਰ ਪ੍ਰੇਮ-ਪਿਆਰ ਦਾ ਸੁਨੇਹਾ ਦੇਣ ਵਾਲਾ, ਵਿਅੰਗ ਦੀ ਸ਼ੈਲੀ ਵਿੱਚ ਕਵਿਤਾ ਕਰਨ ਵਾਲਾ ਕਵੀ ਸੀ। ਮੀਆਂ ਮੌਲਾ ਬਖ਼ਸ਼ ਕੁਸਤਾ ਨੂੰ ਛੱਡ ਕੇ ਕਿਸੇ ਵੀ ਵਿਦਵਾਨ ਨੇ ਇਨ੍ਹਾਂ ਦੇ ਜਨਮ, ਜਨਮ ਸਥਾਨ ਆਦਿ ਬਾਰੇ ਕੁਝ ਦੱਸ ਨਹੀਂ ਪਾਈ। ਇਨ੍ਹਾਂ ਦੇ ਜਨਮ ਥਾਂ ਬਾਰੇ ਕੁਸ਼ਤਾ ਜੀ ਵੀ ਚੁੱਪ ਧਾਰੀ ਰਹੇ। ਆਪ ਲਿਖਦੇ ਹਨ, "ਨਾਮ ਸੁਥਰਾ ਸ਼ਾਹ, ਤਖੱਲਸ ਸੁਥਰਾ, ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਅੰਤਮ ਸਮੇਂ ਸੰਨ 1625 ਈਸਵੀ ਪਟਿਆਲਾ ਦੇ ਗ੍ਰਾਮ ਵਿੱਚ ਪੈਦਾ ਹੋਇਆ - - ਸੁਥਰਾ ਬਾਲ ਕਾਲ ਤੋਂ ਬਹੁਤ ਵਿਨੋਦੀ ਸੁਭਾਉ ਦਾ ਅਤੇ ਸ਼ੋਖ ਸੀ। ਇਸ ਨੇ ਲੰਮੀ ਉਮਰ ਪਾਈ ਅਤੇ ਗੁਰੂ ਹਰਿਗੋਬਿੰਦ ਸਾਹਿਬ ਤੋਂ ਲੈ ਕੇ ਗੁਰੂ ਗੋਬਿੰਦ ਸਿੰਘ ਜੀ ਤੱਕ ਹਰ ਗੁਰੂ ਸਾਹਿਬ ਦੇ ਦਰਸ਼ਨ ਕਰਨ ਅਤੇ ਉਨ੍ਹਾਂ ਦੀ ਸੰਗਤ ਵਿੱਚ ਰਹਿਣ ਦਾ ਗੌਰਵ ਪ੍ਰਾਪਤ ਕੀਤਾ। ਗੁਰੂ ਗੋਬਿੰਦ ਸਿੰਘ ਜੀ ਨੇ ਸੁਥਰਾ ਦੀ ਇੱਛਾ ਜਾਣ ਕੇ ਹੁਕਮ ਦਿੱਤਾ ਕਿ ਹਰੇਕ ਸਿੱਖ ਸੁਥਰੇ ਦੇ ਸੇਵਕ ਨੂੰ ਨਾਨਕਸ਼ਾਹੀ ਦੋ ਪੈਸੇ ਦਿਆ ਕਰੇ। ਇਹ ਰਿਵਾਜ਼ ਚਿਰਾਂ ਤੱਕ ਚੱਲਦਾ ਰਿਹਾ। ਜਦ ਕੋਈ ਸੁਥਰਾ ਡੰਡਾ ਵਜਾਂਦਾ, ਕਿਸੇ ਸਿੱਖ ਦੇ ਘਰ ਜਾਂਦਾ ਉਹ ਤੁਰੰਤ ਗੁਰੂ ਜੀ ਦੇ ਹੁਕਮ ਅਨੁਸਾਰ ਦੋ ਪੈਸੇ ਦਿੰਦਾ। ਇਹ ਰੀਤ ਹੁਣ ਵੀ ਹੈ।"[1]

ਸੁਥਰਾ ਸ਼ਾਹੀ ਸਾਧੂਆਂ ਬਾਰੇ ਪ੍ਰਸਿੱਧ ਹੈ ਕਿ ਉਹ ਜਿੱਥੇ ਹੱਠ ਕਰਕੇ ਖੜ੍ਹੇ ਹੋ ਜਾਣ, ਪੈਸੇ ਲਏ ਬਿਨਾਂ ਨਹੀਂ ਜਾਂਦੇ। ਗੁਰੂ ਜੀ ਦੇ ਵਰਦਾਨ ਕਾਰਨ ਸਦਾ ਗੁਰੂ ਨਾਨਕ ਦੇਵ ਜੀ ਦਾ ਨਾਂ ਲੈ ਕੇ ਹੀ ਟਕੇ ਮੰਗਦੇ ਹਨ। ਸ਼ਾਇਦ ਸੁਥਰਾ ਅਤੇ ਸੱਥਰ ਦਾ ਵੀ ਨੇੜਲਾ ਸੰਬੰਧ ਇਸੇ ਕਾਰਨ ਹੈ। 'ਹਰਦਮ ਬਾਬਾ ਨਾਨਕ

1. ਪੰਜਾਬੀ ਸ਼ਾਇਰਾਂ ਦਾ ਤਜ਼ਕਰਾ, ਪੰਨਾ 76

ਸ਼ਾਹ, ਧਰਮ ਦਾ ਬੇੜਾ ਬੰਨੇ ਲਾਂ ਕਹਿ ਕੇ ਹੱਥ ਵਿੱਚ ਫੜੇ ਦੋ ਡੰਡੇ ਵਜਾਉਂਦੇ ਭੌਂਦੇ ਹਨ। ਸ਼ਾਇਦ ਉਹ ਸੁਥਰਾ ਸ਼ਾਹ ਦੇ ਇਸ ਵਾਕ ਤੇ ਕੰਮ ਕਰਦੇ ਹਨ:

- ਆਰ ਗੰਗਾ ਪਾਰ ਗੰਗਾ, ਵਿੱਚ ਮੈਂ ਤੇ ਤੂੰ।
  ਲਹਿਣਾ ਲੈਣਾ ਸੁਥਰਿਆਂ, ਨਾਸੀਂ ਦੇ ਕੇ ਧੂੰ।
- ਲੋਕ ਡਰਾਵਨ ਕਾਰਨੇ, ਕੀਹ ਤੂੰ ਭੇਖ ਬਨਾਇਆ।
  ਨਿਰ ਉੱਦਮ ਟੁਕੜਾ ਖਾਵਣਾ, ਬਾਬਾ ਨਾਮ ਸਦਾਇਆ।
  ਜਿਉਂ ਜਿਉਂ ਚੜ੍ਹਨ ਸ਼ਰੀਣੀਆਂ, ਤਿਉਂ ਤਿਉਂ ਵਧਦਾ ਜਾ।
  ਦੇ ਦੁਆਈਂ ਖੁਲ੍ਹੀਆਂ, ਅਗਲੀ ਗੱਲ ਨਾ ਕਾ।

ਇਸੇ ਲਈ ਸੁਥਰਾ ਸ਼ਾਹ ਬਾਰੇ ਕੁਝ ਅਖਾਣ ਪ੍ਰਸਿੱਧ ਹੋ ਗਏ ਹਨ :

- ਕੋਈ ਮਰੇ ਭਾਵੇਂ ਕੋਈ ਜੀਵੇ, ਸੁਥਰਾ ਘੋਲ ਪਤਾਸੇ ਪੀਵੇ।
- ਸੁਥਰਿਆ ਤੇਰੀਆਂ ਤੂੰ ਜਾਣੇਂ।
- ਨੱਸ ਦਈ ਦਿਆ ਮਾਰਿਆ।

ਇੰਜ ਨੱਕ ਵਿੱਚੋਂ ਧੂੰ ਕੱਢ ਕੇ ਹੀ ਜਿਵੇਂ ਕੋਈ 'ਲਹਿਣਾ ਲੈਣਾ' ਹੁੰਦਾ ਹੈ - ਭੀਖ ਮੰਗਣ ਦਾ ਉਨ੍ਹਾਂ ਦਾ ਨੇਮ ਪ੍ਰਸਿੱਧ ਹੈ। ਕੁਝ ਵਿਦਵਾਨਾਂ ਨੇ ਤਾਂ ਇਨ੍ਹਾਂ ਨੂੰ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ 'ਦਰਬਾਰੀ ਕਵੀ' ਵੀ ਕਿਹਾ ਹੈ ਤੇ ਕਿਹਾ ਹੈ ਕਿ ਗੁਰੂ ਦਰਬਾਰ ਵਿੱਚ ਕਾਲੇ ਵਸਤਰ ਪਾ ਕੇ ਨਾਚ ਕੀਤਾ ਕਰਦਾ ਸੀ। ਡਾ. ਗੋਪਾਲ ਸਿੰਘ ਅਨੁਸਾਰ, "ਸੁਥਰਾ ਸ਼ਾਹ ਗੁਰੂ ਹਰਿਗੋਬਿੰਦ ਦਾ ਸਮਕਾਲੀ ਤੇ ਸੇਵਕ ਸੀ। ਇਸ ਦੀ ਸੰਪ੍ਰਦਾਇ ਹੁਣ ਤਕ ਚਲੀ ਆਉਂਦੀ ਹੈ।"[1] ਡਾ. ਰਤਨ ਸਿੰਘ ਜੱਗੀ ਲਿਖਦੇ ਹਨ, "ਦੰਦ-ਕਥਾਵਾਂ ਤੇ ਪੁਰਾਤਨ ਗ੍ਰੰਥਾਂ ਵਿੱਚ ਲੱਭਦੇ ਸੰਕੇਤਾਂ ਦੇ ਆਧਾਰ ਤੇ ਇਹ ਗੁਰੂ ਗੋਬਿੰਦ ਸਿੰਘ ਜੀ ਦਾ ਇਕ ਤਰ੍ਹਾਂ ਦਾ ਮਸਖਰਾ ਸਿੱਖ ਤੇ ਦਰਬਾਰੀ ਕਵੀ ਸੀ। ਕੁਝ ਸੰਕੇਤਾਂ ਤੋਂ ਪਤਾ ਚੱਲਦਾ ਹੈ ਕਿ ਇਸ ਦਾ ਜਨਮ 1615 ਈਸਵੀ ਵਿੱਚ ਹੋਇਆ ਸੀ ਅਤੇ ਇਹ 140 ਵਰ੍ਹੇ ਦੀ ਉਮਰ ਤੱਕ ਜੀਵਤ ਰਿਹਾ।"[2]

ਜਨਮ ਤਾਰੀਖ਼ ਇਨ੍ਹਾਂ ਨੇ ਵੀ ਕੁਸ਼ਤਾ ਵਾਲੀ ਹੀ ਦੱਸੀ ਹੈ। ਅਸਲ ਵਿੱਚ ਦੋਵਾਂ ਦਾ ਆਧਾਰ ਭਾਈ ਕਾਨ੍ਹ ਸਿੰਘ ਨਾਭਾ ਦਾ 'ਮਹਾਨ ਕੋਸ਼' ਹੈ, ਪਰ ਇਹ 'ਸੰਕੇਤ' ਕਿਹੜੇ ਹਨ, ਸਪੱਸ਼ਟ ਨਹੀਂ ਕੀਤੇ ਗਏ। ਜਿੱਥੋਂ ਤੱਕ ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰੀ ਕਵੀਆਂ ਵਿੱਚ ਹੋਣ ਦੀ ਗੱਲ ਹੈ, ਇਸ ਦਾ ਜ਼ਿਕਰ ਕਿਧਰੇ ਹੋਰ ਨਹੀਂ ਮਿਲਦਾ।

ਸੰਤ-ਸਾਹਿਤ ਦੇ ਉੱਘੇ ਵਿਦਵਾਨ ਪਰਸ਼ੂਰਾਮ ਚਤੁਰਵੇਦੀ ਤਾਂ ਆਪ ਨੂੰ ਗੁਰੂ ਅਰਜਨ ਦੇਵ ਜੀ ਦਾ ਸਿੱਖ ਮੰਨਦੇ ਹਨ। ਹੋਰ ਵੀ ਕਈ ਗੱਲਾਂ ਬਾਰੇ

1. ਪੰਜਾਬੀ ਸਾਹਿਤ ਦਾ ਇਤਿਹਾਸ, ਪੰਨਾ 182
2. ਪੰਜਾਬੀ ਸਾਹਿਤ ਕੋਸ਼, ਭਾਗ ਪਹਿਲਾ, ਪੰਨਾ 465

ਮਤਭੇਦ ਰੱਖਦੇ ਹਨ। "ਕੁਝ ਲੋਕ ਸੁਥਰਾ ਸ਼ਾਹ ਨੂੰ ਗੁਰੂ ਅਰਜਨ ਦੇਵ ਜੀ ਦਾ ਸਿੱਖ ਸਮਝਦੇ ਹਨ ਤੇ ਹੋਰਾਂ ਦਾ ਕਹਿਣਾ ਹੈ ਕਿ ਉਹ ਗੁਰੂ ਹਰਿਰਾਇ ਦੇ ਸਮਕਾਲੀਨ ਇਕ ਸੂਚਾ ਨਾਂ ਦਾ ਬ੍ਰਾਹਮਣ ਸੀ ਜੋ ਮਗਰੋਂ ਸੁਥਰਾ ਸ਼ਾਹ ਕਿਹਾ ਜਾਣ ਲੱਗਾ। ਇਸੇ ਤਰ੍ਹਾਂ ਕੁਝ ਹੋਰ ਲੋਕ ਇਸ ਪੰਥ ਨੂੰ ਚਾਲੂ ਕਰਨ ਦਾ ਸਿਹਰਾ ਗੁਰੂ ਤੇਗ ਬਹਾਦਰ ਸਿਰ ਬੰਨ੍ਹਦੇ ਹਨ।"[1]

ਸੁਥਰਾ ਸ਼ਾਹ ਬਾਰੇ ਹੀ ਨਹੀਂ, ਸਭ ਮੱਧਕਾਲੀ ਸੰਤਾਂ ਬਾਰੇ ਇਸ ਤਰ੍ਹਾਂ ਦੇ ਆਪਸ ਵਿੱਚ ਵਿਰੋਧੀ ਅਤੇ ਅਨੁਮਾਨ ਨਾਲ ਲਾਏ ਅਰਥ ਮਿਲਦੇ ਹਨ। ਬਾਬਾ ਬੁੱਧ ਸਿੰਘ ਨੇ ਇਨ੍ਹਾਂ ਬਾਰੇ ਇਕ ਹੋਰ ਦੰਦ ਕਥਾ[2] ਦਿੱਤੀ ਹੈ, "ਜਦ ਇਹ ਪੈਦਾ ਹੋਇਆ ਇਸ ਦੇ ਮੂੰਹ ਵਿੱਚ ਦੰਦ ਸਨ, ਘਰ ਵਾਲਿਆਂ ਨੇ ਬਿਪਤਾ ਸਮਝ ਕੇ ਬਾਹਰ ਸੁੱਟ ਦਿੱਤਾ, ਉੱਥੇ ਇਕ ਕੁੱਤੀ ਆਪਣੇ ਬੱਚਿਆਂ ਨੂੰ ਲਈ ਬੈਠੀ ਸੀ, ਸੁਥਰਾ ਵੀ ਉਨ੍ਹਾਂ ਵਿੱਚ ਹੀ ਮਿਲ ਗਿਆ ਤੇ ਕਤੂਰਿਆਂ ਨਾਲ ਕੁੱਤੀ ਦਾ ਦੁੱਧ ਚੁੰਘਦਾ ਰਿਹਾ। ਇਕ ਦਿਨ ਗੁਰੂ ਹਰਿਗੋਬਿੰਦ ਸਾਹਿਬ ਜੀ ਉਧਰੋਂ ਲੰਘੇ। ਅਚਰਜ ਦ੍ਰਿਸ਼ ਦੇਖ ਕੇ ਦਿਲ 'ਤੇ ਡੂੰਘਾ ਅਸਰ ਪਿਆ। ਆਪ ਨੇ ਸੁਥਰੇ ਨੂੰ ਮੰਗਵਾ ਲਿਆ ਅਤੇ ਪਾਲਣਾ ਲਈ ਮਨੁੱਖੀ ਹੱਥਾਂ ਵਿੱਚ ਸੌਂਪ ਦਿੱਤਾ।" ਚਤੁਰਵੇਦੀ ਜੀ ਨੇ ਮਾਂ-ਬਾਪ ਵਲੋਂ ਤਿਆਗਣ ਦਾ ਇਕ ਹੋਰ ਵੀ ਕਾਰਨ ਦਿੱਤਾ ਹੈ, "ਕਿਹਾ ਜਾਂਦੈ ਕਿ ਉਨ੍ਹਾਂ ਦੇ ਪਿਤਾ ਨੇ ਬਾਲਪੁਣੇ ਵਿੱਚ ਇਸ ਲਈ ਤਿਆਗ ਦਿੱਤਾ ਸੀ ਕਿ ਉਹ ਬਹੁਤ ਰੋਂਦਾ ਰਿਹਾ ਕਰਦਾ ਸੀ। ਸਭ ਤੋਂ ਪਹਿਲਾਂ ਗੁਰੂ ਹਰਿਗੋਬਿੰਦ ਸਾਹਿਬ ਨੇ ਇਸ ਨੂੰ ਸੁਥਰਾ ਜਾਂ ਸਾਫ਼ ਕਹਿ ਕੇ ਅਪਣਾਇਆ ਸੀ, ਪਰ ਇਹ ਗੱਲ ਇਤਿਹਾਸਿਕ ਮਾਪਦੰਡ 'ਤੇ ਪੂਰੀ ਨਹੀਂ ਉਤਰਦੀ।[3] ਕੁਝ ਲੋਕ ਇਨ੍ਹਾਂ ਵਲੋਂ ਸੁਨਾਰ ਜਾਂ ਤਰਖਾਣ ਦੇ ਘਰ ਜਨਮ ਲੈਣ ਦੀ ਗੱਲ ਕਰਦੇ ਹਨ।

ਚਤੁਰਵੇਦੀ ਸੁਥਰਾ ਬਾਰੇ ਇਕ ਹੋਰ ਦਿਲਚਸਪ ਗੱਲ ਦੱਸਦੇ ਹਨ ਕਿ "ਸੁਥਰਾ ਸ਼ਾਹ ਬਹੁਤ ਵੀਰ ਪੁਰਸ਼ ਕਹੇ ਜਾਂਦੇ ਹਨ। ਪ੍ਰਸਿੱਧ ਹੈ ਕਿ ਉਨ੍ਹਾਂ ਨੇ ਗੁਰੂ ਹਰਿਗੋਬਿੰਦ ਸਾਹਿਬ ਦੀ ਖਾਸੀ ਮਦਦ ਕੀਤੀ ਸੀ ਜਿਸ ਕਾਰਨ ਉਨ੍ਹਾਂ ਨੂੰ ਮੁਗਲਾਂ ਦੇ ਜ਼ੁਲਮ ਵੀ ਸਹਿਣੇ ਪਏ। ਸੁਥਰਾ ਵਲੋਂ ਆਪਣੇ ਸਮਕਾਲੀ ਰਾਜਿਆਂ 'ਤੇ ਵਿਅੰਗ ਭਰੀ ਟਿੱਪਣੀ ਉਕਤ ਗੱਲ ਦੀ ਗਵਾਹ ਹੈ :

---

1. ਉੱਤਰੀ ਭਾਰਤ ਕੀ ਸੰਤ ਪਰੰਪਰਾ, ਪੰਨੇ 364-365
2. ਸੰਤ ਤੁਲਸੀਦਾਸ ਬਾਰੇ ਵੀ ਇਹੋ ਜਿਹੀ ਕਥਾ ਚੱਲਦੀ ਹੈ ਕਿ ਜਨਮ ਵੇਲੇ ਹੀ ਉਨ੍ਹਾਂ ਦੇ ਮੂੰਹ ਵਿੱਚ ਦੰਦ ਸਨ, ਅਪਸ਼ਗਨ ਜਾਣ ਕੇ ਮਾਂ-ਬਾਪ ਨੇ ਉਨ੍ਹਾਂ ਨੂੰ ਤਿਆਗ ਦਿੱਤਾ।
3. ਉੱਤਰੀ ਭਾਰਤ ਕੀ ਸੰਤ ਪਰੰਪਰਾ, ਪੰਨਾ 364

ਮੁਕਟ ਬਣਾਇਆ ਸੰਧੂਰੀਆ, ਹੋਇ ਬੈਠਾ ਭਾਉ।
ਸੁਥਰਿਆ ਨੱਸ ਦਈ ਦਿਆ ਮਾਰਿਆ, ਜੇ ਲੱਗੀ ਦਾਉ।

ਡਾ. ਜੱਗੀ ਸੁਥਰਾ ਸ਼ਾਹੀਆਂ ਦਾ ਵੇਰਵਾ ਇੰਜ ਦਿੰਦੇ ਹਨ, "ਇਹ ਉੱਚੇ ਚਾਲ-ਚਲਣ ਵਾਲਾ ਬੰਦਾ ਸੀ, ਜਿਸ ਕਾਰਨ ਬਹੁਤ ਸਾਰੇ ਲੋਕ ਇਨ੍ਹਾਂ ਦੇ ਪੈਰੋਕਾਰ ਹੋ ਗਏ। ਇਨ੍ਹਾਂ ਦੇ ਅਨੁਆਈਆਂ ਦੀ ਗਿਣਤੀ ਐਨੀ ਵਧੀ ਕਿ ਇਕ ਖ਼ਾਸ ਸੰਪ੍ਰਦਾਇ ਹੀ ਬਣ ਗਿਆ ਜੋ 'ਸੁਥਰਾਸ਼ਾਹੀ ਸੰਪ੍ਰਦਾਇ' ਦੇ ਨਾਂ ਨਾਲ ਪ੍ਰਸਿੱਧ ਹੈ। ਭਾਰਤ ਦੇ ਵੱਡੇ ਵੱਡੇ ਨਗਰਾਂ ਵਿੱਚ ਸੁਥਰੇ ਸ਼ਾਹੀ ਡੇਰੇ ਹਨ ਅਤੇ ਇਹ ਸਭ ਗੁਰੂ ਨਾਨਕ ਦੇਵ ਜੀ ਦੇ ਨਾਮ ਲੇਵਾ ਹਨ।"[1] ਚਤੁਰਵੇਦੀ ਇਨ੍ਹਾਂ ਡੇਰਿਆਂ ਦੀ ਨਿਸ਼ਾਨਦੇਹੀ ਵੀ ਕਰਦੇ ਹਨ, "ਸੁਥਰਾਸ਼ਾਹੀ ਪ੍ਰਧਾਨ ਕੇਂਦਰ ਪਹਿਲੇ ਪਠਾਨਕੋਟ ਨੇੜਲੇ ਨਗਰ ਬੁਰਹਾਨਪੁਰ ਵਿੱਚ ਸੀ, ਮਗਰੋਂ ਇਹ ਲਾਹੌਰ ਕਸ਼ਮੀਰੀ ਦਰਵਾਜ਼ੇ ਆ ਗਿਆ।"[2]

ਸੁਥਰਾ ਸ਼ਾਹ ਸੰਬੰਧੀ ਸਾਰੀ ਜਾਣਕਾਰੀ ਪ੍ਰਸਿੱਧ ਖੋਜੀ ਪਿਆਰਾ ਸਿੰਘ ਪਦਮ ਦੀ ਖੋਜ ਕਾਰਨ ਇਕ ਨਿਸ਼ਚਿਤ ਆਧਾਰ ਪ੍ਰਾਪਤ ਕਰਦੀ ਹੈ। ਆਪ ਲਿਖਦੇ ਹਨ, "ਸੁਥਰੇ ਸ਼ਾਹੀ (1625-1681 ਈਸਵੀ) ਗੁਰੂ ਹਰਿਗੋਬਿੰਦ ਸਾਹਿਬ ਅਤੇ ਗੁਰੂ ਹਰਿਰਾਇ ਸਾਹਿਬ ਸ਼ਰਧਾਲੂ ਮਲੰਗ ਫ਼ਕੀਰ ਸੀ ਜਿਹੜਾ ਧਰਮ ਅਤੇ ਸਮਾਜ ਦੇ ਝੂਠੇ ਦਿਖਾਵਿਆਂ 'ਤੇ ਕਟਾਖ ਕਰਨੋਂ ਸੰਕੋਚ ਨਹੀਂ ਕਰਦਾ। ਇਹ ਜ਼ਿਲ੍ਹਾ ਸਿਆਲਕੋਟ ਵਿੱਚ ਬਹਿਰਾਮਪੁਰ ਨੇੜੇ ਖੱਤਰੀ ਦੇ ਘਰ ਪੈਦਾ ਹੋਇਆ ਅਤੇ ਗੁਰੂ ਘਰ ਦੇ ਸਨੇਹ ਫ਼ਕੀਰ ਦੀ ਸੰਗਤ ਕਾਰਨ ਉੱਚੇ ਰੰਗ ਵਿੱਚ ਖੇਡਣ ਲੱਗਾ ਅਤੇ ਇਸ ਦੇ ਸ਼ਰਧਾਲੂ 'ਸੁਥਰੇਸ਼ਾਹੀ' ਕਹਾਉਂਦੇ ਅਤੇ 'ਸਤਿਗੁਰ ਬਾਬਾ ਨਾਨਕ ਸ਼ਾਹ, ਹਰਦਮ ਬੇੜਾ ਬੰਨੇ ਲਾਂ' ਡੰਡੇ ਵਜਾ ਕੇ ਗਾਉਂਦੇ ਦੇਖੇ ਜਾਂਦੇ ਹਨ। ਇਨ੍ਹਾਂ ਦੀ ਗੱਦੀ ਸਿਆਲਕੋਟ ਵਿਖੇ ਰਹੀ ਹੈ।"[3]

ਡਾ. ਰਤਨ ਸਿੰਘ ਜੱਗੀ ਇਹ ਵੀ ਲਿਖਦੇ ਹਨ ਕਿ, "ਗੁਰੂ ਹਰਿਗੋਬਿੰਦ ਦੇ ਮਹਾ ਪ੍ਰਸਥਾਨ ਤੋਂ ਬਾਦ ਸੁਥਰਾ ਸੱਤਵੇਂ ਗੁਰੂ ਹਰਿਰਾਇ ਦੀ ਸੇਵਾ ਵਿੱਚ ਰਹਿਣ ਲੱਗਾ। ਸਿੱਖ ਧਰਮ ਦੇ ਪ੍ਰਚਾਰ ਵਿੱਚ ਬਹੁਤ ਰੁਚੀ ਰੱਖਣ ਕਰਕੇ ਸੁਥਰਾ-ਸ਼ਾਹ ਨੂੰ ਗੁਰੂ ਹਰਿਰਾਇ ਨੇ ਉਦਾਸੀਮਤ ਦੇ ਚਾਰ ਧੂੰਇਆਂ (ਧੂਣਿਆਂ) ਤੋਂ ਬਾਦ ਪਹਿਲੀ ਬਖ਼ਸ਼ਿਸ਼ ਕੀਤੀ। ਭਾਈ ਰਣਧੀਰ ਸਿੰਘ ਨੇ ਸੁਥਰੇ ਦੀ ਬਖਸ਼ਿਸ਼ ਨੂੰ ਕ੍ਰਮ ਵਿੱਚ ਦੂਜੇ ਸਥਾਨ ਤੇ ਰੱਖਿਆ ਹੈ। ਬਖਸ਼ਿਸ਼ ਦੀ ਪ੍ਰਾਪਤੀ ਤੋਂ ਬਾਦ ਸੁਥਰੇ ਤੇ ਉਸ ਦੇ ਸੇਵਕਾਂ ਨੇ ਸਿੱਖ-ਧਰਮ ਦਾ ਬਹੁਤ ਪ੍ਰਚਾਰ ਕੀਤਾ ਅਤੇ ਅਨੇਕ ਸਥਾਨਾਂ ਤੇ ਆਪਣੇ ਡੇਰੇ ਕਾਇਮ ਕੀਤੇ। ਭਾਈ ਰਣਧੀਰ ਸਿੰਘ

1. ਪੰਜਾਬੀ ਸਾਹਿਤ ਕੋਸ਼, ਪੰਨਾ 465
2. ਉਹੀ, ਪੰਨਾ 428
3. ਪੰਜਾਬੀ ਵਾਰਾਂ, ਪੰਨਾ 184

ਨੇ ਉਨ੍ਹਾਂ ਦਾ ਦੇਹਾਂਤ ਸੰਨ 1681 ਈਸਵੀ (ਸੰਮਤ 1738 ਬਿਕਰਮੀ) ਵਿੱਚ ਹੋਇਆ ਦੱਸਿਆ ਹੈ। ਉਸ ਨੇ ਕੁਲ ਉਮਰ 56 ਵਰ੍ਹੇ ਭੋਗੀ ਸੀ।[1]

ਪ੍ਰੋ. ਪਦਮ ਨੇ ਸੁਥਰਾ ਸ਼ਾਹ ਦੀ ਇਕ ਰਚਨਾ 'ਵਾਰ ਮਾਰੂ ਸੁਥਰੇ ਸ਼ਾਹ ਕੀ' ਵੀ ਦਿੱਤੀ ਹੈ ਜਿਸ ਵਿੱਚ ਇਨ੍ਹਾਂ ਨੇ ਪ੍ਰਭੂ ਮਹਿਮਾ, ਨਾਮ ਮਹਿਮਾ, ਸਤਿਸੰਗ ਦੀ ਸਰਵਉੱਚਤਾ, ਗੁਰਮੁਖ ਦੀ ਵਡਿਆਈ, ਬਹੁਦੇਵ ਦੇਵੀਵਾਦ ਦੀ ਥਾਂ ਤੇ ਇਕ ਨਿਰੰਜਨ ਦੀ ਟੇਕ, ਪ੍ਰਭੂ ਦੀ ਵੀਰਤਾ, ਗੁਰੂ ਘਰ ਲਈ ਸ਼ਰਧਾ ਅਤੇ ਨਿਰਭੈਤਾ ਦਾ ਸੰਕਲਪ ਆਦਿ ਵਿਚਾਰ ਪ੍ਰਗਟ ਕੀਤੇ ਹਨ। ਇਸ ਵਾਰ ਵਿੱਚੋਂ ਕੁਝ ਪ੍ਰਸੰਗ ਨਮੂਨੇ ਵਜੋਂ ਪੇਸ਼ ਹਨ :

- ਸਿਮਰਹੁ ਆਦਿ ਨਿਰੰਜਨਾ, ਜਿਨਿ ਦੇਹਿ ਬਣਾਇਆ।
  ਲਖ ਚਉਰਾਸੀ ਭਰਮਦਿਆਂ, ਨਰ ਦੇਹੀ ਪਾਇਆ।
  ਕਾਮ ਕ੍ਰੋਧੁ ਲੋਭੁ ਮੈ ਬਹੁ ਜਨਮੁ ਗਵਾਇਆ।
  ਤਬ ਅਉਸਰ ਗਇਆ ਵਿਹਾਇ ਕੈ, ਫਿਰਿ ਪਛੋਤਾਇਆ।
  ਨਾਮ ਵਿਹੂਣਾ ਪ੍ਰਾਨੀਆਂ, ਜਮਿ ਬੰਨ੍ਹਿ ਚਲਾਇਆ।
  ਓਹੋ ਦੇਖੋ ਜੀ ਪਤ ਬਿਨ ਆਇਆ।੨।
- ਓਹੁ ਚਾਕਰ ਵਡੀ ਠਉਰ ਦਾ ਕਰਨੀ ਹੈ ਪੂਰਾ।
  ਘੋੜਾ ਉਸ ਦਾ ਲੱਖ ਦਾ ਹਥਿਆਰੀ ਸੂਰਾ।
  ..............................................................
  ਸੱਭੇ ਗੱਲਾਂ ਊਣੀਆਂ ਨਾਉਂ ਤੇਰਾ ਪੂਰਾ।੬।
- ਨਰਕ ਸੁਰਗ ਬੈਕੁੰਠ ਤਜਿ ਨਿਰਭਉ ਪੁਰ ਜਾਨਾ।
  ਜਿਥੇ ਵਸਨਿ ਨਿਰੰਜਣਾ ਓਹੁ ਦਿਤਾ ਸੁ ਥਾਨਾ।੭।
- ਸੰਤ ਜਨਾ ਕੇ ਚਰਨ ਕਾ ਮੈਂ ਕੀਟ ਕਹਾਵਾਂ।
  ਹਉਂ ਢਾਡੀ ਪਰਵਰਦਿਗਾਰ ਦਾ ਤਿਸ ਦਾ ਜਸੁ ਗਾਵਾਂ।
  ਤੂੰ ਗੁਣੀ ਬਿਅੰਤੁ ਅਥਾਹੁ ਜੀ ਕੀ ਕਹੁ ਆਖਿ ਸੁਣਾਵਾਂ।
  ਏਕੋ ਨਾਮ ਧਿਆਵਈ ਦੂਜਾ ਨਹੀਂ ਭਾਵਾਂ।
  ਸੁਥਰਿਆ ਇਕ ਧਿਆਇ ਨਾਨਕ ਨੂੰ ਜੈ ਮਿਲੇ ਜਮ ਤ੍ਰਾਸੁ ਪਾਵਾਂ।੮।

ਜੇ ਸੰਤ ਸੁਥਰਾ ਸ਼ਾਹ ਨੂੰ ਪੰਜਾਬੀ ਅਤੇ ਸਾਧ ਭਾਖਾ ਦਾ ਉੱਚਕੋਟੀ ਦਾ ਹਾਸਰਸੀ ਕਵੀ, ਡੂੰਘਾ ਕਟਾਖ, ਵਿਅੰਗ ਅਤੇ ਮਖੌਲ ਦਾ ਪਹਿਲਾ ਕਵੀ ਕਿਹਾ ਜਾਵੇ ਤਾਂ ਅਤਿਕਥਨੀ ਨਹੀਂ ਹੋਵੇਗੀ। ਦੁੱਖ ਦੀ ਗੱਲ ਹੈ ਕਿ ਡਾ. ਪ੍ਰਮਿੰਦਰ ਸਿੰਘ ਅਤੇ ਡਾ. ਕਿਰਪਾਲ ਸਿੰਘ ਕਸੇਲ ਨੂੰ ਉਨ੍ਹਾਂ ਦਾ ਹਾਸ-ਰਸ, ਨਿਰਾ ਹਾਸਾ, ਗੰਵਾਰੂ ਤੇ ਜਟਕਾ ਹਾਸ-ਰਸ ਲੱਗਾ ਹੈ। ਸੁਥਰਾ ਗ੍ਰਹਿਸਥ ਜੀਵਨ 'ਤੇ ਗੁੱਝੀ ਟੋਕ ਕਰਦਾ ਹੈ, ਇਨ੍ਹਾਂ ਲੋਕਾਂ ਨੇ ਇਸ ਨੂੰ ਗ੍ਰਹਿਸਥ ਜੀਵਨ

1. ਪੰਜਾਬੀ ਸਾਹਿਤ ਦਾ ਸਰੋਤ-ਮੂਲਕ ਇਤਿਹਾਸ ਭਾਗ ਤੀਜਾ, ਪੰਨਾ 67

ਦੀ ਨਿੰਦਾ ਕਹਿ ਦਿੱਤਾ ਅਤੇ ਉਨ੍ਹਾਂ ਨੂੰ "ਸਮਾਜ ਦੇ ਨਿੱਤ ਪ੍ਰਤਿ ਦੇ ਕੰਮ-ਕਾਰਾਂ ਤੋਂ ਉਪਰਾਮ" ਵੀ ਕਹਿ ਦਿੱਤਾ ਹੈ। ਆਪ ਲਿਖਦੇ ਹਨ, "ਇਨ੍ਹਾਂ ਦੀ ਰਚਨਾ ਵਿੱਚ ਜਿਥੋਂ ਤਕ ਆਚਰਨਕ ਤੌਰ 'ਤੇ ਲੋਕਾਂ ਨੂੰ ਸਿਧੇ ਰਾਹੇ ਪਾਉਣ ਦਾ ਸੰਬੰਧ ਹੈ, ਇਹ ਕਾਫ਼ੀ ਸ਼ਲਾਘਾਯੋਗ ਹੈ, ਪਰ ਗ੍ਰਹਿਸਤੀ ਜੀਵਨ ਦੀ ਨਿੰਦਿਆ ਤੇ ਸਮਾਜ ਦੇ ਨਿੱਤ ਦੇ ਕਾਰਾਂ ਵਿਹਾਰਾਂ ਤੋਂ ਉਪਰਾਮਤਾ ਇਸ ਰਚਨਾ ਦਾ ਮੁੱਲ ਬਹੁਤਾ ਨਹੀਂ ਰਹਿਣ ਦਿੰਦੀ। ਕਿਤੇ ਕਿਤੇ ਤਾਂ ਸੁਥਰਾ ਬਹੁਤ ਖੁੱਲ੍ਹਾਂ ਲੈ ਗਿਆ ਹੈ।ਇਸੇ ਕਰਕੇ ਬਾਵਾ ਬੁਧ ਸਿੰਘ ਨੇ ਕਿਹਾ ਹੈ ਕਿ ਇਨ੍ਹਾਂ ਦੇ ਬਚਨ ਤਾਂ ਲਿਖਣਯੋਗ ਹੀ ਨਹੀਂ।[1]

ਇਸੇ ਤਰ੍ਹਾਂ ਬਾਵਾ ਬੁੱਧ ਸਿੰਘ ਨੂੰ ਵੀ ਇਤਰਾਜ਼ ਹੈ ਕਿ ਉਨ੍ਹਾਂ ਦੇ ਕੁਝ ਵਚਨ ਤਾਂ ਲਿਖਣ ਦੇ ਯੋਗ ਹੀ ਨਹੀਂ ਹਨ ਪਰ ਬਿਨਾਂ ਸੰਤ ਕਵੀ ਸੁਥਰੇ ਦੀ ਰਚਨਾ ਪੜ੍ਹੇ ਇਹੋ ਜਿਹੀਆਂ ਗੱਲਾਂ ਕਰਨਾ ਸੋਭਦਾ ਨਹੀਂ। ਬਾਣੀ ਦਾ ਆਧਾਰ ਹੀ ਕੋਈ ਗੱਲ ਕਹਿਣ ਲਈ ਠੀਕ ਹੋ ਸਕਦਾ ਹੈ। ਡਾ. ਮੋਹਨ ਸਿੰਘ ਦੀਵਾਨਾ ਦੀ ਰਾਇ ਵੀ ਦੇਖਣਯੋਗ ਹੈ, "ਆਪ ਦੀ ਕਾਵਿ-ਰਚਨਾ ਇਕ ਨਵੀਂ ਪ੍ਰਣਾਲੀ ਦੀ ਸ਼ੁਰੂਆਤ ਕਰਦੀ ਹੈ, ਉਹ ਹੈ ਚੋਭ-ਟੋਕ, ਮਸ਼ਕਰੀ, ਟਿਚਕਰ, ਵਿਅੰਗ ਦੀ। ਲਿਖੇ ਤਾਂ ਭਾਵੇਂ ਆਪ ਨੇ ਸਲੋਕ, ਸ਼ਬਦ ਅਤੇ ਝੂਲਣੇ ਤੇ ਵਾਰਾਂ ਵੀ ਹਨ, ਪਰ ਵਿਚਾਰਾਂ ਪੱਖੋਂ, ਸ਼ੈਲੀ ਪੱਖੋਂ, ਸ਼ਬਦਾਵਲੀ, ਕਾਵਿ-ਕਲਾ, ਜੀਵਨ-ਮੁੱਲਾਂ ਦੀਆਂ ਨਵੀਆਂ ਬਾਰੀਆਂ ਖੋਲ੍ਹਣ ਕਾਰਨ ਆਪ ਚਰਪਟ ਦੀ ਲੜੀ ਵਿੱਚ ਇਕ ਨਵਾਂ ਧਾਗਾ ਪਿਰੋਂਦੇ ਹਨ।[1] ਡਾ. ਦੀਵਾਨਾ ਇਕ ਹੋਰ ਥਾਂ ਲਿਖਦੇ ਹਨ, "ਧਾਰਮਿਕ ਜੀਵਨ ਹੋਵੇ ਚਾਹੇ ਆਰਥਿਕ, ਜਦ ਤੀਕ ਓਸ ਉਤੇ ਹਟਵੀਂ ਨਜ਼ਰ ਨਾ ਮਾਰੀ ਜਾਵੇ ਤੇ ਵਖਰਿਆਂ ਹੋ ਕੇ ਓਸ ਨੂੰ ਨਾ ਪਰਖਿਆ ਜਾਵੇ, ਓਸਦਾ ਤੱਤ ਨਹੀਂ ਲੱਭਦਾ। ਮਖੌਲ, ਮਸ਼ਕਰੀ, ਟਿਚਕਰ, ਮਜ਼ਾਖ਼ ਹੋਰ ਚੀਜ਼ ਹੈ ਤੇ ਚੋਭ ਹੋਰ ਚੀਜ਼, ਚੋਭ, ਟੋਕ, ਟੋਂਬਾ ਜਾਂ ਟੂੰਬਣ ! ਸੁਥਰਾ ਜੀ ਧਰਮ, ਅਰਥ, ਕਾਮ, ਮੋਖ ਚੌਹਾਂ ਨੂੰ ਸਥਰਿਆ ਨੇ ਅਪਨਾਊਣਾ ਚਾਹੁੰਦੇ ਸਨ, ਓਹ ਗੰਦ ਮੰਦ ਨੂੰ ਅਲੱਗ ਕਰਨਾ ਚਾਹੁੰਦੇ ਸਨ, ਗੰਦ ਨੂੰ, ਦੰਭ ਨੂੰ, ਵਿਖਾਵੇ ਨੂੰ, ਮਨ-ਪਰਚਾਅ ਨੂੰ। ਪਰ ਦੁਨੀਆ ਤੇ ਦੀਨ ਦੇ ਭੁੱਖੜ ਤੇ ਲਾਲਚੀ ਚੰਗ ਮੰਦ ਦੀ ਪਰਖ ਨਹੀਂ ਸਹਾਰਦੇ, ਜੋ ਆਵੇ, ਜੋ ਨਫੇਵੰਦ ਹੋਵੇ ਢਿੱਡ ਵਿੱਚ, ਕਲਾਵੇ ਵਿਚ ਤੇ ਦਿਮਾਗ ਦਿਲ ਵਿਚ ਤੂਸ ਲੈਂਦੇ ਹਨ। ਸੁਥਰੇ ਦੀਆਂ ਚੋਭਾਂ, ਟੋਕਾਂ ਚਰਪਟ ਵਰਗੀਆਂ ਹਨ, ਪਰ ਵਧੇਰੀਆਂ ਤੇ ਉਘੜੀਆਂ ਹੋਈਆਂ। ਆਪ ਦੀ ਬਾਣੀ ਢੇਰ ਹੋਣੀ ਹੈ। ਨਿਡਰਤਾ ਨਾਲ ਕਿਸੇ ਪਾਸੇ ਨੂੰ ਛੱਡਿਆ ਨਹੀਂ ਹੋਣਾ। ਜੀਵਨ ਉਤੋਂ ਪਰਦਿਆਂ ਨੂੰ ਲਾਹਿਆ ਹੈ ਤੇ ਜੀਵਨ ਦੀ ਪ੍ਰਾਕ੍ਰਿਤਕ ਦੁਖਾਂਤਿਕਤਾ ਤੇ ਤੁੱਛਤਾ ਤੇ ਵਗਲੇਵੇਂ ਤੇ ਦੋਖਾਜਾਰਤਾ ਨੂੰ ਖੂਬ ਭਿਉਂ ਭਿਉਂ ਕੇ ਲਾਈਆਂ ਹਨ।

1. ਪੰਜਾਬੀ ਸਾਹਿਤ ਦੀ ਇਤਿਹਾਸ ਰੇਖਾ, ਪੰਨਾ 114

ਇਹਨਾਂ ਦੇ ਰੁਤਬੇ ਨੂੰ ਹੋਰ ਕੋਈ ਫ਼ਕੀਰ ਨਹੀਂ ਪੁੱਜਾ। ਇਹ ਨਹੀਂ ਕਿ ਸ਼ਬਦ-ਸੁਰਤ ਜੋਗ ਦੇ ਮਰਮ ਨੂੰ ਨਹੀਂ ਪਹੁੰਚੇ, ਸਾਫ਼ ਇਸ਼ਾਰੇ ਮਿਲਦੇ ਹਨ ਕਿ ਅਧਿਆਤਮ ਜੀਵਨ ਦੇ ਭੇਦਾਂ ਤੋਂ ਜਾਣੂ ਸਨ ਤੇ ਗੁਰੂ ਘਰ ਦੀ ਸੁਧ ਸਮਪੱਤੀ ਦੇ ਹਿੱਸੇਦਾਰ।[1]

ਸਪੱਸ਼ਟ ਹੈ ਕਿ ਡਾ. ਦੀਵਾਨਾ ਜੀ ਇਨ੍ਹਾਂ ਨੂੰ 'ਕਾਵਿ-ਰਚਨਾ ਵਿੱਚ ਨਵੀਂ ਕਾਵਿ-ਪ੍ਰਣਾਲੀ ਤੋਰਨ ਵਾਲੇ ਅਰਥਾਤ ਮੋਢੀ ਮੰਨਦੇ ਹਨ ਅਤੇ ਕਾਵਿ-ਕਲਾ ਪੱਖੋਂ ਇਕ ਉੱਤਮ ਕਵੀ ਅਤੇ ਗਿਆਨੀ ਪੁਰਸ਼ ਮੰਨਦੇ ਹਨ। ਸੰਤ ਕਵੀ ਸੁਥਰਾ ਜੀ ਸਮਾਜਿਕ ਦ੍ਰਿਸ਼ਟੀ ਤੋਂ ਪੂਰੇ ਚੇਤਨ ਸਨ, ਸਮਾਜ ਦੇ ਨਿਕੰਮੇ ਰੀਤੀ-ਰਿਵਾਜ਼ਾਂ ਅਤੇ ਛੇਕਾਂ 'ਤੇ ਡੂੰਘੀ ਚੋਟ ਕਰਕੇ ਇਸ ਦਾ ਮੂਲੋਂ ਮਾਰਗ ਕਾਇਆ ਕਲਪ ਕਰਨਾ ਚਾਹੁੰਦੇ ਸਨ ਨਾ ਕਿ 'ਸਮਾਜ ਦੇ ਨਿੱਤ ਵਰਤਾਰੇ ਤੋਂ ਉਪਰਾਮਤਾ' ਦਾ ਰਾਹ ਅਪਨਾਉਂਦੇ ਸਨ ਜਾਂ ਗ੍ਰਹਿਸਥ ਜੀਵਨ ਦੀ ਨਿੰਦਾ ਕਰਦੇ ਸਨ। ਸੁਥਰਾ ਸ਼ਾਹ ਨੂੰ ਆਪਣੇ ਨਿੰਦਕਾਂ ਬਾਰੇ ਪੂਰਾ ਪੂਰਾ ਗਿਆਨ ਸੀ। ਇਸੇ ਲਈ ਉਹ ਉਨ੍ਹਾਂ ਦੀਆਂ ਬ੍ਰਹਮਗਿਆਨ ਸੰਬੰਧੀ ਗੱਲਾਂ ਨੂੰ ਮਾਤਰ 'ਮਸਖਰੀ' ਸਮਝਣ ਵਾਲੇ ਲੋਕਾਂ ਨੂੰ ਸੰਬੋਧਨ ਕਰਕੇ ਕਹਿੰਦੇ ਹਨ :

ਕੋਈ ਸਮਝੈ ਮਸਖਰੀ, ਕੋਈ ਬ੍ਰਹਮ ਗਿਆਨ।
ਏਹੀ ਦੇਹੀ ਸੁਥਰਿਆ, ਰਾਮ ਕਿਸ਼ਨ ਭਗਵਾਨ।

ਇਸੇ ਦੇਹ ਨੂੰ ਰਾਮ-ਕ੍ਰਿਸ਼ਨ ਤੇ ਭਗਵਾਨ ਕਹਿਣ ਵਾਲਾ ਬ੍ਰਹਮ ਗਿਆਨੀ ਸੁਥਰਾ ਸਮਾਜ ਤੋਂ ਦੂਰ ਕਿਵੇਂ ਭੱਜ ਸਕਦਾ ਸੀ। ਬ੍ਰਹਮ ਅਤੇ ਗਿਆਨ ਦੀ ਅਸਲ ਸਥਿਤੀ ਅਤੇ ਗਤੀ ਸਮਝਣ ਲਈ ਸੁਥਰਾ ਜੀ ਦਾ ਇਹ ਸਲੋਕ ਕਿੰਨਾ ਸਾਰਥਕ ਤੇ ਡੂੰਘਾ ਹੈ :

ਅਣ-ਗਿਣਤੀ ਹੋਇ ਪਸਰਿਆ, ਗਿਣਤੀ ਪਾਇਆ ਰੋਲ।
ਰਹੰਦਾ ਖੂੰਹਦਾ ਸੁਥਰਿਆ ਕਾਗਤ ਵਿਚ ਘਚੋਲ।
ਧਰਣ ਪਰ ਨੀਰ ਨੀਰ ਪਰ ਧਰਣੀ, ਯਹੀ ਬ੍ਰਹਮ ਅਰ ਮਾਯਾ।
ਸੁਥਰੇ ਕਾ ਗੁਰ ਸੁਥਰਾ ਕਹੀਐ, ਸੁਥਰੇ ਪ੍ਰਗਟ ਦਿਖਾਇਆ।

ਸਭ ਭਗਤ, ਸਾਧਕ ਤੇ ਤਪੱਸਵੀ ਜਿਸ ਬ੍ਰਹਮ ਲੋਕ ਦੀ ਪ੍ਰਾਪਤੀ ਲਈ ਜਨਮ ਜਨਮਾਂਤਰ ਤੱਕ ਭਗਤੀ, ਸਾਧਨਾ ਅਤੇ ਤਪੱਸਿਆ ਕਰਦੇ ਰਹਿੰਦੇ ਹਨ ਅਤੇ ਕੋਈ ਸੁਰਗ ਕਹਿੰਦਾ ਹੈ ਕੋਈ ਬੈਕੁੰਠ ਅਤੇ ਰਵਿਦਾਸ ਜਿਸ ਨੂੰ 'ਬੇਗਮਪੁਰ' ਕਹਿੰਦੇ ਹਨ, ਉਸੇ ਨੂੰ ਸੁਥਰਾ 'ਨਿਰਭਉਪੁਰ' ਦਾ ਨਾਂ ਦਿੰਦਾ ਹੈ। ਉਨ੍ਹਾਂ ਨੇ ਕਿਸੇ ਸੁਰਗ-ਨਰਕ ਜਾਂ ਬੈਕੁੰਠ ਤੋਂ ਕੁਝ ਲੈਣਾ ਦੇਣਾ ਨਹੀਂ ਕਿਉਂਕਿ ਉਨ੍ਹਾਂ ਲਈ ਤਾਂ ਨਰਕ ਵੀ ਝੂਠਾ ਤੇ ਸੁਰਗ ਵੀ :

ਨਰਕ ਸੁਰਗ ਬੈਕੁੰਠ ਤਜਿ, ਨਿਰਭਉ ਪੁਰ ਜਾਣਾ।

---

1. ਪੰਜਾਬੀ ਅਦਬ ਦੀ ਮੁਖ਼ਤਸਰ ਤਾਰੀਖ਼, ਪੰਨੇ 104-105

ਉਨ੍ਹਾਂ ਨੇ ਕਈ ਥਾਵਾਂ ਤੇ ਦਿਲ ਟੁੰਬਵੀਆਂ ਪਰ ਸੱਚੀਆਂ ਨੋਕਾਂ ਟੋਕਾਂ ਕੀਤੀਆਂ ਹਨ :

ਨਰਕ ਭੀ ਝੂਠਾ ਤੇ ਸੁਰਗ ਭੀ ਝੂਠਾ, ਝੂਠੇ ਨੀ ਬੇਦ ਚਾਰੇ।
ਅਗਲੀ ਗਲ ਜੇ ਆਖੂ ਸੁਥਰਿਆ ਤਾਂ ਖਲਲ ਪਵੀ ਸੈਂਸਾਰੇ।

ਫਿਰ ਸੰਤ ਸੁਥਰਾ ਜੀ ਨਿਮਰਤਾ ਦੇ ਪੁੰਜ ਸਨ। ਉਹ ਆਪਣੀ ਕੌੜੀ ਤੋਂ ਕੌੜੀ ਗੱਲ ਬੜੇ ਨਿਮਰ ਭਾਵ ਨਾਲ ਸਹਿਜ ਸ਼ੈਲੀ ਵਿੱਚ ਪ੍ਰਗਟ ਕਰ ਦਿੰਦੇ ਸਨ। ਆਪਣੇ ਸਮਕਾਲੀ ਭੇਖੀ ਜੀਵਨ ਅਤੇ ਅੰਨ੍ਹੇਵਾਹ ਨਕਲ ਤੇ ਕਟਾਖ਼ ਕਰਦੇ ਕਹਿੰਦੇ ਹਨ :

ਜਨਮੁ ਅਰ ਮਰਨ ਕੀ ਖ਼ਬਰਿ ਨਹੀਂ ਪਾਈਐ,
ਜਿਮੀ ਅਸਮਾਨ ਕਾ ਤੋਲੁ ਤੋਲੈ।

ਸੁਥਰਾ ਜੀ ਜਮਰਾਜ ਦੀਆਂ ਚੋਟਾਂ ਤੋਂ ਬਚਣ ਦਾ ਇਕੋ ਇਕ ਉਪਾਅ ਗੁਰੂ ਨਾਨਕ ਦਾ ਸਿਮਰਨ ਕਰਨ ਅਤੇ 'ਸੰਤ ਜਨਾਂ ਦਾ ਕੀਟ ਦਾਸ' ਹੋਣ ਵਿੱਚ ਹੀ ਗੌਰਵ ਸਮਝਦੇ ਹਨ। ਕੀ ਨਾਨਕ ਨਾਮ ਲੇਵਾ ਤੇ ਸੰਤਾਂ ਦਾ ਦਾਸ ਕਦੇ ਉਪਰਾਮ ਹੋ ਸਕਦਾ ਹੈ :

ਸੰਤ ਜਨਾ ਕੇ ਚਰਨ ਕਾ ਇਕ ਕੀਟ ਕਹਾਵਾਂ।
ਸੁਥਰਿਆ ਇਕ ਧਿਆਇਂ ਨਾਨਕ ਨੂੰ, ਜੋਂ ਮਿਲੇ ਜਮ ਤ੍ਰਾਸੁ ਪਾਂਵਾਂ।

ਘਰ-ਪਰਿਵਾਰ ਜਾਂ ਸੰਤਾਨ ਨੂੰ ਹਰੇਕ ਸੰਤ ਗਲ ਦੀ ਫਾਸੀ ਕਹਿੰਦਾ ਹੈ, ਪਰ ਸੰਤ ਮਾਰਗ ਵਿੱਚ ਘਰ-ਗ੍ਰਿਹਸਥੀ ਦੀ ਪੂਰੀ ਵਿਵਸਥਾ ਵੀ ਹੈ। ਕੋਈ ਹਰੀ-ਜਨ ਬਾਹਰ ਕੱਢ ਹੀ ਲੈਂਦਾ ਹੈ, ਸਰਨਾਗਤੀ ਤੇ ਲਿਖਦਾ ਹੈ :

ਧੀਆਂ ਧਾੜ ਤੇ ਪੁੱਤਰ ਫਾਹਾ ਰੰਨ ਦੁੱਖਾਂ ਦਾ ਖੂਹ।
ਇਸ ਘਾਣੀ 'ਤੋਂ ਸੁਥਰਿਆ ਕੋਈ 'ਹਰ ਜਨ' ਕੱਢੇ ਧੂਹ।

ਇਨ੍ਹਾਂ ਹੀ ਅਰਥਾਂ ਵਿੱਚ 'ਕੁਟੰਬ ਦੀਆਂ ਲੀਕਾਂ' ਜਾਗਣ ਅਤੇ ਉੱਚੇ ਸੁਰ ਵਿੱਚ ਰੋਣ ਦੀ ਗੱਲ ਕਰਦੇ ਹਨ। ਇਹ ਕਹਿਣਾ ਗ੍ਰਿਹਸਥ ਤੋਂ ਭੱਜਣਾ ਨਹੀਂ ਸਗੋਂ ਇਸ ਵਿੱਚ ਰਹਿੰਦੇ ਨਿੱਤ ਕਰਮ ਕਰਦੇ, ਪ੍ਰਭੂ ਦਾ ਨਾਮ-ਸਿਮਰਨ ਅਤੇ ਉਸ ਦੀ ਪ੍ਰਾਪਤੀ ਲਈ ਹੰਭਲਾ ਮਾਰਨ ਦੀ ਪ੍ਰੇਰਣਾ ਹੈ। ਇਨ੍ਹਾਂ ਅਰਥਾਂ ਵਿੱਚ ਇਹ ਪੰਗਤਾਂ ਦੇਖੋ :

ਆਈ ਰੰਨ ਤਾਂ ਹੋਇਆ ਰੰਨ। ਘਰ ਲੁੱਟਣ ਤੇ ਆਖੇ ਧੰਨ।
ਲੋਕਾਂ ਆਖਿਆ ਉਿੜਆ ਘੱਰ। ਹੋਇਆ ਵੰਨੀਂ ਸੰਦਾ ਵੱਰ।
ਜਿਉਂ ਜਿਉਂ ਲੱਗਸ ਕੁਟੰਬ ਦੀਆਂ ਲੀਕਾਂ। ਦੇ ਦੇ ਰੋਸੀ ਉਚੀਆਂ ਡੀਕਾਂ।

ਇਸ ਲਈ ਸੁਥਰਾ ਜੀ ਸਾਫ਼ ਸ਼ਬਦਾਂ ਵਿੱਚ ਕਹਿੰਦੇ ਹਨ ਕਿ ਆਪ ਭਾਵੇਂ ਲੁਕਿਆ ਹੋਇਆ ਹੈ ਪਰ ਸਾਰੀ ਸ੍ਰਿਸ਼ਟੀ ਨੂੰ ਚੰਗੀ ਤਰ੍ਹਾਂ ਦੇਖ ਰਿਹਾ ਹੈ :

ਸੁਥਰਾ ਸਾਹਿਬ ਆਰਸੀ, ਪੇਖੇ ਸਭ ਸੰਸਾਰ।

ਛਪਿਆ ਹੋਇਆ ਸਾਹਮਣੇ, ਆਪਨੜਾ ਦੀਦਾਰ।

ਉਹ ਸਾਹਿਬ ਆਰਸੀ ਹੈ ਜਿਸ ਵਿੱਚ ਉਹ ਸਾਰੇ ਸੰਸਾਰ ਦੇ ਦਰਸ਼ਨ ਕਰ ਰਿਹਾ ਹੈ। ਸਾਰੇ ਜਗਤ ਵਿਚ ਉਸ ਦਾ ਆਪਣਾ ਸਰੂਪ ਵੀ ਤਾਂ ਰੂਪਮਾਨ ਹੋ ਰਿਹਾ ਹੈ। ਸਾਰਾ ਸੰਸਾਰ ਹੀ ਉਸ ਦਾ ਅਕਸ ਹੈ, ਫਿਰ ਕਹਿਣ ਸੁਣਨ ਲਈ ਥਾਂ ਹੀ ਕਿੱਥੇ ਰਹਿੰਦਾ ਹੈ ?

ਅਗਲੀ ਗੱਲ ਜੇ ਆਖੂ ਸੁਥਰਿਆ ਤਾਂ ਖ਼ਲਲ ਪਵੀ ਸੰਸਾਰੇ।

ਕਹਿ ਕੇ ਉਹ ਬ੍ਰਹਮ ਦਸ਼ਾ ਦਾ ਭਾਵ-ਬੋਧ ਕਰਾਉਂਦਾ ਹੈ। ਉਸ ਦੀ ਰਮਜ਼, ਭੇਤ ਜਾਂ ਰਹੱਸ ਨੂੰ ਇਸ ਤੋਂ ਵਧੀਕ ਕੋਈ ਕੀ ਜਾਣੇਗਾ। ਉਨ੍ਹਾਂ ਦਾ ਇਹ ਵੀ ਵਿਸ਼ਵਾਸ ਹੈ ਕਿ ਜਿਹੜੇ ਬੰਦੇ ਸੰਤ ਜਨਾਂ ਦੀ ਸ਼ਰਨ ਵਿੱਚ ਆ ਗਏ ਹਨ ਉਨ੍ਹਾਂ ਨੂੰ ਕੋਈ ਵੀ ਮਾਰ-ਮੁਕਾ ਨਹੀਂ ਸਕਦਾ, ਪਰ ਜਿਹੜੇ ਸਮਾਂ ਰਹਿੰਦੇ ਚੇਤ ਨਹੀਂ ਸਕੇ ਉਹ ਪੱਛੜ ਜਾਂਦੇ ਹਨ। ਜਦ ਸਾਹਿਬ ਲੇਖਾ ਮੰਗੇਗਾ, ਉਦੋਂ ਕੀ ਬਣੇਗਾ ? ਇਸ ਲਈ ਘਰ ਗ੍ਰਹਿਸਥੀ ਦੀ ਨਿੰਦਾ ਕਰਨ ਦਾ ਤਾਂ ਇੱਥੇ ਸਵਾਲ ਹੀ ਪੈਦਾ ਨਹੀਂ ਹੁੰਦਾ। ਹਾਂ, ਉਸ ਵਿੱਚ ਖੁਭ ਕੇ ਨਾਮ ਨੂੰ ਵਿਸਾਰ ਛੱਡਣ ਤੇ ਤਾਂ ਗੁਰੂ ਸਾਹਿਬ ਵੀ ਕਹਿੰਦੇ ਰਹੇ ਹਨ। ਸੁਥਰਾ ਵਲੋਂ ਚਿਤਾਵਨੀ ਦੇਖੋ :

ਜਿਤ ਵੇਲੇ ਲੇਖਾ ਮੰਗੀਐ, ਗੱਲ ਪੱਲੂ ਤੇ ਮੂੰਹ ਘਾਹੁ।
ਰਾਹੋਂ ਘੁੱਥੇ ਸੁਥਰਿਆ, ਤਿਨਹਾਂ ਨੂੰ ਵੱਡਾ ਦਾਹੁ।

ਪਾਰਲੌਕਿਕ ਆਨੰਦ ਲਈ ਪ੍ਰਭੂ ਦੇ ਨਾਮ ਦਾ ਸਿਮਰਨ ਹੀ ਉੱਤਮ ਕਰਮ ਹੈ :

ਸੁਥਰਿਆ ਲੋਕਾਂ ਦੀਆਂ ਕਹਾਣੀਆਂ, ਸਾਰੇ ਕੰਮ ਨ ਕੋਇ।
ਜੇ ਤੈਂ ਕੰਮ ਸਵਾਰਨਾ, ਸਿਮਰ ਸਵੇਰੇ ਸੋਇ।

ਜਦੋਂ ਕੋਈ ਮਨੁੱਖ ਆਪਣੇ ਮਨ ਦੀ ਭਾਵਨਾ ਤੋਂ ਉੱਪਰ ਉੱਠ ਕੇ ਦ੍ਵੈਤ-ਭਾਵ ਖ਼ਤਮ ਕਰ ਦਿੰਦਾ ਹੈ ਤਾਂ ਉਸ ਨੂੰ ਪਰਮਾਤਮਾ ਦੀ ਸਰਬਵਿਆਪਕਤਾ ਦਾ ਅਨੁਭਵ ਹੁੰਦਾ ਹੈ :

ਜਾਂ ਜਾਂ ਤਾਂਈ ਏਹ ਹੈ ਤਾ ਤਾਂ ਤਾਂਈ ਉਹ।
ਜੇ ਏਹ ਵਿਚੋਂ ਮਿਟ ਗਇਆ ਨਾ ਤਦ ਏਹ ਨ ਉਹ।

ਸੁਥਰਾ ਕਵੀ ਇਹ ਗੱਲ ਹੋਰ ਵੀ ਸਪੱਸ਼ਟ ਕਰਦੇ ਹਨ। ਇਸ ਗੱਲ ਨੂੰ ਇਸੇ ਅਰਥ ਵਿੱਚ ਲੈਣਾ ਚਾਹੀਦਾ ਹੈ :

ਇਸ ਸੈਂਸਾਰ ਸਮੁੰਦਰ ਵਿਚ, ਨਾਰੀ ਘੁੰਮਣ ਘੇਰ।
ਲਹਿਰੀਂ ਧੀਆਂ ਪੁੱਤ ਹੈ, ਪਾਰੋ ਪੀ ਲਿਆਵਨ ਫੇਰ।

ਜੋ ਲੋਕ ਨਾਮ ਰੂਪ ਬੀਜ ਜੀਵਨ ਰੂਪੀ ਧਰਤੀ ਵਿੱਚ ਨਹੀਂ ਬੀਜਦੇ, ਇਹੋ ਜਿਹੇ ਪ੍ਰਾਣੀਆਂ ਲਈ ਵਿਆਹ ਦੀ ਸੰਸਥਾ ਸਿਰਫ਼ ਘਰ ਲੁਟਾਉਣਾ ਹੀ ਹੈ। ਸੁਥਰਾ ਜੀ ਸਾਹਿਬ ਦੇ ਅਰਥਾਂ 'ਤੇ ਵਿਚਾਰ ਕਰਨ ਦੀ ਪ੍ਰੇਰਨਾ ਦਿੰਦੇ ਹਨ :

ਢੋਲ ਵੱਜੇ ਘਰ ਲੁੱਟੀਐ, ਲੋਕ ਜਾਣੈ ਵੀਆਹੁ।
ਸਾਹਿਬ ਅਰਥ ਨਾ ਬੀਜਿਓ, ਹੋਇਓ ਮੁੱਖ ਸਿਆਹੁ।।

ਸੰਸਾਰ ਅਤੇ ਇਸ ਦੀ ਰਚਨਾ, ਇਸ ਦੇ ਇਸਤਰੀ-ਪੁਰਸ਼ਾਂ ਨਾਲ ਅਤਿ ਦਰਜੇ ਦਾ ਪਿਆਰ ਪਾਲਣ ਵਾਲਾ ਕੋਈ ਬ੍ਰਹਮ ਗਿਆਨੀ ਹੀ ਸਮਾਜਿਕ ਕੁਰੀਤੀਆਂ ਅਤੇ ਦੁੱਖਾਂ-ਕਲੇਸ਼ਾਂ 'ਤੇ ਹੰਝੂ ਕੇਰ ਸਕਦਾ ਹੈ। ਸੰਤ ਕਵੀ ਸੁਥਰਾ ਸ਼ਾਹ ਦੀ ਇਹੋ ਲੋਕ-ਵੇਦਨਾ ਵਿਅੰਗ ਦਾ ਰੂਪ ਧਾਰ ਕੇ ਗੂਹੜੇ ਤੋਂ ਗੂਹੜੇ ਅਧਿਆਤਮਿਕ ਰਹੱਸਾਂ ਨੂੰ ਆਮ ਲੋਕਾਂ ਦੀ ਭਾਸ਼ਾ ਵਿੱਚ ਵਿਅਕਤ ਕਰਦੀ ਹੈ। ਸੁਥਰਾ ਸ਼ਾਹ ਨੇ ਆਪਣੇ ਸਮਾਜ ਦੇ ਅਸਹਿ ਦੁੱਖਾਂ ਅਤੇ ਹੋਰ-ਹੋਰ ਕੁਰੀਤੀਆਂ ਬਾਰੇ ਆਪਣਾ ਵਿਅਕਤੀਗਤ ਦ੍ਰਿਸ਼ਟੀਕੋਣ ਅਪਣਾ ਕੇ ਇਸ ਦਿਸ਼ਾ ਵਿੱਚ ਇਕ ਨਿੱਗਰ ਸੇਵਾ ਕੀਤੀ ਹੈ। ਉਨ੍ਹਾਂ ਦੇ ਅਨੇਕ ਬਚਨ ਅਖਾਣ ਬਣ ਗਏ ਹਨ:

- ਧੀਆਂ ਧਾੜ ਤੇ ਪੁਤਰ ਫੌਹ, ਰੰਨ ਦੁਖਾਂ ਦਾ ਖੂਹ
  ਇਸ ਘਾਣੀ ਵਿਚੋਂ ਸੁਥਰਿਆ, ਕੋਈ ਹਰ ਜਨ ਕਢੇ ਧੂਹ।
- ਘਰ ਦੇ ਧਾੜ ਵਧਾਇਓ ਤੇ ਨਾਮ ਰਖਾਓ ਜੰਨ
  ਜਿਉਂ ਜਿਉਂ ਝੁੱਗਾ ਲੁਟਿਓ, ਤਿਓਂ ਤਿਓ ਕਹੀਏ ਧੰਨ।
- ਢੋਲ ਵੱਜੇ ਘਰ ਲੁੱਈਐ ਲੋਕ ਜਾਣੈ ਵੀਆਹੁ
  ਸਾਹਿਬ ਅਰਥ ਨਾ ਬੀਜਿਓ ਹੋਇਓ ਮੁੱਖ ਸਿਆਹੁ।
  ਜਿਤ ਦਿਨ ਲੇਖਾ ਮੰਗੀਏ, ਗਲ ਪਲੂ ਮੂੰਹ ਘਾਹ।
  ਸੁਥਰਿਆ ਰਾਹੋਂ ਘੁਥਿਆ, ਵਡਾ ਤਿਨਾ ਨੂੰ ਦਾਹ।

ਇਥੇ ਅਸੀਂ ਡਾ. ਮੋਹਨ ਸਿੰਘ ਦੀਵਾਨਾ ਦੀ ਪੁਸਤਕ 'ਚੋਂ ਸੁਥਰਾ ਸ਼ਾਹ ਦੀ ਰਚਨਾ ਦੇ ਰਹੇ ਹਾਂ:

**ਸਲੋਕ**

ਹਾਥੀ ਘੋੜੇ ਮਾਲ ਧਨ, ਇਹ ਖ਼ਤਰਾ ਹੀ ਜਿੰਦ ਕਾ।
ਜੇ ਸੁੱਖ ਲੋੜੇਂ ਸੁਥਰਿਆ, ਸਿਮਰ ਨਾਮ ਗੋਬਿੰਦ ਕਾ।
ਢੋਲ ਵੱਜੈ ਘਰ ਲੁੱਟੀਐ, ਲੋਕ ਜਾਣੈ ਵੀਆਹੁ।
ਸਾਹਿਬ ਅਰਥ ਨਾ ਬੀਜਿਓ, ਹੋਇਓ ਮੁੱਖ ਸਿਆਹੁ।
ਜਿਤ ਵੇਲੇ ਲੇਖਾ ਮੰਗੀਐ, ਗੱਲ ਪੱਲੂ ਤੇ ਮੂੰਹ ਘਾਹੁ।
ਰਾਹੋਂ ਘੁੱਥੇ ਸੁਥਰਿਆ, ਤਿਨਹਾਂ ਨੂੰ ਵੱਡਾ ਦਾਹੁ।

ਆਈ ਰੰਨ ਤਾਂ ਹੋਇਆ ਰੰਨ। ਘਰ ਲੁਟਣ ਤੇ ਆਖੇ ਧੰਨ।
ਲੋਕਾਂ ਆਖਿਆ ਉਡਿਆ ਘੋੜ। ਹੋਇਆ ਵੰਨੀਂ ਸੰਦਾ ਵੱਰ।

ਜਿਉਂ ਜਿਉਂ ਲੱਗਸ ਕੁਟੰਬ ਦੀਆਂ ਲੀਕਾਂ।
ਦੇ ਦੇ ਰੋਸੀ ਉੱਚੀਆਂ ਡੀਕਾਂ।

ਮੁਕਟ ਬਣਾਇ ਸੰਧੂਰੀਆ, ਹੋਇ ਬੈਠਾ ਰਾਉ।
ਸੁਥਰਿਆ ਨੱਸ ਦਈ ਦਿਆ ਮਾਰਿਆ, ਜੇ ਲੱਗੀ ਦਾਉ।
ਸੱਭ ਦੁਖ ਲੱਗੇ ਜਾਂ ਕੀਤੇ ਘੱਰ।
ਇਕੇ ਤਾਂ ਘਰ ਦੇ ਕਰਮ ਕਰ, ਇਕੇ ਤਾਂ ਵਿੱਚੋਂ ਮੱਰ।

ਵਿਆਹਿਆ ਲਾਹੂ ਲਾਹਿਆ ਲਏ ਲਾਹਿ ਆਨ ਘਰ ਬੋੜ।
ਸੁਥਰਿਆ ਨੱਸ ਦਈ ਦਿਆ ਮਾਰਿਆ ਜੈ ਲੱਗ ਬੰਧਨ ਤੋੜ।
ਇਸ ਸੈਸਾਰ ਸਮੁੰਦਰ ਵਿੱਚ, ਨਾਰੀ ਘੁੰਮਣ ਘੇਰ।
ਲਹਿਰੀਂ ਧੀਆਂ ਪੁੱਤ ਹੈਂ, ਪਾਰੋਂ ਭੀ ਲਿਆਵਨ ਫੇਰ।
ਧੀਆਂ ਧਾੜ ਤੇ ਪੁੱਤਰ ਫਾਹਾ ਰੰਨ ਦੁੱਖਾਂ ਦਾ ਖੂਹ।
ਇਸ ਘਾਣੀ ਤੋਂ ਸੁਥਰਿਆ ਕੋਈ ਹਰ ਜਨ ਕੱਢੇ ਧੂਹ।

ਗੱਲ ਸਾਈਂ ਦੀ ਸੱਭ ਸੈ ਪਿਆਰੀ।
ਖੋਟੇ ਕਰਮ ਨਾ ਦੇਂਦੇ ਵਾਰੀ।
ਜੇ ਇਹ ਗੱਲ ਆਪਣੇ ਹੱਥ ਹੋਵੇ।
ਤਾਂ ਇਸ ਨਾਲੋਂ ਕੋਈ ਵਿਛੜ ਨਾ ਰੋਵੇ।
ਸੁਥਰਿਆ ਆਜਜ਼ ਹੋਇ ਕੀਚੇ ਫਰਿਆਦ।
ਸਾਈਂ ਪਤਿਤ ਉਧਾਰਨ ਆਦਿ ਜੁਗਾਦ।

ਖਾਣੇ ਖਾਧੇ ਤੇ ਪਹਿਰਨ ਦੁਪੱਟੇ ਰੱਖ ਨ ਕੀਤੇ ਸੁਆਹ।
ਇਨ੍ਹੀਂ ਗੱਲੀਂ ਸੁਥਰਿਆ ਕਿਥੋਂ ਹੋਈਏ ਬੇ ਪਰਵਾਹ।
ਸ਼ਾਬਸ਼ ਪੱਟੇ ਸ਼ਾਬਸ਼ ਮੁੰਨੇ ਸ਼ਾਬਸ਼ ਲੀੜੇ ਲੁੱਟ।
ਸ਼ਾਬਸ਼ ਦਾ ਮਾਰਿਆ ਸੁਥਰਿਆ ਕਹੀਂ ਨ ਲਹਸੇਂ ਛੁੱਟ।
ਨਰਕ ਭੀ ਝੂਠਾ ਤੇ ਸੁਰਗ ਭੀ ਝੂਠਾ, ਝੂਠੇ ਨੀ ਬੇਦ ਚਾਰੇ।
ਅਗਲੀ ਗੱਲ ਜੇ ਆਖੂ ਸੁਥਰਿਆ ਤਾਂ ਖ਼ਲਲ ਪਵੀ ਸੈਂਸਾਰੇ।

ਜਾਂ ਜਾਂ ਤਾਈਂ ਏਹ ਹੈ ਤਾਂ ਤਾਂ ਤਾਈਂ ਉਹ।
ਜੇ ਏਹ ਵਿਚੋਂ ਮਿੱਟ ਗਇਆ ਨਾ ਤਦ ਏਹ ਨ ਉਹ।

ਸੁਥਰਿਆ ਲੋਕਾਂ ਦੀਆਂ ਕਹਾਣੀਆਂ, ਸਾਰੇ ਕੰਮ ਨ ਕੋਇ।
ਜੇ ਤੈਂ ਕੰਮ ਸੰਵਾਰਨਾ, ਸਿਮਰ ਸਵੇਰੇ ਸੋਇ।
ਸੁਥਰਿਆ ਜੰਜ ਦੁਆਰੇ ਆਈਆ, ਜਿਉਂ ਲੁੱਟਣ ਨੂੰ ਧਾੜ
ਅੰਧੇ ਸੋਝੀ ਨਾ ਪਈ, ਲੀਤੀ ਅੰਦਰ ਵਾੜ।

ਵੱਡੇ ਵੇਲੇ ਉੱਠ ਕੇ ਨਾ ਕਰ ਮੁਰਦੇ ਯਾਦ।

ਏਹ ਜੋ ਦਿੱਸਨ ਜੀਵਦੇ, ਸੱਭੇ ਬਾਦ ਵਿਬਾਦ।
ਸੁਥਰਾ ਸਾਹਿਬ ਆਰਸੀ, ਪੇਖੇ ਸਭ ਸੰਸਾਰ।
ਛੁਪਿਆ ਹੋਇਆ ਸਾਹਮਣੇ, ਆਪਨੜਾ ਦੀਦਾਰ।

ਜਿਉਂ ਦੱਸ ਗੱਲਾਂ ਹੋਰ ਨੇ, ਰਾਮ ਕਿਸ਼ਨ ਭੀ ਗੱਲ।
ਝਗੜਾ ਚੁੱਕਾ ਮੁਥਰਿਆ, ਘਟ ਘਟ ਬੈਠਾ ਮੱਲ।
ਅਜਪਾ ਜਾਪ ਜਪ ਸੁਥਰਿਆ, ਨਿੱਛ ਪੱਦ ਡੀਕਾਰ।
ਖਾਣਾ ਹਗਣਾ, ਮੂਤਣਾ, ਸੌਣਾ ਪੈਰ ਪਸਾਰ।

ਅੱਠੇ ਦਾਣੇ ਸਿਮਰਨੀ, ਰੱਖੇ ਪੌਣ ਪਰੋਇ।
ਘਟ ਘਟ ਅੰਤਰ ਪੂਰਿਆ, ਸਹਜੇ ਸਿਮਰਨ ਹੋਇ।
ਧਾਗਾ ਟੁੱਟਾ ਪੌਣ ਦਾ, ਮਣਕੇ ਲੈ ਗਈ ਬਲਾਇ।
ਖ਼ਾਲੀ ਖੱਪਰ ਸੁਥਰਿਆ, ਆਏ ਦੱਬ ਜਲਾਇ।

ਕੋਈ ਸਮਝੇ ਮਸਖਰੀ, ਕੋਈ ਬ੍ਰਹਮ ਗਿਆਨ।
ਏਹੀ ਦੇਹੀ ਸੁਥਰਿਆ, ਰਾਮ ਕਿਸ਼ਨ ਭਗਵਾਨ।
ਅਣਗਿਣਤੀ ਹੋਇ ਪਸਰਿਆ, ਗਿਣਤੀ ਪਾਇਆ ਰੋਲ।
ਰਹੰਦਾ ਖੂੰਹਦਾ ਸੁਥਰਿਆ, ਕਾਗਤ ਵਿੱਚ ਘਰੋਲ।

- ਸਾਧੋਂ ਆਪਾ ਹੀ ਮੈਂ ਸੋਧੋ।
ਤਾਂ ਮੈਂ ਤੱਤ ਨਿਰੰਜਨ ਬਸਿਆ, ਮਨ ਹੀ ਮਨ ਪਰਬੋਧੋ।
ਕਾਸਟ ਮਾਂਹਿ ਜੈਸੇ ਅਗਨ ਬਸਤ ਹੈ, ਮਥਨ ਕੀਏ ਤੇ ਜਾਰੇ।
ਤੈਸੇ ਕਾਯਾ ਮੈਂ ਬ੍ਰਹਮ ਬਸਤ ਹੈ, ਜੋ ਕੋਊ ਆਪ ਬੀਚਾਰੇ।
ਦੂਧ ਮਾਂਹਿ ਜੈਸੇ ਘਿਰਤ ਹੈ, ਮਥਨ ਕੀਏ ਤੇ ਜਾਪੇ।
ਦੁੱਧ ਮਥਿਆਂ ਘ੍ਰਿਤ ਪ੍ਰਗਟ ਦਿਖਾਲਾ, ਮਨ ਮਥਿਆਂ ਹਰਿ ਆਪੇ।
ਫੂਲ ਮਾਂਹਿ ਜੈਸੇ ਬਾਸ ਬਸਤ ਹੈ, ਤੈਸੇ ਰਹੇ ਨਿਰੰਤਰ।
ਜਿਨ ਜਿਨ ਖੋਜਿਆ ਤਿਨ ਤਿਨ ਲਾਧਾ, ਪੂਰੇ ਗੁਰ ਕੇ ਮੰਤਰ।
ਧਰਣ ਪਰ ਨੀਰ ਨੀਰ ਪਰ ਧਰਣੀ, ਯਹੀ ਬ੍ਰਹਮ ਅਰ ਮਾਯਾ।
ਸੁਥਰੇ ਕਾ ਗੁਰ ਸੁਥਰਾ ਕਹੀਐ, ਸੁਥਰੇ ਪ੍ਰਗਟ ਦਿਖਾਇਆ।
(ਰਾਗ ਰਾਮਕਲੀ)

- ਹੋਵਨਾ ਨਾ ਰਹੈ ਕਾਲ ਕੈਸੇ ਬਚੈ।
ਭਰਮ ਕੀ ਕੋਟਿ ਸਿਰ ਭਾਰ ਭਾਰੀ। ਰਹਾਉ।
ਅਨੇਕ ਸਿੱਧਾ ਭਏ ਭੇਖ ਮੌ ਪੱਚ ਮੋਏ।
ਛਾਨਿ ਕੇ ਛਾਰਿ ਸਿਰ ਬਹੁਤ ਵਾਰੀ।

ਕਾਨ ਫੂਕਾਇ ਕੇ ਭੇਖ ਦਰਸਨ ਲੀਓ,
ਏਕ ਮਨ ਮਾਂਹਿ ਜੋ ਰਹੇ ਤਾਰੀ।
ਕਲਾ ਕੇ ਕੋਟ ਮੇਂ ਹੁਨਰ ਕਾ ਖੇਲ ਹੈ,
ਸੁਰਤਿ ਅਰੁ ਨਿਰਤਿ ਲੇ ਫਿਰਤ ਡੋਲੈ।
ਗਿਆਨ ਅਰੁ ਧਿਆਨੁ ਕਰਿ ਅੰਤਿ ਨਹੀਂ ਪਾਈਐ,
ਕਉਣ ਇਹ ਰੂਪ ਜੋ ਸ਼ਬਦੁ ਬੋਲੈ।
ਆਪ ਮੇਂ ਅਵਰ ਹੈਂ, ਅਵਰ ਮੇਂ ਆਪ ਹੈ,
ਏਕ ਅਨੇਕ ਕਹੋਂ ਕਿਸੈ ਟੋਲੈ।
ਉਰਝਿ ਕੈ ਸੁਰਝਿ ਮੇਂ, ਸਿੱਖ ਅਹੁ ਗੁਰ ਕੀਆ,
ਸਬਦ ਕੀ ਗਾਂਠ ਕੋ ਸਬਦ ਖੋਲੈ।
ਜਨਮੁ ਅਰ ਮਰਨ ਕੀ ਖ਼ਬਰਿ ਨਹੀਂ ਪਾਈਐ,
ਜ਼ਿਮੀ ਅਸਮਾਨ ਕਾ ਤੋਲੁ ਤੋਲੈ।
ਅਜਬੁ ਹੈਰਾਨਗੀ ਦੇਖੀਐ ਸੁਥਰਿਆ, ਪੰਡਿਤਾ ਪੜ੍ਹ ਪੜ੍ਹ ਪਏ ਭੋਲੇ।
(ਰਾਗ ਖਟ)

ਵਾਰ ਰਾਗ ਮਾਰੂ
ਪਉੜੀ।

ਸਿਮਰੋ ਸਚੈ ਸਾਹਿਬੈ ਮਉਜੈ ਦਰੀਆਵੈ।
ਲੱਖ ਚਉਰਾਸੀ ਜੀਅ ਜੰਤ ਸਭ ਤੁਧਨੋ ਧਿਆਵੈ।
ਬ੍ਰਹਮਾ ਥਾਕਾ ਨਿਗਮ ਥਕੇ ਕਛੁ ਪਾਰ ਨ ਪਾਵੈ।
ਪਾਰਿ ਨ ਪਾਵੈ ਸੰਕਰਾ ਬਹੁ ਧਿਆਨ ਲਗਾਵੈ।
ਤੂੰ ਬੇਅੰਤਿ ਬੇਪਰਵਾਹੁ ਜੀ ਤੇਰਾ ਅੰਤਿ ਨ ਪਾਵੈ।
ਵਾਹ ਵਾਹ ਕੀ ਕੇਤੀ ਮੁਖ ਗਾਵੈ।੧।
ਸਿਮਰਹੁ ਆਦਿ ਨਿਰੰਜਨਾ, ਜਿਨਿ ਦੇਹ ਬਣਾਇਆ।
ਲੱਖ ਚਉਰਾਸੀ ਭਰਮਦਿਆਂ, ਨਰ ਦੇਹੀ ਪਾਇਆ।
ਕਾਮ ਕ੍ਰੋਧੁ ਲੋਭੁ ਮੈਂ ਬਹੁ ਜਨਮੁ ਗਵਾਇਆ।
ਤਬ ਅਉਸਰ ਗਇਆ ਵਿਹਾਇ ਕੇ, ਫਿਰਿ ਪਛੋਤਾਇਆ।
ਨਾਮ ਵਿਹੂਣਾ ਪ੍ਰਾਨੀਆਂ ਜਮਿ ਬੰਨ੍ਹਿ ਚਲਾਇਆ।
ਉਹ ਦੇਖੋ ਜੀ ਪਤਿ ਬਿਨ ਆਇਆ।੨।
ਉਥੈ ਤੀਮਤ ਰਹੀ ਪਛੋਤੀਆ ਪੁੱਤਰ ਸਣ ਭਾਈ।
ਹਸਤੀ ਘੋੜੇ ਮਾਲੁ ਧਨਿ ਕਛੁ ਨਾਲ ਨ ਜਾਈ।
ਤਦੁ ਸਿਮਰਿਆ ਦੇਵੀ ਦੇਵਤਾ ਕਉਣ ਸਹਾਈ।

ਤਦੂ ਨ ਸਵੇਰੈ ਚੇਤਿਓ ਹੁਣਿ ਬਣੇ ਨ ਕਾਈ।
ਉਹ ਦੇਖੋ ਜੀ ਮਨਮੁਖ ਮਾਰੀਅਨੁ ਬਹੁ ਲੈ ਸਜਾਈ।੩।
ਜਿਥੇ ਲੇਖਾ ਮੰਗੀਐ ਖੜਿ ਉਥੈ ਪਹੁੰਚਾਇਆ।
ਅੱਗੋਂ ਕਾਗਦ ਕੱਢਿਆ ਕਾਗਦੀ ਮੁਹੰ ਮੁਗਦ ਛਪਾਇਆ।
ਉਸ ਦਰ ਮੂਹੇਂ ਮੂੰਹੁ ਮਾਰੀਐ ਮਨ ਮਹਿ ਪਛਤਾਇਆ।
ਉਥੇ ਦੇਵੀ ਸਿਧ ਨ ਮੰਨੀਐ ਨਹੀ ਲੈਨ ਛੁਡਾਇਆ।
ਵਾਹਿ ਵਾਹਿ ਜੀ ਚਉਰਾਸੀ ਭਰਮਾਇਆ।੪।
ਜਿਨਾਂ ਸਤਿਗੁਰ ਸਿਮਰਿਆ ਸੁਣੋ ਜੀ ਤਿਨਾਂ ਦੀ ਵਡਿਆਈ।
ਮੇਰਾ ਮੁਹੁ ਛੋਟਾ ਉਨ੍ਹਾਂ ਦਾ ਗੁਨਅਗਲਾ, ਮੈ ਕਿਤਨਾਕੁ ਗਾਈ।
ਉਨਾਂ ਦੇਵੀ ਸਿੱਧ ਨ ਜਾਨਿਆ ਲਿਵ ਇਕੋ ਲਾਈ।
ਆਵਾ ਗਉਨੀ ਤੋਂ ਰਹੇਂ ਮਿਲਿ ਜੋਤੀ ਜੋਤਿ ਸਮਾਈ।
ਦੇਖੋ ਜੀ ਕਾਂਮੇ ਦੀ ਵਡਿਆਈ।੫।
ਉਹੁ ਚਾਕਰ ਵਡੀ ਠਉਰ ਦਾ ਕਰਨੀ ਹੈ ਪੂਰਾ।
ਘੋੜਾ ਉਸ ਦਾ ਲੱਖ ਦਾ ਹਥਿਆਰੀ ਸੂਰਾ।
ਘਾਉ ਨ ਖਾਇ ਮਗਰ ਵਿਚਿ ਸਨਮੁਖ ਮਗਰੂਰਾ।
ਖਵਈਆ ਸਾੜੇ ਦੁੱਧ ਦਾ ਕਦੇ ਖਾਇ ਨ ਕੂਰਾ।
ਸੱਭੇ ਗੱਲਾਂ ਊਣੀਆਂ ਨਾਉਂ ਤੇਰਾ ਪੂਰਾ।੬।
ਉਸਤਤਿ ਹਰਿ ਕੇ ਨਾਮ ਕੀ ਮੁਖ ਕਹਾਂ ਬਖਾਨਾਂ।
ਸਤਿਗੁਰ ਸਰਨੀ ਆਇ ਕੈ ਮਿਟਿ ਗਇਆ ਆਵਣੁ ਜਾਣਾ।
ਦੁਖ ਸੁਖ ਕਦੇ ਨ ਬਿਆਪਈ ਮਿੱਟੀ ਜਮ ਕਾਨਾ।
ਨਰਕ ਸੁਰਗ ਬੈਕੁੰਠ ਤਜਿ ਨਿਰਭਉ ਪੁਰ ਜਾਣਾ
ਜਿਥੇ ਵਸਨਿ ਨਿਰੰਜਣਾ ਉਹੁ ਦਿਤਾ ਸੁ ਥਾਨਾ।੭।
ਸੰਤ ਜਨਾ ਕੈ ਚਰਨ ਕਾ ਇਕ ਕੀਟ ਕਹਾਵਾਂ।
ਹਉਂ ਢਾਡੀ ਪਰਵਰਦਿਗਾਰ ਦਾ ਤਿਸ ਦਾ ਜਸੁ ਗਾਵਾਂ।
ਤੂੰ ਗੁਣੀ ਬਿਅੰਤੁ ਅਥਾਹੁ ਜੀ ਕੀ ਕਹੁ ਆਖਿ ਸੁਨਾਵਾਂ।
ਏਕੋ ਨਾਮ ਧਿਆਵਈਂ ਦੂਜਾ ਨਹੀਂ ਭਾਂਵਾਂ।
ਸੁਥਰਿਆ ਇਕ ਧਿਆਇ ਨਾਨਕ ਨੂੰ ਜੈ ਮਿਲੈ ਜਮ ਤ੍ਰਾਸੁ ਪਾਂਵਾਂ।੮।
ਵੇਖੀ ਨਾਨਕ ਸ਼ਾਹ ਪਾਤਸ਼ਾਹ ਦੀ ਵਡਿਆਈ।[1]

---

1. ਪੰਜਾਬੀ ਅਦਬ ਦੀ ਮੁਖ਼ਤਸਰ ਤਾਰੀਖ਼, ਪੰਨੇ 105-110

# 11

# ਸੰਤ ਬਾਬਾ ਵਜੀਦ

ਬਾਬਾ ਵਜੀਦ ਇਕ ਪਠਾਨ ਸੈਨਿਕ ਤੋਂ ਹਿੰਦੂ ਸੰਤ ਦੇ ਪ੍ਰਭਾਵ ਸਦਕਾ ਬਣੇ ਸੰਤ ਸਨ।

'ਜਬ ਹੋਤੇ ਪੁਤ ਅਫ਼ਗਾਨ ਕੇ ਤਬ ਦੇਤੇ ਦਸਤੇ ਮੋੜ।
ਅਬ ਸਰਨ ਪਰੇ ਰਘੁਨਾਥ ਦੀ ਸਕਹਿ ਨ ਤਿਨਕਾ ਤੋੜ।

ਉਪਰੋਕਤ ਸਲੋਕ ਤੋਂ ਵਿਦਵਾਨਾਂ ਨੇ ਅੰਦਾਜ਼ਾ ਲਾਇਆ ਹੈ ਕਿ ਆਪ ਪਠਾਣ ਸਨ ਜੋ ਮਗਰੋਂ ਵੇਦਾਂਤੀ ਸਾਧੂ ਬਣ ਗਏ।[1] ਪਠਾਨਾਂ ਵਿੱਚੋਂ ਬਣੇ ਦੋ ਹੋਰ ਸੰਤਾਂ ਸੰਤ ਰੱਜਬ ਜੀ (ਜੋ ਸੰਤ ਦਾਦੂ ਜੀ ਦੇ ਸ਼ਿਸ਼ ਸਨ) ਅਤੇ ਸੰਤ ਰਸਖਾਨ ਵਾਂਗ ਹੀ ਇਨ੍ਹਾਂ ਬਾਰੇ ਕਿਹਾ ਜਾਂਦਾ ਹੈ ਕਿ ਇਹ ਵੀ ਰਸਖਾਨ ਜੀ ਵਾਂਗ ਸ੍ਰੀ ਕ੍ਰਿਸ਼ਨ ਨੂੰ ਪਿਆਰ ਕਰਨ ਵਾਲੇ ਭਗਤ ਸਨ ਅਤੇ ਉਨ੍ਹਾਂ ਦੇ ਪਿਆਰ ਵਿੱਚ ਖਿੱਚੇ ਇਹ ਮਥਰਾ ਤੇ ਬਿੰਦਰਾਬਨ ਵਿੱਚ ਜਾ ਕੇ ਰਹਿਣ ਲੱਗੇ। ਉੱਥੇ ਰਹਿ ਕੇ 'ਹਰਿ ਦੇ ਦੇਸ਼' ਵਿੱਚ ਰਹਿਣ ਵਾਲਾ ਆਤਮਿਕ ਸੁੱਖ ਪ੍ਰਾਪਤ ਕਰਨ ਲੱਗੇ ਅਤੇ ਨਾਲ ਹੀ ਇੱਥੇ ਰਹਿ ਕੇ ਆਪ ਨੇ ਹਿੰਦੂ ਸ਼ਾਸਤਰਾਂ ਤੇ ਵੈਸ਼ਣਵ ਭਗਤੀ-ਪੱਧਤੀ ਦਾ ਡੂੰਘਾ ਅਧਿਐਨ ਤੇ ਅਭਿਆਸ ਵੀ ਕੀਤਾ ਅਤੇ ਇੱਥੋਂ ਦੀ ਬੋਲੀ ਵਿੱਚੋਂ ਅਮੀਰ ਸ਼ਬਦਾਵਲੀ ਲੈ ਕੇ ਆਪਣੀ ਪੰਜਾਬ ਦੀ ਮੂਲ ਭਾਸ਼ਾ ਵਿੱਚ ਉਹ ਸੁੰਦਰ ਪਦ ਲਿਖੇ ਜਿਸ ਨਾਲ ਪੰਜਾਬੀ ਦੇ ਸੰਤ-ਸਾਹਿਤ ਵਿੱਚ ਆਪ ਦਾ ਸਥਾਨ ਹਮੇਸ਼ਾ ਲਈ ਅਮਰ ਹੋ ਗਿਆ।

ਆਪ ਬਾਰੇ ਪੰਜਾਬੀ ਵਿਦਵਾਨਾਂ ਨੇ ਬਹੁਤੀ ਖੋਜ ਨਹੀਂ ਕੀਤੀ, ਇਸੇ ਲਈ ਆਪ ਦੇ ਜੀਵਨ ਸੰਬੰਧੀ ਹਾਲਤ ਬਾਰੇ ਕਾਫ਼ੀ ਮਤਭੇਦ ਪਾਇਆ ਜਾਂਦਾ ਹੈ। ਮੀਆਂ ਮੌਲਾ ਬਖਸ਼ ਕੁਸ਼ਤਾ, ਅਬਦੁਲ ਗਫ਼ੂਰ ਕੁਰੈਸ਼ੀ ਆਦਿ ਵਿਦਵਾਨਾਂ ਨੇ ਆਪ ਨੂੰ ਕਾਬਲ ਦਾ ਜੰਮਪਲ ਸੈਯਦ ਪਠਾਨ ਦੱਸਿਆ ਹੈ, ਜਦ ਕਿ

---

1. ਪੰਜਾਬੀ ਸਾਹਿਤ ਦਾ ਇਤਿਹਾਸ ਭਾਗ ਪਹਿਲਾ (1850 ਈਸਵੀ ਤੱਕ) ਪੰਨਾ 444

ਡਾ. ਮੋਹਨ ਸਿੰਘ ਦੀਵਾਨਾ ਨੇ ਆਪ ਨੂੰ ਜਲੰਧਰ (ਪੰਜਾਬ) ਦਾ ਜੰਮਪਲ ਲਿਖਿਆ ਹੈ। ਜਲੰਧਰ ਵਾਲੀ ਗੱਲ ਵਧੇਰੇ ਠੀਕ ਜਾਪਦੀ ਹੈ ਕਿਉਂਕਿ ਆਪ ਦੇ ਪਦਿਆਂ ਵਿੱਚ ਪੰਜਾਬੀ ਭਾਸ਼ਾ ਦੀ ਜੋ ਠੇਠਤਾ, ਸੁੱਚਮਤਾ ਤੇ ਰਵਾਨੀ ਹੈ, ਉਹ ਕਿਸੇ ਵਿਦੇਸ਼ੀ ਤੋਂ ਆਸ ਨਹੀਂ ਕੀਤੀ ਜਾ ਸਕਦੀ, ਭਾਵੇਂ ਉਹ ਕਿੰਨੇ ਵੀ ਲੰਮੇ ਸਮੇਂ ਲਈ ਮਖਰਾ ਜਾਂ ਪੰਜਾਬ ਵਿੱਚ ਰਹਿ ਰਿਹਾ ਹੋਵੇ। ਇਹ ਜ਼ਰੂਰ ਹੋ ਸਕਦਾ ਹੈ ਕਿ ਇਨ੍ਹਾਂ ਦੇ ਬਜ਼ੁਰਗ ਕਾਬਲ ਵਿੱਚ ਰਹਿੰਦੇ ਹੋਣ ਤੇ ਮਗਰੋਂ ਇਹ ਪਰਿਵਾਰ ਹਿਜਰਤ ਕਰਕੇ ਪੰਜਾਬ ਆ ਵੱਸਿਆ ਹੋਵੇ। ਇਸੇ ਤਰ੍ਹਾਂ ਪ੍ਰੋ. ਪਿਆਰਾ ਸਿੰਘ ਪਦਮ, ਸ੍ਰੀ ਜੋਗਿੰਦਰ ਸਿੰਘ ਰਮਦੇਵ ਨੇ ਆਪ ਦਾ ਜਨਮ ਸੋਲ੍ਹਵੀਂ ਸਦੀ ਵਿੱਚ ਹੋਣਾ ਦੱਸਿਆ ਹੈ ਪਰ ਬਾਵਾ ਬੁੱਧ ਸਿੰਘ ਨੇ ਆਪ 'ਸਿੱਖਾਂ ਦੇ ਸ਼ੁਰੂ ਸਮੇਂ ਵਰਤਮਾਨ ਹੋਣਾ ਲਿਖਿਆ ਹੈ। ਇਸ ਦੇ ਉਲਟ ਡਾ. ਮੋਹਨ ਸਿੰਘ ਦੀਵਾਨਾ ਨੇ ਆਪ ਦਾ ਸਮਾਂ 1550 ਤੋਂ 1660 ਈਸਵੀ ਤੱਕ ਦਾ ਮੰਨਿਆ ਹੈ। ਆਪ ਨੇ ਇਨ੍ਹਾਂ ਦਾ ਨਾਂ ਵਜੀਦ ਦੀ ਥਾਂ 'ਬਾਯਜੀਦ ਪਠਾਨ' ਲਿਖਿਆ ਹੈ। ਆਪ ਲਿਖਦੇ ਹਨ 'ਬਾਯਜੀਦ' ਨਾਂ ਦਾ ਇਕ ਪਹੁੰਚਿਆ ਹੋਇਆ ਫਕੀਰ ਸੀ, ਜੋ ਸੋਲ੍ਹਵੀਂ ਸਦੀ ਈਸਵੀ ਵਿੱਚ ਜਲੰਧਰ ਵਿੱਚ ਜੰਮਿਆ। ਉਸ ਨੇ ਪੰਜਾਬੀ ਵਿੱਚ ਚੋਖੀ ਕਵਿਤਾ ਰਚੀ। ਜਨਮ ਦੀ ਤਾਰੀਖ਼ 1524 ਈਸਵੀ ਦੱਸੀ ਹੈ ਪਰ ਗ਼ਲਤ ਜਾਪਦੀ ਹੈ ਕਿਉਂ ਜੋ ਇਹ ਜਹਾਂਗੀਰ ਬਾਦਸ਼ਾਹ ਦਾ ਜ਼ਿਕਰ ਕਰਦਾ ਹੈ। ਇਸ ਨੇ ਮੁਸਲਮਾਨਾਂ ਦੇ ਰੋਸ਼ਨਾਈ ਫਿਰਕੇ ਦੀ ਨੀਂਹ ਰੱਖੀ। ਇਸ ਦੀ ਰਚਨਾ ਉਰਦੂ ਅੱਖਰਾਂ ਵਿੱਚ ਲਿਖੀ ਮਿਲਦੀ ਹੈ। ਭਗਤਾਂ ਦੀ ਬਾਣੀ ਤੇ ਗੁਰੂ ਸਾਹਿਬ ਦੀ ਬਾਣੀ ਤੋਂ ਜਾਣੂ ਸਾਬਤ ਹੁੰਦਾ ਹੈ। ਬਾਣੀ ਦੀ ਅੰਦਰਲੀ ਉਗਾਹੀ ਤੋਂ ਇਸ ਦੀ ਰਚਨਾ ਦੇ ਇਹ ਰੂਪ ਹਨ - ਸਲੋਕ, ਸਾਖੀਆਂ, ਚੌਪਈ, ਦੋਹਾ, ਛੰਦ, ਕੁੰਡਲੀਆਂ, ਕੁਝ ਫ਼ਾਰਸੀ ਦੀਆਂ ਬਹਿਰਾਂ ਵੀ ਹਨ। ਇਸ ਨੇ ਬੁਝਾਰਤਾਂ ਵੀ ਲਿਖੀਆਂ ਹਨ ਜਿਨ੍ਹਾਂ ਨੂੰ ਉਹ ਅਰਖ ਕਹਿੰਦਾ ਹੈ। ਇਹ ਫ਼ਰੀਦ, ਕਬੀਰ, ਸ਼ਾਹ ਮੀਰਾਂ ਜੀ ਆਦਿ ਦੀ ਧਾਲ ਦਾ ਕਵੀ ਹੈ।"[1]

ਕੁਸ਼ਤਾ ਜੀ ਆਪ ਲਿਖਦੇ ਹਨ, "ਨਾਮ ਵਜੀਦ ਕੌਮ ਦੇ ਪਠਾਨ, 1130 ਹਿਜਰੀ ਦੇ ਕਰੀਬ ਕਾਬਲ ਵਿੱਚ ਜਨਮ ਲਿਆ। ਪੰਡਤ ਉਂਕਾਰ ਨਾਥ ਭਾਰਦਵਾਜ ਦੀ ਖੋਜ ਮੁਤਾਬਿਕ ਇਹ ਪੂਰੇ ਆਕੜਖਾਨ ਪਠਾਨ ਸਨ, ਬੜੇ ਕਸਰਤੀ ਜੁੱਸੇ, ਚੌੜੇ ਚਕਲੇ ਸੀਨੇ ਤੇ ਸ਼ੇਰਾਂ ਵਾਲੇ ਦਿਲ ਵਾਲੇ ਸਿਪਾਹੀ, ਫ਼ੌਜ ਵਿੱਚ ਭਰਤੀ ਹੋ ਕੇ ਚੰਗੇ ਵੱਡੇ ਅਫ਼ਸਰ ਬਣੇ। ਦੁਸ਼ਮਣ ਦੇ ਮੁਕਾਬਲੇ ਵਿੱਚ ਹਮੇਸ਼ਾ ਕਾਮਯਾਬ ਰਹਿੰਦੇ। ਇਕ ਵਾਰੀ ਕਿਸੇ ਹਿੰਦੂ ਸਾਧੂ ਫ਼ਕੀਰ ਨਾਲ ਮੇਲ ਹੋਇਆ। ਉਸ ਕੋਲੋਂ ਫ਼ਕੀਰੀ ਗਿਆਨ-ਧਿਆਨ ਦੀਆਂ ਬਾਤਾਂ ਸੁਣ ਕੇ ਦਿਲ ਦੁਨੀਆ ਵਲੋਂ

1. ਪੰਜਾਬੀ ਸਾਹਿਤ ਦੀ ਇਤਿਹਾਸ ਰੇਖਾ, ਪੰਨਾ 104

ਉਚਾਟ ਹੋ ਗਿਆ, ਦੁਨੀਆ ਤੇ ਘਰ ਗ੍ਰਹਿਸਥ ਦਾ ਖਹਿੜਾ ਛੱਡ ਕੇ ਫ਼ਕੀਰ ਹੋ ਗਏ ਤੇ ਕਾਬਲ ਤੋਂ ਪਿਸ਼ਾਵਰ, ਪਿੰਡੀ, ਜੇਹਲਮ, ਲਾਹੌਰ, ਅੰਮ੍ਰਿਤਸਰ ਠਹਿਰਦੇ ਤੇ ਫਿਰਦੇ-ਫਿਰਾਂਦੇ ਮਥਰਾ ਪਹੁੰਚੇ। ਉੱਥੇ ਢੇਰ ਚਿਰ ਰਹਿ ਕੇ ਸੰਸਕ੍ਰਿਤ ਪੜ੍ਹੀ 'ਤੇ ਹਿੰਦੂ ਧਰਮ ਦਾ ਗਿਆਨ ਹਾਸਲ ਕੀਤਾ। ਉਹ ਆਕੜਖਾਨ ਪਠਾਨ ਜਿਹੜੇ ਕਦੇ ਨੱਕ ਤੇ ਮੱਖੀ ਨਹੀਂ ਸਨ ਬੈਠਣ ਦਿੰਦੇ ਹੁਣ ਆਜਿਜ਼ੀ, ਹਲੀਮੀ ਤੇ ਇਨਕਸਾਰੀ ਦੀ ਮੂਰਤੀ ਬਣ ਗਏ। ਉਹ ਆਪ ਲਿਖਦੇ ਹਨ, "ਵਜੀਦਾ ਪੂਤ ਪਠਾਨ ਕੇ ਦੇਤ ਦਲਾਂ ਕੋ ਮੋੜ, ਸ਼ਰਨ ਪੜੀ ਗੋਪਾਲ ਕੀ, ਸਕੇਂ ਨਾ ਤਿਨਕਾ ਤੋੜ।" ਇਹ ਮਥਰਾ ਤੋਂ ਫੇਰ ਪੰਜਾਬ ਵਾਪਸ ਆਏ ਤੇ ਲੋਕਾਂ ਨੂੰ ਰੱਬੀ ਗਿਆਨ ਧਿਆਨ ਦੀ ਸਿੱਖਿਆ ਦਿੰਦੇ ਰਹੇ।"[1]

ਵਜੀਦ ਸਾਹਿਬ ਕਾਬਲ ਦੀ ਥਾਂ ਪੰਜਾਬ ਦੇ ਸਨ ਪਰ ਜਲੰਧਰ ਦੇ ਜੰਮਪਲ ਹੋਣ ਬਾਰੇ ਕੋਈ ਠੋਸ ਪ੍ਰਮਾਣ ਨਹੀਂ ਮਿਲਦਾ। ਡਾ. ਮੋਹਨ ਸਿੰਘ ਨੇ ਇਕ ਹੋਰ ਸੰਕੇਤ ਕੀਤਾ ਹੈ, "ਜਨਮ ਦੀ ਤਾਰੀਖ 1524 ਦੱਸੀ ਹੈ, ਪਰ ਗਲਤ ਜਾਪਦੀ ਹੈ ਕਿਉਂ ਜੋ ਇਹ ਜਹਾਂਗੀਰ ਬਾਦਸ਼ਾਹ ਦਾ ਜ਼ਿਕਰ ਕਰਦਾ ਹੈ।" ਜਹਾਂਗੀਰ ਦੇ ਵੇਲੇ ਦਾ ਇਕ ਵਜੀਦ ਜਾਂ ਬਾਜ਼ੀਦ ਮੁਹੰਮਦ ਉਹ ਵੀ ਹੈ ਜੋ ਪ੍ਰਸਿੱਧ ਸੂਫ਼ੀ ਸ਼ਾਇਰ ਸੁਲਤਾਨ ਬਾਹੂ ਦਾ ਪਿਤਾ ਦੱਸਿਆ ਜਾਂਦਾ ਹੈ। ਕਾਜ਼ੀ ਜਾਵੇਦ ਇਸ ਬਾਜ਼ੀਦ ਬਾਰੇ ਲਿਖਦੇ ਹਨ, "ਉਨ੍ਹਾਂ ਦਾ (ਸੁਲਤਾਨ ਬਾਹੂ) ਸੰਬੰਧ ਸ਼ਾਹ ਜਹਾਨ ਦੇ ਅਹਿਦ ਦੇ ਇਕ ਜਾਗੀਰਦਾਰ ਖ਼ਾਨਦਾਨ ਨਾਲ ਸੀ। ਇਸ ਖ਼ਾਨਦਾਨ ਦਾ ਸੰਬੰਧ ਪੰਜਾਬ ਦੇ ਜ਼ਿਲ੍ਹਾ ਝੰਗ ਨਾਲ ਸੀ। ਸੁਲਤਾਨ ਬਾਹੂ ਦੇ ਪਿਤਾ ਬਾਜ਼ੀਦ ਮੁਹੰਮਦ ਇਕ ਸਾਲਹ, ਸ਼ਰੀਅਤ ਦੇ ਪਾਬੰਦ, ਹਾਫ਼ਿਜ਼ ਕੁਰਾਨ, ਫ਼ਕੀਹਾ, ਮਸਲਾਦਾਨ, ਦੁਨਿਆਵੀ ਤੁਆਲਕਾਤ ਵਿੱਚ ਗ੍ਰਿਫ਼ਤਾਰ, ਇਲਾਕਾਦਾਰ ਸ਼ਾਹੀ, ਮੁਲਕ ਕੋਹਿਤਸਤਾਨ ਏਵਾਨਕਾਰ ਦੇ ਸਾਹਿਬ ਇਸਤਮਰਾਰ ਅਤੇ ਸਲਤਨਤ ਦਿੱਲੀ ਦੇ ਮਨਸਬਦਾਰ ਸਨ। ਜ਼ਿੰਦਗੀ ਦੇ ਆਖਰੀ ਹਿੱਸੇ ਵਿੱਚ ਉਨ੍ਹਾਂ ਦੇ ਬੇਟੇ ਦੀ ਇੱਛਾ ਨਾਲ ਇਕ ਪਾਰਸਾ ਔਰਤ ਬੀਬੀ ਰਾਸਤੀ ਨਾਲ ਵਿਆਹ ਕਰ ਲਿਆ। ਇਸ ਔਰਤ ਦੀ ਪਰਹੇਜ਼ਗਾਰੀ ਦਾ ਬਾਜ਼ੀਦ ਮੁਹੰਮਦ ਉੱਤੇ ਏਨਾ ਅਸਰ ਹੋਇਆ ਕਿ ਅੰਤ ਹਾਰ ਕੇ ਘਰ ਬਾਰ ਛੱਡ ਕੇ ਬਾਕੀ ਜ਼ਿੰਦਗੀ ਇਲਾਹੀ ਦੀ ਨਜ਼ਰ ਕਰ ਦਿੱਤੀ।"[2] ਸੁਲਤਾਨ ਬਾਹੂ ਦੇ ਪਿਤਾ ਪਹਿਲਾਂ ਹੀ ਸ਼ਰੀਅਤ ਦੇ ਪਾਬੰਦ ਤੇ ਕੁਰਾਨ ਦੇ ਹਾਫ਼ਿਜ਼ ਸਨ, ਜਦ ਵੈਰਾਗ ਨੇ ਜ਼ੋਰ ਮਾਰਿਆ ਤਾਂ ਹੋ ਸਕਦਾ ਹੈ ਕਿ ਇਹ ਕਿਸੇ ਕਾਮਿਲ ਸੰਤ ਜਾਂ ਫ਼ਕੀਰ ਦੇ ਚਰਨੀਂ ਲੱਗ ਕੇ ਮਥਰਾ ਚਲੇ ਗਏ ਹੋਣ। ਇਹੋ ਕਾਰਨ ਹੈ ਕਿ ਘਰ ਛੱਡਣ

1. ਪੰਜਾਬੀ ਸ਼ਾਇਰਾਂ ਦਾ ਤਜ਼ਕਰਾ, ਪੰਨਾ 111
2. ਪੰਜਾਬੀ ਕੇ ਸੂਫ਼ੀ ਦਾਨਿਸ਼ਵਰ, ਪੰਨੇ 165-66

ਮਗਰੋਂ ਇਨ੍ਹਾਂ ਬਾਰੇ ਸੁਲਤਾਨ ਬਾਹੂ ਦੇ ਪ੍ਰਸੰਗ ਵਿੱਚ ਹੋਰ ਵਾਕਫ਼ੀ ਨਹੀਂ ਮਿਲਦੀ। ਡਾ. ਦੀਵਾਨਾ ਇਨ੍ਹਾਂ ਨੂੰ ਪਹਿਲੀਆਂ ਲਿਖਤਾਂ ਵਿੱਚ ਵਜੀਦ ਲਿਖਦੇ ਰਹੇ ਹਨ ਪਰ ਆਪਣੀ ਮਗਰਲੀ ਕਿਰਤ ਵਿੱਚ 'ਬਾਯਜ਼ੀਦ' ਵੀ ਸ਼ਾਇਰ ਇਸੇ ਲਈ ਲਿਖਦੇ ਹਨ।

ਉੱਪਰ ਜਿਸ ਹਿੰਦੂ ਸੰਤ ਨਾਲ ਇਨ੍ਹਾਂ ਦੀ ਮੁਲਾਕਾਤ ਹੋਣ ਦੀ ਗੱਲ ਲਿਖੀ ਗਈ ਹੈ ਉਹ ਸੰਤ ਦਾਦੂ ਦਿਆਲ ਜੀ ਮਹਾਰਾਜ ਸਨ ਜਿਨ੍ਹਾਂ ਨੂੰ ਖ਼ੁਦ ਵੀ ਮੁਸਲਮਾਨ ਤੇਲੀ ਜਾਂ ਜੁਲਾਹਾ ਮੰਨਿਆ ਜਾਂਦਾ ਹੈ ਤੇ ਜਿੱਥੇ ਸੰਤ ਰੱਜਬ ਜੀ ਵਰਗਾ ਇਕ ਹੋਰ ਸਖ਼ਤ ਕਿਸਮ ਦਾ ਪਠਾਨ ਇਨ੍ਹਾਂ ਦਾ ਸ਼ਿਸ਼ ਬਣ ਚੁੱਕਾ ਸੀ। ਇਹ ਵੀ ਆਮ ਪ੍ਰਚਲਿਤ ਵਿਸ਼ਵਾਸ ਹੈ ਕਿ ਸੰਤ ਦਾਦੂ ਦਿਆਲ ਜੀ ਪੰਜਾਬ ਆਏ ਸਨ।[1] ਦਾਦੂ ਜੀ ਦੇ ਪਿਆਰੇ ਸ਼ਿਸ਼ ਤੇ 'ਭਗਤਮਾਲ' ਦੇ ਰਚੇਤਾ ਸੰਤ ਰਾਘੋਦਾਸ ਜੀ ਇਸ ਗੱਲ ਦੀ ਪੁਸ਼ਟੀ ਕਰਦੇ ਹਨ ਕਿ ਵਜੀਦ ਦੇ ਮਨ ਵਿੱਚ ਸ਼ਿਕਾਰ ਹੋਣ ਵੇਲੇ ਮੋਈ ਹਿਰਨੀ ਨੂੰ ਦੇਖ ਕੇ ਵੈਰਾਗ ਪੈਦਾ ਹੁੰਦਾ ਹੈ ਤੇ ਉਨ੍ਹਾਂ ਨੇ ਸੰਤ ਦਾਦੂ ਦਿਆਲ ਜੀ ਨੂੰ ਗੁਰੂ ਧਾਰ ਕੇ ਆਪਣੇ ਅੰਤਰ-ਆਤਮੇ ਦੀ ਜੋਤ ਜਗਾ ਲਈ। ਰਾਘੋਦਾਸ ਜੀ ਦਾ ਇਹ ਕਥਿਤ ਦੇਖੋ :

ਛਾਡਿ ਕੈ ਪਠਾਣ ਕੁਲ, ਰਾਮ ਨਾਮ ਕੀਨੋ ਪਾਠ।
ਭਜਨ ਪ੍ਰਤਾਪ ਸੂ ਵਾਜਿਦ ਬਾਜੀ ਜੀਤਯੋ ਹੈ।
ਹਿਰਨੀ ਹਤਿਤ ਉਹ ਡਰ ਭਯੋ ਭਜਕਾਰ,
ਸੀਲ ਭਾਵ ਉਪਜਯੋ ਦੁਸੀਲ ਭਾਵ ਬੀਤਯੋ ਹੈ।
ਤੋਰੋ ਹੈ ਕਮਾਣ ਤੀਰ ਚਾਲਕ ਦੀਯੋ ਸਰੀਰ,
ਦਾਦੂ ਜੀ ਦਯਾਲ ਗੁਰੂ ਅੰਤਰਿ ਉਦੀਤਯੋ ਹੈ।
ਰਾਘੋ ਰਤਿ ਰਾਤ ਦਿਨ ਦਿਲ ਮਾਲਕ ਕੂੰ,
ਖਾਲਿਕ ਸੂੰ ਖੇਲਯੋ ਜੈਸੇ ਖੇਲਨ ਕੀ ਰੀਤਯੋ ਹੈ।

ਸੰਤ ਰਾਘੋਦਾਸ ਦੇ ਇਸ ਪ੍ਰਮਾਣ ਪਿੱਛੋਂ ਕੋਈ ਸੰਦੇਹ ਬਾਕੀ ਨਹੀਂ ਰਹਿ ਜਾਂਦਾ ਕਿ ਬਾਜ਼ੀਦ ਜੀ ਪੰਜਾਬ ਦੇ ਪ੍ਰਸਿੱਧ ਸੂਫ਼ੀ ਸੰਤ ਸੁਲਤਾਨ ਬਾਹੂ ਦੇ ਪਿਤਾ ਸਨ ਅਤੇ ਕੁਝ ਬੀਬੀ ਰਾਸਤੀ ਦੇ ਸਮਝਾਉਣ ਕਾਰਨ ਤੇ ਕੁਝ ਸ਼ਿਕਾਰ ਵਿੱਚ ਮੋਈ ਹਿਰਨੀ ਨੂੰ ਦੇਖ ਕੇ ਉਨ੍ਹਾਂ ਦੇ ਮਨ ਵਿਚ ਵੈਰਾਗ ਜਾਗਣ ਕਾਰਨ ਆਪ 'ਬਾਕੀ ਦੀ ਜ਼ਿੰਦਗੀ ਅੱਲ੍ਹਾ ਦੀ ਇਬਾਦਤ ਕਰਨ' ਹਿੱਤ ਘਰ-ਬਾਰ ਤਿਆਗ ਕੇ ਨਿਕਲ ਪਏ ਅਤੇ ਦੇਵ ਨੇਤ ਨਾਲ ਆਪ ਦਾ ਮੇਲ ਸੰਤ ਦਾਦੂ ਦਿਆਲ ਨਾਲ ਹੋਇਆ ਜਿਸ ਨੇ ਰੱਬ ਦੇ ਡਰ ਨੂੰ ਪ੍ਰਭੂ-ਪਿਆਰ ਤੇ ਭਗਤੀ ਵਿੱਚ ਬਦਲ ਦਿੱਤਾ। ਦਾਦੂ ਜੀ ਦਾ ਜਨਮ 1544 ਈਸਵੀ ਵਿੱਚ ਹੋਇਆ ਮੰਨਿਆ ਜਾਂਦਾ

1. ਕਰਤਾਰ ਸਿੰਘ ਸੂਰੀ, ਗੁਰੂ ਅਰਜਨ ਦੇਵ ਜੀ ਤੇ ਸੰਤ ਦਾਦੂ ਦਿਆਲ, ਪੰਨਾ 131

ਹੈ ਅਤੇ ਵਜੀਦ ਜੀ ਦਾ 1550 ਈਸਵੀ ਦੇ ਲਗਭਗ ਮੰਨਿਆ ਜਾਂਦਾ ਹੈ। ਜੋ ਵੀ ਹੋਵੇ, ਜਦ ਤੱਕ ਵਜੀਦ ਜੀ ਦੇ ਜੀਵਨ ਬਾਰੇ ਕੋਈ ਹੋਰ ਠੋਸ ਪ੍ਰਮਾਣ ਨਾ ਮਿਲ ਜਾਵੇ ਸਾਨੂੰ ਇਸ ਸਿੱਟੇ ਨੂੰ ਸਵੀਕਾਰ ਕਰ ਲੈਣ ਵਿੱਚ ਕੋਈ ਇਤਰਾਜ਼ ਨਹੀਂ ਹੋਣਾ ਚਾਹੀਦਾ।

ਡਾ. ਮੋਹਨ ਸਿੰਘ ਦੀਵਾਨਾ ਨੇ ਆਪਣੀ ਇਕ ਹੋਰ ਪੁਸਤਕ ਵਿੱਚ ਵਜੀਦ ਤੇ ਹੋਰ ਕਈ ਸੰਤਾਂ ਨੂੰ ਸੱਚ, ਈਮਾਨਦਾਰੀ ਭਰਿਆ ਜਨਤਾ ਦਾ ਸਾਹਿਤ ਕਿਹਾ ਹੈ। ਆਪ ਲਿਖਦੇ ਹਨ, "ਇਹ ਨਾ ਸਮਝੋ ਕਿ ਭਗਤੀ, ਗਿਆਨ ਕੇਵਲ ਦੂਰ ਦੀ ਮੋਖ ਦੇ ਹੀ ਸਾਧਨ ਹਨ, ਨਹੀ ਉਹ ਮਨੁੱਖ ਨੂੰ ਆਪਣੇ ਤੇ ਸਮਾਜ ਦੇ ਸਹੀ, ਸਦੀਵੀ, ਕਲਿਆਣ ਦੇ ਮਾਰਗ ਵੀ ਹਨ। ਜਾਣੋ ਸੁਥਰੇ, ਜਲ੍ਹਣ, ਬਾਬੇ ਲਾਲ, ਛੱਜੂ ਭਗਤ, ਸ਼ਾਹ ਹੁਸੈਨ, ਸ਼ਾਹ ਸ਼ਰਫ਼, ਵਜੀਦ ਨੇ ਕਿਤਨਿਆਂ ਦਿਲਾਂ ਨੂੰ ਬਦਲਿਆ ਤੇ ਪੂਰਨ ਮਨੁੱਖਤਾ ਵੱਲ ਪ੍ਰੇਰਿਆ।"[1]

ਬਾਬਾ ਵਜੀਦ ਪ੍ਰਭੂ ਨੂੰ ਪਰਿਪੂਰਨ ਪਰਮਾਤਮਾ ਮੰਨਦਾ ਹੈ ਅਤੇ ਵੇਦਾਂਤ ਵਿਚਾਰਧਾਰਾ ਅਨੁਸਾਰ 'ਬ੍ਰਹਮ ਸੱਤਯੰ ਜਗਤ ਮਿਥਿਆ' ਦਾ ਵਿਚਾਰ ਦਾ ਕਾਇਲ ਦਿਸਦਾ ਹੈ। ਬ੍ਰਹਮ ਦੇ ਸਰੂਪ ਬਾਰੇ ਉਨ੍ਹਾਂ ਦੇ ਵਿਚਾਰ ਗਿਆਨਵਾਦੀ ਸੰਤਾਂ ਵਾਲੇ ਹਨ ਜਦ ਕਿ ਉਨ੍ਹਾਂ ਦਾ ਭਗਤੀ-ਭਾਵ ਇਕ ਵੈਸ਼ਨਵ ਕਵੀ ਵਾਂਗ ਭਾਵ-ਪੂਰਤ ਅਤੇ ਆਪਾ-ਵਾਰੂ ਹੈ :

ਨਹੀਂ ਤੁਝ ਮਾਇ ਨਹੀਂ ਤੁਝ ਬਾਪ, ਪ੍ਰਭੂ ਮੇਰੋ ਆਪੇ ਆਪ ਹੀ ਆਪ।
ਨਹੀਂ ਤਉ ਉਤਪਤ ਪਰਲੈ ਨਾਸ, ਨਹੀਂ ਤਉ ਜੀਵ ਨਹੀਂ ਤਉ ਬਾਸ।
ਨਹੀਂ ਤਉ ਸ਼ਾਹ ਨਹੀਂ ਸੁਬਹਾਨ, ਨਹੀਂ ਤਉ ਰਾਮ ਨਹੀਂ ਰਹਮਾਨ।
ਨਹੀਂ ਤਉ ਕਰਤਾ ਨਹੀਂ ਕਰੀਮ, ਨਹੀਂ ਤਉ ਕੇਸ਼ੋ ਨਹੀਂ ਰਹੀਮ।
ਅਗਾਧ ਅਭੇਦ ਅਛੇਦ, ਅਬੇਦ, ਅਦਵੈਤ, ਆਦੇਸ, ਆਦੇਸ, ਆਦੇਸ, ਆਦੇਸ।
ਬਜੀਦਾ ਜੇ ਹਰਿ ਭਜੈਂ ਗੁਰਮੁਖਿ ਗਿਆਨ ਵਿਚਾਰ।
ਮਾਖਨ ਤਿਆਂਹੀ ਮਥਲੀਆ, ਅਉਰ ਸਕਲ ਛਤਿਹਾਰ।

ਗਿਆਨਵਾਦੀ ਨਿਰਗੁਣਵਾਦੀ ਆਪਣੇ ਆਪ ਵਿੱਚ ਨਿਰੋਲ ਕੋਈ ਵੱਖਰੀ ਵਿਚਾਰਧਾਰਾ ਨਹੀਂ। ਜੋ ਨਿਰਗੁਣ ਹੈ, ਉਹੋ ਸਰਗੁਣ ਰੂਪ ਧਾਰ ਕੇ ਜਗਤ ਦੇ ਕਲਿਆਣ ਲਈ ਤੇ ਭਗਤਾਂ ਨੂੰ ਤਾਰਨ ਹਿੱਤ ਇੱਥੇ ਕਿਸੇ ਅਵਤਾਰ ਰੂਪ ਵਿੱਚ ਜਨਮ ਲੈਂਦਾ ਹੈ। ਬਾਬਾ ਵਜੀਦ ਜੀ ਇਸ ਅਵਤਾਰਵਾਦੀ ਹਿੰਦੂ ਫ਼ਲਸਫ਼ੇ ਦੇ ਮੰਨਣ ਵਾਲੇ ਹਨ, ਇਸੇ ਲਈ ਤਾਂ ਉਹ ਗਜ, ਗਣਿਕਾ, ਪ੍ਰਹਿਲਾਦ, ਦ੍ਰੋਪਦੀ, ਰਾਮ ਅਤੇ ਹਰੀ ਦਾ ਜ਼ਿਕਰ ਕਰਦੇ ਹਨ। ਕੁਝ ਇਤਿਹਾਸਿਕ ਵਿਅਕਤੀਆਂ ਦੇ

1. ਪੰਜਾਬੀ ਅਦਬ ਦੀ ਮੁਖ਼ਤਸਰ ਤਾਰੀਖ਼, ਪੰਨਾ 117

ਹਵਾਲੇ ਜਿਵੇਂ ਧੰਨਾ ਭਗਤ, ਰਵਿਦਾਸ ਭਗਤ, ਸੰਤ ਕਬੀਰ ਅਤੇ ਭਗਤ ਨਾਮਦੇਵ ਵੀ ਮਿਲਦੇ ਹਨ ਅਤੇ ਕੁਝ ਦਾ ਸੰਬੰਧ ਇਸਲਾਮਿਕ ਪਿਛੋਕੜ ਨਾਲ ਵੀ ਹੈ ਜਿਵੇਂ ਰਸੂਲ, ਸੁਲੇਮਾਨ, ਜ਼ਕਰੀਆ, ਹਸਨ, ਹੁਸੈਨ, ਫ਼ਾਤਮਾ ਅਤੇ ਤੈਮੂਰ। ਗੌਤਮ ਅਹੱਲਿਆ ਦੇ ਹਵਾਲੇ ਵੀ ਮਿਲਦੇ ਹਨ :

- ਹਸਨ ਹੁਸੈਨ ਨਵਾਸੇ ਪਾਕ ਰਸੂਲ ਦੇ।
  ਫ਼ਾਤਮਾ ਦੇ ਫ਼ਰਜੰਦ ਅਲੀ ਮਕਬੂਲ ਦੇ।
  ਉਮਤੀਆਂ ਥੀਂ ਉਹ ਕੁਹਾਏ ਲਤ ਧਰ।
  ਵਜੀਦਾ ਕੌਣ ਸਾਹਿਬ ਨੂੰ ਆਖੇ ਇੰਝ ਨਹੀਂ ਇੰਝ ਕਰ।
- ਗੰਗਾ ਚੜ੍ਹੀ ਬਿਮਾਨ ਕਮਾਈ ਕਿਆ ਕਰੀ।
  ਅਜਾਮਲ ਕੌਣ ਭਗਤ ਜੋ ਗਿਆ ਸੁਰਗਪੁਰੀ।
  ਹਰੀ ਚੰਦ ਵਿਕਾਨਾ ਜਾਇ ਚੰਡਾਲ ਘਰ।
  ਵਜੀਦਾ ਕੌਣ ਸਾਹਿਬ ਨੂੰ ਆਖੇ ਇੰਝ ਨਹੀਂ ਇੰਝ ਕਰ।
- ਗੌਤਮ ਤਪਾ ਅਪਾਰ ਅਹਲਿਆ ਇਸਤਰੀ।
  ਇੰਦ੍ਰ ਪਿਆ ਸਰਮਿੰਦਾ ਕੀਨੀ ਮਸਕਰੀ।
  ਚੰਦ ਕਲੰਕੁ ਲਗਾਇਆ ਸਿਆਹੀ ਫੇਰਿਆ।
  ਵਜੀਦਾ ਲਿਖੀ ਕਲਮ ਰਬਾਨੀ ਕਿਸੇ ਨਾ ਮੋੜੀਆ।

ਹੇਠ ਲਿਖੇ ਪਦ ਵਿੱਚ ਉਹ ਸ੍ਰੀ ਕ੍ਰਿਸ਼ਨ ਜੀ ਵਲੋਂ ਸੁਦਾਮਾ ਨੂੰ ਧਨ ਦੇਣ, ਬਧਿਕ ਨੂੰ ਮੁਕਤ ਕਰਨ ਅਤੇ ਬਿਦਰ ਜੀ ਵਰਗੇ ਗੋਲੇ ਦੇ ਘਰ ਸਾਗ-ਭਾਜੀ ਖਾਣ ਦੀ ਗੱਲ ਕਰਕੇ ਇਹੋ ਵਿਚਾਰ ਹੀ ਤਾਂ ਦ੍ਰਿੜਾਅ ਰਹੇ ਹਨ :

ਸੁਦਾਮਾ ਕਉ ਧਨ ਦੀਆ, ਬਿਪਤ ਦਿਖਾਲ ਕਰ।
ਬਧਿਕ ਮੁਕਤ ਪਠਾਇਆ, ਚੰਭੁ ਪ੍ਰਹਾਰ ਕਰ।
ਗੋਲਾ ਬਿਦਰ ਉਧਾਰਿਆ, ਭਾਜੀ ਖਾਇ ਕਰ।
ਵਜੀਦਾ ਕੌਣ ਸਾਹਿਬ ਨੂੰ ਆਖੇ, ਐਉਂ ਨਹੀਂ ਅੰਵ ਕਰ।

'ਵਜੀਦਾ ਕੌਣ ਸਾਹਿਬ ਨੂੰ ਆਖੇ ਐਉਂ ਨਹੀਂ ਅੰਵ ਕਰ' ਦੀ ਧਾਰਨਾ ਵਾਲੇ ਉਨ੍ਹਾਂ ਦੇ ਸਾਰੇ 39-40 ਸਲੋਕ ਉਨ੍ਹਾਂ ਦੇ ਜੀਵਨ-ਫ਼ਲਸਫ਼ੇ ਨੂੰ ਦੱਸਣ ਲਈ ਕਾਫ਼ੀ ਹਨ। ਪਹਿਲੀ ਦ੍ਰਿਸ਼ਟੀ ਇਹ ਜਾਪਦੀ ਹੈ ਕਿ ਉਹ ਸੰਸਾਰਕ ਕਾਣੀ-ਵੰਡ ਅਤੇ ਪ੍ਰਭੂ ਦੇ ਬੇਨੇਮੇ ਸਮਾਜ-ਪ੍ਰਬੰਧ ਨੂੰ ਨਿੰਦ ਰਹੇ ਹਨ ਅਤੇ ਕਈ ਥਾਈਂ ਇਉਂ ਵੀ ਜਾਪਦਾ ਹੈ ਕਿ ਜਿਵੇਂ ਉਹ ਕਹਿ ਰਹੇ ਹੋਣ ਕਿ ਜਿਸ ਜਿਸ ਨੇ ਵੀ ਪ੍ਰਭੂ ਦੀ ਭਗਤੀ ਕੀਤੀ ਹੈ ਉਹ ਖ਼ਰਾਬ ਹੀ ਹੋਇਆ ਹੈ, "ਲਉਬਾਲੀ ਦਰਗਾਹਿ ਅੰਤ ਹਿਸਾਬ ਹੈ, ਜਿਨ ਜਿਨ ਉੜਕ ਅਰਾਧਿਆ, ਸੋਈ ਖ਼ਰਾਬ ਹੈ।" ਪਰ ਜਦ ਅਸੀਂ ਇਨ੍ਹਾਂ ਸਾਰੇ ਸਲੋਕਾਂ ਦਾ ਡੂੰਘਾ ਤੇ ਗੰਭੀਰ ਅਧਿਐਨ ਕਰਦੇ ਹਾਂ ਤਾਂ ਪਤਾ ਲੱਗਦਾ ਹੈ ਕਿ ਉਹ ਪ੍ਰਭੂ ਦੀ ਅਨਿੰਨ ਭਗਤੀ, ਜੀਵ ਦੀ

ਨਾਸ਼ਮਾਨਤਾ ਨੂੰ ਚੇਤੇ ਕਰਕੇ ਮੌਤ ਨੂੰ ਚੇਤੇ ਰੱਖਣ ਤੇ ਨਾਮ-ਸਿਮਰਨ ਕਰਨ, ਉੱਚੇ-ਨੀਵੇਂ, ਅਮੀਰ-ਗਰੀਬ ਦਾ ਭੇਦ ਮਿਟਾ ਕੇ ਇਕ ਪ੍ਰਭੂ ਦੀ ਸੰਤਾਨ ਸਮਝਣ, ਜਾਤ-ਬਿਰਾਦਰੀ, ਧਰਮ ਤੇ ਧਰਮ ਪੁਸਤਕਾਂ ਦੀ ਸਾਂਝ ਸਥਾਪਿਤ ਕਰਨ, ਭਾਣਾ ਮੰਨਣ, ਸਤਿਸੰਗ ਕਰਨ ਤੇ ਸਾਧੂ ਸਮਾਜ ਦਾ ਆਦਰ ਕਰਨ, ਗੁਰੂ ਤੇ ਨਿਹਚਾ ਰੱਖਣ, ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਆਦਿ ਮਿਟਾ ਕੇ ਆਪਣਾ ਆਪ ਪ੍ਰਭੂ ਦੇ ਚਰਨਾਂ ਵਿੱਚ ਵਾਰਨ, ਹੋਰ ਸਦਾਚਾਰਕ ਤੇ ਨੈਤਿਕ ਮੁੱਲਾਂ ਦੀ ਪ੍ਰੋੜ੍ਹਤਾ ਕਰਨ ਅਤੇ ਸਭ ਤੋਂ ਵਧ ਕੇ ਹਿੰਦੂ-ਮੁਸਲਮਾਨ, ਵੇਦ ਤੇ ਕੁਰਾਨ, ਰਾਮ ਤੇ ਰਹੀਮ, ਕਰਮਕਾਂਡ ਦਾ ਤਿਆਗ ਕਰਕੇ ਸੱਚੀ ਤੇ ਸਹਿਜ ਭਗਤੀ ਉੱਤੇ ਵਧੇਰੇ ਜ਼ੋਰ ਦਿੰਦੇ ਹਨ। ਸੰਤ ਬਾਬਾ ਵਜੀਦ ਅਨੁਸਾਰ ਮਨੁੱਖ ਦਾ ਸਰੀਰ ਉਸ ਕਾਰੀਗਰ ਕਰਤਾਰ (ਪਰਮਾਤਮਾ) ਦਾ ਉਸਾਰਿਆ ਸੁੰਦਰ ਮਹੱਲ ਹੈ :

ਕਾਰੀਗਰ ਕਰਤਾਰ ਕਹੂੰ ਦਰ ਹਦ ਕੀਆ।
ਦਸ ਦਰਵਾਜਾ ਰਾਖ ਸਹਿਰ ਪੈਦਾ ਕੀਆ।
ਨਖਸਿਖ ਮਹਲ ਬਨਾਇ ਕਿ ਦੀਪਕ ਜੋੜਿਆ।
ਹਰਿ ਹਾਂ ਭੀਤਰ ਭਰੀ ਭੰਗਾਰ ਕਿ ਊਪਰ ਰੰਗ ਦੀਆ।

ਜਿਵੇਂ ਸਰਾਇ ਵਿੱਚ ਆ ਕੇ ਮੁਸਾਫਰ ਰਾਤ ਗੁਜ਼ਾਰਦਾ ਹੈ ਤਿਵੇਂ ਹੀ ਮਨੁੱਖ ਦਾ ਜੀਵਨ ਅਸਥਾਈ ਹੈ। ਦੁਨਿਆਵੀ ਪਦਾਰਥਾਂ ਵਿੱਚ ਖਚਿਤ ਹੋ ਕੇ ਮਨੁੱਖ ਉਸ ਪਰਮਾਤਮਾ ਦੀ ਭਗਤੀ ਵਲੋਂ ਅਵੇਸਲਾ ਰਹਿੰਦਾ ਹੈ ਜਿਸ ਕਰਕੇ ਉਸ ਦਾ ਜੀਵਨ ਵਿਅਰਥ ਚਲਾ ਜਾਂਦਾ ਹੈ :

ਜਗਤ ਬਟਾਊ ਬਸਿਓ ਸਰਾਇ ਮੈਂ।
ਜਬ ਕੋਈ ਪ੍ਰਭਾਤ ਪਰਿਓ ਉਠਿ ਰਾਹਿ ਮੈਂ।
ਆਵਣ ਜਾਵਣ ਇਉਂ ਹੀ ਬਨਿਓ ਜਗਤ ਕਾ।
ਵਜੀਦਾ ਹਮ ਤੇ ਕਾਮ ਨ ਸਰਯੋ ਰਾਮ ਕੀ ਭਗਤਿ ਕਾ।

ਮਨ ਰੂਪੀ ਹਾਥੀ ਨੂੰ ਨਾਮ ਦੁਆਰਾ ਹੀ ਵੱਸ ਕੀਤਾ ਜਾ ਸਕਦਾ ਹੈ। ਗਿਆਨ ਦੀ ਤਲਵਾਰ ਹੱਥ ਵਿੱਚ ਲੈ ਕੇ ਕਾਮ-ਵਾਸਨਾ ਦਾ ਮੁਕਾਬਲਾ ਕਰਦਿਆਂ, ਇੰਦਰੀਆਂ ਨੂੰ ਵੱਸ ਵਿੱਚ ਰੱਖ ਕੇ ਹੀ ਪਰਮਾਤਮਾ ਨਾਲ ਮਿਲਾਪ ਸੰਭਵ ਹੈ :

ਮਨ ਕੁੰਚਰ ਮੈਂ ਮਤ ਨ ਮਾਰਿਓ ਨਾਮ ਸਿਉਂ।
ਗਿਆਨ ਖੜਗ ਲੈ ਹਾਥ ਨ ਜੂਝਿਓ ਕਾਮ ਸਿਉਂ।
ਤਨ ਮਨ ਇੰਦ੍ਰੀ ਜੀਤ ਨ ਖੇਲਯੋ ਸਗਾਮ ਸਿਉਂ।
ਵਜੀਦਾ ਕਵਨ ਬਸਤੁ ਲੇ ਹਾਥ ਮਿਲੈਗੋ ਰਾਮ ਸਿਉਂ।

ਜਿਸ ਸੰਗਤ ਵਿੱਚ ਰਾਮ-ਭਗਤੀ ਦਾ ਅਭਾਵ ਹੈ ਉਹ ਸੰਗਤ ਉਸ ਤਰ੍ਹਾਂ

ਬੇਕਾਰ ਹੈ ਜਿਵੇਂ ਅਸੀਂ ਖੇਤ ਵਿੱਚ ਬੀਜ ਤਾਂ ਬੋਈਏ ਹੀ ਨਾ ਤੇ ਉਸ ਨੂੰ ਵਾੜ ਲਾ ਦੇਈਏ :

ਜਹਾਂ ਸਾਧੂ ਕਾ ਸੰਗ ਤਹਾ ਚਲ ਜਾਈਐ।
ਕਛੂ ਹਿਰਦੇ ਉਪਜੈ ਗਿਆਨ ਗੋਬਿੰਦ ਗੁਨ ਗਾਈਐ।
ਸੋ ਸੰਗਤ ਜਲ ਜਾਇ ਭਗਤਿ ਨਹੀਂ ਰਾਮ ਕੀ।
ਵਜੀਦਾ ਬੀਜ ਬਿਨਾ ਜੇ ਵਾੜ ਕਹਹੁ ਕਿਸ ਕਾਮ ਕੀ।

ਪੰਡਤ ਲੋਕਾਂ ਦੀ ਕਥਨੀ ਤੇ ਕਰਨੀ ਵਿੱਚ ਅੰਤਰ ਦੇਖ ਕੇ ਉਹ ਵਿਅੰਗ ਕਰਦੇ ਹੋਏ ਕਹਿੰਦੇ ਹਨ :

ਪੜ੍ਹ ਕਰਿ ਪੰਡਿਤ ਨਿਤ ਲੋਕਾਂ ਸਮਝਾਇੰਦਾ।
ਘਰ ਜਲਤੇ ਕੀ ਖ਼ਬਰ ਨ ਹਰਗਿਜ਼ ਪਾਇੰਦਾ।
ਜੋ ਕਛੁ ਪੋਥੀ ਕਹੈ ਨ ਪੰਡਿਤ ਮਾਨਈ।
ਵਜੀਦਾ ਪੜ੍ਹਨ ਕਰਨ ਮੈਂ ਭੇਦੁ ਖ਼ਾਕ ਸਿਰ ਛਾਨਈ।

ਉਹ ਸਮਾਜਿਕ ਅਨਿਆਇ ਦੇ ਖਿਲਾਫ਼ ਹੈ। ਅਮੀਰ ਵਿਅਕਤੀ ਨੂੰ ਤਾਂ ਸਭ ਸੁਖ-ਸਹੂਲਤਾਂ ਹਨ ਪਰ ਗ਼ਰੀਬ ਦਰ-ਦਰ ਤੇ ਭਿੱਖ ਮੰਗਣ ਲਈ ਮਜ਼ਬੂਰ ਹਨ। ਵੇਸਵਾ ਅਤੇ ਭੰਡ ਤਾਂ ਖ਼ੁਸ਼ਹਾਲ ਹਨ। ਬਲਦ ਅਤੇ ਘੋੜੇ ਦੇ ਵਿਰੋਧੀ ਕਰਤਵ ਵੀ ਦਰਸਾਏ ਹਨ :

- ਇਕਨਾ ਦੇ ਧਨ ਪੱਲੇ ਸ਼ਾਹ ਸਦਾਇੰਦੇ।
ਪਹਿਰਨ ਮਲਮਲ ਖ਼ਾਸਾ ਮੁਸ਼ਕ ਹੰਢਾਇੰਦੇ।
ਇਕਨਾ ਭਿਖ ਨ ਪੈਂਦੀ ਫਿਰਦੇ ਦਰ ਬ ਦਰ।
ਵਜੀਦਾ ਕੌਣ ਸਾਹਿਬ ਨੂੰ ਆਖੇ ਐਉਂ ਨਾਹੀਂ ਐਵ ਕਰ।
- ਕੰਜਰੀਆਂ ਤੇ ਭੰਡਾਂ ਮਿਲਦੇ ਮਾਰ ਜਰ।
ਬੈਲ ਉਠਾਵਨ ਭਾਰ ਤੁਰੇ ਖਾਣ ਘਰ।
ਬ੍ਰਾਹਮਣ ਅਤੇ ਸੱਯਦ ਫਿਰਦੇ ਦਰ ਬ ਦਰ।
ਵਜੀਦਾ ਕੌਣ ਸਾਹਿਬ ਨੂੰ ਆਖੇ ਐਉਂ ਨਾਹੀਂ ਐਵ ਕਰ।

ਬਾਣੀ ਵਿੱਚੋਂ ਕੁਝ ਚੋਣਵੇਂ ਉਦਾਹਰਣ ਦੇਖੇ ਜਾ ਸਕਦੇ ਹਨ :

- ਸੂਆ ਰਾਮ ਸੰਮਾਲ, ਜੁ ਬੈਠਾ ਤਾਕ ਮੇਂ।
ਤੇਰੋ ਚਾਰ ਦਿਵਸ ਕਾ ਰੰਗ, ਮਿਲੇਗਾ ਖ਼ਾਕ ਮੇਂ।
ਸਾਈਂ ਬੇਗ ਸਮਾਲ, ਕਿ ਜਮ ਸੋ ਰਾਰ ਹੈ।
ਵਜੀਦਾ ਜਮ ਕੇ ਹਾਥ ਗੁਲੇਲ, ਪਟਾਕਾ ਪਾਰ ਹੈ।
- ਕਹੀਅਉ ਸੰਤ ਸਲਾਮ ਹਮਾਰੀ ਰਾਮ ਕਉ।
ਰਹੇ ਨੈਨ ਝੜ ਲਾਇ, ਤੁਮਾਰੇ ਨਾਮ ਸਿਉ।

ਥੋੜੀ ਕਰੀ ਟਹਿਲ, ਬਹੁਤ ਕਰ ਜਾਨੀਅਉ।
ਵਜੀਦਾ ਖਿਜਮਤਗਾਰ, ਨਫ਼ਰ ਕਰ ਮਾਨੀਅਉ।
- ਪਰ ਨਾਰੀ ਸੋ ਚਿਤ, ਮੂਲ ਨਹਿ ਲਾਈਏ।
ਜੇ ਚਿਤ ਲਾਇਓ ਹੋਈ, ਨਿਤ ਨਹਿ ਜਾਈਏ।
ਜੇ ਨਿਤ ਜਾਣਾ ਹੋਇ, ਰੈਣ ਨਹਿ ਸੋਈਏ।
ਵਜੀਦਾ ਅਚਾਨਕ ਮਾਰਿਆ ਜਾਇ, ਕਹਾਂ ਤੇ ਰੋਈਐ।
- ਜਹਾਂ ਸਾਧੂ ਕਾ ਸੰਗ, ਤਹਾਂ ਚਲ ਜਾਈਐ।
ਕਛੂ ਹਿਰਦੈ ਉਪਜੇ ਗਿਆਨ, ਗੋਬਿੰਦ ਗੁਨ ਗਾਈਐ।
ਸੋ ਸੰਗਤ ਜਲ ਜਾਇ, ਭਗਤ ਨਹੀਂ ਰਾਮ ਕੀ।
ਵਜੀਦਾ ਬੀਜ ਬਿਨਾ ਜੋ ਬਾੜ, ਕਹਹੁ ਕਿਸ ਕਰਮ ਕੀ।
- ਪੜ ਕਰਿ ਪੰਡਿਤ ਨਿਤ, ਲੋਕਾਂ ਸਮਝਾਇੰਦਾ।
ਘਰ ਜਲਤੇ ਕੀ ਖ਼ਬਰ, ਨਾ ਹਰਗਿਜ਼ ਪਾਇੰਦਾ।
ਜੋ ਕੁਛ ਪੋਥੀ ਕਹੈ, ਨਾ ਪੰਡਿਤ ਮਾਨਈ।
ਵਜੀਦਾ ਪੜ੍ਹਨ ਕਰਨ ਮੇਂ ਭੇਦੁ, ਖ਼ਾਕ ਸਿਰ ਛਾਨਈ।
- ਮਾਇਆ ਸੋਂ ਮਤਵਾਲਾ, ਰਾਮ ਨਾ ਚੇਤ ਹੈ।
ਪੰਜ ਨਾ ਕੀਨੋ ਵਸਿ, ਉਜੜਯੋ ਖੇਤ ਹੈ।
ਕਬ ਸੇ ਪੜੀ ਪੁਕਾਰ, ਨਗਾਰੇ ਕੂਚ ਕੀ।
ਵਜੀਦਾ ਉਹਾਂ ਗਣਤੀ ਨਾਂਹਿ, ਨੀਚ ਅਰ ਊਚ ਕੀ।
- ਰਟਹੁ ਦਿਨਸ ਅਰੁ ਰੈਣ, ਜੀਵ ਕੈ ਸੀਵ ਕੋ।
ਮੁਸ਼ਕਲ ਸਕਲ ਅਸਾਨ, ਜਿ ਹੋਵੀ ਜੀਵ ਕੋ।
ਜਿਨਕੇ ਹਿਰਦੈ ਰਾਮੁ, ਰੈਨ ਦਿਨ ਰਹਿਤ ਹੈ।
ਵਜੀਦਾ ਮੁਕਤਿ ਮਾਹਿ ਨਹੀਂ ਫੇਰ, ਗ੍ਰਿੰਥ ਜਨ ਕਹਤ ਹੈ।
- ਕਾਜਲ ਤਿਲਕ ਤਮੋਲ, ਤੁਮ੍ਹਾਰੋ ਨਾਮ ਹੈ,
ਚੋਆ ਚੰਦਨ ਅਗਰ, ਇਸੀ ਕਾ ਨਾਮ ਹੈ।
ਹਾਰ ਹਮੇਲ ਸ਼ਿੰਗਾਰ, ਨਾ ਸੋਹਹਿ ਰਾਖੜੀ।
ਵਜੀਦਾ ਸਬ ਕੀਉ ਲਾਗਉ ਪੀਉ, ਔਰ ਕਿਉਂ ਆਖੜੀ।
- ਮਲ ਬੁਧ ਮਨਮਾ ਤੈਂ ਪਰੇ ਸ਼ਹਰ ਵਸਾਇਓ ਰਾਮ।
ਦੀਨਦਾਰ ਕੋਊ ਪਹੁੰਚ ਹੈ ਨਹੀਂ ਦੁਨੀ ਕੋ ਕਾਮ।
- ਦੇਖ ਤਮਾਸ਼ਾ ਅਜਬ, ਕਾਨੀ ਲਗੀ ਪਠਾਨ ਨੂੰ।
ਹੋਇ ਖਲਾ ਨਿਹੰਗ, ਪਕੜਿ ਸੁਜਾਨ ਨੂੰ।
ਖੜਿਆਂ ਖੜਿਆਂ ਲੁਟਾਈ, ਆਪਣੀ ਸਭ ਜ਼ਰ।

ਵਜੀਦਾ ਕੌਣ ਸਾਈਂ ਨੋ ਆਖੇ, ਐਉਂ ਨਹੀਂ ਐਂਵ ਕਰ।

- ਚੋਰ ਜੁ ਕਰਦੇ ਚੋਰੀ ਲਿਆਵਣ ਲੁਟ ਘਰ।
ਖਾਂਦੇ ਦੁੱਧ ਮਲਾਈ ਮਲੀਦੇ ਕੂਟ ਕਰ।
ਰਹਿੰਦੇ ਤੇਰੀ ਆਸ ਸੋ ਜਾਂਦੇ ਭੁਖ ਮਰ।
ਵਜੀਦਾ ਕੌਣ ਸਾਈਂ ਨੂੰ ਆਖੇ ਐਉਂ ਨਹੀਂ ਐਂਵ ਕਰ।

- ਘੜੀ ਘੜੀ ਘੜਿਆਲ ਕਿ ਵਾਜੇ ਕਹਿਤ ਹੈ।
ਬਹੁਤੀ ਗਈ ਵਿਹਾਇ ਥੋੜ੍ਹੀ ਰਹਿਤ ਹੈ।
ਸਾਈ ਬੇਗ ਸਮਾਲ ਕਿ ਜੀਮ ਕੀ ਰਾਹ ਹੈ।
ਜਮ ਕੇ ਹਾਥ ਗੁਲੇਲ ਪਟਾਕਾ ਪਾਰ ਹੈ।

- ਖਾਨਾ ਜ਼ਾਦ ਗੁਲਾਮ ਖ਼ਾਲਿਕ ਤੇਰਾ।
ਰਾਖਿ ਹਦੂਰਿ ਦੂਰਿ ਦੁੱਖ ਪਾਵਹੁ ਜਨਮ ਜਨਮ ਕਾ ਚੇਰਾ। ਰਹਾਉ।
ਕਾਹੇ ਕੀ ਕੁਸਲਾਤ ਗੁਸਾਂਈ ਭੈ ਸਾਗਰ ਮੇਂ ਬੇਰਾ।
ਆਵਤ ਜਾਤ ਲੋਕ ਸਭ ਲੂਟੇ ਪਰਬਲ ਪੰਚਾ ਪੇੜਾ।੧।
ਭੈ ਸਾਗਰ ਮੈਂ ਬਹਿਆ ਜਾਤਾ ਹੌਂ ਕਿਉਂ ਨਾ ਕਰੋ ਅਪਨੇਰਾ।
ਜਨ ਵਜੀਦ ਦੋਊ ਕਰ ਜੋੜੇ ਦੇਖੁ ਹਾਲ ਪ੍ਰਭ ਮੇਰਾ।

(ਰਾਗ ਤਿਲੰਗ - ਕਾਫ਼ੀ)

- ਐਸੇ ਹਰ ਕੇ ਚਰਨ ਚਿਤ ਲਾਵਹੁ ਮਨਾ।੧। ਰਹਾਉ।
ਜੈਸੇ ਉਦਰ ਭਰਨਿ ਕੇ ਕਾਰਣੇ ਸੁਰਹੀ ਬਣ ਜਾਹਿ।
ਚੁਗਤਿ ਫਿਰਤ ਬਨ ਤ੍ਰਿਣ ਕੋ ਵਾਕੀ ਸੁਰਤਿ ਬਛਰੂਆ ਮਾਹਿ।੧।
ਜੈਸੇ ਸਈਆਂ ਭੋਰ ਹੋਤ ਹੀ ਰਲਿ ਮਿਲਿ ਪਨੀਆਂ ਜਾਹਿ।
ਹਸ ਮੁਖਿ ਤਾਰੀ ਦੇ ਆਈ ਵਾਂਕੀ ਸੁਰਤਿ ਗਗਰੀਆ ਮਾਂਹਿ।੨।
ਜੂਆਰੀ ਮਨ ਜੂਆ ਬਸੈ ਕਾਮੀ ਮਨਿ ਕਾਮ।
ਜਨ ਬਜੀਦ ਐਸੋ ਕਹਿਓ ਇਨ ਬਿਧਿ ਸਿਮਰੇ ਰਾਮੁ।੩।

(ਰਾਗ ਬਿਲਾਵਲ)

ਛੰਦ

- ਨਹੀ ਤੁਝ ਮਾਇ ਨਹੀਂ ਤੁਝ ਬਾਪ।
ਪ੍ਰਭ ਮੇਰੋ ਆਪੇ ਆਪ ਹੀ ਆਪ।
ਨਹੀਂ ਤਉ ਉਤਪਤ ਪਰਲੈ ਨਾਸ।
ਨਹੀਂ ਤਉ ਜੀਵ ਨਹੀਂ ਤਉ ਬਾਸ।
ਨਹੀਂ ਤਉ ਸ਼ਾਹ ਨਹੀ ਸੁਬਹਾਨ।

ਨਹੀਂ ਤਉ ਰਾਮ ਨਹੀਂ ਰਹਮਾਨ।
ਨਹੀਂ ਤਉ ਕਰਤਾ ਨਹੀਂ ਕਰੀਮ।
ਨਹੀਂ ਤਉ ਕੇਸ਼ੋ ਨਹੀਂ ਰਹੀਮ।
ਅਗਾਧ ਅਭੇਦ ਅਛੇਦ ਅਬੇਦ।
ਅਦਵੈਤ ਆਦੇਸ, ਆਦੇਸ, ਆਦੇਸ, ਆਦੇਸ।
ਬਾਜੀਦਾ ਜੇ ਹਰਿ ਭਜੈਂ ਗੁਰਮੁਖਿ ਗਿਆਨ ਬਿਚਾਰ।
ਮਾਖਨ ਤਿਆਂ ਹੀ ਮਥ ਲੀਆ ਅਉਰ ਸਕਲ ਛਿਹਾਰ।

ਚੌਪਈ

ਪਰ ਘਰ ਦਵਾਰ ਨ ਖਪਰਾ ਹਾਥ।ਸਹਜੈਂ ਪੂਰਵੈ ਤ੍ਰਿਭਵਨ ਨਾਥ।
ਨਿਰਧਨ ਰਹਿਬਾ ਟੂਟੀ ਕੰਥਾ। ਅਹਿਨਿਸ ਚਲਿਆ ਗੋਰਖ ਪੰਥਾ।
ਪਰਹਰਿ ਪੁਰ ਪੱਟਣ ਯਹ ਹਾਟ। ਆਸਨ ਕਰਿਬਾ ਅਉਘਟ ਘਾਟ।
ਸੁਖ ਦੁਖ ਪਰ ਹਰੀਐ ਇਹ ਦੋਇ। ਤਬ ਪਾਰਸ ਪਰਸੈ ਕੰਚਨ ਹੋਇ।
ਤੰਤ ਮੰਤ ਤਜ ਭੈਰਉ ਜਾਪ। ਉਨਮਨ ਰਹੈ ਤਾਂ ਆਪੇ ਆਪ।
ਜੋਗ ਜੁਗਤਿ ਜੋ ਜਾਣੈ ਰੀਤਿ। ਪਲਟੈ ਪਵਨ ਹੋਇ ਪਰਤੀਤ।
ਅਲਖ ਨਿਰੰਜਨ ਅਹਿਨਿਸ ਧਿਆਵੈ। ਅਗਮ ਹੁਤਾਸੋਂ ਨਿਗਮੈ ਪਾਵੈ।
ਸਹਜ ਸੁਰਤ ਸੁਖਮਨ ਲੈ ਬਾਟ। ਗਗਨ ਗੁਫਾ ਕੇ ਖੋਹਲ ਕਪਾਟ।
ਤਾਂ ਅਨਹਦ ਸਬਦ ਉਠੈ ਝਣਕਾਰ।
ਗੁਰਮੁਖਿ ਰਹਿਬਾ ਤੱਤ ਬਿਚਾਰ।
ਤਉ ਯਹ ਨਿਜ ਤਤ ਵਿਚਾਰ ਵਾ ਪਰਾਣੀ।
ਆਤਮਾ-ਬੋਧ ਸਤਿਗੁਰੂ ਕੀ ਬਾਨੀ।

ਸਲੋਕ

ਮਨ ਬੁਧ ਮਨਸਾ ਤੈਂ ਪਰੈ ਸ਼ਹਰ ਵਸਾਇਓ ਰਾਮ।
ਦੀਨ ਦਾਰ ਕੋਊ ਪਹੁੰਚ ਹੈ ਨਹੀਂ ਦੁਨੀ ਕੋ ਕਾਮ।

ਅਰਥ ਜਾਂ ਬੁਝਾਰਤ

ਅੰਬਲੀ ਅੰਬ ਬਕਾਇਨ ਬੇਰ।
ਦੋਹ ਦਿਸ ਤੇ ਧਰ ਰਾਖਿਓ ਫੇਰ।
ਐਸੋ ਅਚਰਜ ਦੇਖਿਓ ਕਹੀਂ।
ਬਿਰਖ ਬਹੁਤ ਪਰ ਛਾਇਆ ਨਹੀਂ।[1] (ਬੈਂਗਨ)

1. ਡਾ. ਮੋਹਨ ਸਿੰਘ ਦੀਵਾਨਾ, ਪੰਜਾਬੀ ਅਦਬ ਦੀ ਮੁਖ਼ਤਸਰ ਤਾਰੀਖ਼, ਪੰਨੇ 198-200

ਸੰਤ ਵਜੀਦ ਪਠਾਨ ਆਪਣੇ ਸਮੇਂ ਦਾ ਇਕ ਮਹਾਨ ਸਮਾਜ-ਸੁਧਾਰਕ, ਪ੍ਰਾਪਤੀ ਵਾਲਾ ਭਗਤ, ਕਥਨੀ ਤੇ ਕਰਨੀ ਦੀ ਏਕਤਾ ਵਿੱਚ ਵਿਸ਼ਵਾਸ ਰੱਖਣ ਵਾਲਾ ਤੇ ਰਾਮ-ਨਾਮ ਵਿੱਚ ਮਸਤ ਰਹਿਣ ਵਾਲਾ ਨਿਹੰਗ ਸੰਤ ਸੀ। ਜਿੱਥੇ ਆਪ ਨੇ ਲੋਕ ਸ਼ਬਦਾਵਲੀ ਦੀ ਵਰਤੋਂ ਕੀਤੀ ਉੱਥੇ ਅਲੰਕਾਰ ਵੀ ਆਮ ਜੀਵਨ ਵਿੱਚੋਂ ਲਏ ਹਨ :

ਨਾ ਕਰ ਖ਼ੁਦੀ ਗੁਮਾਨ ਜੁਆਨ ਮਹਿ ਜਾਹਿਗਾ।
ਧਨ ਜੋਬਨ ਥਿਰ ਨਾਹਿ ਅੰਤ ਪਛੁਤਾਹਿੰਗਾ।
ਜੈਸੀ ਕੱਚ ਕੀ ਚੂੜੀ ਤੈਸੀ ਦੇਹ ਹੈ।
ਵਜੀਦਾ ਥਿਰ ਸਾਹਿਬ ਦਾ ਨਾਂ ਹੋਰ ਸਭ ਖੇਹ ਹੈ।

ਉਨ੍ਹਾਂ ਦੀ ਰਚਨਾ ਦੀ ਲੋਕਪ੍ਰਿਅਤਾ ਦਾ ਅੰਦਾਜ਼ਾ ਇਸ ਗੱਲ ਤੋਂ ਵੀ ਲਾਇਆ ਜਾ ਸਕਦਾ ਹੈ ਕਿ ਕਈ ਤੁਕਾਂ ਅਖਾਣ ਬਣ ਗਈਆਂ ਹਨ :

- ਜੈਸੀ ਬੋਲਹੁ ਬਾਣੀ ਰਹਿਣੀ ਵਹੁ ਕਰੋ।
- ਨਿੰਮ ਨਾ ਮਿੱਠੀ ਹੋਇ ਸਿੰਚ ਗੁਣ ਘਿਉ ਸਿਉਂ।
- ਰਾਮ ਬਿਨਾ ਸਭ ਕਾਮ ਬਿਅਰਥੇ ਜਾਹਿੰਗੇ।
- ਜਹਾਂ ਸਾਧੂ ਕਾ ਸੰਗ ਤਹਾਂ ਚਲ ਜਾਈਐ।
- ਦਰਦਵੰਦ ਦਰਵੇਸ ਮੁਖੋਂ ਨਹੀਂ ਬੋਲਦੇ।
- ਬਹੁਤੀ ਗਈ ਵਿਹਾਇ ਥੋੜੀ ਸੀ ਰਹਿਤ ਹੈ।

ਉਨ੍ਹਾਂ ਦੇ ਸਲੋਕ ਲੋਕਾਂ ਦੀ ਜ਼ੁਬਾਨ ਤੇ ਚੜ੍ਹੇ ਹੋਏ ਹਨ। ਉਸ ਦਾ ਪ੍ਰਗਟਾਉ ਢੰਗ ਨਿਵੇਕਲਾ ਹੈ। ਉਹ ਪਰਮਾਤਮਾ ਦੇ ਰੰਗਾਂ ਨੂੰ ਵੇਖ ਕੇ ਹੈਰਾਨ ਹੁੰਦਾ ਹੈ ਅਤੇ ਉਸ ਦੇ ਦਰ ਤੇ ਸੀਸ ਨਿਵਾਉਂਦਾ ਹੈ :

- ਇਕਨਾ ਦੇ ਘਰ ਪੁੱਤਰ, ਪੁਤਰਾਂ ਘਰ ਪੋਤਰੇ।
  ਇਕਨਾ ਦੇ ਘਰ ਧੀਆਂ, ਧੀਆਂ ਘਰ ਦੋਹਤਰੇ।
  ਇਕਨਾ ਦੇ ਘਰ ਇਕੋ, ਉਹ ਵੀ ਜਾਏ ਮਰ।
  ਵਜੀਦਾ ਕੌਣ ਸਾਹਿਬ ਨੂੰ ਆਖੇ ਇੰਝ ਨਹੀਂ ਇੰਝ ਕਰ।
- ਇਕਨਾ ਮਹਿਲ ਉਸਾਰੇ ਸੀਮਟ ਮਾੜੀਆਂ।
  ਇਕ ਖੰਨ੍ਹਣ ਸਿਰ ਤੇ ਭਾਰ ਉਠਾਵਨ ਖਾਰੀਆਂ।
  ਇਕਨਾ ਦੇ ਹੇਠ ਤੁੱਰੇ ਇਕ ਫਿਰਦੇ ਦਰਬਦਰ।
  ਵਜੀਦਾ ਕੌਣ ਸਾਹਿਬ ਨੂੰ ਆਖੇ ਇੰਝ ਨਹੀਂ ਇੰਝ ਕਰ।
- ਇਕਨਾ ਨੂੰ ਘਿਉ ਖੰਡ ਨਾ ਮੈਦਾ ਭਾਵਈ।
  ਬਹੁਤੀ ਬਹੁਤੀ ਮਾਇਆ ਚਲੀ ਆਵਈ।
  ਇਕਨਾ ਨਾਹੀ ਸਾਗ ਅਲੂਣਾ ਪੇਟ ਭਰ।

ਵਜੀਦਾ ਕੌਣ ਸਾਹਿਬ ਨੂੰ ਆਖੇ ਇੰਞ ਨਹੀਂ ਇੰਞ ਕਰ।
- ਚੋਰ ਜੋ ਕਰਦੇ ਚੋਰੀ ਹਿਆਵਣ ਲੁਟ ਕਰ।
ਖਾਂਦੇ ਦੁਧ ਮਲਾਈਆਂ ਮਲੀਦਾ ਕੁਟ ਕਰ।
ਜੋ ਰਹਿੰਦੇ ਤੇਰੀ ਆਸ ਸੋ ਜਾਂਦੇ ਭੁਖ ਮਰ।
ਵਜੀਦਾ ਕੌਣ ਸਾਹਿਬ ਨੂੰ ਆਖੇ ਇੰਞ ਨਹੀਂ ਇੰਞ ਕਰ।
- ਘਿਉ ਸ਼ੱਕਰ ਤੇ ਮੈਦਾ ਮਿਲਦਾ ਕੁਤਿਆਂ।
ਜਿਨ੍ਹਾਂ ਦਾ ਪੀਂਦੇ ਦੁਧ ਸੋ ਮਰਦੇ ਭੁਖਿਆਂ।
ਬੀਜਣ, ਗਾਹਣ, ਵਾਹਣ, ਖੜਸਨ ਬੰਨ੍ਹ ਘਰ।
ਵਜੀਦਾ ਕੌਣ ਸਾਹਿਬ ਨੂੰ ਆਖੇ ਇੰਞ ਨਹੀਂ ਇੰਞ ਕਰ।

ਡਾ. ਰਤਨ ਸਿੰਘ ਜੱਗੀ ਬਾਬਾ ਵਜੀਦ ਜੀ ਦੀ ਸਮੁੱਚੀ ਰਚਨਾ ਦੇ ਪ੍ਰਸੰਗ ਵਿੱਚ ਲਿਖਦੇ ਹਨ, "ਵਜੀਦ ਜੀ ਦੀਆਂ ਹਿੰਦੀ ਵਿੱਚ ਲਿਖੀਆਂ 14 ਪੁਸਤਕਾਂ ਦੱਸੀਆਂ ਜਾਂਦੀਆਂ ਹਨ, ਪਰ ਪੰਜਾਬੀ ਵਿੱਚ ਕੁਝ ਸ਼ਬਦ ਸਲੋਕ ਹਨ ਜਿਨ੍ਹਾਂ ਦੀ ਕੁਲ ਗਿਣਤੀ ਲਗਭਗ 77 ਦੱਸੀ ਜਾਂਦੀ ਹੈ। ਇਹ ਸਾਰੀ ਰਚਨਾ 'ਬਾਬਾ ਵਜੀਦ' ਦੇ ਨਾਂ ਅਧੀਨ ਪ੍ਰਕਾਸ਼ਿਤ ਹੋ ਚੁੱਕੀ ਹੈ।.... ਇਸ ਨੇ ਬਾਕੀ ਸੂਫ਼ੀਆਂ ਦੀ ਨਿਰੀ ਭਗਤੀ ਭਾਵਨਾ ਤੋਂ ਹਟ ਕੇ ਸਮਾਜ ਨੂੰ ਸੋਧਣ ਦਾ ਇਸ ਪ੍ਰਕਾਰ ਬੀੜਾ ਹੀ ਉਠਾ ਲਿਆ ਜਾਪਦਾ ਹੈ। ਵਿਅੰਗ ਅਤੇ ਕਟਾਖ ਦੇ ਕਾਰਨ ਇਸ ਦੀ ਰਚਨਾ ਵਿੱਚ ਨਿਮ੍ਹਾ ਨਿਮ੍ਹਾ ਹਾਸ-ਰਸ ਵੀ ਮਿਲ ਜਾਂਦਾ ਹੈ। ਘਰੇਲੂ ਉਪਮਾਵਾਂ, ਪ੍ਰਤੀਕਾਂ ਅਤੇ ਬਿੰਬਾਂ ਰਾਹੀਂ ਕਵੀ ਨੇ ਆਪਣੀ ਕਥਨੀ ਨੂੰ ਬਹੁਤ ਬਲਵਾਨ ਬਣਾਇਆ ਹੈ। ਇਸ ਦਾ ਉਪਦੇਸ਼ ਚੂੰਕਿ ਜਨ-ਸਾਧਾਰਣ ਲਈ ਸੀ, ਇਸ ਲਈ ਬੋਲੀ ਵਿਚ ਕੋਈ ਨਿਖਾਰ ਨਹੀਂ, ਆਮ ਗੱਲਬਾਤੀ ਪੱਧਰ ਤੋਂ ਉੱਚਾ ਨਹੀਂ ਉਠਿਆ।[1]

---

1. ਪੰਜਾਬੀ ਸਾਹਿਤ ਦਾ ਇਤਿਹਾਸ ਭਾਗ ਦੂਜਾ, ਪੰਨਾ 69

# 12

# ਮਹੰਤ ਚਤੁਰ ਦਾਸ ਜੀ

ਇਨ੍ਹਾਂ ਦੇ ਜੀਵਨ ਬਾਰੇ ਵਿਸ਼ੇਸ਼ ਜਾਣਕਾਰੀ ਨਹੀਂ ਮਿਲਦੀ। ਬਖਸ਼ੀ ਨਰਸਿੰਘ ਦਾਸ ਲੌ ਦੇਹਰਾਦੂਨ ਨਿਵਾਸੀ ਵਲੋਂ ਸੰਪਾਦਿਤ ਹੋ ਕੇ ਛਪੀ ਪੁਸਤਕ 'ਸੰਤ ਵਾਣੀ ਸਾਰ' ਸੰਗ੍ਰਹਿ ਵਿੱਚ ਇਨ੍ਹਾਂ ਦੇ ਸੌ ਸ਼ਬਦ ਸੰਗ੍ਰਹਿਤ ਹਨ, ਜਿਨ੍ਹਾਂ ਨੂੰ ਚੌਬਰਗੇ ਕਿਹਾ ਜਾ ਸਕਦਾ ਹੈ, ਜੋ ਠੇਠ ਤੇ ਸਾਹਿਤਕ ਪੰਜਾਬੀ ਕਵਿਤਾ ਦਾ ਨਮੂਨਾ ਆਖੇ ਜਾ ਸਕਦੇ ਹਨ। ਆਪ ਉੱਤੇ ਵੇਦਾਂਤ ਤੇ ਗੁਰਮਤਿ ਦੋਵਾਂ ਦਾ ਹੀ ਡਾਢਾ ਪ੍ਰਭਾਵ ਦਿਖਾਈ ਪੈਂਦਾ ਹੈ। ਡਾ. ਹਰਿਭਜਨ ਸਿੰਘ ਅਨੁਸਾਰ ਸਾਡੇ ਜ਼ਬਾਨੀ ਪੁੱਛੇ ਜਾਣ ਤੇ ਸ੍ਰੀ ਲੌ ਹੁਰਾਂ ਨੇ ਇਨ੍ਹਾਂ ਬਾਰੇ ਇਹ ਵਾਕਫ਼ੀਅਤ ਲਿਖ ਕੇ ਭੇਜੀ ਸੀ :

''ਜਲਾਲਪੁਰ ਜੱਟਾਂ ਜ਼ਿਲ੍ਹਾ ਗੁਜਰਾਤ ਵਿੱਚ ਰਹਿੰਦੇ ਸਨ, ਉਨ੍ਹਾਂ ਦੀ ਪੁਸਤਕ 'ਦਰਿਆਏ ਵਹਦਤ' ਪੜ੍ਹੀ ਸੀ, ਜਨਮ ਦਿਨ ਯਾਦ ਨਹੀਂ ਹੈ।''

ਭਾਸ਼ਾ ਦਾ ਠੇਠ ਪੰਜਾਬੀ ਰੂਪ ਅਤੇ ਰਵਾਨੀ, ਸੰਗੀਤਕ ਲੈਅ, ਸੁੰਦਰ ਉਪਮਾਵਾਂ ਤੇ ਰੂਪਕ ਕਾਰਨ ਉਹ ਵਧੀਆ ਅਧਿਆਤਮਿਕ ਕਵੀ ਸਿੱਧ ਹੁੰਦੇ ਹਨ। ਆਪ ਦੇ ਚੌਬਰਗੇ ਪੜ੍ਹ ਕੇ ਪਤਾ ਲੱਗਦਾ ਹੈ ਕਿ ਆਪ ਨੂੰ ਪੰਜਾਬੀ ਦੇ ਪ੍ਰੀਤ ਨਾਇਕ ਤੇ ਨਾਇਕਾਵਾਂ ਬਾਰੇ ਅਤੇ ਉਨ੍ਹਾਂ ਦੀਆਂ ਪ੍ਰੀਤ-ਕਥਾਵਾਂ ਦੇ ਵਿਸਤਾਰ ਬਾਰੇ ਬਹੁਤ ਨੇੜੇ ਦੀ ਵਾਕਫ਼ੀ ਸੀ। ਇਸੇ ਕਾਰਨ ਆਪ ਨੇ ਸੱਸੀ-ਪੁੰਨੂ, ਹੀਰ-ਰਾਂਝਾ, ਸੋਹਣੀ-ਮਹੀਂਵਾਲ ਦੇ ਭਰਪੂਰ ਹਵਾਲੇ ਵਰਤੇ ਹਨ ਅਤੇ ਇਨ੍ਹਾਂ ਨੂੰ ਅਧਿਆਤਮਿਕ ਅਰਥਾਂ ਵਿੱਚ ਸਫ਼ਲਤਾ ਸਹਿਤ ਵਰਤਿਆ ਹੈ।[1]

ਡਾ. ਮੋਹਨ ਸਿੰਘ ਦੀਵਾਨਾ ਲਿਖਦੇ ਹਨ, ''ਆਪ ਦਾ ਗੁਰੂ ਸੰਤ ਦਾਸ ਸੀ, ਜਿਨ੍ਹਾਂ ਦੇ ਹੁਕਮ ਅਨੁਸਾਰ ਆਪ ਨੇ ਸ਼ਿਰੀਮਦ ਭਾਗਵਤ ਦਾ ਕੁਝ ਭਾਗ

---

1. ਉਨ੍ਹੀਵੀਂ ਸਦੀ ਦਾ ਚੋਣਵਾਂ ਪੰਜਾਬੀ ਸਾਹਿਤ, ਪੰਨਾ 119

ਨਜ਼ਮਿਆਂ ਦੋਹਿਰੇ ਚੌਪਈ ਵਿੱਚ। ਇਹ ਬਾਰ੍ਹਵਾਂ ਸਕੰਧ ਹੈ, 1635 ਵਿੱਚ ਮੁਕਾਇਆ। ਐਡੇ ਆਕਾਰ ਵਾਲਾ ਤਰਜਮਾ ਕਿਸੇ ਨੇ ਨਿਜੀ ਤੌਰ ਤੇ ਘੱਟ ਹੀ ਕੀਤਾ ਹੈ। ਭਾਵੇਂ ਤੋਲ ਹਿੰਦੀ ਦੇ ਹਨ ਫੇਰ ਵੀ ਪੰਜਾਬੀ ਆਪਣੀ ਸ਼ਾਨ ਤੇ ਮਿੱਠਤ ਤੇ ਅਰਥ ਪੂਰਣਤਾ ਵਿਖਾਉਂਦੀ ਹੈ।

ਇਥੇ ਅਸੀਂ ਉਹਨਾਂ ਉਲਥਿਆਂ ਦਾ ਵਰਣਨ ਕਰਦੇ ਹਾਂ ਜੋ ਗੁਰੂ ਗੋਬਿੰਦ ਸਿੰਘ ਜੀ ਦੀ ਨਿਗਰਾਨੀ ਵਿੱਚ ਹੋਏ ਅਤੇ ਜੋ ਛਪੇ ਮਿਲਦੇ ਵੀ ਹਨ। ਇਕ ਤਾਂ ਪੂਰੇ ਇਕ ਲਖ ਸ਼ਲੋਕ ਦੀ ਮਹਾਂਭਾਰਤ ਦਾ ਨਜ਼ਮੀ ਤਰਜਮਾ ਹੈ। ਦੂਜਾ ਤਿਰੀਆ ਚਰਿੱਤਰ ਜੋ ਕਿਸੇ ਫ਼ਾਰਸੀ ਕਿਤਾਬ ਦਾ ਤਰਜਮਾ ਹੈ।

ਏਸ ਸਮੇਂ ਅਰਥਾਤ ਅਨੰਦ ਪੁਰੀ ਜੁਗ ਦਾ ਇਕ ਕਾਰਨਾਮਾ ਹੈ। ਪ੍ਰੇਮਾਬੋਧ ਜਿਸ ਵਿੱਚ ਭਗਤਾਂ ਦੇ ਹਾਲ ਮਨਜ਼ੂਮ ਹਨ, ਅਤੇ ਜਿਸ ਨੂੰ ਭਗਤਾਂ ਦੀਆਂ ਪਰਚੀਆਂ ਵੀ ਕਹਿਆ ਜਾਂਦਾ ਹੈ। 1693 ਈਸਵੀ ਵਿੱਚ ਸਤਿਗੁਰ ਦੇ ਕਿਸੇ ਦਰਬਾਰੀ ਕਵੀ ਨੇ ਮੁਕਾਈ। ਕਵਿਤਾ ਵਿੱਚ ਏਸ ਤੋਂ ਵਧੇਰੀ ਸੁਆਦਲੀ ਕੋਈ ਜੀਵਨੀਆਂ ਵਾਲੀ ਪੁਸਤਕ ਹਿੰਦੀ ਵਿੱਚ ਨਾ ਮਿਲੇਗੀ। ਇਸ ਦੇ ਸਾਹਮਣੇ ਭਗਤ ਮਾਲਾ ਟੀਕੇ ਸਮੇਤ ਘਟ ਆਬ ਤੇ ਡੂੰਘ ਤੇ ਰਸ ਵਾਲੀ ਹੈ।

ਚਤੁਰ ਦਾਸ ਜੀ ਦੀ ਕਲਾ-ਚਾਤਰੀ ਮਾਨਨੀਅ ਅਤੇ ਅਤਿਅੰਤ ਸਤਿਕਾਰਯੋਗ ਹੈ। ਨਿੱਕੀ ਜਹੀ ਬਹਿਰ ਵਿੱਚ ਕੇਹੇ ਭਾਵ ਭਰੇ ਮਿਸਰੇ ਕੱਢੇ ਹਨ। ਲਫਜ਼ ਨਿਤ ਦੀ ਵਰਤੋਂ ਦੇ। ਜੋਗ ਕਾਫ਼ੀਏ ਕਿਸ ਮਿਹਨਤ ਨਾਲ ਲੱਭੇ ਹਨ। ਸੰਜਮ ਤੇ ਅਰਥ ਪੂਰਣਤਾ ਦੀਆਂ ਅਦੁੱਤੀ ਮਿਸਾਲਾਂ ਹਨ। ਇਹ ਤੁਕਾਂ।

ਕ੍ਰਿਸ਼ਨ ਬਿਓਗ ਬਿਕਲ ਅੱਤ ਚਿੱਤ
ਜੈਸੇ ਕਿਰਪਣ ਗਏ ਤੇ ਬਿੱਤ।
ਤਿਨ ਦੋਨਿਓ ਨੇ ਚਰਨਨ ਪਰੇ-ਤਬ ਮੁਆਰਥੀ ਬਚਨ ਉਚਰੇ।
ਭਗਤਨ ਹੇਤ ਧਰੈਂ ਅਵਤਾਰ ਨਾਨਾਂ ਭਾਂਤ ਕਰੈਂ ਉਧਾਰ।
ਤਿਨ ਮੈਂ ਕ੍ਰਿਸ਼ਨ ਸੁਨੀਅਗ ਭਗਵਾਨ
ਗਿਆਨ ਕਿਰਿਆ ਸਭ ਸਕਤ ਪਰਧਾਨ।
ਜਿਨ ਕੇ ਨਾਮ ਲੀਏ ਭਵ ਨਾਹੀਂ
ਲੈ ਕਰ ਰਾਖੇ ਨਿਜ ਪਦ ਮਾਹੀਂ।
ਤੇ ਅਬ ਸੰਤ ਦਾਸ ਸੇ ਨਾਮ-ਦੇਹ ਧਰੇ ਜੀਵਨ ਕੇ ਕਾਮ।
ਕਿਰਪਾ ਨਿਧਾਨ ਭਗਤ ਕਰਵਾਵੈ -
ਅਪਨੀ ਸਕਤ ਹਿਰਦੇ ਮੈਂ ਲਿਆਵੈ।
ਐਸੀ ਬਿਧ ਭੌ ਦੁੱਖ ਮਿਟਾਵੇ - ਅਪਨੇ ਪਰਮ ਪਦੀਂ ਪਹੁੰਚਾਵੈ।
ਪ੍ਰੇਮ ਪਰਵਾਹ ਮਗਨ ਨਿੱਤ ਰਹੈ - ਭੌ ਦਾਵਗਨੀਂ ਕਦੇ ਨ ਦਹੈ।

1. ਪੰਜਾਬੀ ਅਦਬ ਦੀ ਮੁਖਤਸਰ ਤਾਰੀਖ, ਪੰਨੇ 151-153

ਚਤੁਰ ਦਾਸ ਵਲੋਂ ਲਿਖੇ ਅਤੇ ਬਖਸ਼ੀ ਨਰਸਿੰਘ ਦਾਸ ਲੌ ਵਲੋਂ ਸੰਪਾਦਿਤ ਪੁਸਤਕ 'ਸੰਤ ਵਾਣੀ ਸਾਰ ਸੰਗ੍ਰਹਿ' ਵਿਚ ਸਵਾਮੀ ਚਤੁਰ ਦਾਸ ਜੀ ਦੇ ਹੇਠ ਲਿਖੇ ਸੌ ਸ਼ਬਦ ਚੌਬਰਗੇ (ਚਤਰ ਦਰਿਆਇ ਵਹਦਤ ਤੋਂ ਸੰਕਲਿਤ ਹਨ) ਇੱਥੇ ਅੰਕਿਤ ਕਰ ਰਹੇ ਹਾਂ। ਚਤੁਰ ਦਾਸ ਬਾਰੇ ਵਧੇਰੇ ਖੋਜ ਦੇ ਚਾਹਵਾਨ ਵਿਦਵਾਨਾਂ ਲਈ ਇਹ ਸੰਕਲਿਤ ਬਾਣੀ ਲਾਹੇਵੰਦ ਰਹੇਗੀ :

1. ਸੱਜਣ ਤੂੰ ਮੈਂ ਘੋਲ ਘੁਮਾਈਆਂ, ਘੋਲ ਘੁਮਾਈਆਂ ਸਾਰੀ।
ਸਦਕੇ ਜਾਵਾਂ ਸੌ ਸੌ ਵਾਰੀ, ਵਾਰੀ ਲੱਖ ਲੱਖ ਵਾਰੀ।
ਅੱਖੀਆਂ ਅੱਗੇ ਫਿਰਦੀ ਰਹਿੰਦੀ, ਸੁੰਦਰ ਮੂਰਤ ਨਿਆਰੀ।
ਚਤੁਰਦਾਸ ਖਿਣ ਵਿਸਰੇ ਨਾਹੀਂ ਖਿਣ ਖਿਣ ਤਾਂ ਬਲਿਹਾਰੀ।

2. ਦਮ ਦਮ ਕਰੀਏ ਯਾਦ ਸੱਜਣ ਨੂੰ, ਅੰਦਰ ਚੁਪ ਚੁਪਾਤੇ।
ਇਕ ਸੱਜਣ ਬਿਨ ਦੁਨੀਆ ਅੰਦਰ, ਝੂਠੇ ਸਾਰੇ ਨਾਤੇ।
ਅੰਦਰ ਬਾਹਰ ਸੱਜਣ ਦਿੱਸੇ, ਹਮ ਸੱਜਣ ਮੇਂ ਰਾਤੇ।
ਚਤੁਰਦਾਸ ਪਿਆਰੇ ਸੱਜਣ ਤੂੰ, ਤਨ ਮਨ ਘੋਲ ਘੁਮਾਤੇ।

3. ਜੇਕਰ ਜਾਨ ਪਿਆਰੀ ਰਖਾਂ, ਸੱਜਣ ਮੂੰਹ ਨਾ ਬੋਲੇ।
ਜਾਨ ਈਮਾਨ ਕਰਾਂ ਜਦ ਹਾਜਿਰ, ਘੁੰਡ ਮੂੰਹ ਥੀਂ ਖੋਲੇ।
ਮੈਂ ਮੈਂ ਕੀਤਿਆਂ ਨਜ਼ਰ ਨਾ ਆਵੇ, ਰਹਿੰਦਾ ਮੈਂ ਦੇ ਉਹਲੇ।
ਚਤੁਰਦਾਸ ਹੈ ਅੰਦਰ ਸੱਜਣ ਸੱਜਣ, ਮੂਰਖ ਬਾਹਰੋਂ ਟੋਲੇ।

4. ਸੱਜਣ ਰਹਿਣ ਇਕੱਲਾ ਹਿਲਿਆ, ਦੂਜਾ ਮੂਲ ਨਾ ਭਾਵੇ।
ਜਿਧਰ ਦੇਖਾਂ ਸੱਜਣ ਦਿਸਦਾ, ਪਹਿਣ ਪੋਸ਼ਾਕਾਂ ਆਵੇ।
ਆਪਣਾ ਜਲਵਾ ਆਪਣੇ ਤਾਈਂ, ਵਾਰ ਵਾਰ ਦਿਖਲਾਵੇ।
ਚਤੁਰਦਾਸ ਜੋ ਆਪ ਗੰਵਾਵੇ, ਸੋ ਸੱਜਣ ਨੂੰ ਪਾਵੇ।

5. ਸੱਜਣ ਵਾਲੀ ਗੱਲ ਪਿਆਰੀ, ਜੇ ਕੋਈ ਆਨ ਸੁਣਾਵੇ।
ਜਾਨ ਮੰਗੇ ਤਾਂ ਕਰੀਏ ਹਾਜ਼ਰ, ਛੱਡ ਦੇਈਏ ਸਭ ਦਾਅਵੇ।
ਪਲ ਵਿਚ ਆਪਣਾ ਆਪ ਉਡਾਏ, ਜੇ ਸੱਜਣ ਗਲ ਲਾਵੇ।
ਚਤੁਰਦਾਸ ਕਦ ਦੂਜਾ ਦਿਸਦਾ, ਜੇ ਸੱਜਣ ਦਿਸ ਆਵੇ।

6. ਪੁੰਨੂੰ ਪੁੰਨੂੰ ਸੱਸੀ ਕਰਦੀ, ਮਗਰ ਪੁੰਨੂੰ ਦੇ ਦੌੜੇ।
ਅੱਗੇ ਅੱਗੇ ਪੁੰਨੂੰ ਨੱਸੇ, ਮੁਖੜਾ ਪਿਛਾਹ ਨ ਮੋੜੇ।
ਤੜਫ ਤੜਫ ਜਦ ਮਰ ਗਈ ਸੱਸੀ, ਪੁੰਨੂੰ ਪਹੁੰਚਾ ਗੋਰੇ।
ਚਤੁਰਦਾਸ ਇਹ ਰੀਤ ਸੱਜਣ ਦੀ, ਮਿਲਦਾ ਤਨ ਮਨ ਛੋੜੇ।

7. ਸੱਜਣ ਸੱਜਣ ਕਰ ਕਰ ਥੱਕੀ, ਸੱਜਣ ਪਰੇਹ ਕਮਾਇਆ।
ਮੈਨੂੰ ਮਾਰ ਮੁਕਾਇਆ ਪਲ ਵਿੱਚ, ਜਾਂ ਮੁਖੜਾ ਦਿਖਲਾਇਆ।

ਐਸੀ ਚਮਕ ਦਮਕ ਦਿਖਾਈ, ਦੂਜਾ ਨਜ਼ਰ ਨਾ ਆਇਆ।
ਚਤੁਰਦਾਸ ਪਰ ਆਪ ਭਾ ਗਿਆ, ਏਕ ਭਏ ਸੁਖ ਪਾਇਆ।

8. ਸੱਜਣ ਦਾ ਰੂਪ ਅਨੋਖਾ, ਹੋਰ ਨਾ ਉਸ ਦਾ ਸਾਨੀ।
ਜੇ ਕੋਈ ਹੋਰ ਸਾਮ੍ਹਣੇ ਕਰੀਏ, ਹੋ ਜਾਵੇ ਸਭ ਫ਼ਾਨੀ।
ਹਰ ਮਕਾਨ ਵਿਚ ਉਸ ਦਾ ਵਾਸਾ, ਫਿਰ ਵੀ ਲਾ ਮਕਾਨੀ।
ਚਤੁਰਦਾਸ ਦਾ ਪਿਆਰ ਚਿਰੋਕਾ, ਵਾਹ ਵਾਹ ਹੁਸਨ ਜਵਾਨੀ।

9. ਸੱਜਣ ਅਖੀਆਂ ਦੇ ਵਿੱਚ ਰਹਿੰਦਾ, ਪਰ ਅਖੀਆਂ ਨਾ ਤੱਕਣ।
ਹੱਥਾਂ ਦੇ ਵਿੱਚ ਹਰਦਮ ਰਹਿੰਦਾ, ਹੱਥ ਪਕੜ ਨਾ ਸੱਕਣ।
ਜਿਭਾ ਦੇ ਵਿੱਚ ਉਸ ਦਾ ਵਾਸਾ, ਜੀਭ ਨਾ ਦੱਸੇ ਲਖਣ।
ਚਤੁਰਦਾਸ ਉਹ ਸਵਾਦ ਕੀ ਦੱਸਣਾ, ਜੋ ਮਿਸਰੀ ਨਾ ਚੱਖਣ।

10. ਸੱਜਣ ਨੂੰ ਸਭ ਲੋੜਨ ਲੱਗੇ, ਇਕ ਗੰਗਾ ਇਕ ਮੱਕੇ,
ਕੋਈ ਜਿਮੀਂ ਤੇ ਸੀਸ ਘਿਸਾਵੇ, ਕੋਈ ਪਾਣੀ ਫੱਕੇ।
ਉਨ੍ਹਾਂ ਵਿੱਚੋਂ ਕਿਸੇ ਨਾ ਲੱਭਾ, ਮੁੜ ਮੁੜ ਐਵੇਂ ਥੱਕੇ।
ਚਤੁਰਦਾਸ ਪੂਰੇ ਮੁਰਸ਼ਿਦ ਬਿਨ, ਫਿਰ ਫਿਰ ਖਾਵਨ ਧੱਕੇ।

11. ਇਕ ਅਸਮਾਨਾਂ ਉੱਪਰ, ਦੱਸਣ ਸੱਜਣ ਵਾਲਾ ਵੇਹੜਾ।
ਕੋਈ ਸੱਚਖੰਡ ਵਿੱਚ ਦੱਸੇ, ਕੋਈ ਬੈਕੁੰਠ ਬਸੇਰਾ।
ਕੋਈ ਸੁਰਨ ਸ਼ਿਲਾ ਦੇ ਉੱਤੇ, ਰਲ ਮਿਲ ਕਰਦੇ ਝੇੜਾ,
ਚਤੁਰਦਾਸ ਆਰਿਫ਼ ਥੀਂ ਪੁੱਛੋ, ਸੱਚਾ ਹੋਵੇ ਨਬੇੜਾ।

12. ਮੈਖ਼ਾਨੇ ਦੇ ਅੰਦਰ ਜਿਨ੍ਹਾਂ, ਕਦੀ ਨਾ ਪੈਰ ਟਿਕਾਇਆ।
ਮਸਤੀ ਦੇ ਖ਼ਬਰ ਕੀ ਦੱਸਣ, ਜਿਨ੍ਹਾਂ ਨਸ਼ਾ ਨਾ ਆਇਆ।
ਬੇਮੁਖ ਰਹੇ ਸਦਾ ਸਾਕੀ ਥੀਂ, ਸੀਸ ਨਾ ਭੇਟ ਚੜ੍ਹਾਇਆ।
ਚਤੁਰਦਾਸ ਕੀ ਮਜ਼ਾ ਜੀਵਨ ਦਾ, ਪਿਆਲਾ ਮੂੰਹ ਨਾ ਲਾਇਆ।

13. ਨਾਲ ਸੱਜਣ ਦੇ ਲਈਆਂ ਲਾਵਾਂ, ਚੜ੍ਹ ਇਸ਼ਕੇ ਦੀ ਡੋਲੀ।
ਵੇਖ ਵੇਖ ਕੇ ਰੱਜਾਂ ਨਾਹੀਂ, ਸੂਰਤ ਆਲੀ ਭੋਲੀ।
ਘੁਟ ਘੁਟ ਨਾਲ ਗਲੇ ਦੇ ਲਾਵਾਂ, ਲਾਹ ਛਾਤੀ ਤੋਂ ਚੋਲੀ।
ਚਤੁਰਦਾਸ ਪਿਆਰੇ ਸੱਜਣ ਤੋਂ, ਲੱਖ ਵਾਰੀ ਮੈਂ ਘੋਲੀ।

14. ਸੱਜਣ ਦੇ ਗਲ ਪਾ ਗਲਵੰਜੜੀ, ਆਸ਼ਿਕ ਹੋਏ ਸੁਖਾਲੇ।
ਲਾਲ ਗੁਲਾਲ ਹੋਇਆ ਮੁਖ ਮਸਤਕ, ਪੀ ਪੀ ਪ੍ਰੇਮ ਪਿਆਲੇ।
ਗੱਲ ਵਿਛੋੜੇ ਵਾਲੀ ਮੁੱਕੀ, ਨਯਨ ਸਦਾ ਮਤਵਾਲੇ।
ਚਤੁਰਦਾਸ ਖ਼ੁਦ ਸੱਜਣ ਹੋਏ, ਆਸ਼ਿਕ ਭੋਲੇ ਭਾਲੇ।

15. ਬ੍ਰਿੰਦਾਬਨ ਦੀ ਕੁੰਜ ਗਲੀ ਵਿੱਚ, ਤਿਲਕਣ ਬਹੁਤੀ ਹੋਈ।
ਜੋ ਵੜਦਾ ਡਿੱਗਾ ਡਿੱਗ ਪੈਂਦਾ, ਵਿਰਲਾ ਬਚਿਆ ਕੋਈ।

ਸੱਜਣ ਦਾ ਜਾਂ ਦਰਸ਼ਨ ਪਾਇਆ, ਮੂੰਹ ਤੋਂ ਲੱਥੀ ਲੋਈ।
ਚਤੁਰਦਾਸ ਕੁਰਬਾਨ ਹੋਈ ਮੈਂ, ਤਨ ਮਨ ਦੀ ਸੁੱਧ ਖੋਈ।

16. ਸੱਜਣ ਬਾਹਰੋਂ ਢੂੰਡਣ ਮੂਰਖ, ਸੱਜਣ ਰਿਦੇ ਨਿਵਾਸੀ।
ਏਹ ਗੱਲ ਸੁਣ ਹੈਰਾਨ ਹੋਈ ਮੈਂ, ਜਲ ਵਿੱਚ ਮੀਨ ਪਿਆਸੀ।
ਸੂਈ ਲੋਹਾ ਢੂੰਡਣ ਕਾਰਨ, ਰਹਿੰਦੀ ਨਿੱਤ ਉਦਾਸੀ।
ਚਤੁਰਦਾਸ ਏਹ ਅਜਬ ਤਮਾਸ਼ਾ, ਮੁੜ ਮੁੜ ਆਵੇ ਹਾਸੀ।

17. ਰਾਂਝਾ ਰਾਂਝਾ ਹੀਰ ਪੁਕਾਰੇ, ਢੂੰਡ ਥਕੀ ਸਭ ਬੇਲਾ।
ਜਾਂ ਅੰਦਰ ਵੜ ਝਾਤੀ ਮਾਰੀ, ਬੈਠਾ ਯਾਰ ਅਕੇਲਾ।
ਦਿਨ ਵਿਛੋੜੇ ਵਾਲੇ ਗੁਜ਼ਰੇ, ਆਇਆ ਚੰਗਾ ਵੇਲਾ।
ਚਤੁਰਦਾਸ ਹੁਣ ਮੇਲਾ ਹੋਇਆ, ਮਿਲੇ ਹੋਏ ਸੇ ਮੇਲਾ।

18. ਖੋਲ ਤਨੀ ਗਲ ਲਾਇਆ ਸੱਜਣ, ਵਿੱਥ ਰਹੀ ਨਾ ਮਾਸਾ।
ਸੱਜਣ ਸੇਤੀ ਸੱਜਣ ਮਿਲਿਆ, ਜੈਸੇ ਖੰਡ ਪਤਾਸਾ।
ਫਿਰ ਰੁਬਾਬ ਪਾਣੀ ਹੋ ਗਿਆ, ਡਿੱਠਾ ਅਜਬ ਤਮਾਸ਼ਾ।
ਚਤੁਰਦਾਸ ਕੁਝ ਰਹੀ ਨਾ ਆਸਾ, ਨਾ ਹਮ ਭਏ ਨਿਰਾਸ਼ਾ।

19. ਸਾਕੀ ਨਸ਼ਾ ਵਧੇਰਾ ਦਿੱਤਾ, ਆਸ਼ਿਕ ਭਯਾ ਦੀਵਾਨਾ।
ਨਾ ਕੋਈ ਆਪਣਾ ਨਜ਼ਰੀ ਆਵੇ, ਨਾ ਕੋਈ ਰਹਿਆ ਬੇਗਾਨਾ।
ਸ਼ਾਖ ਪਾਤ ਫਲ ਫੂਲ ਜੋ ਕੰਡਾ, ਇਕੋ ਦਿੱਸੇ ਦਾਣਾ।
ਚਤੁਰਦਾਸ ਕੁਝ ਆਇਆ ਨਾਹੀਂ, ਨਾ ਕੁਝ ਗਿਆ ਨਾ ਪਾਨਾ।

20. ਸੱਜਣ ਅੰਦਰੋਂ ਇਕ ਰਸ ਰਹਿੰਦਾ, ਬਾਹਰੋਂ ਵੇਸ ਵਟਾਵੇ।
ਕਿਧਰੇ ਰੋ ਰੋ ਕਰੇ ਸਿਆਪੇ, ਕਿਧਰੇ ਹਸ ਹਸ ਗਾਵੇ।
ਕਿਧਰੇ ਖਾਮੋਸ਼ੀ ਫੜ ਬੈਠਾ, ਕਿਧਰੇ ਰੌਲਾ ਪਾਵੇ।
ਚਤੁਰਦਾਸ ਲਾ ਮਜ਼ਹਬ ਸਦੀਦਾ, ਕਿਧਰੇ ਮਜ਼ਹਬ ਬਣਾਵੇ।

21. ਖ਼ਬਰ ਨਹੀਂ ਕਿਆ ਜਾਦੂ ਲਿਖਿਆ, ਸੱਜਣ ਵਾਲੇ ਵੇਹੜੇ।
ਉੱਥੋਂ ਮੁੜ ਕੇ ਕਦੇ ਨਾ ਆਵਣ, ਪੈਰ ਟਿਕਾਵਣ ਜੇਹੜੇ।
ਉੱਥੇ ਕੁਲ ਫੈਸਲੇ ਹੋ ਜਾਂਦੇ, ਮਜ਼ਹਬਾਂ ਵਾਲੇ ਝੇੜੇ।
ਚਤੁਰਦਾਸ ਹੀਰ ਨੂੰ ਰਾਂਝਾ ਮਿਲਿਆ, ਕੀ ਕਰਣ ਹੁਣ ਖੇੜੇ।

22. ਸੂਰਜ ਵਿਚ ਸੱਜਣ ਦੀਆਂ ਦਮਕਾਂ, ਫੂਲਨ ਮੈਂ ਖੁਸ਼ਬੋਈ।
ਮਿਸਰੀ ਵਿੱਚ ਮਿਠਾਸ ਉਸੀ ਦੀ, ਸਭ ਰਸ ਮੇਂ ਰਸ ਓਈ।
ਇਸ ਰਮਜ਼ ਨੂੰ ਆਮ ਨਾ ਜਾਣਨ, ਸਮਝੇ ਕੋਈ ਕੋਈ।
ਚਤੁਰਦਾਸ ਸੱਜਣ ਨੂੰ ਮਿਲ ਕੇ, ਸੱਜਣ ਹੀ ਮੈਂ ਹੋਈ।

23. ਜਿਸ ਦਿਨ ਦੀ ਮੈਂ ਸੱਜਣ ਦੇ ਸੰਗ, ਲੈ ਬੈਠੀ ਆਂ ਲਾਵਾਂ।
ਪਰਮਾਨੰਦ ਭਇਆ ਜੋ ਮੈਨੂੰ, ਕੀਕਣ ਆਖ ਸੁਣਾਵਾਂ।

ਗੁੰਗੇ ਵਾਲੀ ਖਾ ਮਿਠਾਈ, ਹਸ ਹਸ ਤਾਲੀ ਬਜਾਵਾਂ।
ਚਤੁਰਦਾਸ ਸਭ ਤਨ ਮਨ ਉਸ ਦਾ, ਕੀ ਹੁਣ ਭੇਟ ਚੜ੍ਹਾਵਾਂ।
24. ਸੱਜਣ ਵਾਲਾ ਕਦਰ ਕੀ ਜਾਣੇ, ਜੋ ਹੈ ਕੁੜੀ ਕੰਵਾਰੀ।
ਵਿੱਚ ਵਿਆਹਿਆਂ ਬੈਠੇ ਨਾਹੀਂ, ਰਹਿੰਦੀ ਨਿਆਰੀ ਨਿਆਰੀ।
ਜੋ ਦਰਿਆ ਦੇ ਵਿੱਚ ਨਾ ਵੜਿਆ, ਉਹ ਕੀ ਜਾਣੇ ਤਾਰੀ।
ਚਤੁਰਦਾਸ ਤੈ ਕਰਨੀ ਮੁਸ਼ਕਿਲ, ਇਸ਼ਕ ਮੰਜ਼ਿਲ ਹੈ ਭਾਰੀ।
25. ਸੱਜਣ ਦਾ ਉਹ ਕਦਰ ਕੀ ਜਾਣਨ, ਜਿਨ੍ਹਾਂ ਜਾਨ ਪਿਆਰੀ।
ਇਕ ਦਿਨ ਜਾਨ ਮੌਤ ਲੈ ਜਾਸੀ, ਸੱਜਣ ਤੂੰ ਨੂੰ ਵਾਰੀ।
ਠਿਲ੍ਹ ਪਈ ਜੋ ਘੜੇ ਕੱਚੇ ਤੇ, ਸ਼ਾਬਾਸ਼ ਹੈ ਲੱਖ ਵਾਰੀ।
ਚਤੁਰਦਾਸ ਤੈ ਕਰਨੀ ਮੁਸ਼ਕਿਲ, ਇਸ਼ਕ ਮੰਜ਼ਿਲ ਹੈ ਭਾਰੀ।
26. ਸਾਕੀ ਜਦ ਦੇ ਜਾਮ ਪਿਲਾਏ, ਭਰ ਭਰ ਵਹਦਤ ਵਾਲੇ।
ਤਦ ਦੇ ਮੈਨੂੰ ਯਕਸਾਂ ਹੋ ਗਏ, ਮਸਜਿਦ ਠਾਕੁਰਦਵਾਰੇ।
ਵਾਧਾ ਘਾਟਾ ਰਹਿਆ ਨਾ ਕੋਈ, ਇਕੋ ਸੱਜਣ ਸਾਰੇ।
ਚਤੁਰਦਾਸ ਐਸੇ ਸਤਗੁਰ ਤੋਂ ਵਾਰ ਵਾਰ ਬਲਿਹਾਰੇ।
27. ਇਕ ਪਰਦੇਸਣ ਪੁੱਛਦੀ ਫਿਰਦੀ, ਸੱਜਣ ਕਿਥੇ ਰਹਿੰਦਾ।
ਸੱਜਣ ਘਰ ਅੰਦਰ ਛੱਡ ਆਈ, ਢੂੰਡੇ ਚੜ੍ਹਦਾ ਲਹਿੰਦਾ।
ਘਰ ਛੋੜ ਕੇ ਜੋ ਬਾਹਰ ਢੂੰਡੇ, ਉਸੇ ਵਿਛੋੜਾ ਪੈਂਦਾ।
ਚਤੁਰਦਾਸ ਚਲ ਅੰਦਰ ਆਪਣੇ, ਸਤਗੁਰੂ ਪੂਰਾ ਕਹਿੰਦਾ।
28. ਸੱਜਣ ਪਹਿਨ ਪੋਸ਼ਾਕਾਂ ਲਈਆਂ, ਆਪਣਾ ਰੂਪ ਛੁਪਾਇਆ।
ਫਿਰ ਵੀ ਲਿੱਤਾ ਲਭ ਆਸ਼ਿਕਾਂ, ਮੂੰਹ ਤੋਂ ਪਰਦਾ ਲਾਹਿਆ।
ਲਿਆ ਪਛਾਣ ਮਾਸ਼ੂਕ ਚਰੂਕਾ, ਘੁਟ ਗਲੇ ਨਾਲ ਲਾਇਆ।
ਚਤੁਰਦਾਸ ਏਹ ਇਸ਼ਕ ਇਲਾਹੀ, ਦਿਨ ਦਿਨ ਦੂਣ ਸਵਾਇਆ।
29. ਸੱਜਣ ਦੇ ਮੁਖੜਾ ਦੇਖਣ ਦੀ, ਪਈ ਅਸਾਂ ਨੂੰ ਆਦਤ।
ਇਕ ਪਲਕ ਦੀ ਵਿੱਥ ਜੋ ਪਾਈ, ਇਤਨੀ ਨਹੀਂ ਇਜਾਜ਼ਤ।
ਭੁੱਲੀ ਪੂਜਾ ਪਾਠ ਨਮਾਜ਼ਾਂ, ਭੁੱਲੀ ਹੋਰ ਇਬਾਦਤ।
ਚਤੁਰਦਾਸ ਮਾਲਾ ਤਸਬੀਰ ਦੀ, ਜ਼ਰਾ ਰਹੀ ਨਹੀਂ ਹਾਜਤ।
30. ਮਾਲਾ ਵਾਲੇ ਮਣਕੇ ਜੇਹੜੇ, ਫੇਰਨ ਨਿੱਤ ਜ਼ਰੂਰੀ।
ਨਾਲ ਸੱਜਣ ਦੇ ਲੇਖਾ ਪਾਇਆ, ਗਿਣ ਗਿਣ ਲੈਣ ਮਜ਼ੂਰੀ।
ਪਿਛਲੀ ਕੀਤੀ ਜਦ ਖਾ ਲੈਂਦੇ, ਅੱਗੋਂ ਪਵੇ ਨਾ ਪੂਰੀ।
ਚਤੁਰਦਾਸ ਭੁੱਖੇ ਲੋਕਾਂ ਦੀ, ਏਹੀ ਹੈ ਦਸਤੂਰੀ।
31. ਆਸ਼ਿਕ ਲੋਕਾਂ ਜਨਮ ਮਰਣ ਦਾ, ਲੇਖਾ ਪਾਕ ਮੁਕਾਇਆ।
ਭੁੱਲ ਹਿਸਾਬ ਗਏ ਸਭ ਉਨ੍ਹਾਂ, ਪੜ੍ਹਿਆ ਇਲਮ ਭੁਲਾਇਆ।

ਦੀਨ ਦੁਨੀ ਦੀ ਹੋਸ਼ ਰਹੀ ਨਾ, ਨਸ਼ਾ ਵਹਿਦਤ ਦਾ ਆਇਆ।
ਚਤੁਰਦਾਸ ਪਰਦੇ ਸਭ ਪਾਟੇ, ਸੱਜਣ ਮੁਖ ਦਿਖਲਾਇਆ।
32. ਸੱਜਣ ਨਾਲ ਮੁਹੱਬਤ ਪਾਈਏ, ਦੂਈ ਮਾਰ ਮੁਕਾਈਏ।
ਆਮਾਂ ਅੱਗੇ ਗੱਲ ਨਾ ਕਰੀਏ, ਦਿਲ ਵਿੱਚ ਭੇਦ ਛੁਪਾਈਏ।
ਭਾਣੇ ਅਪਨਾ ਹੀ ਗੁੜ ਹੋਵੇ, ਅੰਦਰ ਵਹਿ ਕੇ ਖਾਈਏ।
ਚਤੁਰਦਾਸ ਸੂਲੀ ਚੜ੍ਹ ਜਾਈਏ, ਸਿਦਕ ਨਾ ਕਦੀ ਗੰਵਾਈਏ।
33. ਚਾ ਮਨਸੂਰ ਵਾਲਾ ਸਭ ਕਰਦੇ, ਮਨਸੂਰ ਨਾਮ ਰਖਾਈਏ।
ਕਰ ਦੀਦਾਰ ਸੱਜਣ ਦੇ ਮੁਖ ਦਾ, ਜਿੰਦੜੀ ਘੋਲ ਘੁਮਾਈਏ।
ਪਰ ਸੂਲੀ ਤੇ ਚੜ੍ਹਨ ਔਖੜਾ, ਨਾਮ ਸੁਣੇ ਡਰ ਜਾਈਏ।
ਚਤੁਰਦਾਸ ਸੂਲੀ ਨ ਚੜ੍ਹੀਏ, ਕਿਉਂ ਮਨਸੂਰ ਕਹਾਈਏ।
34. ਸੱਚੇ ਆਸ਼ਿਕ ਖੌਫ਼ ਨ ਖਾਂਦੇ, ਸੂਲੀ ਤੇ ਚੜ੍ਹ ਜਾਂਦੇ।
ਸਾਰੇ ਲੋਕ ਦੇਵੰਦੇ ਤਾਅਨੇ, ਝੋਲੀ ਵਿੱਚ ਪਵਾਂਦੇ।
ਸ਼ਮਸ ਵਾਂਗ ਖੱਲ ਆਪਣੀ, ਤੁਰਤ ਉਤਾਰ ਦਿਖਾਂਦੇ।
ਚਤੁਰਦਾਸ ਫਿਰ ਤੋੜ ਨਿਭਾਂਦੇ, ਸੱਚਾ ਨੇਹੁੰ ਜੋ ਲਾਂਦੇ।
35. ਸੱਚੇ ਆਸ਼ਿਕ ਹੋਏ ਭਰਤ ਜੀ, ਕੌਣ ਉਨ੍ਹਾਂ ਦਾ ਸਾਨੀ।
ਮਨ ਤਨ ਕਰਕੇ ਤਿਆਗ ਦਿੱਤੀ, ਇਸ਼ਰਤ ਐਸ਼ ਜਹਾਨੀ।
ਭਾਈ ਬਾਪ ਨੇ ਸੌਂਪ ਦਿੱਤੀ ਸੀ, ਅਯੋਧਯਾ ਦੀ ਰਾਜਧਾਨੀ।
ਚਤੁਰਦਾਸ ਪਿਆਰੇ ਸੱਜਣ ਉੱਤੋਂ, ਸਭ ਕੀਤੀ ਕੁਰਬਾਨੀ।
36. ਹਨੂਮਾਨ ਜੀ ਸੱਚੇ ਆਸ਼ਿਕ, ਜਾਨ ਰਾਮ ਤੋਂ ਵਾਰੀ।
ਖੱਲ ਉਧੇੜ ਦਿਖਾਈ ਉਨ੍ਹਾਂ, ਆਪਣੀ ਹੱਥੀਂ ਸਾਰੀ।
ਰੋਮ ਰੋਮ ਦੇ ਅੰਦਰ ਲਿਖਿਆ, ਰਾਮ ਰਾਮ ਲੱਖ ਵਾਰੀ।
ਚਤੁਰਦਾਸ ਨਹੀਂ ਆਸ਼ਿਕ ਲੋਕਾਂ, ਕੀਤੀ ਜਾਨ ਪਿਆਰੀ।
37. ਪੂਰਾ ਸਿਦਕ ਜਾਨਕੀ ਜੀ ਦਾ, ਘਟੇ ਨਾ ਕਦੀ ਘਟਾਇਆ।
ਨਾਲ ਪੀਆ ਦੇ ਬਨਵਾਸ ਭੋਗਿਆ, ਸੁੱਖ ਦਰਿਆ ਰੁੜ੍ਹਾਇਆ।
ਰਾਵਣ ਦੇ ਵਣ ਅੰਦਰ ਜਾ ਕੇ, ਭਾਰੀ ਕਸ਼ਟ ਉਠਾਇਆ।
ਚਤੁਰਦਾਸ ਵੜ ਅਗਨੀ ਅੰਦਰ, ਸੱਚਾ ਇਸ਼ਕ ਦਿਖਾਇਆ।
38. ਪੂਰੇ ਆਸ਼ਿਕ ਦਸ਼ਰਥ ਰਾਜਾ, ਪੀਤਾ ਪ੍ਰੇਮ ਪਿਆਲਾ।
ਇਕ ਪਲ ਸਹਿਆ ਵਿਛੋੜਾ ਨਾਹੀਂ, ਪਿਆਰੇ ਸੱਜਣ ਵਾਲਾ।
ਉਹਲੇ ਹੋਣ ਲੱਗੇ ਅੱਖੀਆਂ ਥੀਂ, ਏਹ ਪ੍ਰਭੂ ਦੀਨ ਦਿਆਲਾ।
ਚਤੁਰਦਾਸ ਕੁਝ ਦੇਰ ਨ ਕੀਤੀ, ਕੀਤੀ ਜਾਨ ਹਵਾਲਾ।
39. ਸੱਚੀ ਪ੍ਰੀਤੀ ਵਾਲੀ ਰੀਤੀ, ਲਛਮਨ ਯਤੀ ਕਮਾਈ।
ਚੌਦਹ ਵਰਸ਼ ਖੜ੍ਹੇ ਹੱਥ ਜੋੜੇ, ਨੈਣੋਂ ਨੀਂਦ ਗਵਾਈ।

ਦੁਨੀਆ ਵਾਲੀ ਸੁੱਖ ਸੰਪਤੀ, ਦਿਲੋਂ ਚਾ ਭੁਲਾਈ।
ਚਤੁਰਦਾਸ ਲੋਕਾ ਵਿੱਚ ਜਾ ਕੇ, ਜਿੰਦੜੀ ਘੋਲ ਘੁਮਾਈ।

40. ਇਕ ਝੂਠਾ ਮਜਨੂੰ ਬਣ ਬੈਠਾ, ਸ਼ਹਿਰ ਦਵਾਲੇ ਆ ਕੇ,
ਲੈਲਾ ਉਸ ਨੂੰ ਨਿੱਤ ਭੇਜਦੀ, ਖੰਡ ਦੁੱਧ ਵਿੱਚ ਪਾ ਕੇ।
ਇਕ ਦਿਨ ਲਹੂ ਮੰਗਿਆ ਪਿਆਲਾ, ਲੈ ਆਉ ਭਰਾ ਕੇ।
ਚਤੁਰਦਾਸ਼ ਉਹ ਮੁਨਕਰ ਹੋਇਆ, ਨੱਸ ਗਿਆ ਸ਼ਰਮਾ ਕੇ।

41. ਸੱਚੇ ਮਜਨੂੰ ਦੇ ਕੰਨ ਅੰਦਰ, ਏਹ ਗੱਲ ਕਿਸੇ ਸੁਣਾਈ।
ਦਿਲ ਵਿੱਚ ਜੋਸ਼ ਇਸ਼ਕ ਨੇ ਕੀਤਾ, ਹੱਥ ਵਿੱਚ ਛੁਰੀ ਉਠਾਈ।
ਖ਼ੂਨ ਨਾਲ ਭਰਿਆ ਪਿਆਲਾ, ਸੀ ਨਾ ਮੂੰਹੋਂ ਅਲਾਈ।
ਚਤੁਰਦਾਸ ਲੈਲਾ ਦੀ ਭੇਟਾ, ਦਿੱਤੀ ਤੁਰਤ ਪਹੁੰਚਾਈ।

42. ਨਾਲ ਇਸ਼ਕ ਮਖਮੂਰ ਜੋ ਹੋਏ, ਪੀਂਦੇ ਨਹੀਂ ਸ਼ਰਾਬਾਂ।
ਹਰਫ਼ 'ਅਲਿਫ਼' ਦਾ ਪੱਕ ਗਿਆ, ਨਹੀਂ ਚੁੱਕਦੇ ਭਾਰ ਕਿਤਾਬਾਂ।
'ਆਬ' ਤਮਾਮ ਨਜ਼ਰ ਜਦ ਆਇਆ, ਤੱਕਣ ਨਹੀਂ ਹੁਬਾਬਾਂ।
ਚਤੁਰਦਾਸ ਜਦ ਰਮਜ਼ ਸਮਝ ਲਈ, ਕਰਣ ਨਾ ਸਵਾਲ ਜਵਾਬਾਂ।

43. ਦੋ ਤਿੰਨ ਪੰਜ ਵੇਲੇ ਠਹਿਰਾਏ, ਗ਼ਾਫ਼ਿਲ ਲੋਕਾਂ ਤਾਈਂ।
ਆਸ਼ਿਕ ਹਰਦਮ ਵਿਰਦ ਕਰੇਂਦੇ, ਵਕ ਮੁਕਰਰ ਨਾਹੀਂ।
ਸੱਜਣ ਬਿਨ ਹੋਰ ਨਾ ਦੇਖਣ, ਹਰ ਵੇਲੇ ਹਰ ਥਾਈਂ।
ਚਤੁਰਦਾਸ ਪਲ ਵਿੱਚ ਪਵੇ ਤਾਂ, ਪ੍ਰਾਣ ਨਾ ਰਹਿੰਦੇ ਥਾਈਂ।

44. ਸਾਕੀ ਹੱਥੋਂ ਪ੍ਰੇਮ ਪਿਆਲਾ, ਜਿਸ ਪੀਤਾ ਇਕ ਵਾਰੀ।
ਪੀਂਦਿਆਂ ਹੀ ਕੁਛ ਹੋਰ ਹੋ ਗਿਆ, ਹੋਸ਼ ਗਈ ਸਭ ਮਾਰੀ।
ਦੂਜਾ ਫੇਰ ਨਜ਼ਰ ਨਾ ਆਇਆ, ਐਸੀ ਚੜ੍ਹੀ ਖ਼ੁਮਾਰੀ।
ਚਤੁਰਦਾਸ ਮੈਖ਼ਾਨਾ ਤੇਰਾ, ਰਹੇ ਹਮੇਸ਼ਾ ਜਾਰੀ।

45. ਸੁਤਿਆਂ ਹੋਇਆ ਸਪਨੇ ਅੰਦਰ, ਡਿੱਠੀ ਬਹੁਤ ਆਬਾਦੀ।
ਜਾਗਾਂ ਤਾਂ ਇਕ ਸੱਜਣ ਡਿੱਠਾ, ਹੋਰ ਹੋਈ ਬਰਬਾਦੀ।
ਬਰਬਾਦੀ ਦੀ ਗ਼ਮੀ ਨਾ ਕੀਤੀ, ਉਲਟੀ ਕੀਤੀ ਸ਼ਾਦੀ।
ਚਤੁਰਦਾਸ ਹੁਣ ਸੁਪਨੇ ਵਾਲੀ, ਭੁੱਕ ਗਈ ਹੈ ਵਾਦੀ।

46. ਸਿਰ ਦੇਈਏ ਸਰਦਾਰ ਕਹਾਈਏ, ਸੱਜਣ ਦੇ ਦਰ ਵੜੀਏ।
ਜਦ ਤਕ ਸੀਸ ਨਾ ਭੇਟਾਂ ਕਰੀਏ, ਦਰਸ਼ਨ ਕਿੱਕਰ ਪਾਈਏ।
ਸੱਜਣ ਪਿੱਛੇ ਸੂਲੀ ਲੱਭੇ, ਨਾਲ ਖ਼ੁਸ਼ੀ ਦੇ ਚੜ੍ਹੀਏ।
ਚਤੁਰਦਾਸ ਫੜ ਘੜੇ ਕੱਚੇ ਨੂੰ, ਨਦੀ ਸੱਜਣ ਦੀ ਤਰੀਏ।

47. ਔਖੀ ਗੱਲ ਮੁਹੱਬਤ ਵਾਲੀ, ਉੱਚਾ ਬੜਾ ਟਿਕਾਣਾ।
ਰਾਹ ਵਿੱਚ ਪੈਰ ਫਿਸਲਦੇ ਜਾਂਦੇ, ਦਰਸ਼ਨ ਕਿੱਕਰ ਪਾਣਾ।

ਲੋਕਾਂ ਬਹਾਨੇ ਗੱਲ ਸੁਖੱਲੀ, ਔਖਾ ਇਸ਼ਕ ਕਮਾਣਾ।
ਚਤੁਰਦਾਸ ਹੁਣ ਲਾ ਬੈਠੀ ਹਾਂ, ਤੋੜ ਚੜ੍ਹੇ ਤਾਂ ਜਾਣਾ।
48. ਸੱਜਣ ਵਾਲੀ ਪਾਕ ਮੁਹੱਬਤ, ਕੈਦ ਹੋਇਆ ਦਿਲ ਮੇਰਾ।
ਦੂਜੀ ਮੂੰਹੋਂ ਗੱਲ ਨਾ ਨਿਕਲੇ, ਪੀਤਾ ਨਸ਼ਾ ਵਧੇਰਾ।
ਨਹੀਂ ਉਮੀਦ ਰਿਹਾਈ ਵਾਲੀ, ਜਲਵਾ ਚਾਰ ਚੌਫੇਰਾ।
ਚਤੁਰਦਾਸ ਸੱਜਣ ਦੀ ਖ਼ਾਤਰ, ਛੋੜਿਆ ਮੇਰਾ ਤੇਰਾ।
49. ਆਸ਼ਿਕ ਨਹੀਂ ਮਸਜਿਦ ਵਿੱਚ ਵੜਦੇ, ਨਹੀਂ ਵੜਦੇ ਬੁੱਤ ਖ਼ਾਨੇ।
ਸਾਕੀ ਨਾਲ ਮੁਹੱਬਤ ਗੂੜ੍ਹੀ, ਸਦਾ ਰਹਿਣ ਮਸਤਾਨੇ,
ਮਜ਼ਹਬਾਂ ਵਾਲੀ ਹੱਦ ਟੱਪ ਕੇ, ਪਹੁੰਚੇ ਅਸਲ ਠਿਕਾਣੇ।
ਚਤੁਰਦਾਸ ਸੱਜਣ ਦੇ ਕੂਚੇ, ਹਰਦਮ ਫਿਰਨ ਦੀਵਾਨੇ।
50. ਇਸ਼ਕ ਇਲਾਹੀ ਵਾਲੀ ਜਿਸ ਦੇ ਅੰਦਰ ਪਈ ਅੰਗਾਰੀ।
ਮਜ਼ਹਬ ਫੂਕ ਕੇ ਖ਼ਾਲ ਰਲਾਇਆ, ਖ਼ੁਦੀ ਗਈ ਸਭ ਮਾਰੀ।
ਭਸਮੀ ਭੂਤ ਦਵੈਤ ਸਭ ਹੋਈ, ਮਮਤਾ ਸਾੜ ਨਿਵਾਰੀ।
ਚਤੁਰਦਾਸ ਇਸ ਅਗਨੀ ਅੰਦਰ, ਸੜ ਗਈ ਚਾਹ ਚਮਾਰੀ।
51. ਆਪ ਗਵਾਈਏ ਤਾਂ ਸਹੁ ਪਾਈਏ, ਗੁਰੂ ਨਾਨਕ ਫ਼ਰਮਾਵੇ।
ਮੇਰੀ ਮੇਰੀ ਮੈਂ ਮੈਂ ਕਰਨਾ, ਸੱਜਣ ਨੂੰ ਨਾ ਭਾਵੇ।
ਜੋ ਕੋਇ ਉਠੈ ਦੂਜਾ ਦੇ, ਬਾਹਰ ਨਿਕਲਿਆ ਜਾਵੇ।
ਚਤੁਰਦਾਸ ਜੋ ਕਰੇ ਤਕੱਬਰ, ਨਾਮ ਸ਼ੈਤਾਨ ਰਖਾਵੇ।
52. ਸੱਜਣ ਵਾਲੀ ਗੱਲ ਕੀ ਕਰੀਏ, ਵਲ ਨਾ ਸਾਨੂੰ ਆਵੇ।
ਅਕਲ ਵਿਚਾਰੀ ਥਰ ਥਰ ਕੰਬੇ, ਜੀਭ ਪਈ ਥਥਲਾਵੇ।
ਮਨ ਦੀ ਦੌੜ ਨ ਪਹੁੰਚੇ ਉੱਥੇ, ਥੱਕ ਥੱਕ ਕੇ ਰਹਿ ਜਾਵੇ।
ਚਤੁਰਦਾਸ ਨ ਹੱਥ ਨ ਪੱਲੇ, ਝੂਠੇ ਹੋ ਗਏ ਦਾਅਵੇ।
53. ਸੱਜਣ ਹੈ ਡਾਢਾ ਸ਼ਰਮਾਕਲ, ਘੁੰਡ ਨਾ ਮੂੰਹ ਥੇ ਲਾਹਵੇ।
ਲੱਖ ਲੱਖ ਮਿੰਨਤਾਂ ਤਰਲੇ ਕਰੀਏ, ਮੁਖੜਾ ਨਹੀਂ ਦਿਖਲਾਵੇ।
ਮੁਖੜੇ ਦੀ ਹੈ ਦਮਕ ਨਿਰਾਲੀ, ਘੁੰਡੋਂ ਬਾਹਰ ਆਵੇ।
ਚਤੁਰਦਾਸ ਲੱਖ ਸੂਰਜ ਚੰਦਾ, ਦੇਖਤ ਹੀ ਸ਼ਰਮਾਵੇ।
54. ਸੱਜਣ ਨੇ ਦਰਵਾਜ਼ੇ ਉੱਤੇ, ਪਹਿਰੇ ਸਖ਼ਤ ਬਿਠਾਏ।
ਜੇ ਕੋਈ ਆਪਣਾ ਸੀਸ ਕਟਾਏ, ਉਹ ਅੰਦਰ ਵੜ ਜਾਏ।
ਬੇਮੁਖ ਡਾਢਾ ਖੌਫ਼ ਖਾਇ ਕੇ, ਪਿੱਛਾਂਹ ਦੌੜ ਤੇ ਆਏ।
ਚਤੁਰਦਾਸ ਆਸ਼ਿਕ ਲੋਕਾਂ ਨੇ, ਸਿਰ ਦੇ ਦਰਸ਼ਨ ਪਾਏ।
55. ਪਾਏ ਜ਼ੰਜੀਰ ਮੁਹੱਬਤ ਵਾਲੇ, ਮੈਨੂੰ ਸੱਜਣ ਪਿਆਰੇ।
ਕਾਬੂ ਕਰਕੇ ਕੋਲ ਬਿਠਾਇਆ, ਇਕ ਪਲ ਨ ਕਰੇ ਨਿਆਰੇ।

ਅੱਖ ਝਮਕਣ ਦੀ ਫੁਰਸਤ ਨਾਹੀਂ, ਦੇਖਾਂ ਰੂਪ ਅਧਾਰੇ।
ਚਤੁਰਦਾਸ ਸੱਜਣ ਦੇ ਉੱਤੋਂ, ਤਨ ਮਨ ਸੁੱਟੇ ਵਾਰੇ।

56. ਜਾਨ ਸੱਜਣ ਨੂੰ ਬੈਅ ਕਰ ਦਿੱਤੀ, ਇਸ਼ਕ ਕਚਹਿਰੀ ਜਾ ਕੇ।
ਦਾਅਵਾ ਦਖ਼ਲ ਰਹਿਆ ਨ ਕੋਈ, ਦਸਖ਼ਤ ਮੋਹਰ ਲਗਾ ਕੇ।
ਕਰ ਰਜਿਸਟਰੀ ਹੱਥ ਫੜਾਈ, ਦੱਸੇ ਅੰਗੂਠੇ ਲਾ ਕੇ।
ਚਤੁਰਦਾਸ ਹੁਣ ਸੁੱਖ ਸੇ ਸੁੱਤੀ, ਦੂਈ ਦਿਲੋਂ ਭੁਲਾ ਕੇ।

57. ਸੱਜਣ ਰਾਜਨ ਕਾ ਮਹਾਰਾਜਾ, ਮੈਂ ਗੋਲੀ ਪੜਗੋਲੀ।
ਤਦ ਦੀ ਚਿੰਤਾ ਰਹੀ ਨ ਕੋਈ, ਜਦ ਦੀ ਜਿੰਦੜੀ ਘੋਲੀ।
ਸੱਜਣ ਦੀ ਰਸਨਾ ਰਸ ਵਾਲੀ, ਮਿੱਠੀ ਅੰਮ੍ਰਿਤ ਬੋਲੀ।
ਚਤੁਰਦਾਸ ਹੁਣ ਰਾਣੀ ਹੋਈ, ਚੜ੍ਹ ਸੱਜਣ ਦੀ ਡੋਲੀ।

58. ਮਾਨ ਬਡਾਈ ਇੱਜ਼ਤ ਨੂੰ ਕੀ, ਸਮਝਣ ਇਸ਼ਕ ਦੀਵਾਨੇ।
ਲੋਕਾਂ ਵਾਲੇ ਕੁਝ ਨਾ ਗਿਣਦੇ, ਉਸਤਤਿ ਨਿੰਦਾ ਤਾਨੇ।
ਸੱਜਣ ਵਾਲੇ ਕੂਚੇ ਅੰਦਰ, ਸਦਾ ਫਿਰਨ ਮਸਤਾਨੇ।
ਚਤੁਰਦਾਸ ਏਹ ਰਸ ਕੀ ਜਾਣਨ, ਬੇਮੁਖ ਲੋਕ ਅਨਜਾਨੇ।

59. ਸੱਜਣ ਮੈਨੂੰ ਕਾਅਬਾ ਮੱਕਾ, ਠਾਕੁਰ ਗੰਗਾ ਮਾਈ।
ਸੱਜਣ ਮਾਲ ਖ਼ਜ਼ਾਨਾ ਸੱਚਾ, ਦੀਨ ਦੁਨੀ ਵਡਿਆਈ।
ਅਪਨਾ ਆਪ ਸੱਜਣ ਹੈ ਮੇਰਾ, ਤਿਲ ਭਰ ਨਹੀਂ ਜੁਦਾਈ।
ਚਤੁਰਦਾਸ ਮੈਂ ਸੱਜਣ ਦੇ ਹੱਥ, ਦਾਮਾਂ ਬਾਝ ਬਿਕਾਈ।

60. ਲੱਖਾਂ ਦਰਸ਼ਨ ਨੂੰ ਪਏ ਸਹਿਕਣ, ਸੱਜਣ ਦੇ ਦਰਵਾਜ਼ੇ।
ਛੱਡ ਘਰਾਂ ਨੂੰ ਮੰਗਦੇ ਫਿਰਦੇ, ਦੀਨ ਦੁਨੀ ਦੇ ਰਾਜੇ।
ਰੋ ਰੋ ਹਾਲ ਬੇਹਾਲ ਹੋਣ ਪਏ, ਪ੍ਰਾਣ ਤਿਆਗਣ ਬਾਜੇ।
ਚਤੁਰਦਾਸ ਜੇ ਦਰਸ਼ਨ ਨ ਕੀਤਾ, ਆਏ ਕਿਹੜੇ ਕਾਜੇ।

61. ਇਸ਼ਕ ਮਦਰਸੇ ਅੰਦਰ ਬਹਿ ਕੇ, ਮੁਰਸ਼ਿਦ ਸਬਕ ਪੜ੍ਹਾਇਆ।
ਇਕੋ 'ਅਲਿਫ਼' ਸਹੀ ਕਰ ਦੱਸਿਆ, ਹੋਰ ਨਾ ਇਲਮ ਸਿਖਾਇਆ।
ਸੀਨ ਜ਼ੇਰ ਰੇ ਕਾਫ਼ ਭੁਲਾ ਕੇ, ਇਕੋ ਹਰਫ਼ ਪਕਾਇਆ।
ਚਤੁਰਦਾਸ ਹੁਣ ਪੜ੍ਹਨੋਂ ਛੁੱਟੇ, ਸਿਰ ਨ ਬਹੁਤ ਖਪਾਇਆ।

62. ਸੱਜਣ ਦੇ ਦਰਸ਼ਨ ਬਿਨ ਸਾਨੂੰ, ਹੋਰ ਨਹੀਂ ਕੁਝ ਸੁੱਝਦਾ।
ਸਾਰੇ ਲੋਕ ਦੇਵਦੇ ਤਾਅਨੇ, ਦਿਲ ਉੱਧਰ ਹੀ ਜਾਵੇ।
ਤਬ ਲਗ ਇਸਕ ਨਾ ਪੂਰਾ ਉਤਰੇ, ਜਬ ਲਗ ਚੋਟ ਨ ਖਾਵੇ।
ਚਤੁਰਦਾਸ ਲਾ ਸਿਰ ਦੀ ਬਾਜੀ, ਸਿਰ ਦੇ ਦਰਸ਼ਨ ਪਾਵੇ।

63. ਸੱਜਣ ਬਿਨ ਕੋਈ ਹੋਰ ਨ ਸੁਝਦੀ, ਕਿਹੜੀ ਜਗਾਹ ਜਾਈਏ।
ਸੱਜਣ ਜੈਸਾ ਹੋਰ ਨ ਪਿਆਰਾ, ਜਿਸ ਸੇ ਪ੍ਰੀਤ ਲਗਾਈਏ।

ਹੋ ਅਸਚਰਜ ਸੱਜਣ ਦੀ ਸੂਰਤ, ਦੇਖਤ ਆਪ ਗੰਵਾਈਏ।
ਚਤੁਰਦਾਸ ਪਲ ਵਿੱਚ ਜੋ ਪਾਈਏ, ਕਾਫ਼ਿਰ ਨਾਮ ਰਖਾਈਏ।

64. ਕਾਫ਼ਿਰ ਕਾਫ਼ਿਰ ਭਾਵੇ ਸਾਨੂੰ, ਆਖੇ ਖਲਕਤ ਸਾਰੀ।
ਪਰ ਸੱਜਣ ਦਾ ਲੜ ਨਹੀਂ ਛੁੱਟਦਾ, ਲੋਕ ਲਾਜ ਸਭ ਮਾਰੀ।
ਏਸ ਸੱਜਣ ਦੀ ਖ਼ਬਰ ਕੀ ਜਾਣੇ, ਬੇਮੁਖ ਖ਼ਲਕ ਵਿਚਾਰੀ।
ਚਤੁਰਦਾਸ ਕੀ ਲਾਲ ਪਛਾਣਨ, ਜੇਹੜੇ ਕੱਢ ਵਿਉਪਾਰੀ।

65. ਰਹੇ ਪਿਆਜ਼ ਵੇਚਦੇ ਮੁੱਢੋਂ, ਕੀ ਸਮਝਣ ਕਸਤੂਰੀ।
ਕਦਰ ਦੋਸ਼ਾਲੇ ਦਾ ਕੀ ਜਾਣਨ, ਜਿਨ੍ਹਾਂ ਓਢੀ ਭੂਰੀ।
ਕਾਗ ਗੰਦਗੀ ਤੇ ਹੈ ਰਾਜ਼ੀ, ਵਿਰਥਾ ਪਾਣੀ ਚੂਰੀ।
ਚਤੁਰਦਾਸ ਗੱਲ ਕਹਿਣੀ ਪੈਂਦੀ, ਆਖ਼ਿਰ ਹੋ ਮਜ਼ਬੂਰੀ।

66. ਸੱਜਣ ਦਾ ਦਰਵਾਜ਼ਾ ਨੀਵਾਂ, ਅੰਦਰ ਕੀਕਣ ਵੜੀਏ।
ਦਮ ਦਮ ਠੋਕਰ ਡਾਢੀ ਲੱਗਦੀ, ਜੋ ਸਿਰ ਉੱਚਾ ਕਰੀਏ।
ਮਿਲੇ ਹਮੇਸ਼ਾ ਦੀ ਜ਼ਿੰਦਗਾਨੀ, ਇਕ ਵਾਰੀ ਜੇ ਮਰੀਏ।
ਚਤੁਰਦਾਸ ਸੱਜਣ ਦੀ ਖ਼ਾਤਿਰ, ਚਿਤਾ ਇਸ਼ਕ ਦੀ ਚੜ੍ਹੀਏ।

67. ਇਕ ਦਿਨ ਇਸ ਚਰਖੇ ਭੱਜ ਜਾਣਾ, ਪ੍ਰੀਤ ਨ ਲਾਈ ਜਾਏ।
ਸੱਜਣ ਦੀ ਇਕ ਲੋੜ ਅਸਾਨੂੰ, ਚਰਖਾ ਰਹੇ ਕਿ ਜਾਏ।
ਕਈ ਸੈਂਕੜੇ ਭੱਜਦੇ ਡਿੱਠੇ, ਚਰਖੇ ਕੱਚ ਬਣਾਏ।
ਚਤੁਰਦਾਸ ਇਕ ਸੱਜਣ ਰੱਖਿਆ, ਚਰਖੇ ਹੋਰ ਭੁਲਾਏ।

68. ਸੱਜਣ ਸੇਤੀ ਨੇਹੁੰ ਲਗਾਇਆ, ਹੁਣ ਤੂੰ ਮੁੜ ਨ ਮਾਏ।
ਤੂੰ ਕਹਿਣੀ ਏਂ ਚਰਖਾ ਕੱਤੇ, ਸਾਨੂੰ ਮੂਲ ਨ ਭਾਏ।
ਇਸ ਚਰਖੇ ਨੂੰ ਅੱਗ ਲੱਗ ਜਾਵੇ, ਜੇਹੜਾ ਨਿੱਤ ਤਪਾਏ।
ਚਤੁਰਦਾਸ ਸੱਜਣ ਦੇ ਪਿੱਛੇ, ਕੁਲ ਕਜ਼ੀਏ ਲਾਹੇ।

69. ਉਪਰੋਂ ਚਰਖਾ ਰੰਗ ਰੰਗੀਲਾ, ਵਿੱਚੋਂ ਭੁੱਗਾ ਮਾਏ।
ਇਸ ਦੇ ਅੰਦਰ ਘੁਣ ਹੈ ਲੱਗਾ, ਨਿੱਤ ਏਸ ਨੂੰ ਖਾਏ।
ਜੋ ਕੋਈ ਇਸ ਦੀ ਛੱਡ ਮੁਹੱਬਤ, ਸੱਜਣ ਸੇਤੀ ਲਾਏ।
ਚਤੁਰਦਾਸ ਸੁੱਖ ਲੇਏ ਹਮੇਸ਼ਾ, ਦੁਖੜਾ ਕਦੀ ਨ ਪਾਏ।

70. ਅੱਖੀਆਂ ਸੱਜਣ ਦੇ ਵੱਲ ਤੱਕਣ, ਤੰਦ ਨ ਮੈਥੀਂ ਪੈਂਦੀ।
ਚਰਖਾ ਭੈੜਾ ਖੜ ਖੜ ਕਰਦਾ, ਪੂਣੀ ਹੱਥੀਂ ਢੈਂਦੀ।
ਦਿਨੇ ਰਾਤ ਸੱਜਣ ਵੱਲ ਦੌੜਾਂ, ਪੀੜ੍ਹੀ ਨਹੀਂ ਹੁਣ ਡਹਿੰਦੀ।
ਚਤੁਰਦਾਸ ਮੈਂ ਸੱਜਣ ਬਾਹਝੋਂ, ਇਕ ਪਲ ਕਦੀ ਨ ਰਹਿੰਦੀ।

71. ਜੋ ਚਰਖੇ ਸੇ ਪ੍ਰੀਤਿ ਲਗਾਏ, ਸੋ ਪਛਤਾਏ ਜ਼ਰੂਰੀ।
ਮਾਏ ! ਚਰਖੇ ਖੇ ਹੋ ਜਾਣਾ, ਕੀ ਕਰਨੀ ਮਗ਼ਰੂਰੀ।

ਐਸਾ ਚਰਖਾ ਮੈਂ ਨਹੀਂ ਕੱਤਣਾ, ਕਿਉਂ ਦੇਂਦੀ ਰਾ ਘੂਰੀ।
ਚਤੁਰਦਾਸ ਛੱਡ ਚਰਖੇ ਦਾ ਲੜ, ਮੱਜਣ ਦੇਖ ਹਜ਼ੂਰੀ।
72. ਜੇਹੜੀ ਚਰਖਾ ਡਾਹਿਆ ਰੱਖਦੀ, ਕਦੀ ਨ ਪੈਂਦੀ ਪੂਰੀ।
ਵਾਂਜੀ ਗਈ ਸੱਜਣ ਦੇ ਵਲੋਂ, ਰਹਿੰਦੀ ਦੂਰੀ ਦੂਰੀ।
ਨੇਹੁੰ ਲਗਾਨਾ ਏਹ ਕੁਝ ਨਾਹੀਂ, ਜਲਵਾ ਹੈ ਮਨਜ਼ੂਰੀ।
ਚਤੁਰਦਾਸ ਦੀਦਾਰ ਪਾਏ ਕੀਕਣ, ਚੜ੍ਹੀ ਨਹੀਂ ਕੋਹ ਤੂਰੀ।
73. ਵਹਦਤ ਦਾ ਦਰਯਾ ਪਿਆ ਵਗਦਾ, ਮਾਏ ਲਾ ਲੈ ਤਾਰੀ।
ਠੰਡੀ ਠਾਰ ਤੁਰਤ ਹੋ ਜਾਸੇਂ, ਤਪਤ ਨਿਵਾਰੇਂ ਸਾਰੀ।
ਭੰਵਰ ਤਰੰਗ ਬੁਲਬੁਲੇ ਲਹਿਰਾਂ, ਇਕੋ ਦੇਖੇਂ ਵਾਰੀ।
ਚਤੁਰਦਾਸ ਏਹੀ ਹੈ ਵੇਲਾ, ਫਿਰ ਨ ਮਿਲਸੀ ਵਾਰੀ।
74. ਜੇ ਦਰਿਆ ਦੇ ਵਿੱਚ ਨ ਵੜੀਉਂ, ਸਦਾ ਰਹੇਗੀ ਜਲਦੀ।
ਸੱਜਣ ਬਾਝ ਵਿਛੋੜੇ ਵਾਲੀ, ਅੱਖ ਵੇਖ ਲੈ ਬਲਦੀ।
ਅੱਜ ਖਲੀ ਤੂੰ ਦਰਿਆ ਉੱਤੇ, ਮਾਰ ਟੁਬੀ ਹੁਣ ਜਲਦੀ।
ਚਤੁਰਦਾਸ ਤੂੰ ਉੱਠ ਸਵੇਰੇ, ਖ਼ਬਰ ਨਹੀਂ ਫਿਰ ਪਲ ਦੀ।
75. ਮਾਇ ! ਸਦਾ ਰਹੀ ਤੂੰ ਸੁੱਤੀ, ਨੀਂਦਰ ਬਹੁਤ ਪਿਆਰੀ।
ਕਿਉਂ ਇਤਨੀ ਸਪਨੇ ਸੋ ਰੱਤੀ, ਸਪਨਾ ਹੈ ਖਿਣ ਚਾਰੀ।
ਵਿਹੜੇ ਤੇਰੇ ਸੱਜਣ ਆਇਆ, ਤੂੰ ਨਹੀਂ ਅੱਖ ਉਘਾੜੀ।
ਚਤੁਰਦਾਸ ਗਲ ਨਾਲ ਲਗਾ ਲੈ, ਕ੍ਰਿਸ਼ਣ ਚੰਦ੍ਰ ਗਿਰਧਾਰੀ।
76. ਮਾਇ ! ਸੱਜਣ ਅੰਦਰ ਰਹਿੰਦਾ, ਤੂੰ ਨਹੀਂ ਅੰਦਰ ਰਹਿੰਦੀ।
ਏਡੀ ਅੱਤ ਨ ਤੈਨੂੰ ਚੰਗੀ, ਇਕ ਪਲ ਨਹੀਂ ਤੂੰ ਬਹਿੰਦੀ।
ਚੁਪਚਾਪ ਕਰ ਇਕ ਥਾਂ ਬੈਠੀਂ, ਲਾ ਇਸ਼ਕੇ ਦੀ ਮਹਿੰਦੀ।
ਚਤੁਰਦਾਸ ਜੇ ਭਵਨਾ ਛੋੜੇਂ, ਤਾਂ ਤੂੰ ਦਰਸ਼ਨ ਲਹਿੰਦੀ।
77. ਜਦ ਸੱਜਣ ਦੀ ਮੂਰਤ ਡਿੱਠੀ, ਤਦ ਮੈਂ ਮੂਰਤ ਹੋਈ।
ਹੋਸ਼ ਹਵਾਸ ਗਏ ਉੱਡ ਮੇਰੇ, ਹੋ ਹੈਰਾਨ ਖਲੋਈ।
ਜਾਣ ਜੋਗੀ ਹੁਣ ਰਹੀ ਨ ਕਿਧਰੇ, ਜਾਣ ਗਿਆ ਸਭ ਕੋਈ।
ਚਤੁਰਦਾਸ ਅੱਖ ਕੀਕਣ ਝਮਕਾਂ, ਲੋਕ ਲਾਜ ਸਭ ਖੋਈ।
78. ਸੱਜਣ ਦਾ ਦਰਸ਼ਨ ਹੈ ਮਹਿੰਗਾ, ਮਿਲਦਾ ਮੁਸ਼ਕਿਲ ਭਾਰੀ।
ਤਨ ਦੇਈਏ ਅਰ ਮਨ ਵੀ ਦੇਈਏ, ਦੌਲਤ ਦੇਈਏ ਸਾਰੀ।
ਅੰਹਤਾ ਮਮਤਾ ਸਭ ਛੱਡ ਦੇਈਏ, ਜਿੰਦੜੀ ਦੇਈਏ ਵਾਰੀ।
ਚਤੁਰਦਾਸ ਤਾਂ ਵੀ ਨਹੀਂ ਪੈਂਦੀ, ਕੀਮਤ ਮੁਲਕੋਂ ਨਿਆਰੀ।
79. ਸੱਜਣ ਦਾ ਦਰਸ਼ਨ ਹੈ ਸਸਤਾ, ਕੌਡੀ ਖਰਚ ਨ ਕਰਨੀ।
ਤਨ ਮਨ ਧਨ ਵਜੂਦ, ਸਭ ਉਸ ਦੀ ਉਸੇ ਅੱਗੇ ਧਰਨੀ।

ਦਾਵਾ ਦਖ਼ਲ ਨਹੀਂ ਕੁਛ ਰੱਖਣਾ, ਢੈਅ ਪੈਣਾ ਵਿੱਚ ਚਰਨੀ।
ਚਤੁਰਦਾਸ ਕੀ ਪੱਲਿਉਂ ਖੁੱਲਿਆ, ਲੱਗਿਆਂ ਸੱਜਣ ਸਰਨੀ।
80. ਆਸ਼ਿਕ ਜਾਨ ਜੋ ਪਿਆਰੀ ਰੱਖਦੇ, ਸੂਲੀ ਤੇ ਨ ਚੜ੍ਹਦੇ।
ਹੱਥੀਂ ਪੱਟ ਚੀਰਦੇ ਨਾਹੀਂ, ਘੜੇ ਕੱਚੇ ਨ ਤਰਦੇ।
ਸ਼ੁਤਰ ਸਵਾਰ ਦੇ ਨਾਲ ਦੌੜਦੇ, ਸੌ ਕੋਹ ਪੰਧ ਨ ਕਰਦੇ।
ਚਤੁਰਦਾਸ ਛੱਡ ਮਥੁਰਾ ਨਗਰੀ, ਨੰਦ ਗਾਂਵ ਨ ਵੜਦੇ।
81. ਗ਼ੈਰ ਮੁਹੱਬਤ ਛੱਡੀ ਜਿਨਹਾਂ, ਸੱਜਣ ਨਾਲ ਲਗਾਈ।
ਡੇਰਾ ਕੂਚ ਅਕਲ ਨੇ ਕੀਤਾ, ਕਹਿੰਦੇ ਲੋਕ ਸੌਦਾਈ।
ਸੁਰਤ ਪਰਾਂ ਕਰਕੇ ਰੱਖ ਦਿੱਤੀ, ਇੱਜ਼ਤ ਫੂਕ ਗੰਵਾਈ।
ਚਤੁਰਦਾਸ ਸੱਜਣ ਦੀ ਖ਼ਾਤਰ, ਲੋਕ ਲਾਜ ਸਭ ਖਾਈ।
82. ਸੱਜਣ ਹਾਜ਼ਰ ਨਾਜ਼ਰ ਸਾਰੇ, ਆਰਿਫ਼ ਦਰਸ਼ਨ ਪਾਂਦੇ।
ਜਿਨਹਾਂ ਨੂੰ ਉਹ ਨਜ਼ਰ ਨ ਆਵੇ, ਵਿੱਚ ਕਸੂਰ ਉਨ੍ਹਾਂ ਦੇ।
ਕਿਸੇ ਡਾਕਟਰ ਪਾਸ ਜਾਇ ਕੇ, ਜਿਉਂ ਨਹੀਂ ਅੱਖੇ ਬਣਾਂਦੇ।
ਚਤੁਰਦਾਸ ਓਹ ਕਈ ਜਨਮਾਂ ਦੇ, ਰਹੇ ਹਮੇਸ਼ਾ ਖਾਂਦੇ।
83. ਫੇਰ ਮਸੱਵਰ ਸੱਜਣ ਵਾਲੀ, ਖਿੱਚੀ ਲੱਖ ਤਸਵੀਰ।
ਇਕ ਨ ਉਤਰੀ ਓਹਾ ਜੇਹੀ, ਕੀਤੀ ਬਹੁ ਤਦਬੀਰ।
ਭਲਾ ਨਜ਼ੀਰ ਕੀ ਉਸ ਦੀ ਦੇਣੀ, ਜੋ ਹੈ ਬੇਨਜ਼ੀਰ।
ਚਤੁਰਦਾਸ ਤਸਵੀਰ ਦੇਖ ਕੇ, ਕਈ ਰਾਜੇ ਹੋਏ ਫ਼ਕੀਰ।
84. ਘਟ ਘਟ ਦੇ ਵਿੱਚ ਸੱਜਣ ਵੱਸਦਾ, ਕੋਈ ਜਗਹ ਨਹੀਂ ਖਾਲੀ।
ਕੇਹੜਾ ਪੱਤਾ ਮਹਿੰਦੀ ਵਾਲਾ, ਜਿਸ ਅੰਦਰ ਨਹੀਂ ਲਾਲੀ।
ਮਜ਼ਹਬ ਕੈਦ ਵਿੱਚ ਜੇਹੜੇ ਫਸ ਗਏ, ਉਨਹਾਂ ਗੱਲ ਨ ਭਾਲੀ।
ਚਤੁਰਦਾਸ ਆਸ਼ਿਕ ਲੋਕਾਂ, ਸਮਝੀ ਰਮਜ਼ ਨਿਰਾਲੀ।
85. ਮੋਹ ਸਾਗਰ ਦੇ ਅੰਦਰ ਜਿਨ੍ਹਾਂ, ਆਪਣੇ ਆਪ ਡੁਬਾਇਆ।
ਝੂਠੇ ਲਾਲਚ ਦੇ ਵਿੱਚ ਲੱਗੇ, ਅਸਲੀ ਕੰਮ ਭੁਲਾਇਆ।
ਸੱਜਣ ਵਾਲਾ ਸੌਕ ਨ ਕੀਤਾ, ਧ੍ਰਿਗ ਉਨ੍ਹਾਂ ਦਾ ਆਇਆ।
ਚਤੁਰਦਾਸ ਲੱਖ ਲਾਹਨਤ ਉਨ੍ਹਾਂ, ਬਿਰਥਾ ਵਕਤ ਵੰਜਾਇਆ।
86. ਇਕ ਪਲ ਸੱਜਣ ਨਜ਼ਰ ਨ ਆਵੇ, ਗ਼ਮ ਦਿਲ ਨੂੰ ਖਾਂਦਾ।
ਪ੍ਰਾਣ ਨਿਕਲ ਕਰ ਬਾਹਰ ਆਵਨ, ਪਲ ਵੀ ਸਿਹਾ ਨ ਜਾਂਦਾ।
ਸਾਰੀ ਉਮਰ ਰਹੇ ਜੋ ਵਿਛੜੇ, ਕੀ ਅਹਿਵਾਲ ਉਨ੍ਹਾਂ ਦਾ।
ਚਤੁਰਦਾਸ ਉਹ ਕਿਵਣ ਜੀਵਨ, ਸੱਜਣ ਮੂੰਹ ਨ ਲਾਂਦਾ।
87. ਇਕ ਪਲ ਸੱਜਣ ਮੂੰਹੋਂ ਨ ਬੋਲੇ, ਕਿੱਕਣ ਰੈਣ ਵਹਾਣੀ।
ਖ਼ੂਨ ਜਿਗਰ ਦਾ ਅੱਖੀਆਂ ਰਸਤੇ, ਛਮ ਛਮ ਵਗਦਾ ਪਾਣੀ।

ਧੀਰਜ ਸ਼ਾਂਤ ਰਹੇ ਨ ਮਾਸਾ, ਸਬਰ ਨ ਦਿਲ ਨੂੰ ਆਵੇ।
ਚਤੁਰਦਾਸ ਜਿਸ ਦਰਦ ਕਲੇਜੇ, ਉਹ ਅਜਵਾਇਨ ਨ ਖਾਵੇ।
88. ਮੇਰੀ ਨਬਜ਼ ਨ ਪਕੜੀ ਵੈਦਾ, ਤੈਨੂੰ ਖ਼ਬਰ ਨ ਕਾਈ।
ਸੱਜਣ ਪ੍ਰੀਤਮ ਪਿਆਰੇ ਪਿੱਛੇ, ਮੈਂ ਹੋਈ ਸੌਦਾਈ।
ਤੂੰ ਕੀ ਨੁਸਖੇ ਲਿਖ ਲਿਖ ਦੇਂਦਾ, ਐਂ ਕੁੱਠੀ ਇਸ਼ਕ ਕਸਾਈ।
ਚਤੁਰਦਾਸ ਸੱਜਣ ਦੇ ਦਰਸ਼ਨ ਬਿਨ, ਹੋਰ ਨ ਕੋਈ ਦਵਾਈ।
89. ਸੱਜਣ ਦੇ ਦਰਸ਼ਨ ਬਿਨ ਆਸ਼ਿਕ, ਨਹੀਂ ਹੋਰ ਕੁਝ ਚਾਹੁੰਦੇ।
ਜਿੰਦੜੀ ਆਪਣੀ ਘੋਲ ਘੁਮਾ ਕੇ, ਸੂਲੀ ਤੇ ਲਟਕਾਂਦੇ।
ਪੱਟ ਚੀਰ ਮਸਾਲੇ ਲਾ ਕੇ, ਭੁੰਨ ਕਬਾਬ ਬਣਾਂਦੇ।
ਚਤੁਰਦਾਸ ਦਰਿਆ ਚੀਰ ਕੇ, ਸੱਜਣ ਦਰਸ਼ਨ ਪਾਂਦੇ।
90. ਰਾਹ ਇਸ਼ਕ ਦਾ ਬੜਾ ਅਵੱਲਾ, ਮੁਸ਼ਕਿਲ ਏਥੇ ਟੁਰਨਾ।
ਲੱਖ ਲੱਖ ਪਵੇ ਮੁਸੀਬਤ ਤੋਂ ਭੀ, ਪਿਛਾਂ ਕਦਮ ਨਹੀਂ ਮੁੜਨਾ।
ਸਾਬਿਤ ਸਿਦਕ ਸਬੂਰੀ ਰੱਖਣੀ, ਧੜਕੇ ਜਰਾ ਨ ਝੁਰਨਾ।
ਚਤੁਰਦਾਸ ਆਸ਼ਿਕ ਲੋਕਾਂ ਨੇ, ਸਿਰ ਦੇ ਕੇ ਨਹੀ ਝੁਰਨਾ।
91. ਸੱਜਣ ਦਾ ਹੁਸਨ ਅਜੇਹਾ, ਜਿਸ ਨੇ ਦਰਸ਼ਨ ਪਾਇਆ।
ਉਸ ਦਾ ਦਿਲ ਫਿਰ ਰਹਿਆ ਦੌੜਨੂੰ, ਮੁਸ਼ਕਾਂ ਬੰਨ੍ਹ ਬਹਾਇਆ।
ਅੱਖ ਝਮਕਣੀ ਮਿਲਦੀ ਨਾਹੀ, ਵਚਨ ਨ ਕਹਿਆ ਕਹਾਇਆ।
ਚਤੁਰਦਾਸ ਜਿਸ ਮਿਸਰੀ ਖਾਧੀ, ਤਿਸ ਨੇ ਮਜ਼ਾ ਉਠਾਇਆ।
92. ਅਜਬ ਅਦਾ ਹੈ ਸੱਜਣ ਵਾਲੀ, ਸੂਰਤ ਜਾਏ ਨ ਝੱਲੀ।
ਹਰਦਮ ਗੀਤ ਸੱਜਣ ਦੇ ਗਾਵਾਂ, ਹੋ ਕੇ ਕਮਲੀ ਝੱਲੀ।
ਦਿਨੇ ਰਾਤ ਸੱਜਣ ਦੇ ਦਰ ਤੇ, ਹੱਥ ਜੋੜ ਮੈਂ ਖੱਲੀ।
ਚਤੁਰਦਾਸ ਦਿਉ ਲੱਖ ਮੁਬਾਰਿਕ, ਗਲੀ ਸੱਜਣ ਦੀ ਮੱਲੀ।
93. ਵਿੱਚ ਮੈਦਾਨ ਇਸ਼ਕ ਦੇ ਵੜਨਾ, ਸਿਰ ਸਿਰ ਲਾਈ ਬਾਜੀ।
ਲੱਖ ਮੁਸੀਬਤ ਘੇਰਾ ਪਾਵੇ, ਹਰਦਮ ਰਹਿਣਾ ਰਾਜੀ।
ਪਵੇ ਨ ਫਰਕ ਮੁਹੱਬਤ ਅੰਦਰ, ਰਹੇ ਹਮੇਸ਼ਾ ਤਾਜ਼ੀ।
ਚਤੁਰਦਾਸ ਕੰਮ ਸੂਰਮਿਆਂ ਦਾ, ਕਰ ਸਕਦੇ ਨਹੀਂ ਪਾਜੀ।
94. ਜਾਮ ਲਬਾ ਲਬ ਸਾਕੀ ਦਿੱਤੇ, ਬਹੁਤ ਮੁਹੱਬਤ ਕਰਕੇ।
ਵਾਹਦਤ ਦੀ ਚੜ੍ਹ ਗਈ ਖ਼ੁਮਾਰੀ, ਦੂਈ ਜ਼ਰਾ ਨ ਰੜਕੇ।
ਇਕੋ ਸੱਜਣ ਸਭ ਨਜ਼ਰੀ ਆਇਆ, ਦੀਨ ਦੁਨੀ ਸਭ ਹਰ ਕੇ।
ਚਤੁਰਦਾਸ ਏਹ ਲੁਤਫ਼ ਉਠਾਇਆ, ਮੈਖ਼ਾਨੇ ਵਿੱਚ ਵੜ ਕੇ।
95. ਸੂਰਜ ਚੰਦਾ ਤਾਰੇ ਸਾਰੇ, ਜਿਸ ਦੇ ਰਹਿਣ ਸਹਾਰੇ।

ਜਿਸ ਦੀ ਤਾਕਤ ਪਾ ਕੇ ਅਗਨੀ, ਬਿਜਲੀ ਦਮਕਾਂ ਮਾਰੇ।
ਨੈਣ ਬੈਨ ਮੇਂ ਪੜੀ ਰੌਸ਼ਨੀ, ਜਿਸ ਦੀ ਅਪਰ ਅਪਾਰੇ।
ਚਤੁਰਦਾਸ ਖ਼ੁਦ ਰੌਸ਼ਨ ਸੱਜਣ, ਤਨ ਮਨ ਹਮ ਨੇ ਵਾਰੇ।

96. ਸੱਜਣ ਦੀ ਹੈ ਸਖ਼ਤ ਤਬੀਅਤ, ਨਾਲ ਕਿਸੇ ਨ ਛੂੰਹਦਾ।
ਇਸ਼ਕ ਛੁਰੀ ਸੰਗ ਬੇਦਰਦਾਂ, ਆਸ਼ਿਕ ਦਾ ਦਿਲ ਕੋਂਹਦਾ।
ਸੋਹਣੇ ਮੁਖ ਦੀਆਂ ਦੇ ਝਾਕੀਆਂ, ਤਨ ਮਨ ਸਭ ਖੋਂਹਦਾ।
ਚਤੁਰਦਾਸ ਕੁਝ ਪੇਸ਼ ਨ ਜਾਂਦੀ, ਦਮ ਮਾਰਨ ਨਹੀਂ ਹੋਂਦਾ।

97. ਸੱਜਣ ਦੀ ਹੈ ਨਰਮ ਤਬੀਅਤ, ਖ਼ਫ਼ਾ ਕਦੀ ਨਹੀਂ ਹੋਂਦਾ।
ਜਿਧਰ ਜਿਧਰ ਦ੍ਰਿਸ਼ਟੀ ਜਾਵੇ, ਅੱਗੇ ਹੀ ਖਲੋਂਦਾ।
ਇਕ ਪਲ ਦੇ ਵਿਛੋੜਾ, ਪਾਪ ਪੁੰਨ ਸਭ ਧੋਂਦਾ।
ਚਤੁਰਦਾਸ ਦਰਸ਼ਨ ਤੋਂ ਵਾਰੀ, ਦਰਸ਼ਨ ਦੇ ਮਨ ਮੋਂਹਦਾ।

98. ਸੱਜਣ ਦਾ ਕੋਈ ਮਜ਼ਹਬ ਨ ਦਿਸਦਾ, ਅਸੀਂ ਕੀ ਮਜ਼ਹਬ ਬਣਾਈਏ।
ਸੱਜਣ ਨੂੰ ਦੂਜਾ ਨਹੀਂ ਭਾਵੇ, ਅਸੀਂ ਦਵੈਤ ਕਿਉਂ ਗਵਾਈਏ।
ਸੱਜਣ ਸਦਾ ਇਕ ਰਸ ਰਹਿੰਦਾ, ਅਸੀਂ ਕਿਉਂ ਵੇਸ਼ ਵਟਾਈਏ।
ਚਤੁਰਦਾਸ ਤਕੱਬਰ ਛੱਡ ਕੇ, ਏਕ ਏਕ ਹੋ ਜਾਈਏ।

99. ਚਾਰੇ ਤਰਫ਼ ਸੱਜਣ ਹੈ ਮੇਰਾ, ਕਿਧਰ ਸੀਸ ਨਿਵਾਈਏ।
ਅੰਦਰ ਬਾਹਰ ਸੱਜਣ ਦਿਸਦਾ, ਢੂੰਡਣ ਕਿੱਥੇ ਜਾਈਏ।
ਹਰਦਮ ਅੱਖੀਆਂ ਅੱਗੇ ਰਹਿੰਦਾ, ਝਾਤੀ ਕਿਤ ਵੱਲ ਪਾਈਏ।
ਚਤੁਰਦਾਸ ਸੱਜਣ ਨਾਲ ਲਾਈਆਂ, ਹੋਰ ਕਿਤੇ ਕੀ ਲਾਈਏ।

100. ਬ੍ਰਹਮਾ ਨੰਦ ਅੰਦਰ ਜਦ ਬੈਠੀ, ਗੰਗਾ ਜਲ ਕੀ ਨਹਾਵਾਂ।
ਘਰ ਦੀਦਾਰ ਸੱਜਣ ਦਾ ਹੋਵੇ, ਹੱਜ ਕਰਨ ਕੀ ਜਾਵਾਂ।
ਮੈ ਸੱਜਣ ਥੀਂ ਜੁਦਾ ਰਹੀ ਨ, ਕਿਸ ਦਾ ਨਾਮ ਧਿਆਵਾਂ।
ਚਤੁਰਦਾਸ ਸਭ ਲੇਖੇ ਮੁੱਕੇ, ਕੀ ਹੁਣ ਮਗਜ਼ ਖਪਾਵਾਂ।

# 13

# ਸੰਤ ਛੱਜੂ ਜੀ

ਛੱਜੂ ਭਗਤ ਬਾਰੇ ਬਹੁਤ ਘੱਟ ਵਾਕਫ਼ੀਅਤ ਸਾਨੂੰ ਮਿਲਦੀ ਹੈ। ਥੋੜ੍ਹੀ ਜਿੰਨੀ ਡਾ. ਮੋਹਨ ਸਿੰਘ ਦੀਵਾਨਾ ਨੇ ਦਿੱਤੀ ਹੈ ਜਿਸ ਅਨੁਸਾਰ ਭਗਤ ਜੀ ਲਾਹੌਰ ਵਿੱਚ ਸਰਾਫ਼ੀ ਦੀ ਦੁਕਾਨ ਕਰਦੇ ਸਨ। ਡਾ. ਦੀਵਾਨਾ ਨੇ ਖ਼ੁਦ ਹੀ ਅੱਗੇ ਜਾ ਕੇ ਇਨ੍ਹਾਂ ਨੂੰ ਡੇਰਾ ਇਸਮਾਈਲ ਖ਼ਾਨ ਅਤੇ ਮੁਲਤਾਨ ਦੇ ਇਲਾਕੇ ਦੇ ਜੰਮਪਲ ਦੱਸਿਆ ਹੈ।

ਆਪ ਜੀ ਦੀ ਰਚਨਾ ਬਾਰੇ ਡਾ. ਮੋਹਨ ਸਿੰਘ ਦੀਵਾਨਾ ਲਿਖਦੇ ਹਨ, "ਆਪ ਨੇ ਸਲੋਕ ਲਿਖੇ ਹਨ ਅਤੇ ਸ਼ਬਦ, ਰਾਗ ਧਨਾਸਰੀ, ਆਸਾ, ਗੂਜਰੀ ਆਦਿ ਵਿੱਚ। ਰਾਗ ਆਸਾ ਵਿੱਚ ਛੰਦ ਪ੍ਰਕਾਰ ਛੰਤ ਹੈ। ਸਲੋਕਾਂ ਵਿੱਚ ਆਪ ਦੇ ਵਿਚਾਰ ਖ਼ੂਬ ਨਿੱਖਰਦੇ ਤੇ ਉਘੜਦੇ ਹਨ — ਛੱਜੂ ਭਗਤ ਜੀ ਨੇ ਨਵੀਂ ਦਿੱਤ ਜੋ ਦਿੱਤੀ ਉਹ ਭਗਵਤ ਗੀਤਾ ਦਾ ਨਜ਼ਮ ਵਿੱਚ ਤਰਜਮਾ ਸੀ। ਇਨ੍ਹਾਂ ਤੋਂ ਪਹਿਲਾਂ ਦਾ ਕੋਈ ਉਲਥਾ ਪੰਜਾਬੀ ਵਿੱਚ ਕਿਸੇ ਸੰਸਕ੍ਰਿਤ ਗ੍ਰੰਥ ਦਾ ਹੋਇਆ ਨਹੀਂ ਜਾਪਦਾ। ਇਹ ਉਲਥਾ ਆਪ ਨੇ ਲਾਹੌਰੀ ਪੰਜਾਬੀ ਵਿੱਚ ਦੋਹਿਆਂ ਵਿੱਚ ਕੀਤਾ ਹੈ। ਆਪ ਦਾ ਦੇਹਾਂਤ 1642 ਈਸਵੀ ਵਿੱਚ ਹੋਇਆ ਦਸੀਦਾ ਹੈ।"[1]

ਛੱਜੂ ਭਗਤ ਬਾਰੇ ਇਹ ਵੀ ਮਸ਼ਹੂਰ ਹੈ ਕਿ ਪੀਲੂ, ਸ਼ਾਹ ਹੁਸੈਨ ਤੇ ਕਾਨ੍ਹਾ ਨਾਲ ਮਿਲ ਕੇ ਇਹ ਆਪਣੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਕਰਵਾਉਣ ਲਈ ਗੁਰੂ ਅਰਜਨ ਦੇਵ ਜੀ ਕੋਲ ਗੋਇੰਦਵਾਲ ਗਏ ਸਨ, ਪਰ ਕੁਝ ਸਿਧਾਂਤਕ ਮਤ-ਭੇਦ ਸਦਕਾ ਇਨ੍ਹਾਂ ਦੀ ਬਾਣੀ ਵੀ ਉਪਰੋਕਤ ਤਿੰਨਾਂ ਸੰਤਾਂ ਦੀ ਬਾਣੀ ਵਾਂਗ ਸ਼ਾਮਲ ਨਹੀਂ ਕੀਤੀ ਗਈ ਸੀ।[2] ਇਹ ਵੀ ਕਿਹਾ ਜਾਂਦਾ ਹੈ ਕਿ ਆਪ ਦੇ ਘਰ (ਜਾਂ ਸਰਾਫ਼ੇ ਦੀ ਦੁਕਾਨ ਤੇ) ਸੰਤ ਸਮਾਜ ਦੀ ਰੰਗੀ ਮਹਿਫ਼ਲ ਜੁੜਿਆ ਕਰਦੀ ਸੀ ਜਿੱਥੇ ਭਜਨ-ਸਿਮਰਨ, ਸਤਿਸੰਗ ਅਤੇ

---

1. ਪੰਜਾਬੀ ਸਾਹਿਤ ਦੀ ਇਤਿਹਾਸ ਰੇਖਾ, ਪੰਨੇ 117-118
2. ਪਰਸ਼ੂਰਾਮ ਚਤੁਰਵੇਦੀ, ਉੱਤਰੀ ਭਾਰਤ ਕੀ ਸੰਤ ਪਰੰਪਰਾ, ਪੰਨਾ 379

ਅੰਮ੍ਰਿਤਵਾਣੀ ਦੀ ਛਹਿਬਰ ਲੱਗੀ ਰਹਿੰਦੀ ਸੀ। ਇਸੇ ਸਤਿਸੰਗਤ ਮਹਿਮਾ ਨੂੰ ਪ੍ਰਗਟ ਕਰਨ ਲਈ ਹੀ ਇਹ ਅਖਾਣ ਪ੍ਰਚਲਿਤ ਹੋਇਆ ਦੱਸਿਆ ਜਾਂਦਾ ਹੈ :

**ਜੋ ਸੁਖ ਛੱਜੂ ਦੇ ਚੌਬਾਰੇ ਉਹ ਨਾ ਬਲਖ ਨਾ ਬੁਖ਼ਾਰੇ।**

"ਆਪ ਲਾਹੌਰ ਦੇ ਪ੍ਰਸਿੱਧ ਭਗਤ ਹੋਏ ਹਨ। ਬਾਬਾ ਬੁਧ ਸਿੰਘ ਦੇ ਕਥਨ ਅਨੁਸਾਰ ਆਪ ਜਾਤ ਦੇ ਭਾਟੀਏ ਸਨ ਤੇ ਕੰਮ ਸਰਾਫ਼ੀ ਦਾ ਕਰਦੇ ਸਨ। ਆਪ ਗੁਰੂ ਅਰਜਨ ਦੇਵ ਜੀ ਦੇ ਸਮਕਾਲੀ ਸਨ ਅਤੇ ਆਪਣੀ ਕਵਿਤਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਦਰਜ਼ ਕਰਵਾਉਣ ਲਈ ਗੁਰੂ ਅਰਜਨ ਦੇ ਵ ਜੀ ਨੂੰ ਪੇਸ਼ ਵੀ ਕੀਤੀ ਸੀ। ਪਰੰਤੂ ਉਸ ਵਿੱਚ ਇਸਤਰੀ ਜਾਤੀ ਦੀ ਨਿਖੇਧੀ ਹੋਣ ਕਾਰਨ ਗੁਰੂ ਜੀ ਵਲੋਂ ਸਵੀਕਾਰ ਨਹੀਂ ਸੀ ਕੀਤੀ ਗਈ। ਆਪ ਦੇ ਨਾਂ ਨਾਲ ਕਈ ਕਰਾਮਾਤਾਂ ਜੁੜੀਆਂ ਹੋਈਆਂ ਹਨ। ਆਪ ਦਾ ਦਿਹਾਂਤ 1690 ਬਿਕਰਮੀ ਵਿੱਚ ਹੋਇਆ। ਆਪ ਦੇ ਦੋ ਗ੍ਰੰਥ 'ਯੋਗ ਵਸ਼ਿਸਟ ਸਾਰ' ਅਤੇ 'ਪਦ ਸੰਗ੍ਰਹਿ' ਦੱਸੇ ਜਾਂਦੇ ਹਨ। ਕਵਿਤਾ ਬਹੁਤ ਘੱਟ ਪ੍ਰਾਪਤ ਹੁੰਦੀ ਹੈ।[1] ਡਾ. ਰਤਨ ਸਿੰਘ ਜੱਗੀ ਅਨੁਸਾਰ, "ਗੁਰੂ ਅਰਜਨ ਦੇਵ ਦਾ ਇਕ ਸਮਕਾਲੀ ਭਗਤ ਜੋ ਲਾਹੌਰ ਵਿੱਚ ਰਹਿ ਕੇ ਸਰਾਫ਼ੇ ਜਾਂ ਸ਼ਾਹੂਕਾਰੇ ਦੇ ਕਿੱਤੇ ਨਾਲ ਆਪਣਾ ਜੀਵਨ ਨਿਰਵਾਹ ਕਰਦਾ ਸੀ। ਆਪਣੇ ਕਾਰੋਬਾਰ ਤੋਂ ਸਮਾਂ ਕੱਢ ਕੇ ਇਹ ਭਗਤੀ ਵਿੱਚ ਲੀਨ ਰਹਿੰਦਾ। ਛੱਜੂ ਦੀ ਮ੍ਰਿਤੂ ਸੰਨ 1639 ਈਸਵੀ ਵਿੱਚ ਹੋਈ ਦੱਸੀ ਜਾਂਦੀ ਹੈ।"[2]

ਸਿੱਖ ਗੁਰੂ ਸਾਹਿਬਾਨ ਅਤੇ ਹੋਰ ਬਹੁਗਿਣਤੀ ਨਿਰਗੁਣੀ ਸੰਤਾਂ ਨੇ ਨਾ ਕੇਵਲ ਮੱਧਕਾਲੀਨ ਇਸਤਰੀ-ਨਿੰਦਾ ਦੀ ਰੁਚੀ ਤੋਂ ਪਰਹੇਜ਼ ਕੀਤਾ ਹੈ, ਸਗੋਂ ਕਈ ਥਾਂ ਉਸ ਦੀ ਪ੍ਰਸੰਸਾ ਵੀ ਕੀਤੀ ਹੈ, ਪਰੰਤੂ ਛੱਜੂ ਭਗਤ ਜੀ ਇਸਤਰੀ ਦੀ ਸੰਗਤ ਤਾਂ ਦੂਰ, ਇਸਤਰੀ ਨੂੰ 'ਨਿਹਾਰਨਾ' (ਦੇਖਣ) ਤੱਕ ਨੂੰ ਭੈੜਾ ਸਮਝਦੇ ਤੇ ਕਹਿੰਦੇ ਹਨ ਕਿ ਔਰਤ ਵੱਲ ਦੇਖਣਾ ਤੱਕ ਨਹੀਂ ਚਾਹੀਦਾ ਭਾਵੇਂ ਉਹ ਕਾਗ਼ਜ਼ ਦੀ ਪੁਤਲੀ ਹੀ ਕਿਉਂ ਨਾ ਬਣਾਈ ਗਈ ਹੋਵੇ ਕਿਉਂਕਿ ਇਹ ਨਾਰੀ-ਪੁਰਸ਼ ਨੂੰ ਇਉਂ ਮਾਰ ਘੱਤਦੀ ਹੈ ਜਿਵੇਂ ਬਲੋਚਾਂ ਦੀ ਧਾੜ ਮਾਸੂਮ ਲੋਕਾਂ ਨੂੰ ਆ ਘੇਰਦੀ ਹੈ :

**- ਕਾਗਦ ਸੰਦੀ ਪੁਤਲੀ ਤਉ ਨਾ ਤ੍ਰਿਆ ਨਿਹਾਰ।**
**ਯੋਹੀ ਮਾਰ ਲਿਜਾਵਹੀ, ਯਥਾ ਬਲੋਚਨ ਧਾੜ।**

---

1. ਪੰਜਾਬ ਸਾਹਿਤ ਦਾ ਇਤਿਹਾਸ ਭਾਗ ਪਹਿਲਾ (1850 ਈਸਵੀ ਤਕ), ਪੰਨਾ 443
2 ਪੰਜਾਬੀ ਸਾਹਿਤ ਸੰਦਰਭ ਕੋਸ਼, ਪੰਨਾ 620

- ਨਾਰੀ ਤਲਵਾਰੀਂ ਇਕ ਉੱਜਲ ਥਿਆ ਤਿੱਖੀਆਂ।
ਛੱਜੂ ਮਾਰਨਿ ਬਿਭਚਾਰੀ, ਬਿਬੇਕੀ ਤੇ ਉਬਰੇ।

ਇਸੇ ਤਰ੍ਹਾਂ ਇਕ ਹੋਰ ਸਲੋਕ ਵਿੱਚ ਆਪ ਨਾਰੀ ਨੂੰ ਕਾਮ ਦਾ ਪਰਯਾਇ ਮੰਨਦੇ ਹੋਏ ਉਸ ਨੂੰ ਕ੍ਰੋਧ ਅਤੇ ਲੋਭ ਦੇ ਨਾਲ ਰੱਖਦੇ ਤੇ ਚਿਤਾਵਨੀ ਦਿੰਦੇ ਹਨ ਕਿ ਨਾਰੀ ਤੋਂ ਬਚਣ, ਕ੍ਰੋਧ ਤੇ ਲੋਭ ਤੋਂ ਬਚਣ ਵਾਲੇ ਪ੍ਰਾਣੀ ਤਿੰਨਾਂ ਲੋਕਾਂ ਨੂੰ ਜਿੱਤ ਲੈਂਦੇ ਹਨ :

ਨਾਰੀ ਦੇ ਬਾਣ ਨਾ ਬੇਧਓ ਅਤੇ ਕ੍ਰੋਧ ਨਾ ਅੰਗ ਲਗੀਆਹਿ।
ਛੱਜੂ ਲੋਭ ਨਾ ਫਾਹੀ ਫਾਥਿਆ, ਤੈ ਤੀਨ ਲੋਕ ਜਿੱਤ ਆਹਿ॥

ਆਪ ਨਾਮ-ਸਿਮਰਨ ਅਤੇ ਪ੍ਰਭੂ-ਭਗਤੀ ਤੇ ਬਹੁਤ ਵਧੇਰੇ ਬਲ ਦਿੰਦੇ ਸਨ। ਇਹ ਦਿਲ ਇਕ ਅਜਬ ਕਿਤਾਬ ਹੈ ਜਿਸ ਉੱਤੇ (ਪ੍ਰਭੂ ਦੇ ਨਾਮ ਤੋਂ ਛੁੱਟ) ਹੋਰ ਕੋਈ ਹਰਫ਼ ਨਹੀਂ ਲਿਖਿਆ ਹੋਇਆ ਹੋਣਾ ਚਾਹੀਦਾ ਕਿਉਂਕਿ ਉਹ ਪਲ ਜਿਸ ਪਲ ਵਿੱਚ ਸਾਈਂ ਨੂੰ ਯਾਦ ਨਾ ਕੀਤਾ ਜਾਵੇ ਕਿਸੇ ਹਿਸਾਬ ਵਿੱਚ ਨਹੀਂ ਆਉਂਦਾ :

ਏਹ ਦਿਲ ਅਜਬ ਕਤਾਬ, ਹਰਫ਼ ਨਾ ਦੂਜਾ ਲਿਖੀਐ।
ਸੋ ਦਮ ਕਿੱਤ ਹਿਸਾਬ, ਜਿਤ ਦਮ ਸਾਈ ਵਿਸਰੇ॥

ਸੰਤ ਛੱਜੂ ਜੀ ਸਤਿਸੰਗਤ ਨੂੰ ਬਹੁਤ ਅਹਿਮੀਅਤ ਦਿੰਦੇ ਹਨ ਕਿਉਂਕਿ ਸਤਿਸੰਗਤ ਅੱਠੇ ਪਹਿਰ ਆਨੰਦਦਾਇਕ ਹੈ :

ਜੇ ਲੋੜਹਿ ਸੁਖੁ ਮਾਣਿਆਂ ਕਰਿ ਸਾਧਾਂ ਦਾ ਸੰਗਿ।
ਛੱਜੂ ਸਾਧਾਂ ਕੇ ਸੰਗਿ ਮੈਂ ਅੱਠੇ ਪਹਰੁ ਅਨੰਦ।

ਇਕ ਉਦਾਹਰਣ ਸ੍ਰੀਮਦ ਭਗਵਤ ਗੀਤਾ ਵਿੱਚੋਂ ਵੀ ਮਿਲਦਾ ਹੈ :

ਰਨ ਮੇ ਮਰੇ ਤਾਂ ਸੁਅਰਥ ਗਤਿ, ਹਨੈ ਤਾਂ ਰਜ ਪ੍ਰਧਾਨ।
ਤਬ ਤੇ ਅਰਜਨ ਉਠ ਲਰੋ, ਨਿਸਚੈ ਕਰਿ ਸੰਗਰਾਮ।
ਦੁੱਖ ਸੁੱਖ ਲਾਭ ਅਲਾਭ ਜਿਨੈ, ਜੋ ਸਭ ਹਾਰ ਨਾ ਹੋਇ।
ਜੁਧ ਨਾ ਕਰੋ ਵਿਧਿ ਜਾਇ ਕਰਿ, ਪਾਪ ਨਾ ਲਾਗੈ ਕੋਇ।

ਡਾ. ਪਿਆਰ ਸਿੰਘ ਇਨ੍ਹਾਂ ਨੂੰ "ਸਬਰ ਸੰਤੋਖ ਵਾਲੇ ਬੰਦੇ ਸਨ। ਵੈਰਾਗ ਧਾਰਣ ਕਰ ਕੇ ਏਕਾਂਤ ਮਲ ਬੈਠੇ ਕਹਿੰਦੇ ਹਨ। ਆਪ ਛੱਜੂ ਭਗਤ ਦੀ ਰਚਨਾ ਤੇ ਵਿਸ਼ੇ-ਵਸਤੂ ਬਾਰੇ ਲਿਖਦੇ ਹਨ, "ਇਨ੍ਹਾਂ ਦੀ ਰਚਨਾ ਬਹੁਤ ਥੋੜ੍ਹੀ ਪ੍ਰਾਪਤ ਹੈ। ਜੋ ਮਿਲਦੀ ਹੈ ਉਹ ਸਲੋਕਾਂ ਤੇ ਛੰਤਾਂ ਵਿੱਚ ਹੈ।"[1] ਡਾ. ਮੋਹਨ ਸਿੰਘ ਨੇ ਭਗਵਤ ਗੀਤਾ ਦਾ ਕਵਿਤਾ ਵਿੱਚ ਅਨੁਵਾਦ ਵੀ ਇਨ੍ਹਾਂ ਦੀ ਕਿਰਤ ਮੰਨਿਆ ਹੈ ਪਰ ਨਿਸ਼ਚੇ ਨਾਲ ਨਹੀਂ ਕਹਿ ਸਕੇ, ਬੋਲੀ ਦੇ ਆਧਾਰ ਤੇ ਇਹ

1 ਪੰਜਾਬੀ ਅਦਬ ਦੀ ਮੁਖ਼ਤਸਰ ਤਾਰੀਖ਼, ਪੰਨਾ 111

ਵਿਚਾਰ ਬਣਾਇਆ ਹੈ। ਛੱਜੂ ਜੀ ਨੇ ਆਪਣੇ ਸਲੋਕਾਂ ਵਿੱਚ ਲੋਕਾਂ ਨੂੰ ਗਿਆਨ ਤੇ ਸੱਚਾਈ ਦਾ ਉਪਦੇਸ਼ ਦਿੱਤਾ ਹੈ, ਮਨ-ਸਮਝਾਉਣੀਆਂ ਤੇ ਲੋਕ-ਸਮਝਾਉਣੀਆਂ ਹਨ। ਭਾਸ਼ਾ ਇਨ੍ਹਾਂ ਦੀ ਕੁਝ ਪੁਰਾਣੀ ਭਾਹ ਮਾਰਦੀ ਹੈ, ਪਰ ਇਕਸਾਰ ਨਹੀਂ, ਸ਼ਾਇਦ ਉਤਾਰਾ ਕਰਨ ਵਾਲਿਆਂ ਨੇ ਫ਼ਰਕ ਪਾ ਦਿੱਤਾ ਹੈ।"[1] ਇੱਥੇ ਅਸੀਂ ਡਾ. ਮੋਹਨ ਸਿੰਘ ਦੀਵਾਨਾ ਦੀ ਪੁਸਤਕ 'ਪੰਜਾਬੀ ਅਦਬ ਦੀ ਮੁਖ਼ਤਸਰ ਤਾਰੀਖ਼' 'ਚੋਂ ਸੰਤ ਛੱਜੂ ਜੀ ਦੇ ਸਲੋਕ ਅੰਕਿਤ ਕਰ ਰਹੇ ਹਾਂ :

### ਸਲੋਕ

ਪੰਜ ਪੈਸੇ ਤੇਰੀ ਗੁਥਲੀ ਤ੍ਰੈ ਮੱਠੇ ਦੁਇ ਖੋਟ।
ਛਜੂ ਖੋਟਾ ਵਣਜੁ ਕਰੇਂਦਿਆਂ ਨਿਤਿ ਤੂਟਾਊ ਤੋਟੂ।
ਮੂੜੀ ਟੱਕੇ ਸੱਤ ਕਰੂ ਨਾਨਾ ਵਟੀ ਸਾਰੁ।
ਛਜੂ ਨਾਲਿ ਸੁਜਾਣ ਦੇ ਸੰਗੁ ਕਰਿ ਲੰਘੀਂ ਵੰਞੈ ਪਾਰੁ।
ਜੋ ਦੇਵੀ ਸੋ ਪੱਸੁ ਅਣ ਦਿੱਤੇ ਨੂੰ ਕਿਆ ਝੁਰਹਿ।
ਛਜੂ ਅਸਾਂ ਕੁਝ ਨਾ ਵੱਸ ਗਾਲੀ ਰੱਬੁ ਵਿਹੂਣੀਆਂ।
ਗੱਲਾਂ ਕਥੰਮ ਸੱਭ ਕੋ ਸੁਣੀਆਂ ਗਿਣੀਆਂ ਲੋਇ।
ਛੱਜੂ ਮੰਨ ਕਪਤਵਾਂ ਵਿਰਲਾ ਵੂਠੇ ਕੋਇ।
ਜਿੰਨਾ ਸਚੇ ਡੀਲ ਮੈਂ ਧਣੀ ਤਿਹਡਣੇ ਤਾਣੂ।
ਛੱਜੂ ਤਿਨਾਂ ਬਖਤਰ ਸੱਚ ਦਾ ਕੋਇ ਨ ਲੱਗਮੁ ਬਾਣੂ।।
ਨਾ ਹੱਟੀ ਕੁਛੁ ਸਉਦੜਾ ਨਾ ਗਾਂਠੀ ਕਛੁ ਦਾਮੁ।
ਦੀਏ ਬਿਨਾਂ ਰਹੇ ਨਹੀਂ ਦੇਖੁ ਕਰਤੇ ਕੇ ਕਾਮੁ।
ਜੇ ਲੋੜਹਿ ਸੁਖ ਮਾਣਿਆਂ ਕਰਿ ਸਾਧਾਂ ਦਾ ਸੰਗਿ।
ਛਜੂ ਸਾਧਾ ਕੇ ਸੰਗ ਮੈਂ ਅੱਠੇ ਪਹਰੁ ਅਨੰਦੁ।
ਬ੍ਰਹਮ ਗਿਆਨ ਨਹੀਂ ਮਗਨ ਮਨ ਕਿਰਿਆ ਕਰਮੁ ਰਤਿ ਹੋਇ।
ਛਜੂ ਪੀਤੰਬਰੁ ਪਹਰਿਓ ਨਹੀਂ ਕੰਮਲੁ ਤਜਿਓ ਨ ਸੋਇ।
ਤਨ ਵਿਚਿ ਕਾਮੁ ਕੁਰਖੜਾ ਮੁੱਢ ਉਪਾੜੀ ਘੱਤੁ।
ਛੱਜੂ ਤਿਸਨਾਂ ਬਾਗੁ ਸੁਕਾਇ ਕੇ ਕੇਲ ਕਰੇਂਦਾ ਵੱਤੁ।
ਪੰਹਿਰ ਪੁਰਸਾਂਵੇ ਕੱਪੜੇ ਡਿੰਗੀ ਢਾਲੀ ਵੱਤੁ।
ਛਜੂ ਜੇ ਮਨੁ ਰੱਖੇਂ ਤੱਕੜਾ ਤ ਫੇਰਾ ਨ ਪਉਸੀਆ ਵੱਤ।
ਗਾਲੀ ਵਾਤੁ ਨ ਜੋਗੀਆ ਪੈਰੀ ਜੋਗੁ ਨ ਪੰਧੁ।
ਛਜੂ ਜਿਥੈ ਅਕਲ ਨ ਅਪੜੈ ਤਿਥੈ ਪਿਰੀਆਂ ਦੀ ਸੰਧ।

---

1. ਪੰਜਾਬ ਯੂਨੀਵਰਸਿਟੀ ਪੰਜਾਬੀ ਸਾਹਿਤ ਦਾ ਇਤਿਹਾਸ, ਪੰਨਾ 280

ਨਾਰੀਂ ਤਲਵਾਰੀਂ ਇਕ ਉਜਲ ਬਿਆ ਤਿੱਖੀਆਂ
ਛੱਜੂ ਮਾਰਨਿ ਬਿਭਚਾਰੀਂ, ਬਿਬੇਕੀ ਤੇ ਉੱਬਰੇ।
ਖਿਲੈ ਕਿਆ ਮੂਰਖੁ ਰੋਵੈ ਕੀ ਨਾਹੀਂ।
ਛੱਜੂ ਪਿਰੀ ਪਰਖਣੁ ਸਾਖੜਾ ਅਖੀਂ ਤਉ ਨਾਹੀਂ।
ਨਾ ਕੋ ਦਿੱਸੇ ਜੀਉਂਦਾ ਨਾ ਕੋ ਦਿੱਸੇ ਮੁਇਆ।
ਛੱਜੂ ਏਹ ਜਗੁ ਸਚੇ ਦਾ ਪੇਖਣਾ ਦਿੱਸੇ ਨਿਤਿ ਨਇਆ।

- ਮਨ ਕੇ ਸਗਲ ਸਖਾ ਹੈ ਖੋਟੇ।
ਖਿਨ ਰਾਈ ਖਿਨ ਸੇਰ ਦਿਖਾਵੈ ਕਉਨ ਕਹੈ ਇਨ ਛੋਟੇ। ਰਹਾਉ।
ਖਿਨ ਊਪਰਿ ਖਿਨ ਤਲੇ ਜਾਤ ਹੈ ਹਰਟ ਫਿਰਤ ਜੈਸੇ ਲੋਟੇ।
ਭਰਿ ਭਰਿ ਗਿਰਹਿ ਬਹੁਤ ਭਰਿ ਆਵੈਂ ਫੇਰੇ ਫਿਰੇ ਫਿਰੋਟੇ।
ਜੋ ਦੇਖੇ ਸੋ ਭੁਗਾਵਾ ਚਾਹੇ ਪੇਟ ਭਰਨਿ ਕਉ ਢੋਟੇ।
ਛੱਜੂ ਪਰਮ ਬਿਬੇਕ ਧਾਰਿ ਕੈ ਮਾਰਤ ਲੈ ਗਇਓ ਸੋਟੇ।

(ਰਾਗ ਧਨਾਸਰੀ)

- ਨਰ ਨਿਤ ਨਾ ਵੇ ਤੇਰੀ ਮਾਨਸਾ ਦੇਹ।
ਦੇਹੀ ਜਲ ਬਲ ਵੇ ਪ੍ਰਾਨੀ ਹੋਸੀਆ ਖੇਹ।
ਦੇਹੀ ਜਲ ਬਲ ਹੋਵੀ ਮਾਟੀ ਹੋਇ ਪਵੀ ਅੰਗਿਆਰੇ।
ਨੈਣੀ ਦੇਖਦਿਆਂ ਜਗੁ ਜਾਂਦਾ ਚੇਤੇ ਨਾਂਹਿ ਗਵਾਰੇ।
ਦਾਰਾ ਮੀਤ ਪੂਤ ਸਨਬੰਧੀ ਝੂਠੇ ਸਗਲ ਸਨੇਹ।
ਸ੍ਰੀ ਛਜੂ ਕੇ ਪ੍ਰਭੂ ਬੇਨਾਵੰਤੀ
ਨਰੁ ਨਿਤਿ ਨਾ ਵੇ ਤੇਰੀ ਮਾਨਸਾ ਦੇਹ।

(ਰਾਗ ਆਸਾ ਛੰਤ)

- ਨਰੁ ਨਿਤਿ ਨਾ ਵੇ ਤੇਰੇ ਅਰਥ ਭੰਡਾਰ।
ਨਰੁ ਨਿਤਿ ਨਾ ਵੇ ਤੇਰੇ ਕੰਚਨਾ ਭਾਰੁ।
ਨਿਤ ਨਾ ਕੰਚਨ ਭਾਰ ਪਰਾਨੀ ਨਿਤ ਨਹੂੰ ਠਕਰਾਈ।
ਤਰਵਰ ਕੇਰੀ ਛਾਇਆਂ ਵਾਂਗੂ ਛਿਨ ਆਵੈ ਛਿਨ ਜਾਈ।
ਨਾਮੁ ਦੇਉ ਕਬੀਰ ਤ੍ਰਿਲੋਚਨ ਤਿਨਾ ਭੀ ਜਾਣੀ ਸਾਰੁ।
ਸ੍ਰੀ ਛਜੂ ਕੇ ਪ੍ਰਭ ਬੇਨਾਵੰਤੀ ਨਰੁ ਨਿਤਿ ਨਾ ਵੇ ਤੇਰੇ ਅਰਥ ਭੰਡਾਰ।੨।

(ਰਾਗ ਆਸਾ)

- ਨਰ ਨਿਤ ਨਾ ਵੇ ਤੈਨੂੰ ਭੋਗ ਬਿਲਾਸੁ।
ਤੁਸੀ ਨਾ ਕਰੋ ਵੇ ਪਰਾਨੀ ਕੂੜੀਆ ਆਸ।
ਕੂੜੀ ਆਸ ਨ ਕਰੋ ਪਰਾਨੀ ਦੇਖ ਰਿਦੇ ਬਿਚਾਰ।

ਇੰਦਰੁ ਧਨੁਖ ਅਰੁ ਨਿਸ ਕਾ ਸੁਪਨਾ ਤੈਸੇ ਇਹ ਸੰਸਾਰ।
ਮਿਰਗੁ ਤ੍ਰਿਸਨਾ ਜਗ ਜਾਨ ਕਰੀ ਹੈ ਮੂਲ ਨ ਧਰੋ ਪਿਆਸੁ।
ਸ੍ਰੀ ਛਾਜੂ ਕੇ ਪ੍ਰਭ ਬੈਨਾਵੰਤੀ ਨਰੁ ਨਿਤ ਨਾ ਵੇ ਤੈਨੂੰ ਭੋਗ ਬਿਲਾਸੁ।੩।
(ਰਾਗ ਆਸਾ)

- ਨਰੁ ਨਿਤ ਨਾ ਵੇ ਤੇਰਾ ਜੀਵਣ ਹੋਇ।
ਇਸ ਜਗ ਵਿਚ ਵੇ ਪਰਾਨੀ ਥਿਰੁ ਨਹੀਂ ਕੋਇ।
ਜਗੁ ਵਿਚ ਥਿਰੁ ਨ ਕੋਇ ਪਰਾਨੀ ਜੋ ਆਇਆ ਸੋ ਜਾਣਾ।
ਅਲਖ ਪੁਰਖ ਪੂਰਨ ਪੁਰਖੋਤਮ ਘਟਿ ਘਟਿ ਮਾਹਿ ਸਮਾਣਾ।
ਮਨ ਬਚ ਕਰਮੁ ਸਦਾ ਹਰਿ ਸਿਮਰਹੁ ਤਾਂ ਪਾਵਹੁ ਸੱਚ ਸੋਇ।
ਸ੍ਰੀ ਛਾਜੂ ਕੇ ਪ੍ਰਭ ਬੈਨਾਵੰਤੀ ਨਰੁ ਨਿਤ ਨਾ ਵੇ ਤੇਰਾ ਜੀਵਣ ਹੋਇ।੪।
(ਰਾਗ ਆਸਾ)

- ਤੇਰਿਆਂ ਦਾਸਾਂ ਨੂੰ ਸੁਪਨੇ ਭੀ ਭਉ ਨਾਂਹੀ।
ਜਦਪਿ ਵਿਘਨ ਸਭੀ ਮਿਲਿ ਆਵੈ ਤਉ ਭੀ ਮਨ ਲਾਗਾ ਤਾਂਹੀ।ਰਹਾਉ।
ਜੈਸੇ ਸਮੁੰਦ ਕਰੈ ਕੋਈ ਮੰਜਨ ਲਹਰੀਂ ਤ੍ਰਾਸ ਦਿਖਾਈ।
ਛਾਜੂ ਜੋ ਜਨ ਸੀਸ ਨਿਵਾਏ ਤਿਸ ਊਪਰ ਹੋਇ ਜਾਹਿ।
ਸੰਤ ਜਨ ਕਵਲ ਜਿਵੇਂ ਬਿਗਸੰਤ।
ਪਰਮ ਲਾਭੁ ਅੰਤਰਗਤਿ ਪਾਈ ਉਪਜਿਓ ਮਹਾਂ ਅਨੰਦ।ਰਹਾਉ।
ਨਹੀਂ ਕਾਮੁ ਕਰੋਧ ਨਹੀਂ ਮਮਤਾ ਨਹੀਂ ਤੰਤੁ ਨਹੀਂ ਮੰਤ੍ਰ।
ਛਾਜੂ ਸੋ ਜਨ ਸੁਤਹ ਪਰਕਾਸੀ ਪੂਰਨ ਕਲਾ ਜੈਸੇ ਚੰਦ।
(ਰਾਗ ਗੂਜਰੀ)

ਗੀਤਾ ਵਿੱਚੋਂ

- ਰਨ ਮੈਂ ਮਰੈ ਤਾਂ ਸੁਅਰਗ ਗਤਿ ਹਨੈ ਤਾਂ ਰਾਜ ਪ੍ਰਧਾਨ।
ਤਬ ਤੇ ਅਰਜਨ ਉਠ ਲੜੋ ਨਿਸਚੈ ਕਰਿ ਸੰਗਰਾਮ।
ਦੁਖ ਸੁਖ ਲਾਭ ਅਲਾਭ ਸੱਭ ਜਿਨੈ ਜੋ ਹਾਰਨ ਹੋਇ।
ਜੁਧ ਨ ਕਰੋ ਵਿਧਿ ਜਾਨਿ ਕਰਿ ਪਾਪ ਨ ਲਾਗੈ ਕੋਇ।
ਕਾਮ ਕਰਮ ਤੇ ਸੁਅਰਗ ਗਤਿ ਤਹਾਂ ਭੀ ਆਵਣ ਜਾਣ।
ਜੋ ਕਿਛ ਕਰੈ ਸੋ ਪਾਈਐ ਭੋਗ ਵਿਲਾਸ ਪ੍ਰਮਾਣ।
ਹਰਿ ਚਰਨੀ ਚਿਤ ਲਾਇ ਕਰਿ ਕਰਮ ਕਰੋ ਨਿਹਕਾਮ।
ਆਵਤ ਜਾਤ ਆਨੰਦ ਮੇਂ ਪੂਰਨ ਜੋਗ ਪ੍ਰਧਾਨ।
ਅਵਰ ਕਰਮ ਸਭ ਛਾਡ ਕਰਿ ਅਰਜਨ ਕਰਿ ਨਿਹਕਾਮ।

ਬੁਧੇਸ਼ਵਰ ਫਲ ਪਰਹਰੈ ਕਿਰਪਣ ਜੋ ਵੰਛੈ ਕਾਮ।
ਵਿਧਿ ਜੁਗਤ ਹੋਇ ਕਰਮ ਕਰ ਪਾਪ ਪੁੰਨ ਕਰ ਦੂਰ।
ਤਬ ਤੂੰ ਹਰ ਸਿਉਂ ਜੋੜ ਮਨ ਜੋਗ ਕਰਮ ਸੁਖ ਪੂਰ।
ਰਾਗ ਦਵੈਖ ਕਉਂ ਛਾਡ ਕਰਿ ਵਿਖਿਆ ਕਰੇ ਜੋ ਭੋਗ।
ਆਪ ਆਪ ਹੀ ਬਸਿ ਕਰੈ ਸਹਿਜੈ ਪਾਵੈ ਜੋਗ।
- ਸਭ ਲੋਕਨ ਕੀ ਰਾਤ ਜੋ ਸੰਤ ਜਨਾਂ ਕਾ ਦਿਨ ਹੋਇ।
ਜੋ ਲੋਕ ਦਿਨ ਮਾਨਿਆ ਸੰਤ ਰਹੇ ਤਹਾਂ ਸੋਇ।[1]

ਡਾ. ਜੀਤ ਸਿੰਘ ਸੀਤਲ ਨੇ ਛੱਜੂ ਭਗਤ ਨੂੰ ਸਥਰੇ ਤੇ ਜੱਲ੍ਹਣ ਵਾਲੀ ਭਾਸ਼ਾ ਸ਼ੈਲੀ ਦਾ ਕਵੀ ਕਿਹਾ ਹੈ। ਆਪ ਨੇ ਇਨ੍ਹਾਂ ਬਾਰੇ ਕੁਝ ਹੋਰ ਜਾਣਕਾਰੀ ਵੀ ਦਿੱਤੀ ਹੈ, "ਛੱਜੂ ਪੰਥੀਆਂ ਦੇ ਨਿਯਮ ਹਿੰਦੂ ਤੇ ਮੁਸਲਮਾਨੀ ਧਰਮ ਦੇ ਮਿਲਵੇਂ ਹਨ। ਇਨ੍ਹਾਂ ਦਾ ਮੁੱਖ ਸਥਾਨ ਮਲਕਾ ਹਾਂਸ ਜ਼ਿਲ੍ਹਾ ਮਿੰਟਗੁਮਰੀ ਹੈ। ਇਸ ਦੀ ਸ਼ੈਲੀ ਸੁਥਰੇ, ਜੱਲ੍ਹਣ ਵਰਗੀ ਹੈ। ਚਾਲ ਮੱਠੀ ਹੈ। ਸ਼ਬਦਾਵਲੀ ਵਿੱਚ ਰਸ ਘੱਟ ਹੈ। — ਰਚਨਾ, ਰਾਗਾਂ ਵਿੱਚ ਕੀਤੀ, ਸਲੋਕ ਤੇ ਛੰਤ ਵੀ ਕਹੇ ਹਨ।"[2]

ਡਾ. ਮੋਹਨ ਸਿੰਘ ਦੀਵਾਨਾ 'ਪੰਜਾਬੀ ਅਦਬ ਦੀ ਮੁਖ਼ਤਸਰ ਤਾਰੀਖ਼' ਵਿੱਚ ਲਿਖਦੇ ਹਨ, "ਭਗਤ ਜੀ ਲਹੌਰੀਏ ਦੱਸੇ ਜਾਂਦੇ ਹਨ। ਸਰਾਫੀ ਕਰਦੇ ਸਨ। ਮਨ ਵਿੱਚ ਵੈਰਾਗ ਵੀ ਸੀ। ਦੁਬਿਧਾ ਤੇ ਦੁਚਿੱਤੀ ਮਾਰਿਆਂ ਔਖੇ ਜਹੇ ਰਹਿੰਦੇ ਸਨ। ਪਰ ਇਕ ਦਿਨ ਸੁੰਨੀ ਸਉੜੀ ਗਲੀ ਵਿੱਚ ਇਕ ਭੰਗਣ ਦੀ ਚੇਤਾਉਣੀ ਤੇ ਮੰਨੇ ਬੈਠ ਅਕਾਸ਼ਬਾਣੀ ਕਿਉਂ ਜੋ ਭੰਗਣ ਤਾਂ ਇਹ ਆਖ ਕੇ ਕਿ ਭਗਤ ਜੀ ਇਕ ਪਾਸੇ ਹੋ ਜਾਓ, ਕਿਸੇ ਮੋੜ ਤੇ ਮੁੜ ਗਈ। ਭਗਤ ਜੀ ਦਾ ਚੁਬਾਰਾ ਹੁਣ ਵੀ ਲਾਹੌਰ ਵਿੱਚ ਮੌਜੂਦ ਹੈ ਤੇ ਉਸ ਸੰਬੰਧੀ ਉਨ੍ਹਾਂ ਦਾ ਅਖਾਣ, "ਜੋ ਸੁਖ ਛੱਜੂ ਦੇ ਚੁਬਾਰੇ, ਓਹ ਬਲਖ ਨਾ ਬੁਖ਼ਾਰੇ"। ਸਬਰ ਸ਼ਾਂਤੀ ਵਾਲੇ ਮਨੁੱਖ ਸਨ, ਵਾਹਿਗੁਰੂ ਦੀ ਯਾਦ ਵਿੱਚ ਵੱਸਦੇ ਰਸਦੇ। ਇਨ੍ਹਾਂ ਦੀਆਂ ਮਨ ਸਮਝਾਉਣੀਆਂ ਤੇ ਲੋਕ-ਸਮਝਾਉਣੀਆਂ ਚੰਗਿਆਂ ਲਫ਼ਜ਼ਾਂ ਵਿੱਚ ਹਨ ਤੇ ਉਨ੍ਹਾਂ ਦੀ ਸਾਹਿਤ-ਕਲਾ ਦੀ ਉਤਮਤਾ ਦਾ ਪ੍ਰਮਾਣ ਹਨ। ਸ਼ੈਲੀ ਸੁਥਰੇ, ਜਲ੍ਹਨ ਦੀ ਹੈ ਪਰ ਜ਼ਰਾ ਮੱਠੀ ਤੇ ਖੁੰਡੀ, ਸਲੋਕਾਂ ਵਿੱਚ ਸੁਥਰੇ ਵਾਂਗ ਨਿਖਰਦੇ ਤੇ ਚੰਘੜਦੇ ਹਨ, ਪਰ ਸ਼ਬਦਾਂ ਵਿੱਚ ਚਾਲ ਮਿਲਵੀਂ ਤੇ ਮੱਠੀ ਹੋ ਜਾਂਦੀ ਹੈ ਤੇ ਸ਼ਬਦਾਵਲੀ ਦਾ ਉਹ ਰਸ ਨਹੀਂ ਰਹਿੰਦਾ।

ਇਨ੍ਹਾਂ ਦਾ ਕੀਤਾ ਭਗਵਤ ਗੀਤਾ ਦਾ ਨਜ਼ਮੀ ਤਰਜਮਾ ਤੇ ਮਹਾਤਮ ਦਾ

1. ਪੰਜਾਬੀ ਅਦਬ ਦੀ ਮੁਖ਼ਤਸਰ ਤਾਰੀਖ਼, ਪੰਨੇ 112-116
2. ਪੰਜਾਬੀ ਸਾਹਿਤ ਦਾ ਆਲੋਚਨਾਤਮਕ ਇਤਿਹਾਸ, ਪੰਨਾ 157

ਨਸਰੀ ਉਲਥਾ ਮਿਲਦਾ ਹੈ, ਭਾਵੇਂ ਪਰਮਾਣੀਕ ਨਹੀਂ। ਓ ਬੋਲੀ ਤੋਂ ਇਨ੍ਹਾਂ ਦੀ ਕ੍ਰਿਤੀ ਹੋਣ ਵਜੋਂ ਕੋਈ ਸ਼ੱਕ ਨਹੀਂ ਪੈਂਦਾ। ਹਿੰਦੂ ਭਗਤ ਲਈ ਗੀਤਾ, ਉਪਨਿਖਦ, ਵਸ਼ਿਸ਼ਟ, ਭਾਗਵਤ ਆਦਿ ਤੋਂ ਵਧੇਰਾ ਹੋਰ ਕਿਹੜਾ ਉਧਾਰਕ ਸਾਹਿਤ ਹੋ ਸਕਦਾ ਹੈ। 1642 ਵਿੱਚ ਕਾਲ ਵਸ ਹੋਏ।[1]

ਗੀਤਾ ਮਹਾਤਮ

ਹੇ ਲੱਛਮੀ ਸੁਮੇਰ ਪਰਬਤ ਪਰ ਦੇਵਲੋਕ ਮੈਂ ਇੰਦਰ ਆਪਣੀ ਸਭਾ ਲਗਾਇ ਬੈਠਾ ਥਾ। ਆਗੇ ਉਰਬਸੀ ਨਿਰਤਕਾਰੀ ਬੜੀ ਕਰ ਰਹੀ ਥੀ ਅਰ ਸਭ ਸੱਭਾ ਅਰ ਇੰਦਰ ਬੱਡੀ ਪਰਸੰਨਤਾ ਮੈਂ ਬੈਠੇ ਥੇ। ਇਤਨੇ ਮੈਂ ਏਕ ਚਤੁਰਭੁੱਜ ਰੂਪ ਧਾਰੀ ਕੋ ਦੋ ਪਾਰਖਦ ਲੇ ਆਏ ਵਿਮਾਨ ਪਰ ਚਾਹੜ ਕੇ। ਅਰ ਇੰਦਰ ਕੋ ਸਭ ਦੇਵਤਾ ਕੇ ਰੂਬਰੂ ਕਹਾ ਤੂੰ ਉੱਠ, ਇਸ ਕਉ ਬੈਠਣੇ ਦੇਹ। ਏਹ ਸੁਣਕੇ ਇੰਦਰ ਸਹਿ ਨਾ ਸੱਕਿਆ ...... ਮੇਰੇ ਜਾਣੇ ਇਮ ਕੋਈ ਤੀਰਥ ਜੱਗ ਦਾਨ ਨਹੀਂ ਕਰਿਆ। ਤਲਾਵ ਖੂਹ ਵਾ ਬਾਭਲੀ ਬਹਾ ਨਹੀਂ ਬਣਾਇਆ। ਅਰ ਕਦੀ ਵਿਸ਼ਵੇਸਰ ਮਹਾਦੇਵ ਜੀ ਕੀ ਦਰਸ਼ਨ ਨਹੀਂ ਕਰਾ। ਅਰ ਕਿਸੀ ਠਾਕਰਦੁਆਰੇ ਕਾ ਦਰਸ਼ਨ ਨਹੀਂ ਕਰਿਆ। ਅਰ ਕਦੀ ਅੰਨ ਕਾ ਦਾਨ ਨਹੀਂ ਕਰਿਆ, ਅਰ ਕਦੀ ਸਾਧ ਸੰਤ ਕੀ ਸੇਵਾ ਭੀ ਨਹੀਂ ਕਰੀ ...... ਇਤਨਿਓ ਪੁੰਨੋਂ ਵਿਖੇ ਇਸ ਨੇ ਤੋ ਪੁੰਨ ਕੋਈ ਭੀ ਨਹੀਂ ਕਰਿਆ ਅਰ ਤੁਮ੍ਹਾਰੀ ਦਿਰ ਦਰਿਸਟੀ ਹੈ ਤਾਂਤੇ ਤੁਮ ਕਿਰਪਾ ਕਰਕੇ ਮੇਰਾ ਸੰਸਾ ਨਿਵਿਰਤ ਕਰੋ ਜੀ। ਏਹ ਕਹੋ ਇਸ ਕੇ ਕਉਣ ਪੁੰਨ ਕਰਿਆ ਹੈ ਜੀ।

......ਤਬ ਇੰਦਰ ਆਖਿਆ ਕਿ ਸਿਰੀ ਦੀਨਾ ਨਾਥ ਜੀ ਤੁਮ੍ਹਾਰੇ ਪਾਰਖਦ ਇਕ ਚਤੁਰ ਭੁੱਜ ਰੂਪ ਧਾਰੀ ਤਿਸ ਕਉਂ ਲੈ ਆਏ ਹੈਂ। ਅਰ ਮੈਨੂੰ ਆਖਿਆ ਕਿ ਤੂੰ ਉੱਠ ਖੜ੍ਹਾ ਹੋ, ਅਰ ਇਸ ਕਉਂ ਬੈਠਣੇ ਦੇਹ। ਅਰ ਉਸ ਕੇ ਤੇਜ ਆਗੈ ਮੁੱਝ ਸਉਂ ਠਹਿਰਿਆ ਭੀ ਨਹੀਂ ਗਇਆ.... ਅਰ ਮੁਝ ਕਉਂ ਇਸ ਬਾਤ ਕਾ ਬੜਾ ਅਸਚਰਜ ਹੂਆ ਹੈ। ਤਬ ਸਿਰੀ ਨਾਰਾਇਣ ਜੀ ਆਖਿਆ ਕਿ ਹੇ ਇੰਦਰ ਇਸ ਨੇ ਤਉ ਇਕ ਵੱਡਾ ਪੁੰਨ ਕਰਿਆ ਹੈ। ਗੁਪਤ ਧਰਮ ਕਰਿਆ ਹੈ, ਅਰ ਇਸ ਕੇ ਧਰਮ ਕਉਂ ਮੈਂ ਜਾਣਤਾ ਹਉਂ, ਪਰ ਤੁਮ ਕਉਂ ਮੈਂ ਇਸ ਲੀਏ ਸਰਵਨ ਕਰਾਉਂਦਾ ਹਾਂ ਜੇ ਤੈਂ ਨੇ ਮੁੱਝ ਕਉ ਪੂਛਿਆ ਹੈ। ਅਬ ਹੇ ਇੰਦਰ ਤੂੰ ਸੁਣ .... ਜਬ ਇਸ ਨੇ ਦੇਹ ਛੋੜੀ ਤਬ ਮੈਂ ਨੇ ਪਾਰਖਦੋਂ ਕਉਂ ਆਖਿਆ ਕਿ ਤੁਮ ਇਸ ਕਉ ਇੰਦਰਾਸਨ ਪਰ ਜਾਇ ਕਰ ਬੈਠਾਇ ਆਵੋ। ਅਰ ਏਹ ਇੰਦਰ ਪੁਰੀ ਕਾ ਰਾਜਾ ਕਰਿਓ। ਡਰੇ ਮਤ, ਏਹ ਤੇਰਾ ਇੰਦਰਾਸਨ

1. ਪੰਜਾਬੀ ਅਦਬ ਦੀ ਮੁਖ਼ਤਸਰ ਤਾਰੀਖ਼, ਪੰਨੇ 112

ਲੈਂਦਾ ਨਹੀਂ। ਅਰ ਭੋਗੋਂ ਕੀ ਸਮਿਗਰੀ ਲਿਆਇ ਦੇਹ ਇਸ ਕਉ। ਜਬ ਇਸ ਦੀ ਮਨਸਾ ਭੋਗੋਂ ਤੇ ਉੱਠ ਜਾਵੇਗੀ ਤਬ ਮੈਂ ਇਸ ਕਉ ਬੈਕੁੰਠ ਕਾ ਅਧਕਾਰੀ ਕਰਾਂਗਾ। ਤਬ ਇਤਨੀ ਬਾਤ ਸੁਨ ਵੰਦਨਾ ਕਰ ਆਗਿਆ ਮਾਨ ਕਰ ਇੰਦਰਪੁਰ ਕਉ ਆਇਆ। ਅਰ ਭੋਗੋਂ ਕੀ ਸਮਿਗਰੀ ਆਨ ਦਿੱਤੀ, ਚਤੁਰ ਭੁੱਜ ਕਉ। ਤਬ ਵਹੁ ਭੋਗੋਂ ਕੋ ਭੋਗਣੇ ਲਗਾ - ਤਬ ਸਿਰੀ ਨਾਰਾਇਣ ਜੀ ਕਹੈ ਕਿ ਹੇ ਲਛਮੀ ਮੈਂ ਤੈਨੂੰ ਸਿਰੀ ਗੀਤਾ ਜੀ ਕੇ ਅਠਾਰਵੇਂ ਧਿਆਇ ਕਾ ਫਲ ਕਹਿਆ ਹੈ। ਤੈ ਸੁਣਾ ਹੈ। ਇਹ ਇਤਨੀਆਂ ਠਉਰਾਂ ਵਿਖੇ ਬੈਠ ਕਰ ਪਾਠ ਕਰੈ ਕਿ ਸਿਰੀ ਗੰਗਾ ਜੀ ਕੈ ਤੀਰ ਪਰ ਕਿ ਤੁਲਸੀ ਜੀ ਕੇ ਪਾਸ, ਕਿ ਠਾਕੁਰਦੁਆਰੇ ਮੈ ਕਿ ਪਿੱਪਲ ਕੇ ਤਲੇ ਕਿ ਬੱਟ ਕੇ ਤਲੇ।[1]

1. ਪੰਜਾਬੀ ਅਦਬ ਦੀ ਮੁਖਤਸਰ ਤਾਰੀਖ, ਪੰਨੇ 224-226

# 14

# ਬਾਬਾ ਦਿਆਲ ਦਾਸ

ਆਪ ਨੂੰ ਪੰਜਾਬੀ ਸਾਹਿਤ ਇਤਿਹਾਸਾਂ ਵਿੱਚ 'ਦਯਾਲ ਅਨੇਮੀ' ਕਰਕੇ ਜਾਣਿਆ ਜਾਂਦਾ ਹੈ। ਬਾਬਾ ਦਿਆਲ ਦਾਸ ਜੀ ਉਦਾਸੀਨ ਸੰਪ੍ਰਦਾਇ ਦੇ ਪ੍ਰਸਿੱਧ ਤੇ ਮੰਨੇ-ਪ੍ਰਮੰਨੇ ਸੰਤ ਹਨ। ਡਾ. ਮੋਹਨ ਸਿੰਘ ਦੀਵਾਨਾ ਅਨੁਸਾਰ ਦਿਆਲ ਦਾਸ ਜੀ ਅਨੇਮੀ ਸੰਤ ਬਾਬਾ ਸ੍ਰੀ ਚੰਦ ਜੀ ਤੋਂ ਪਿੱਛੋਂ ਉਨ੍ਹਾਂ ਦੇ ਚੌਥੇ ਗੱਦੀਦਾਰ ਸਨ। ਦੀਵਾਨਾ ਜੀ ਨੇ ਅਨੇਮੀ ਜੀ ਦਾ ਸਮਾਂ ਸੰਨ 1624-1690 ਈਸਵੀ ਮੰਨਿਆ ਹੈ। ਉਨ੍ਹਾਂ ਦਾ ਕਥਨ ਦੇਖਣ ਵਾਲਾ ਹੈ, "ਸੰਤਾਂ-ਭਗਤਾਂ ਦੀ ਪਰੰਪਰਾ ਚਲਦੀ ਹੈ ਤੇ ਬੰਸ ਤੁਰਦਾ ਹੈ ਭਾਵੇਂ ਉਹ ਬੀਰਜ ਦਾ ਨਹੀਂ ਹੁੰਦਾ ਜ਼ਰੂਰੀ ਹੀ। ਜਿਥੇ ਜਤ-ਸਤ ਦਾ ਪਹਿਰਾ ਹੋਵੇ, ਉਥੇ ਤਾਂ ਸਿੱਖੀ ਹੀ ਫਲਦੀ-ਫੁੱਲਦੀ ਹੈ। ਗੁਰੂ ਚੇਲੇ ਨੂੰ ਗੱਦੀ ਹੀ ਨਹੀਂ ਦੇਂਦਾ, ਆਪਣੀ ਸ਼ਕਤੀ ਵੀ ਪ੍ਰਦਾਨ ਕਰਦਾ ਹੈ। ਬਹੁਤ ਸਿਲਸਿਲਿਆਂ ਵਿੱਚ ਸਾਹਿਤ-ਪ੍ਰੇਮ ਅਤੇ ਬਾਣੀ-ਰਚਨ ਵੀ ਗੁਰੂ ਤੋਂ ਚੇਲੇ ਨੂੰ ਪਹੁੰਚਦਾ ਹੈ। ਫੇਰ ਸੰਘਣੇ ਤੇ ਤੇਜਸਵੀ ਹੋ ਕੇ ਵਿਚਾਰ ਖ਼ੁਦ-ਬਖ਼ੁਦ ਕਵਿਤਾ ਦੇ ਰੂਪ ਵਿੱਚ ਅਵਤਰਦੇ ਹਨ। ਦਿਆਲ ਦਾਸ ਜੀ ਬਾਬਾ ਸਿਰੀ ਚੰਦ ਜੀ ਦੀ ਗੱਦੀ ਤੇ ਹੋਏ ਹਨ। ਗੱਦੀ ਐਉਂ ਸੀ- ਜਗਤ ਗੁਰੂ ਨਾਨਕ ਦੇਵ ਜੀ- ਬਾਬਾ ਸ੍ਰੀ ਚੰਦ ਜੀ- ਬਾਬਾ ਗੁਰਦਿੱਤਾ ਜੀ- ਬਾਲੂ ਹਸਨਾ ਜੀ- ਪੂਰਨ ਦਾਸ ਜੀ- ਦਿਆਲ ਦਾਸ ਜੀ 'ਅਨੇਮੀ', ਗੁਰੀਆ ਸਾਹਿਬ ਜੀ- ਚਰਨ ਦਾਸ ਜੀ- ਗੁਰਦਿਆਲ ਜੀ- ਰਾਮ ਧਨ ਜੀ- ਰੰਗਾ ਦਾਸ ਜੀ- ਬ੍ਰਹਮ ਚੇਤੰਨ ਜੀ- ਹਰੀ ਨਾਰਾਇਣ ਜੀ- ਦਿਆਲ ਨਾਰਾਇਣ ਜੀ। ਦਿਆਲ ਦਾਸ ਜੀ ਨੇ ਆਪਣਾ ਨਾਮ ਅਨੇਮੀ ਰੱਖਿਆ। ਭਲਾ ਗਿਆਨ ਸਿਖਰੇ ਪਹੁੰਚਿਆ ਤੇ ਪ੍ਰੇਮ-ਰੰਗਾ ਵਿੱਚ ਨ੍ਹਾਤਿਆਂ ਨੇਮ ਕਿੱਥੇ ਰਹਿ ਜਾਂਦਾ ਹੈ।"[1] ਡਾ. ਦੀਵਾਨਾ ਜੀ ਖ਼ੁਦ ਦੀਵਾਨਾ ਸਨ, ਉਨ੍ਹਾਂ ਨੇ ਅਨੇਮੀ ਉਪ ਨਾਂ ਦੇ ਜੋ ਵਿਲੱਖਣ ਅਰਥ ਕੱਢੇ ਹਨ ਉਹ ਕਮਾਲ ਦੇ ਹਨ।

---

1. ਪੰਜਾਬੀ ਅਦਬ ਦੀ ਮੁਖ਼ਤਸਰ ਤਾਰੀਖ਼, ਪੰਨੇ 139-141

ਅਸਲ ਵਿੱਚ ਸੰਤਾਂ ਦਾ ਪੂਰਾ ਨਾਂ ਦੇਯਾਲ ਅਲੇਮਾਨੰਦ ਸਰਸਵਤੀ ਸੀ। ਅਲੇਮਾਨੰਦ ਦਾ ਅਪਭ੍ਰੰਸ਼ ਹੁੰਦਾ ਹੁੰਦਾ ਇਹ ਸ਼ਬਦ ਛੋਟਾ ਹੋ ਗਿਆ ਤੇ ਅਨੇਮੀ ਹੋ ਗਿਆ, ਪਰ ਦੀਵਾਨਾ ਜੀ ਵਲੋਂ ਕੱਢੇ ਅਰਥ ਵੀ ਸੰਤ ਦਯਾਲ ਜੀ ਦੀ ਉੱਚ ਆਤਮਿਕ ਅਵਸਥਾ ਦਰਸਾਉਂਦੇ ਹਨ। ਡਾ. ਦੀਵਾਨਾ ਨੇ ਅਨੇਮੀ ਜੀ ਵਲੋਂ ਲਿਖੀਆਂ ਕੇਵਲ ਤਿੰਨ ਰਚਨਾਵਾਂ ਗਿਣਾਈਆਂ ਹਨ, "ਅਬਗਤ ਹੁਲਾਸ (ਅਵਿਗਤ ਨੂੰ ਪ੍ਰਾਪਤ ਕਰਨ ਤੇ ਜੋ ਆਨੰਦ ਮਾਣੀ ਦਾ ਹੈ) ਸ਼ਰਧਾ ਬੋਧ (ਪੂਰਣ ਸ਼ਰਧਾ, ਸ਼ਰਨਾਗਤੀ ਪਿੱਛੋਂ ਜੋ ਬੋਧ ਮਨ ਵਿੱਚ ਉਗਮਦਾ ਹੈ ਤੇ ਅਗਿਆਨ ਬੋਧਨੀ (ਅਗਿਆਨ ਨੂੰ ਕਾਟ ਕਰਨ ਵਾਲੀ ਸਮਝਾਉਣੀ)। ਇਹਨਾਂ ਵਿੱਚ ਆਪ ਨੇ ਕਬਿੱਤ, ਸਵਈਏ, ਸੋਰਠੇ, ਦੋਹੇ ਵਰਤੇ ਹਨ। ਅਬਗਤ ਹੁਲਾਸ 1675 ਈਸਵੀ ਵਿੱਚ ਮੁਕਾਈ।[1] ਡਾ. ਅਜਮੇਰ ਸਿੰਘ ਲਿਖਦੇ ਹਨ ਕਿ, "ਦਿਆਲ ਅਨੇਮੀ (ਅਠਾਰ੍ਹਵੀਂ ਸਦੀ ਬਿਕ੍ਰਮੀ ਦਾ ਬ੍ਰਜ ਭਾਸ਼ਾ ਦਾ ਕਵੀ) ਹੈ।[2] ਡਾ. ਗੋਬਿੰਦ ਸਿੰਘ ਲਾਂਬਾ ਅਨੁਸਾਰ, "ਦਿਆਲ ਅਨੇਮੀ ਜੀ ਸ੍ਰੀ ਚੰਦ ਜੀ ਦੀ ਗੱਦੀ ਦੇ ਮਾਲਕ ਸਨ। ਆਪ ਨੇ ਕਈ ਗ੍ਰੰਥ ਲਿਖੇ।[3]

ਪੰਡਤ ਚੰਦ੍ਰਕਾਂਤ ਬਾਲੀ ਨੇ ਅਨੇਮੀ ਜੀ ਵਲੋਂ ਰਚਿਤ ਗ੍ਰੰਥ ਇੰਜ ਦੱਸੇ ਹਨ, "ਆਪ ਦੀਆਂ ਰਚਨਾਵਾਂ ਛੋਟੀਆਂ ਹੋਣ ਦੇ ਬਾਵਜੂਦ ਵਿਸ਼ੇ ਦੇ ਨਿਭਾਉ ਪੱਖੋਂ ਘੱਟ ਮਹੱਤਵ ਨਹੀਂ ਰੱਖਦੀਆਂ। ਰਚਨਾਵਾਂ ਦੇ ਨਾਂ ਹਨ- ਅਵਗਤ ਹੁਲਾਸ, ਅਗਿਆਨ ਬੋਧਿਨੀ, ਅਪਰਕੋਸ਼ ਅਨੁਭਵ, ਆਤਮ ਬੋਧ, ਪੰਚਕੋਸ਼ ਵਿਵੇਕ, ਗਯਾਨ ਗੀਤਾ, ਅਸ਼ਟਾਵਕ੍ਰ ਭਾਸ਼ਾ ਅਤੇ ਜਨਮ ਸਾਖੀ ਕਬੀਰ ਜੀ। ਪੰਡਤ ਬਾਲੀ ਨੇ ਸ਼ਰਧਾ ਬੋਧ ਦਾ ਜ਼ਿਕਰ ਨਹੀਂ ਕੀਤਾ ਪਰ ਹੋਰ ਵਾਧੂ ਰਚਨਾਵਾਂ ਦੀ ਦੱਸ ਪਾਈ ਹੈ। ਇਕ ਨਵੀਂ ਗੱਲ ਇਹ ਹੈ ਕਿ ਅਨੇਮੀ ਜੀ ਨੇ ਸੰਤ ਕਬੀਰ ਜੀ ਬਾਰੇ ਇਕ ਜਨਮ ਸਾਖੀ ਵੀ ਲਿਖੀ ਹੈ। ਸ਼ਾਇਦ ਹੁਣ ਤੱਕ ਲਿਖੀਆਂ ਗਈਆਂ ਕਬੀਰ ਜੀ ਦੀਆਂ ਜਨਮ ਸਾਖੀਆਂ ਵਿੱਚ ਇਹ ਸਭ ਤੋਂ ਪਹਿਲੀ ਜਨਮ ਸਾਖੀ ਹੈ। ਇਸੇ ਲਈ ਇਸ ਕਵੀ ਦਾ ਮਹੱਤਵ ਹੋਰ ਵੀ ਵਧ ਜਾਂਦਾ ਹੈ।

ਦੋਵਾਂ ਹੀ ਸਰੋਤਾਂ ਤੋਂ ਸੰਤ ਕਵੀ ਦੇ ਜੀਵਨ ਜਾਂ ਦੇਹਾਂਤ ਬਾਰੇ ਕੋਈ ਹਵਾਲਾ ਨਹੀਂ ਲੱਭਦਾ। ਬਾਲੀ ਜੀ ਨੇ ਅਨੇਮੀ ਜੀ ਵਲੋਂ ਲਿਖੇ ਅਵਗਤ ਹੁਲਾਸ ਦਾ ਸੰਮਤ 1732 ਬਿਕਰਮੀ ਮੰਨਿਆ ਹੈ। ਡਾ. ਮੋਹਨ ਸਿੰਘ ਦੀਵਾਨਾ ਇਸ ਗ੍ਰੰਥ ਦੇ ਪੂਰੇ ਹੋਣ ਦਾ ਸੰਨ 1675 ਈਸਵੀ ਮੰਨਦੇ ਹਨ। ਇਸ ਪੱਖੋਂ

1. ਪੰਜਾਬੀ ਸਾਹਿਤ ਦੀ ਮੁਖ਼ਤਸਰ ਤਾਰੀਖ਼, ਪੰਨਾ 141
2. ਪੰਜਾਬੀ ਸਾਹਿਤ ਦਾ ਆਲੋਚਨਾਤਮਕ ਅਧਿਐਨ (1801-1850 ਈਸਵੀ) ਪੰਨਾ 97
3. ਪੰਜਾਬੀ ਸਾਹਿਤ ਦਾ ਇਤਿਹਾਸ ਭਾਗ ਪਹਿਲਾ (1850 ਈਸਵੀ ਤਕ), ਪੰਨਾ 433

ਦੋਵੇਂ ਵਿਦਵਾਨ ਸਹਿਮਤ ਹਨ। 1732 ਬਿਕਰਮੀ ਵੀ 1675 ਈਸਵੀ ਬਣਦਾ ਹੈ। ਇਹ ਸੰਤ ਜੀ ਦੀ ਪਹਿਲੀ ਰਚਨਾ ਹੈ। ਜੇਕਰ ਇਸ ਰਚਨਾ ਦੇ ਖ਼ਾਤਮੇ ਤੇ ਅਨੇਮੀ ਜੀ ਦੀ ਆਯੂ 38 ਜਾਂ 40 ਵਰ੍ਹੇ ਮੰਨ ਲਈ ਜਾਵੇ ਤਾਂ ਦਿਆਲ ਦਾਸ ਜੀ ਦਾ ਜਨਮ ਸੰਨ 1637 ਜਾਂ 1639 ਈਸਵੀ ਦੇ ਕਰੀਬ ਮੰਨਿਆ ਜਾ ਸਕਦਾ ਹੈ।

ਦਿਆਲ ਅਨੇਮੀ ਜੀ ਵਿਚਾਰਾਂ ਪੱਖੋਂ ਅਦਵੈਤਵਾਦੀ ਅਤੇ ਵੇਦਾਂਤੀ ਸਨ। ਇਹ ਵੀ ਪਤਾ ਚੱਲਦਾ ਹੈ ਕਿ ਆਪ ਸੰਨਿਆਸੀ ਸਨ ਅਤੇ ਧਰਮ ਉਪਦੇਸ਼ ਅਤੇ ਬ੍ਰਹਮ ਚਰਚਾ ਆਪ ਦਾ ਨਿੱਤ ਕਰਮ ਸੀ। ਪੰਡਤ ਬਾਲੀ ਦੀ ਦੱਸ ਅਨੁਸਾਰ ਦਿਆਲ ਅਨੇਮੀ ਜੀ ਬੇਦੀ ਗੋਤ ਦੇ ਖੱਤਰੀ ਸਨ। ਆਪ ਅਨੁਸਾਰ, ''ਵਿਸ਼ੇ ਦੀ ਦ੍ਰਿਸ਼ਟੀ ਤੋਂ ਦਯਾਲ ਅਨੇਮੀ ਸੰਤ ਪਰੰਪਰਾ ਦੀ ਉੱਘੀ ਕੜੀ ਸਨ। ਯੋਗ, ਸੰਸਾਰ ਦੀ ਨਾਸ਼ਮਾਨਤਾ, ਆਤਮਾ-ਪਰਮਾਤਮਾ ਵਿੱਚ ਅਭੇਦ ਆਦਿ ਵਿਸ਼ਿਆਂ 'ਤੇ ਆਪ ਨੇ ਜੋ ਲਿਖਿਆ ਹੈ, ਪੂਰੇ ਅਧਿਕਾਰ ਅਤੇ ਵਿਸ਼ਵਾਸ ਨਾਲ ਲਿਖਿਆ ਹੈ। ਅਨੇਮੀ ਜੀ ਨੇ ਮੰਗਲਾਚਰਣ ਵਿੱਚ ਕਿਸੇ ਦੇਵੀ-ਦੇਵਤੇ ਜਾਂ ਪ੍ਰਭੂ ਦਾ ਮੰਗਲ ਨਹੀਂ ਕੀਤਾ ਸਗੋਂ ਆਤਮ ਰਾਮ ਨੂੰ ਹੀ ਨਮਸਕਾਰ ਕੀਤਾ ਹੈ। ਇਸ ਤੋਂ ਉਨ੍ਹਾਂ ਦੇ ਆਤਮ-ਵਿਸ਼ਵਾਸ ਤੇ ਵੇਦਾਂਤ ਦਰਸ਼ਨ ਦਾ ਪਤਾ ਚੱਲਦਾ ਹੈ। ਜਿਵੇਂ :

ਨਾਮ ਰੂਪ ਮ੍ਰਿਗ ਜਲ ਸਬੈ, ਕਾ ਕੌਂ ਕਰੋ ਪ੍ਰਨਾਮ।
ਮੇਰੀ ਮੁਝ ਕੋ ਵੰਦਨਾ, ਸੋਂਹਿ ਆਤਮ ਰਾਮ।

ਕਵਿਤਾ ਦਾ ਨਮੂਨਾ ਦੇਖੋ

ਨਾਮ ਰੂਪ ਮ੍ਰਿਗਜਲ ਸਬੈ, ਕੌਨ ਕੌਂ ਪ੍ਰਨਾਮ।
ਅਤੇ ਨਿਜ ਧਾਰ ਆਪ ਆਪ ਕੋ ਪ੍ਰਨਾਮ ਹੈ।
ਆਪਨ ਅਪਾਰ ਨਿਰਧਾਰ ਕਛੁ ਤਾਮੈ ਕਰੋ।
ਖਟ-ਚਾਰ ਥਕਤ ਐਸੋ ਚਿਤ ਧਨ-ਰਾਮ ਹੈ।
ਬੁਧਿ ਸੇ ਬਿਹੀਨ ਮੂਢ ਲਪਟੇ ਯੁਗਾਦਿ ਬ੍ਰਹਮ।
ਕਹੈ ਨਿਗਮ ਪ੍ਰਗਟ ਤਹੈ ਜਤਨ ਕੌਨ ਕਾਮ ਹੈ।
ਆਦਿ ਮੱਧ ਅੰਤ ਵਸਤੂ ਜਿਉਂ ਕੀ ਤਿਉਂ ਸਮਾਨ ਸਥ।
ਐਸੋ ਅਨੇਮੀ ਦਯਾਲ ਸ੍ਰਤ: ਸਿੱਧ ਨਾਮ ਹੈ।

ਉੱਪਰ ਦਿੱਤੀਆਂ ਸਭ ਉਦਾਹਰਣਾਂ ਤੋਂ ਪਤਾ ਲੱਗਦਾ ਹੈ ਕਿ ਅਨੇਮੀ ਜੀ ਦਾ ਵੇਦਾਂਤ ਗਿਆਨ ਸਿਖਰਾਂ 'ਤੇ ਸੀ, ਪਰ ਉਹ ਖੁਸ਼ਕ ਵੇਦਾਂਤੀ ਨਹੀਂ ਸਨ ਸਗੋਂ ਪ੍ਰੇਮ, ਆਨੰਦ ਅਤੇ ਮਸਤੀ ਦੀ ਉਨ੍ਹਾਂ ਦੀ ਬਾਣੀ ਵਿੱਚ ਕੁੱਟ ਕੁੱਟ ਕੇ ਭਰੀ ਹੋਈ ਹੈ। ਭਾਸ਼ਾ ਸਾਧ ਭਾਖਾ ਹੈ ਪਰ ਨੁਲ੍ਹੀ ਤੇ ਰੀਵਾਰੂ ਨਹੀਂ ਸਗੋਂ ਸਾਹਿਤਕ ਅਤੇ ਸੰਜੀ-ਸੁਆਰੀ ਹੈ। ਬ੍ਰਜ ਭਾਸ਼ਾ ਦੀ ਬਹੁਲਤਾ ਹੈ, ਭਾਵੇਂ ਪੰਜਾਬੀ

ਰੰਗ ਵੀ ਚੰਗਾ-ਚੋਖਾ ਹੈ। ਗ੍ਰੰਥ ਗੁਰਮੁਖੀ ਲਿਪੀ ਵਿੱਚ ਲਿਖੇ ਹੋਏ ਹਨ, ਭਾਸ਼ਾ ਵਧੇਰੇ ਹਿੰਦੀ ਹੈ, ਫ਼ਲਸਰੂਪ ਐਡੇ ਮਹਾਨ ਕਵੀ ਤੇ ਸੰਤ ਮਨੀਸ਼ੀ ਦੀ ਸੁੱਧ ਨਾ ਹਿੰਦੀ ਵਿਦਵਾਨਾਂ ਨੇ ਲਈ ਹੈ ਅਤੇ ਨਾ ਪੰਜਾਬੀ ਵਿਦਵਾਨਾਂ ਨੇ ਹੀ ਬਾਤ ਪੁੱਛੀ ਹੈ।

ਡਾ. ਦੀਵਾਨਾ ਜੀ ਲਿਖਦੇ ਹਨ, "ਬਾਬਾ ਜੀ ਅਨੁਭਵੀ ਸਨ ਤੇ ਪ੍ਰੇਮਾ ਭਗਤੀ ਨੂੰ ਵਸਾਉਣ ਵਾਲੇ। ਕੈਸਾ ਪ੍ਰੇਮ, ਅਖੰਡਤ ਪ੍ਰੇਮ, ਲਹਿਰੀਆ ਨਹੀਂ।

**ਮੋਦਕ ਛੰਦ**

ਜਹਾਂ ਪ੍ਰੇਮ ਅਖੰਡਤ ਹੋਵੇ ਹੈ-ਤਹਾਂ ਤ੍ਰਿਸਨਾ ਦੁਰਮਤ ਰੋਵੇ ਹੈ।
ਜਹਾਂ ਪ੍ਰੇਮ ਭਗਤ ਰਤ ਜਾਗੀ ਹੈ - ਤਹਾਂ ਨੇਮ ਕਾਮਨਾ ਭਾਗੀ ਹੈ।
ਜਹਾਂ ਪ੍ਰੇਮ ਪਰਮ ਸੁਖਦਾਈ ਹੈ- ਤਹਾਂ ਤ੍ਰਿਸ਼ਨਾ ਦੁਰਮਤ ਖਾਈ ਹੈ।
ਜਹਾਂ ਪ੍ਰੇਮ ਅਖੰਡਤ ਚਾਂਦੀ ਹੈ- ਤਹਾਂ ਲੋਕ ਬੇਦ ਸਭ ਬਾਂਦੀ ਹੈ।
ਜਹਾਂ ਪ੍ਰੇਮ ਜੋਤ ਉਜਿਆਰੀ ਹੈ- ਤਹਾਂ ਕੋ ਤਿਆਗੀ ਘਰਬਾਰੀ ਹੈ

**ਦੋਹਿਰਾ**

ਪਸੁ ਪੰਛੀ ਨਰ ਨਾਰ ਸਭ ਆਪ ਬਿਲਾਸ ਪ੍ਰਕਾਸ਼।
ਨੱਟ ਨਾਟਕ ਸਭ ਆਪ ਹੈ ਕਹਨ ਸੁਨਣ ਅਧਿਆਸ।

ਏਸ ਦੋਹੇ ਨੂੰ ਦੁਨੀਆ ਦੇ ਅਦੁੱਤੀ ਦੋਹਿਆਂ ਵਿੱਚੋਂ ਗਿਣਨਾ ਚਾਹੀਦਾ ਹੈ। ਲੀਲਾ, ਕਰੀੜਾ, ਖੇਲ ਦੇ ਸ਼ਬਦ ਤਾਂ ਸੁਣੇ ਸਨ ਪਰ ਬਿਲਾਸ ਪ੍ਰਕਾਸ਼ ਤੇ ਨਟ ਨਾਟਕ ਅਖਿਰਤ ਲਈ ਆਪ ਹੀ ਨੇ ਵਰਤੇ।

**ਬਿਰਧ ਮੋਦਕ ਛੰਦ**

ਜਹਾਂ ਹੈ ਦੁਹਾਈ ਪ੍ਰੇਮ ਕੀ- ਤਹਾਂ ਕੋ ਕਹਾਨੀ ਨੇਮ ਕੀ।
ਜਹਾਂ ਪ੍ਰੇਮ ਨੇਹੀ ਦਿਆਲ ਹੈ ਤਹਾਂ ਨੇਮ ਸਭ ਜੰਜਾਲ ਹੈ।

ਜਗਤ ਗੁਰੂ ਕਲ ਤਾਰਨ ਬਾਬੇ ਦੇ ਸੱਚੇ ਨਾਉਂ ਧਰੀਕਾਂ ਅੱਗੇ ਉੱਚੇ ਤੋਂ ਉੱਚਾ ਸਾਹਿਤ ਪਾਣੀ ਭਰਦਾ ਹੈ, ਪੱਖਾ ਕਰਦਾ ਹੈ ਅਤੇ ਅਰਦਾਸੀਆ ਬਣਦਾ ਹੈ। ਜੋਗ, ਵੇਦਾਂਤ, ਸਾਂਖ, ਭਗਤੀ, ਕਰਮ ਸਭ ਦੇ ਗੁਝੇ ਤੋਂ ਗੁਝੇ ਭੇਦ ਬਾਬਾ ਜੀ ਨੇ ਪਾਣੀ ਵਾਂਗ ਡੋਹਲੇ ਹਨ ਅਤੇ ਭੁਖੀਆਂ ਆਤਮਾਵਾਂ ਰੂਪੀ ਖੇਤੀਆਂ ਨੂੰ ਹਰਿਆਉਣ ਦਾ ਪ੍ਰਬੰਧ ਕੀਤਾ ਹੈ। ਮੁਸਲਮਾਨੀ ਕਾਲ ਵਿਚ ਰੁਚੀ ਫ਼ਾਰਸੀ ਵੱਲ ਹੋ ਜਾਣ ਕਰਕੇ ਪੁਰਾਣੀ ਸੰਸਕ੍ਰਿਤੀ ਤੇ ਅਨੁਭਵ ਦੇ ਇਹ ਖ਼ਜ਼ਾਨੇ ਵਰਤੇ ਨਹੀਂ ਗਏ। ਸੋ ਹੁਣ ਉਹਨਾਂ ਨੂੰ ਅੰਨ੍ਹੇਰੇ 'ਚੋਂ ਕੱਢ ਕੇ ਆਪਣੀ ਰੂਹਾਨੀ ਖ਼ੁਰਾਕ ਬਣਾਉਣੀ ਚਾਹੀਦੀ ਹੈ।[1]

---

1. ਪੰਜਾਬੀ ਅਦਬ ਦੀ ਮੁਖ਼ਤਸਰ ਤਾਰੀਖ਼, ਪੰਨੇ 141-142

# 15

## ਕਾਨ੍ਹਾ ਭਗਤ

ਦੰਦ-ਕਥਾ ਚੱਲਦੀ ਹੈ ਕਿ ਜਿਸ ਵੇਲੇ ਸ੍ਰੀ ਗੁਰੂ ਅਰਜਨ ਦੇਵ ਜੀ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸੰਕਲਨ ਕਰ ਰਹੇ ਸਨ ਤਾਂ ਬਹੁਤ ਸਾਰੇ ਭਗਤ ਆਪਣੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਕਰਵਾਉਣ ਲਈ ਉਨ੍ਹਾਂ ਕੋਲ ਪੁੱਜੇ ਸਨ। ਉਨ੍ਹਾਂ ਵਿੱਚੋਂ ਸ਼ਾਹ ਹੁਸੈਨ, ਪੀਲੂ ਭਗਤ, ਛੱਜੂ ਭਗਤ ਅਤੇ ਕਾਨ੍ਹਾ ਕਵੀ ਦਾ ਨਾਂ ਵਧੇਰੇ ਮਸ਼ਹੂਰ ਹੈ। ਇਨ੍ਹਾਂ ਦੇ ਜਨਮ ਬਾਰੇ, ਜੀਵਨ ਬਾਰੇ ਵਧੇਰੇ ਜਾਣਕਾਰੀ ਨਹੀਂ ਮਿਲਦੀ, ਕੇਵਲ ਏਨਾਂ ਹੀ ਪਤਾ ਚੱਲਦਾ ਹੈ ਕਿ ਆਪ ਮੁਲਤਾਨ ਦੇ ਰਹਿਣ ਵਾਲੇ ਸਨ। "ਭਗਤ ਕਾਹਨੇ ਦੇ ਜੀਵਨ ਤੇ ਹਾਲਾਤ ਕੁਝ ਪਤਾ ਨਹੀਂ। ਇੰਨਾ ਪਤਾ ਲੱਗਦਾ ਹੈ ਕਿ ਆਪ ਗੁਰੂ ਅਰਜਨ ਦੇਵ ਜੀ ਦੇ ਸਮਕਾਲੀ ਸਨ। ਕਿਉਂਕਿ ਉਨ੍ਹਾਂ ਦਾ ਜ਼ਿਕਰ ਇਕ ਥਾਂ ਗੁਰਬਿਲਾਸ ਪਾਤਸ਼ਾਹੀ 6 ਵਿੱਚ ਇਸ ਤਰ੍ਹਾਂ ਆਇਆ ਹੈ[1] :

ਦੋਹਿਰਾ : ਕਾਨ ਤਬ ਬੋਲਤਿ ਭਯੋ ਇਹ ਕਾਰਨ ਹਮ ਆਇ।
ਰਚਯੋ ਗ੍ਰਿੰਥ ਤੁਮ ਹਮ ਸੁਨਯੋ ਭਗਤਨ ਸਬਦਿ ਲਿਖਾਇ॥ ੩੩੫॥

ਚੌਪਈ : ਦੇਹ ਗਾਹੇ ਤਿਨ ਕੋ ਨਾ ਕੋਈ, ਕਹਾ ਭਏ ਨਰ ਜਾਨ ਨ ਹੋਈ।
ਤਿਨ ਕੇ ਤੁਮ ਇਹ ਸਬਦ ਲਿਖਾਏ ਹਮ ਜੀਵਨ ਨਹੀਂ ਬੋਲ ਪਠਾਏ।
ਹਮਰੀ ਬਾਨੀ ਨਹੀਂ ਚੜ੍ਹਾਵੇ ਤੁਮੈ ਪ੍ਰਮਾਣ ਗ੍ਰਿੰਥ ਕਸ ਪਾਵੇ।
ਸ੍ਰੀ ਗੁਰੂ ਕਹਾ ਬਾਨੀ ਨਿਜ ਕਰੋ ਪ੍ਰਿਥਕ ਪ੍ਰਿਥਕ ਜਿਉ ਇਛਾ ਧਰੋ।
ਕਾਨੇ ਮੁਖ ਅਸਬਾਨੀ ਕਹੀ, ਓਹੀ ਰੇ ਮੈ ਓਹੀ ਸਹੀ।
ਸ੍ਰੀ ਗੁਰ ਕਹਾ ਪ੍ਰਮਾਨ ਨ ਬੈਨਾ, ਭਗਤ ਪੰਥ ਇਹ ਜਗ ਸੁਖ ਦੇਨਾ।
ਕਾਨ੍ਹੇ ਕਹਾ ਹਮ ਬੈਨ ਹਟਾਏ, ਯਾ ਤੇ ਤੁਮ ਬਡ ਲਹੋ ਸਜਾਏ।
ਸ੍ਰੀ ਗੁਰ ਕਹਾ ਦੇਹ ਥਿਰ ਨਾਹੀ, ਤੁਮ ਭੀ ਮਰੋ ਪੌੜ ਕੇ ਮਾਹੀ।

---

1. ਪੰਜਾਬੀ ਸਾਹਿਤ ਦਾ ਇਤਿਹਾਸ ਭਾਗ ਪਹਿਲਾ (1850 ਈਸਵੀ ਤੱਕ), ਪੰਨਾ 445

ਡਾ. ਪਿਆਰ ਸਿੰਘ ਅਨੁਸਾਰ, "ਕਾਨ੍ਹਾ ਭਗਤ ਲਾਹੌਰ ਵਿੱਚ ਹੋਇਆ ਹੈ। ਇਹ ਗੁਰੂ ਅਰਜਨ ਦੇਵ ਜੀ ਦਾ ਸਮਕਾਲੀ ਸੀ। 'ਤਵਾਰੀਖ ਸਿਖਾਂ' ਦੇ ਕਰਤਾ ਮੁਨਸ਼ੀ ਖੁਸ਼ਵਕਤ ਰਾਇ ਨੇ ਇਸ ਨੂੰ ਜਹਾਂਗੀਰ ਦੇ ਅਹਿਲਕਾਰਾਂ ਵਿੱਚੋਂ ਚੰਦੂ ਨਾਂ ਦੇ ਖੱਤਰੀ ਦਾ ਨਜ਼ਦੀਕੀ ਰਿਸ਼ਤੇਦਾਰ ਲਿਖਿਆ ਹੈ। ਇਹ ਉਹੀ ਚੰਦੂ ਹੈ ਜੋ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਦਾ ਕਾਰਨ ਬਣਿਆ।"[1] ਨਿਹਾਲ ਸਿੰਘ ਰਸ ਅਨੁਸਾਰ, "ਕਾਹਨਾ ਭਗਤ ਜੀ ਲਾਹੌਰ ਦੇ ਰਹਿਣ ਵਾਲੇ ਸਨ ਅਤੇ ਜਹਾਂਗੀਰ ਦੇ ਸਮੇਂ ਹੋਏ ਹਨ। ਆਪ ਦੇ ਖ਼ਿਆਲ ਸੂਫ਼ੀ ਕਵੀਆਂ ਵਰਗੇ ਸਨ। ਉਸ ਸਮੇਂ ਦੇ ਹਿੰਦੂਆਂ ਵਿਚ ਆਪੀ ਦੀ ਬੜੀ ਪਰਸਿੱਧਤਾ ਸੀ।[2] ਪੰਡਤ ਚੰਦ੍ਰਕਾਂਤ ਬਾਲੀ ਆਪ ਨੂੰ 'ਪੁੱਜੇ ਹੋਏ ਸੰਤ' ਮੰਨਦੇ ਹਨ, ਪਰ ਆਪ ਦੀ ਕਵੀ-ਹਸਤੀ ਬਾਰੇ ਸੰਦੇਹ ਪ੍ਰਗਟ ਕਰਦੇ ਹਨ। ਉਨ੍ਹਾਂ ਨੇ ਉਪਰੋਕਤ ਦੰਦ-ਕਥਾ ਅਨੁਸਾਰ ਇਨ੍ਹਾਂ ਦਾ ਸਮਾਂ '1640-1680 ਦਾ ਮੱਧਵਰਤੀ ਸਮਾਂ' ਮੰਨਿਆ ਹੈ। ਆਪ ਲਿਖਦੇ ਹਨ, ਭਾਵੇਂ ਇਨ੍ਹਾਂ ਦੀ ਕੋਈ ਨਿਸ਼ਚਿਤ ਰਚਨਾ ਨਹੀਂ ਮਿਲਦੀ, ਤਾਂ ਵੀ ਅਨੇਕ ਬਾਣੀ ਸੰਗ੍ਰਹਿਾਂ ਵਿੱਚ ਇਨ੍ਹਾਂ ਦੇ ਪਦ ਖਿੱਲਰੇ ਪਏ ਹਨ। ਭਾਸ਼ਾ ਦੇ ਆਧਾਰ ਤੇ ਇਨ੍ਹਾਂ ਦੀ ਰਚਨਾ ਤਿੰਨ ਵਰਗਾਂ ਵਿੱਚ ਗਿਣਾਈ ਜਾ ਸਕਦੀ ਹੈ- ਮੁਲਤਾਨੀ ਗੀਤ, ਭਾਖਾ ਗੀਤ, ਮਿਸ਼੍ਰਤ ਗੀਤ। ਇਨ੍ਹਾਂ ਦੀ ਰਚਨਾ ਵਿੱਚ ਨਿਰਛਲ ਸੰਤ ਹਿਰਦੇ ਦੀ ਅਭਿਵਿਅਕਤੀ ਹੈ।[3] ਉਨ੍ਹਾਂ ਨੇ ਇਕ ਰਚਨਾ ਦਿੱਤੀ ਹੈ:

ਗੁਰੂ ਮਮ ਪਾਏ ਪਦ ਅਵਿਨਾਸੀ।
ਮਿਟੈ ਸੰਕਲਪ ਵਿਕਲਪ ਨਿਰਥਕ, ਕਟੀ ਕਰਮ ਭ੍ਰਮ ਫਾਂਸੀ।
ਗੰਗ। ਸਮਾਨ ਭਈ ਸਭ ਸਰਿਤਾ ਤੁਲਸੀ ਸਕਲ ਬਨਾਸੀ।
ਸਾਲਿਗਰਾਮ ਭਯੇ ਸਭ ਪਰਵਤ ਸਮਤਾ ਮਗਹਰ ਕਾਸੀ।
ਨਾ ਕਛੁ ਤਯਾਗ ਨਾ ਕਛੁ ਗ੍ਰਹਨ ਤਯਾਗੀ ਬਿਨਾ ਉਦਾਸੀ।
ਜਿਤ ਜਾਊਂ ਤਿਤ ਧਯਾਨ ਧਾਰਣਾ ਸੁਨੀਏ ਗਿਆਨ ਪ੍ਰਕਾਸੀ।
ਚੰਚਲਤਾ ਤਜ ਅਚਲ ਭਯੋ ਮਨ ਦਿਵਯ ਦ੍ਰਿਸ਼ਟਿ ਤਬ ਭਾਸੀ।
'ਕਾਨ੍ਹਾਂ' ਚੌਦਸ... ਦਿਨ ਹੋਇ ਪ੍ਰਗਟੀ ਪੂਰਨ ਮਾਸੀ।

ਸ੍ਰੀ ਬਾਲੀ ਨੇ ਇਸ ਰਚਨਾ ਦਾ ਕੋਈ ਸੋਮਾ ਨਹੀਂ ਦਿੱਤਾ। ਉਪਰੋਕਤ ਦੰਦ-ਕਥਾ ਤੋਂ ਇਕ ਗੱਲ ਜ਼ਰੂਰ ਸਪੱਸ਼ਟ ਹੋ ਜਾਂਦੀ ਹੈ ਕਿ ਆਪ ਗੁਰੂ ਅਰਜਨ ਦੇਵ ਜੀ, ਸ਼ਾਹ ਹੁਸੈਨ ਅਤੇ ਪੀਲੂ ਭਗਤ ਦੇ ਸਮਕਾਲੀ ਸਨ। ਸ਼ਾਹ ਹੁਸੈਨ ਦਾ ਸਮਾਂ 1538 ਈਸਵੀ ਤੋਂ 1600 ਈਸਵੀ ਤੱਕ ਸਵੀਕਾਰ ਕੀਤਾ ਜਾਂਦਾ ਹੈ

1. ਪੰਜਾਬ ਯੂਨੀਵਰਸਿਟੀ ਪੰਜਾਬੀ ਸਾਹਿਤ ਦਾ ਇਤਿਹਾਸ, ਪੰਨਾ 279
2. ਪੰਜਾਬੀ ਸਾਹਿਤ ਦਾ ਵਿਕਾਸ, ਪੰਨਾ 102
3. ਪੰਜਾਬ ਪ੍ਰਾਂਤੀਯ ਹਿੰਦੀ ਸਾਹਿਤਯ ਕਾ ਇਤਿਹਾਸ, ਪੰਨਾ 361

ਜਦ ਕਿ ਪੀਲੂ ਬਾਰੇ ਖਾਸਾ ਮਤਭੇਦ ਹੋਣ ਦੇ ਬਾਵਜੂਦ ਉਸ ਨੂੰ ਸਤਾਰ੍ਹਵੀਂ ਸਦੀ ਦੀ ਪਹਿਲੀ ਚੌਥਾਈ ਦਾ ਕਵੀ ਮੰਨਿਆ ਜਾਂਦਾ ਹੈ। ਜੇ ਉਪਰੋਕਤ ਘਟਨਾ ਵਿੱਚ ਕੁਝ ਵੀ ਸੱਚਾਈ ਹੈ ਤਾਂ ਜਿਨ੍ਹਾਂ ਦਿਨਾਂ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸੰਪਾਦਨ (1601-1604 ਈਸਵੀ) ਹੋ ਰਿਹਾ ਸੀ ਉਦੋਂ ਤੱਕ ਭਗਤ ਕਾਨ੍ਹਾ ਜੀ ਚੰਗੇ ਬਾਣੀਕਾਰ ਹੋ ਚੁੱਕੇ ਸਨ ਅਤੇ ਵੇਦਾਂਤ-ਦਰਸ਼ਨ ਅਨੁਸਾਰ ਆਤਮ-ਤੱਤ ਗਿਆਨੀ ਤੋਂ ਬ੍ਰਹਮ-ਗਿਆਨੀ ਦਾ ਦਰਜਾ ਪ੍ਰਾਪਤ ਕਰਕੇ ਬਾਣੀਕਾਰ ਦੇ ਤੌਰ ਤੇ ਪ੍ਰਸਿੱਧ ਵੀ ਹੋ ਚੁੱਕੇ ਸਨ। ਇਨ੍ਹਾਂ ਅਰਥਾਂ ਵਿੱਚ ਉਸ ਵੇਲੇ ਉਨ੍ਹਾਂ ਦੀ ਉਮਰ 30-35 ਵਰ੍ਹੇ ਦੀ ਵੀ ਮੰਨੀ ਜਾਵੇ ਤਾਂ ਆਪ ਦਾ ਜਨਮ 1565-70 ਈਸਵੀ ਦੇ ਲਗਭਗ ਹੋਇਆ ਹੋਵੇਗਾ। ਜਨਮ ਵਾਂਗ ਹੀ ਪਰਲੋਕ ਗਮਨ ਬਾਰੇ ਵੀ ਕੁਝ ਪਤਾ ਨਹੀਂ ਚੱਲਦਾ। ਡਾ. ਜੀਤ ਸਿੰਘ ਸੀਤਲ ਨੇ ਪਤਾ ਨਹੀਂ ਕਿਸ ਆਧਾਰ ਤੇ ਆਪ ਦਾ ਦੇਹਾਂਤ 1606 ਈਸਵੀ ਵਿੱਚ ਹੋਇਆ ਲਿਖ ਦਿੱਤਾ ਹੈ। ਬਾਲੀ ਜੀ ਨੇ ਆਪ ਨੂੰ 1640-80 ਬਿਕਰਮੀ (1583 ਈਸਵੀ) ਕਾਲ ਦਾ ਕਵੀ ਮੰਨਿਆ ਹੈ। ਹੋਰ ਸਾਖੀਆਂ ਅਨੁਸਾਰ ਆਪ ਲਾਹੌਰ ਨਿਵਾਸੀ ਕਵੀ ਸਨ ਅਤੇ ਲਾਹੌਰ ਦੇ ਹੀ ਸੂਫ਼ੀ ਕਵੀ ਸ਼ਾਹ ਹੁਸੈਨ ਨਾਲ ਆਪ ਜੀ ਦੀ ਮਿੱਤਰਤਾ ਵੀ ਸੀ। ਡਾ. ਰਤਨ ਸਿੰਘ ਜੱਗੀ ਵੀ ਲਿਖਦੇ ਹਨ, "ਭਗਤ ਕਾਨ੍ਹਾਂ ਲਾਹੌਰ ਦਾ ਨਿਵਾਸੀ ਸੀ ਅਤੇ ਉਸ ਦੇ ਕਈ ਅਨੁਯਾਈ ਸਨ।"[1]

ਭਾਸ਼ਾ ਵਿਭਾਗ ਵਿੱਚ ਪਏ ਇਕ ਖਰੜੇ ਅਨੁਸਾਰ ਡਾ. ਗੋਬਿੰਦ ਸਿੰਘ ਲਾਂਬਾ ਨੇ ਆਪ ਦੇ ਜੀਵਨ ਸੰਬੰਧੀ ਜਿਹੜੇ ਕੁਝ ਹਾਲਾਤ ਪ੍ਰਾਪਤ ਕੀਤੇ ਹਨ, ਹੋਰ ਵਧੇਰੀ ਖੋਜ ਹੋਣ ਤੀਕ ਉਨ੍ਹਾਂ ਉੱਤੇ ਹੀ ਨਿਰਭਰ ਕਰਨਾ ਪਵੇਗਾ। ਉਨ੍ਹਾਂ ਅਨੁਸਾਰ ਭਗਤ ਲੱਧਾ ਅਤੇ ਭਗਤ ਨਾਨੂੰ ਨੂੰ ਸ੍ਰੀ ਜਗਨਨਾਥ ਦੀ ਯਾਤਰਾ ਦੌਰਾਨ ਇਹ ਬਾਲਕ ਝਾਰਖੰਡ ਦੇ ਇਲਾਕੇ ਤੋਂ ਮਿਲਿਆ। ਉਸ ਵੇਲੇ ਇਸ ਦੀ ਉਮਰ 6 ਮਹੀਨੇ ਸੀ। ਨਾਨੂੰ ਭਗਤ ਬਾਲਕ ਨੂੰ ਨਾਲ ਲੈ ਕੇ ਲਾਹੌਰ ਆ ਗਏ ਅਤੇ ਪੁੱਤਰ-ਹਾਰ ਪਾਲਣ ਲੱਗੇ ਅਤੇ ਨਾਂ ਭਗਤ ਨਾਨੂੰ ਨੇ ਕਾਨ੍ਹ ਜਾਂ ਕਾਨ੍ਹਾ ਰੱਖ ਦਿੱਤਾ। ਬਾਲਕ ਬਚਪਨ ਤੋਂ ਹੀ ਧਰਮ-ਭਾਵ ਅਤੇ ਭਗਵਤ-ਭਗਤ ਸੀ, ਫਲਸਰੂਪ ਦੁਨਿਆਵੀ ਕੰਮਕਾਰ ਵਿੱਚ ਉਸ ਦਾ ਮਨ ਨਾ ਲੱਗਾ ਅਤੇ ਉਹ ਦਿਨ ਪ੍ਰਤੀ ਦਿਨ ਭਗਤੀ ਦੇ ਰਸਤੇ 'ਤੇ ਅੱਗੇ ਵਧਣ ਲੱਗਾ। ਕਾਨ੍ਹਾ ਜੀ ਨਾਲ ਕਈ ਕਰਾਮਾਤਾਂ ਜੁੜੀਆਂ ਹਨ ਜਿਵੇਂ ਦਾਈ ਦੀ ਛਾਤੀ ਵਿੱਚ ਅਤੇ 60 ਵਰ੍ਹੇ ਦੀ ਬੁੱਢੀ ਦੀ ਛਾਤੀ ਵਿੱਚ ਬਾਲਕ ਨੂੰ ਦੇਖ ਕੇ ਦੁੱਧ ਫੁੱਟ ਪੈਣਾ, ਮਾਤਾ ਤੁਲਸੀ ਦਾ ਸਾਖਿਆਤ ਰੂਪ ਵਿੱਚ ਦਰਸ਼ਨ ਦੇਣਾ, ਕਾਨ੍ਹਾ ਜੀ ਦਾ ਉਸ ਨੂੰ

1. ਪੰਜਾਬੀ ਸਾਹਿਤ ਦਾ ਸਰੋਤ-ਮੂਲਕ ਇਤਿਹਾਸ ਭਾਗ ਤੀਜਾ, ਪੰਨਾ 54

ਗੁਰੂ ਧਾਰਨ ਕਰਨਾ ਅਤੇ ਘਰ ਲਿਆ ਕੇ ਰੱਖਣਾ, ਲੋਕਾਂ ਵਲੋਂ ਸ਼ੱਕ ਕਰਨ ਤੇ ਭਰੀ ਸਭਾ ਵਿੱਚ ਆਪਣੀ ਛਾਤੀ ਦਾ ਦੁੱਧ ਕਾਨ੍ਹਾ ਜੀ ਨੂੰ ਪਿਆਉਣਾ।

ਕਾਨ੍ਹਾ ਜੀ ਦਾ ਪਹਿਲਾ ਗੁਰੂ ਉਸ ਦਾ ਪਾਲਕ-ਪਿਤਾ ਭਗਤ ਨਾਨੂੰ ਹੀ ਸੀ ਜਿਸ ਤੋਂ ਇਸ ਨੂੰ ਠਾਕੁਰ-ਪੂਜਾ, ਸਤਿਸੰਗ, ਕੀਰਤਨ, ਡੂੰਘੀ ਸਮਾਧੀ, ਤੀਰਥ-ਯਾਤਰਾ ਅਤੇ ਆਤਮ-ਸ਼ੁੱਧੀ ਦੀ ਜਾਗ ਲੱਗੀ। ਕਹਿੰਦੇ ਹਨ ਕਿ ਇਕ ਵਾਰੀ ਭਗਤ ਨਾਨੂੰ ਅੱਖਾਂ ਬੰਦ ਕਰਕੇ ਧਿਆਨਯੋਗ ਦੀ ਸਮਾਧੀ ਵਿੱਚ ਸਥਿਤ ਸਨ ਕਿ ਬਾਲਕ ਨੇ ਜਗਿਆਸਾ ਵੱਸ ਪੁੱਛਿਆ ਕਿ ਭਗਤ ਜੀ ਕੀ ਕਰ ਰਹੇ ਹਨ। 'ਠਾਕਰਾਂ ਦਾ ਧਿਆਨ ਕਰ ਰਿਹਾਂ' ਦਾ ਉੱਤਰ ਸੁਣ ਕੇ ਆਪ ਨੇ ਮੁੜ ਪੁੱਛਿਆ, 'ਠਾਕੁਰ ਜੀ ਕਿੱਥੇ ਹਨ, ਉੱਤਰ ਮਿਲਿਆ, ਠਾਕੁਰ ਜੀ ਅੰਤਰ-ਆਤਮੇ ਵਿੱਚ ਹੈ। ਇਸ ਤੋਂ ਕਾਨ੍ਹਾ ਜੀ ਨੂੰ ਵੀ ਆਤਮ-ਗਿਆਨ ਹੋ ਗਿਆ ਤੇ ਉਹ ਆਪਣੀ ਆਤਮਾ ਨੂੰ ਜਾਗਰਿਤ ਕਰਕੇ ਲਿਵ ਲਾਉਣ ਲੱਗਾ ਤੇ ਅੰਦਰੋਂ ਹੀ ਠਾਕਰਾਂ ਦੇ ਦਰਸ਼ਨ ਕਰਨ ਲੱਗਾ। ਇਸ ਪਿੱਛੋਂ ਆਪ ਨੇ ਤੀਰਥ-ਰਟਨ, ਕਰਮਕਾਂਡ, ਮੂਰਤੀ-ਪੂਜਾ ਆਦਿ ਦਾ ਤਿਆਗ ਕਰ ਦਿੱਤਾ ਅਤੇ ਇਕੋ ਇਕ ਜੋਤੀ ਸਰੂਪ ਪਾਰਬ੍ਰਹਮ ਵਿੱਚ ਧਿਆਨ ਧਰਨਾ ਸਿੱਖ ਲਿਆ। ਕਰਮਕਾਂਡ ਤੇ ਮਿਥਿਆ ਆਡੰਬਰਾਂ ਦੀ ਨਿਖੇਧੀ ਉਨ੍ਹਾਂ ਦੀ ਬਾਣੀ ਵਿੱਚ ਗੁਰਮਤਿ-ਕਾਵਿ ਅਤੇ ਕਬੀਰ, ਰਵਿਦਾਸ, ਆਦਿ ਸੰਤਾਂ ਵਾਂਗ ਹੀ ਮਿਲਦੀ ਹੈ। ਇਹ ਗੱਲ ਹੇਠ ਲਿਖੇ ਉਨ੍ਹਾਂ ਦੇ ਸ਼ਬਦ ਤੋਂ ਸਪੱਸ਼ਟ ਹੋ ਜਾਂਦੀ ਹੈ :

ਐਸੇ ਬਾਬਾ ਭਰਮ ਨ ਭੂਲਹੁ ਕੋਈ।
ਅਠਸਠ ਤੀਰਥ ਕਿਉਂ ਨਿਸਤਰੀਐ, ਜਬ ਲਗ ਆਤਮ ਸੁਧ ਨਾ ਹੋਈ।ਰਹਾਉ।
ਗੰਗਾ ਜਾਇ ਬਨਾਰਸ ਜਾਵੈ, ਬਦਰੀ ਜਾਇ ਕਿਦਾਰੇ।
ਭੀ ਤਾਰਣ ਸਮਰਥ ਨ ਕੋਈ, ਜੋ ਲੌ ਮਨਹੁ ਨ ਤਜੈ ਬਿਕਾਰੇ।
ਮਥਰਾ ਜਾਇ ਗੁਦਾਵਰ ਜਾਵੈ, ਦੁਆਰਕਾ ਜਾਇ ਜਗਨ ਨਾਥ ਰੇ।
ਭੀ ਤਾਰਨ ਸਮੱਰਥ ਨ ਕੋਈ, ਜੋ ਮਨਹੁ ਨ ਉਤਰੈ ਪਾਪ ਰੇ।
ਜਤ ਸਤ ਸੰਜਮ ਤੀਰਥ ਨਿਬੇਰਾ, ਦਇਆ ਧਰਮੁ ਕਰ ਵਾਚ ਰੇ।
ਕਰ ਕਠਨਾਈ ਤਰਨ ਕੀ, ਇਹ ਬਿਧਿ, ਛਾਡ ਝੂਠ ਰਚ ਸਾਚ ਰੇ।
ਆਤਮ ਸ਼ੁੱਧ ਤੀਰਥ ਕਰ ਜਾਨਹੂ, ਖਿਮਾ ਧਰਮ ਇਸਨਾਨ ਰੇ।
ਕਾਨ੍ਹਾ ਸਤ ਸੰਗਤ ਤੇ ਸੀਝੇ, ਅਵਰ ਸਕਲ ਉਨਮਾਨ ਰੇ।

ਸਭ ਭਰਮ ਛੱਡ ਕੇ, ਤਰੀਥ ਭ੍ਰਮਣ ਨਾ ਕਰਕੇ ਦਇਆ, ਧਰਮ, ਆਤਮ-ਸ਼ੁੱਧੀ, ਖ਼ਿਮਾ ਤੇ ਧਰਮ ਵਿੱਚ ਇਸ਼ਨਾਨ ਕਰਨ ਅਤੇ ਸਤਿਸੰਗਤ ਉੱਤੇ ਆਪ ਬਲ ਦਿੰਦੇ ਹਨ।

ਭਗਤ ਕਾਨ੍ਹਾ ਉੱਚ ਆਸ਼ਿਆਂ ਦਾ, ਸੱਚੀ-ਸੁੱਚੀ ਕਰਨੀ ਤੇ ਕਥਨੀ ਵਾਲਾ,

ਆਤਮ-ਨਿਸ਼ਠ ਭਗਤ ਸੀ। ਗੁਰੂ ਅਰਜਨ ਦੇਵ ਜੀ ਨੂੰ ਜਿਹੜਾ ਪਦ ਆਪ ਨੇ ਸੁਣਾਇਆ ਉਹ ਹੇਠ ਲਿਖਿਆ ਦੱਸਿਆ ਜਾਂਦਾ ਹੈ। ਇਸ ਪਦ ਵਿੱਚ ਗੀਤਾ ਵਾਲਾ ਆਤਮ-ਦਰਸ਼ਨ ਅਤੇ ਵੇਦਾਂਤ-ਦਰਸ਼ਨ ਹੈ, ਸਾਧਕ ਭਗਤੀ ਵਿੱਚ ਭਗਵਾਨ ਰੂਪ ਹੀ ਹੋ ਜਾਂਦਾ ਹੈ ਅਤੇ ਪੁਕਾਰ ਉੱਠਦਾ ਹੈ :

ਮੈਂ ਉਹੀ ਰੇ, ਮੈਂ ਉਹੀ ਰੇ।
ਜਾ ਕਉ ਸੁਰ ਨਰ ਮੁਨਿਜਨ ਖੋਜਤ
ਖੋਜਤ ਖੋਜਤ ਖੋਹੀ ਰੇ।......

ਪਰ ਇਹ ਸਲੋਕ ਗੁਰਮਤਿ ਨਾਲ ਸਿਧਾਂਤਕ ਵਿਰੋਧ ਰੱਖਦਾ ਸੀ ਜਿਸ ਕਾਰਨ ਗੁਰੂ ਅਰਜਨ ਦੇਵ ਜੀ ਉਨ੍ਹਾਂ ਦੀ ਕਵਿਤਾ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਕਰਨ ਲਈ ਰਾਜ਼ੀ ਨਾ ਹੋ ਸਕੇ।[1] ਸਰੂਪ ਦਾਸ ਭੱਲਾ ਨੇ 'ਮਹਿਮਾ ਪ੍ਰਕਾਸ਼' ਵਿੱਚ ਅਤੇ ਕਵੀ ਸੋਹਨ ਨੇ 'ਗੁਰਬਿਲਾਸ ਪਾਤਸ਼ਾਹੀ ੬' (ਰਚਨਾ-ਕਾਲ 1718 ਈਸਵੀ) ਵਿੱਚ ਬਾਣੀ ਦਰਜ ਕਰਨ ਦੀ ਗੱਲ ਨੂੰ ਲੈ ਕੇ ਕਾਨ੍ਹਾ ਤੇ ਗੁਰੂ ਅਰਜਨ ਦੇਵ ਜੀ ਵਿਚਕਾਰ ਬੋਲ-ਬੁਲਾਰਾ ਹੋਇਆ ਵੀ ਦੱਸਿਆ ਹੈ ਜਿਸ ਕਾਰਨ ਕਾਨ੍ਹਾ ਦੀ ਰਸਤੇ ਵਿੱਚ ਹੀ ਮੌਤ ਹੋਣੀ ਦੱਸੀ ਗਈ ਹੈ। ਮਹਿਮਾ-ਪ੍ਰਕਾਸ਼ ਦਾ ਕਰਤਾ ਸੰਤ ਕਾਨ੍ਹਾ ਨੂੰ ਬੈਰਾਗੀ ਤੇ ਵੱਡਾ ਜੋਗੀਸ਼ਰ ਦੱਸਦਾ ਹੈ ਪਰ ਨਾਲ ਗਿਆਨ ਤੋਂ ਹੀਨ ਤੇ ਹਉਮੈ-ਬੁੱਧੀ ਵਾਲਾ ਵੀ ਦੱਸਦਾ ਹੈ :

ਕਾਨ੍ਹਾ ਬੈਰਾਗੀ ਬਡਾ ਜੁਗੀਸਰ, ਬਿਨਾ ਗਿਆਨ ਪਾਈਐ ਨਹੀਂ ਈਸਰ।
ਜਬ ਲਗ ਅਹੰ ਬੁੱਧ ਨਹੀਂ ਟਰੇ, ਤਬ ਲਗ ਕਾਜ ਕੋਊ ਨਹੀਂ ਸਰੇ।
ਸਤਿਗੁਰ ਜੀ ਕੇ ਦਰਸ਼ਨ ਆਇਆ, ਦੇਖ ਪ੍ਰਤਾਪ ਮਨ ਮੈ ਰੀਸਾਇਆ।
ਬਿਨ ਅਪਨੀ ਬਾਨੀ ਤਿਸ ਅਵਰ ਨਾ ਭਾਵੇ, ਧਨ ਸੰਤਨ ਬਾਨੀ ਪਦ ਉਲਟਾਵੇ।

ਪਰ ਜਦ ਅਸੀਂ ਸੰਤ ਕਾਨ੍ਹਾ ਜੀ ਦੀ ਬਾਣੀ ਪੜ੍ਹਦੇ ਹਾਂ ਤਾਂ ਸਾਨੂੰ ਗੁਰਮਤਿ ਆਸ਼ਿਆਂ ਨਾਲ ਕੋਈ ਖ਼ਾਸ ਵਿਰੋਧ ਉਸ ਵਿੱਚ ਨਜ਼ਰ ਨਹੀਂ ਪੈਂਦਾ। 'ਐਸੇ ਬਾਬਾ ਭਰਮ ਨ ਭੂਲਹੁ ਕੋਈ' ਵਾਲੇ ਉਪਰੋਕਤ ਪਦ ਵਿੱਚ ਅਸੀਂ ਦੇਖ ਹੀ ਲਿਆ ਹੈ ਕਿ ਉਨ੍ਹਾਂ ਦਾ ਉਪਦੇਸ ਤੇ ਗਿਆਨ ਨਿਰੋਲ ਸੰਤ-ਬਾਣੀ ਸਾਪੇਖ ਹੈ। ਇਸ ਬਾਰੇ ਡਾ. ਗੋਬਿੰਦ ਸਿੰਘ ਲਾਂਬਾ ਜੀ ਲਿਖਦੇ ਹਨ, "ਕਾਨ੍ਹੇ ਦੀ ਰਚਨਾ ਵੱਖ ਵੱਖ ਹੱਥ-ਲਿਖਤ ਖਰੜਿਆਂ ਵਿੱਚ ਕਾਫ਼ੀ ਮਿਕਦਾਰ ਵਿੱਚ ਮਿਲਦੀ ਹੈ। ਉਸ ਦੀ ਕਵਿਤਾ ਦੇ ਅਧਿਐਨ ਤੋਂ ਉਪਰੋਕਤ ਦੋਵਾਂ ਰਚਨਾਵਾਂ ਵਿੱਚ ਦਿੱਤੀ ਘਟਨਾ ਦੀ ਪੁਸ਼ਟੀ ਨਹੀਂ ਹੁੰਦੀ ਕਿਉਂਕਿ ਉਹ ਥਾਂ-ਥਾਂ ਨਿਰਵੈਰ ਰਹਿਣ, ਬੁਰਾ ਨਾ ਕਰਨ, ਹਉਮੈ ਦਾ ਤਿਆਗ ਤੇ ਆਤਮਾ ਦੀ ਪਛਾਣ ਕਰਨ ਉੱਤੇ ਜ਼ੋਰ

---

1. ਆਦਿ ਗ੍ਰੰਥ ਤੋਂ ਬਾਹਰਲੇ ਭਗਤ ਤੇ ਉਨ੍ਹਾਂ ਦਾ ਸਾਹਿਤ, ਪੰਨਾ 17

ਦਿੰਦਾ ਹੈ। ਇਸ ਤੋਂ ਇਹੋ ਜਾਪਦਾ ਹੈ ਕਿ ਉਸ ਦੀ ਕਥਨੀ ਤੇ ਕਰਨੀ ਵਿੱਚ ਫ਼ਰਕ ਸੀ ਜਾਂ ਉਪਰੋਕਤ ਘਟਨਾ ਰਵਾਇਤ 'ਤੇ ਅਧਾਰਿਤ ਹੈ ਕਿਉਂਕਿ ਉਪਰੋਕਤ ਬਿਆਨ ਕੀਤੀ ਘਟਨਾ ਵਿਚ ਉਸ ਦੀ ਹਉਮੈ ਤੇ ਗੁਰੂ ਅਰਜਨ ਦੇਵ ਜੀ ਨਾਲ ਵਿਰੋਧ ਟਪਕਦਾ ਹੈ, ਪਰ ਰਚਨਾ ਵਿੱਚ ਉਪਦੇਸ਼ ਉਸ ਦੇ ਐਨ ਉਲਟ ਹੈ।"[1] ਅੱਗੇ ਉਹ ਆਪਣੀ ਗੱਲ ਦੀ ਪੁਸ਼ਟੀ ਲਈ ਭਗਤ ਜੀ ਦੇ ਦੋ ਪਦ ਦੇ ਰਹੇ ਹਨ :

– ਹੈ ਕੋਈ ਐਸਾ ਦਿਲ ਦਰਵੇਸ਼,
ਸ਼ਾਦੀ ਗ਼ਮੀ ਤਮਕ ਨਹੀਂ ਗੁੱਸਾ, ਹਿਰਸ ਖ਼ੁਦੀ ਨਹੀਂ ਪੇਸ਼। ਰਹਾਉ।
ਕੰਚਨ ਖਾਕ ਬਰਾਬਰ ਜਾਨੈ, ਗੁਰ ਕਾ ਸ਼ਬਦ ਪਛਾਨੈ।
ਜਾ ਕੌ ਤਲਬ ਸਾਹਿਬ ਕੀ ਹੋਵੈ, ਅਵਰ ਤਲਬ ਨਹੀਂ ਮਾਨੈ।
ਸਰਬ ਇਨਾਇਤ ਸਮਕਰ ਜਾਨੈ, ਦੁਸ਼ਮਨ ਦੋਸਤ ਸਮਾਨੈ।
ਰੋਮ ਰੋਮ ਮਹਿ ਰਾਮ ਪ੍ਰਕਾਸਿਆ, ਤਾ ਕੀ ਦਿਲ ਰਹਿਮਾਨੇ।
ਤਿਆਗੈ ਕਹਿਰ ਕੁਫ਼ਰ ਅਰ ਦੋਜ਼ਕ, ਇੱਲਤ ਖ਼ੁਦੀ ਨਹੀਂ ਰਾਖੈ।
ਸਫ਼ਲ ਸਫ਼ਾਇ ਹੋਇ ਮਿਲੈ ਖਾਲਕ ਕਉ, ਸੁਖਨ ਜਿਹਬਾ ਸੱਚ ਭਾਖੈ।
ਜੀਵਤ ਮਰੈ ਜਾਗ੍ਰਤ ਪੁਨ ਸੋਵੈ, ਜਾਂਨਤ ਆਪ ਮੁਸਾਵੈ।
ਕਾਨ੍ਹਾ ਜੋ ਇਸ ਪਦ ਕਉ ਬੂਝੈ, ਸੋ ਦਰਵੇਸ ਕਹਾਵੈ।

– ਸਮਝ ਦੇਵਾਨਿਆ ਵੇ ਦੁਨੀਆ ਫ਼ਾਨੀ।
ਗ਼ਰਬ ਨ ਕੀਜੀਐ ਵੇ ਯਾਰ ਰਾਹਿ ਰਵਾਨੀ। ਰਹਾਉ।
ਗ਼ਾਫ਼ਲ ਗ਼ਫ਼ਲਤਾਂ ਕਰਹਿ ਅਸਾਨੀ, ਤੇ ਸਿਰ ਮੌਤ ਸਾਹਿਬ ਸੁਲਤਾਨੀ।
ਕੋਈ ਅਮਲ ਨ ਕੀਤੇ ਇਸ ਵਕਤ ਜੁਆਨੀ, ਮੂਹੁ ਸਫੈਦਿਆ ਮਰਗ ਨਿਸ਼ਾਨੀ।
ਜਿਨ੍ਹਾਂ ਨ ਕੀਤੀਆ ਵੇ ਤਲਬ ਰਬਾਨੀ, ਰੋਜ਼ ਕਿਆਮਤ ਤੇ ਹੋਸਨ ਪਰੇਸ਼ਾਨੀ।
ਬੰਦਾ ਆਜਜ਼ ਸਾਹਿਬ ਸਾਈ, ਉਹ ਸਭ ਕਿਛ ਦੇਖੈ ਤੂੰ ਕਰਹਿ ਬੁਰਾਈ।
ਜ਼ਾਲਮ ਜ਼ੁਲਮਤਾਂ ਕਰਕੇ ਖਾਈ, ਹਰ ਕੀ ਕਸਮ ਤੇ ਦੋਜ਼ਕ ਜਾਈ।
ਸਹੰਸ ਅਠਾਰਹ ਆਲਮ ਭਾਈ, ਨੇਕੀ ਬਦੀ ਸਭ ਕਰ ਕਰ ਜਾਈ।
ਕਰਨੀ ਕਥ ਜੋ ਅਮਲ ਕਮਾਈ, ਬੰਦਾ ਕਾਨ੍ਹਾ ਕਹਿ ਸਮਝਾਈ।

ਡਾ. ਗੋਬਿੰਦ ਸਿੰਘ ਲਾਂਬਾ ਇਸ ਗੱਲ ਦਾ ਵੀ ਖੰਡਨ ਕਰਦੇ ਹਨ ਕਿ ਸੰਤ ਕਾਨ੍ਹਾ ਜੀ ਦਾ ਸੰਬੰਧ ਦੀਵਾਨ ਚੰਦੂ ਨਾਲ ਸੀ ਜਾਂ ਉਹ ਜਹਾਂਗੀਰ ਦੇ ਤੀਜੇ ਪੁੱਤਰ ਸ਼ਹਿਜ਼ਾਦਾ ਖ਼ੁਰਮ ਦਾ ਦੀਵਾਨ ਸੀ। ਇਸ ਬਾਰੇ ਆਪ ਲਿਖਦੇ ਹਨ, "ਜੇ ਉਹ ਹਾਕਮ ਸ਼੍ਰੇਣੀ ਨਾਲ ਹੁੰਦਾ ਤਾਂ ਉਹ ਇਸ ਦਾ ਇਸ਼ਾਰਾ ਕਿਧਰੇ ਨਾ

1. ਆਦਿ ਗ੍ਰੰਥ ਤੋਂ ਬਾਹਰਲੇ ਭਗਤ ਤੇ ਉਨ੍ਹਾਂ ਦਾ ਸਾਹਿਤ, ਪੰਨਾ 23

ਕਿਧਰੇ ਆਪਣੀ ਕਵਿਤਾ ਵਿੱਚ ਜ਼ਰੂਰ ਕਰਦਾ, ਨਹੀਂ ਤਾਂ ਕਮ-ਅਜ਼-ਕਮ ਹਾਕਮ ਸ਼੍ਰੇਣੀ ਦੇ ਵਿਰੋਧ ਵਿੱਚ ਕੋਈ ਗੱਲ ਨਾ ਕਹਿੰਦਾ। ਉਸ ਦੀ ਕਵਿਤਾ ਵਿੱਚੋਂ ਤਾਂ ਇਸ ਗੱਲ ਦੇ ਇਸ਼ਾਰੇ ਮਿਲਦੇ ਹਨ ਕਿ ਉਸ ਨੂੰ ਵੀ ਮੁਸਲਮਾਨੀ ਤਅੱਸਬ ਦਾ ਸ਼ਿਕਾਰ ਹੋਣਾ ਪਿਆ ਸੀ।[1] ਇਹ ਗੱਲ ਉਸ ਦੇ ਇਸ ਪਦ ਵਿੱਚੋਂ ਭਲੀ-ਭਾਂਤ ਸਪੱਸ਼ਟ ਹੋ ਜਾਂਦੀ ਹੈ :

ਅਬ ਤੁਮ ਕਹਾਂ ਛੁਪਹੁਗੇ ਕਾਨ੍ਹਾ।
ਰਾਮ ਰਾਮ ਕਰਿ ਖ਼ਲਕ ਬਿਗੋਈ, ਕੁਫ਼ਰ ਕਰਹੁ ਕੁਫ਼ਰਾਨਾ। ਰਹਾਉ।
ਕਾਨ੍ਹਾ ਰਾਮ ਨਾਮ ਕਾ ਹੇਤੀ, ਤੁਰਕੁ ਕਟਕੁ ਕਰ ਧਾਇਆ।
ਉਠ ਬੇ ਕਾਨ੍ਹਾ ਤੂੰ ਕਿਆ ਬੈਠਾ, ਚਲਹੁ ਦੀਵਾਨ ਬੁਲਾਇਆ।
ਮੁੱਲਾਂ ਕਾਜ਼ੀ ਅਰ ਮਉਲਾਣੇ, ਮਹੀਧਰੁ ਕੀਆ ਭਾਰੀ।
ਕਰਿ ਮਹੀਅਤੁ ਮੀਰਕ ਕਉ ਸਉਪਿਆ, ਤਹ ਹਰਿ ਰਾਖੇ ਦੀਨ ਮੁਰਾਰਿ।
ਰਾਮ ਰਹੀਮ ਕਹੀਅਤ ਪ੍ਰਭੁ ਮੇਰੋ, ਮੈਂ ਤਿਸ ਬਿਨ ਅਵਰ ਨ ਜਾਨਾ।
ਕਾਨ੍ਹਾ ਕਹੇ ਕੀਓ ਜਨੁ ਮੁਕਤਾ, ਭਗਤ ਪ੍ਰੀਤ ਬਖਾਨਾ।

ਇਸ ਲਈ ਕਾਨ੍ਹਾ ਜੀ ਇਕ ਆਤਮਦਰਸ਼ੀ ਸੰਤ ਸਨ ਜੋ ਰਾਮ ਅਤੇ ਰਹੀਮ ਦੇ ਭੇਦ ਵਿੱਚ ਨਹੀਂ ਪੈਂਦੇ ਸਨ। ਰਾਮ ਭਗਤੀ ਵਿੱਚ ਲੀਨ ਸਨ। 'ਸੰਤਨ ਕਾ ਧਨਜ ਨਾਮ ਅਧਾਰ' ਵਿੱਚ ਭਰੋਸਾ ਰੱਖਦੇ ਸਨ। 'ਸਰਬ ਭੂਤ ਭਗਵਾਨਾ' ਕਹਿਣ ਵਾਲੇ ਮਾਨਵਤਾਵਾਦੀ ਤੇ ਬ੍ਰਹਮ-ਨਿਸ਼ਠ ਭਗਤ ਸਨ। ਧਰਤੀ-ਆਕਾਸ਼, ਪੌਣ-ਪਾਣੀ, ਨਰਕ ਤੇ ਸਵਰਗ ਤੋਂ ਪਰੇ ਦੇ ਬੇਗਮਪੁਰੇ ਤੇ ਬੇਗਮ ਲੋਕ ਵਿੱਚ ਸ਼ਰਧਾ ਰੱਖਦੇ ਸਨ ਜਿੱਥੇ 'ਰਹਤਾ ਪੁਰਖੁ ਇਕੇਲਾ' ਹੈ। ਬਿਬੇਕ-ਬੁੱਧੀ ਜਾਗਰਿਤ ਕਰਨ ਤੋਂ ਬਿਨਾਂ ਸਾਰੇ ਰਾਜ-ਪਾਠ, ਭੋਗ-ਪਦਾਰਥ, ਉੱਤਮ ਕਲਾ ਆਦਿ ਨੂੰ ਨਿਹਫਲ ਸਮਝਦੇ ਸਨ, ਕਾਮ, ਕ੍ਰੋਧ, ਵਿਸ਼ੇ-ਵਿਕਾਰ ਤੇ ਲੋਭ-ਲਾਲਚ ਦਾ ਤਿਆਗ ਕਰਕੇ 'ਸਤਿ ਦੀ ਖ਼ੋਜ' ਕਰਕੇ 'ਗੋਬਿੰਦ ਭਜਨ' ਕਰਨ ਦਾ ਸੁਨੇਹਾ ਦਿੰਦੇ ਸਨ ਅਤੇ ਸ਼ੁੱਧ ਹਿਰਦੇ ਨਾਲ ਕਹਿੰਦੇ ਸਨ, 'ਕਾਨ੍ਹਾ ਕਹਿਤ ਸਾਧ ਕੀ ਸੰਗਤਿ ਜਨਮ ਮਰਨ ਮਲ ਛੀਜੈ, ਇਹ ਅਉਸਰ ਫਿਰ ਹਾਥਿ ਨਾ ਆਵੈ ਤਾਂ ਤੇ ਹਰਿ ਭਜਿ ਕੀਜੈਂ। ਆਪ ਗਰਬ-ਗੁਮਾਨ ਛੱਡਣ ਅਤੇ ਗੁਰੂ ਤੋਂ ਸ਼ਬਦ ਪ੍ਰਾਪਤ ਕਰਕੇ ਮੁਕਤ ਮਾਰਗ 'ਤੇ ਚੱਲਣ ਵਾਲੇ ਸੰਤ ਸਨ। ਉਹ ਪ੍ਰਭੂ ਤੋਂ ਹੋਰ ਕੁਝ ਨਹੀਂ ਮੰਗਦੇ ਸਗੋਂ ਅਜਿਹੀ ਭਗਤੀ ਦੀ ਦਾਤ ਮੰਗਦੇ ਹਨ ਜਿਸ ਨਾਲ ਉਹ ਆਤਮਦਰਸ਼ੀ ਬਣ ਕੇ 'ਸੰਤ ਅਨੰਤਹ ਅੰਤਰ ਨਾਹੀਂ' ਦੀ ਸਥਿਤੀ ਨੂੰ ਪ੍ਰਾਪਤ ਹੋ ਸਕਣ :

ਕਉਣ ਭਗਤਿ ਜਿਹੁ ਮਿਲੈ ਤੁਹੀ ? ਅਉਰ ਮੈਂ ਤੇਰੇ ਪਾਸੋਂ ਮਾਂਗਤ ਨਾਹੀ।

---

1. ਆਦਿ ਗ੍ਰੰਥ ਤੋਂ ਬਾਹਰਲੇ ਭਗਤ ਤੇ ਉਨ੍ਹਾਂ ਦਾ ਸਾਹਿਤ, ਪੰਨਾ 24

ਤਪ ਜੋ ਕਰੰਤੇ ਦੇਵਾ ਰਾਜ ਪਾਹੀ, ਸੋ ਰਾਜ ਮੈਂ ਤੇਰੇ ਪਾਸੋਂ ਮਾਂਗਤ ਨਾਹੀਂ।
ਦਾਨ ਜੋ ਕਰੰਤੇ ਦੇਵ ਸੁਰਗ ਜਾਹੀ, ਸੋ ਸਰਗ ਮੈਂ ਤੇਰੇ ਪਾਸੋਂ ਮਾਂਗਤ ਨਾਹੀਂ।
ਤੀਰਥ ਭਰਮਤੇ ਦੇਵਾ ਬੈਕੁੰਠ ਜਾਹੀ, ਸੋ ਬੈਕੁੰਠ ਮੈਂ ਤੇਰੇ ਪਾਸੋ ਮਾਂਗਤ ਨਾਹੀਂ।
ਆਪ ਮਧੇ ਆਪਿ ਚੀਨੇ ਮਿਲੇ ਆਪ ਮਾਹੀਂ,
ਆਤਮ ਤੱਤ ਦਰਸੀ ਕਾਨ੍ਹਾ ਅੰਤਰ ਨਾਹੀਂ।

ਸੰਤ ਕਾਨ੍ਹਾ ਇਕ ਹੋਰ ਸ਼ਬਦ ਵਿੱਚ ਆਤਮਦਰਸ਼ੀ ਜਾਂ ਆਤਮ-ਤੱਤ-ਵੇਤਾ ਸੰਤ ਦੀ ਪਰਿਭਾਸ਼ਾ ਕਰਦੇ ਹੋਏ ਇਸ ਨੂੰ ਸ਼ੁੱਧ ਅਦਵੈਤਵਾਦ ਦੀ ਲੀਲ੍ਹਾ-ਭੂਮੀ ਵਿੱਚ ਲੈ ਜਾਂਦੇ ਹਨ :

ਜਿਨੀ ਆਪ ਪਛਾਤਾ, ਸੋ ਆਤਮ-ਦਰਸੀ ਕਹੀਐ।
ਆਪਿ ਆਪ ਮਹਿ ਖੋਜੇ, ਆਪ ਆਪਿ ਮਹਿ ਲਹੀਐ।
ਲਿਵ ਦਸਵੇਂ ਲਾਵਉ ਗਗਨਿ, ਮਗਨੁ ਹੋਇ ਰਹੀਐ।
ਸਭ ਕਾਨ੍ਹੇ ਹੀ ਕਾਨ੍ਹਾ, ਜੈਸੇ ਸਲਲੇ ਸਲਲਿ ਸਮਈਐ।

ਸੰਤ ਕਾਨ੍ਹਾ ਜੀ ਵਕਤ ਦੇ ਪੰਡੇ-ਪੁਜਾਰੀਆਂ ਨੂੰ ਵੀ ਵੰਗਾਰ ਪਾਉਂਦੇ ਹਨ ਅਤੇ ਹੋਰ ਬੁਹਤ ਸਾਰੇ ਧਾਰਮਿਕ ਮਤ-ਮਤਾਂਤਰਾਂ ਤੇ ਸੰਤਾਂ-ਬੈਰਾਗੀਆਂ, ਜੋਗੀਆਂ ਨੂੰ ਵੀ ਵੰਗਾਰਾਂ ਪਾਈਆਂ ਨੇ ਤੇ 'ਬਿਨ ਗੋਬਿੰਦ ਠਉਰ ਨਹੀਂ ਕੋਈ' ਦਾ ਜੀਵਨ-ਦਰਸ਼ਨ ਸਪੱਸ਼ਟ ਕੀਤਾ ਹੈ :

- ਪੰਡਿਤਾ ! ਇਹ ਬਿਧਿ ਕਹਿ ਸਮਝਾਈ,
  ਨਰਕਿ ਸੁਰਗਿ ਔਰ ਬੰਧੁ ਮੁਕਤਿ ਕਹੋ, ਕਵਨ ਦਿਸਾ ਕਹੈਂ ਭਾਈ ?
  ਉੱਤਰ ਕਿ ਦਛਣਿ, ਪੂਰਬ ਕਿ ਪੱਛਮ, ਅਕਾਸ ਪਿਆਲ ਕਿ ਮਾਹੀਂ ?
  ਬਿਨ ਗੋਬਿੰਦ ਠਉਰ ਨਾਹੀਂ ਕੋਈ, ਅਉਗਤ ਕਹਾਂ ਤੇ ਜਾਈ।
- ਜੋਗ ਨਾ ਭਗਵੀ ਕਪੜੀਂ, ਜੋਗ ਨਾ ਮੈਲੇ ਅੰਗ।
  ਜੋਗ ਜੁਗਤ ਤੇ ਪਾਈਐ, ਸਾਧ ਜਨਾਂ ਕੇ ਸੰਗ।

ਦਿਲ ਦੀ ਵੇਦਨ ਬਿਆਨ ਕਰਨ ਲੱਗਿਆਂ ਤਾਂ ਕਮਾਲ ਹੀ ਕਰ ਦਿੱਤੀ ਹੈ :

- ਅਉਝੜ ਪੰਥ ਪ੍ਰੇਮ ਦੇ ਪੈਂਡੇ, ਮੈਂ ਇਕੱਲੜੀ ਮੁੱਠੀ।
  ਗੁੱਝੀ ਸਾਂਗਿ ਲਗੀ ਤਨ ਮੇਰੇ, ਕਰਕ ਕਲੇਜੇ ਨੂੰ ਉੱਠੀ।
  ਜੇ ਸਉ ਆਖੋ ਮੁੜਸਾਂ ਨਾਹੀਂ, ਜੇਕਰ ਕਢਹੁ ਖਲ ਅਪੁੱਠੀ।
  ਕਾਨ੍ਹਾ ਕਹੇ ਮੈਂ ਥਲਿ ਚੜਿ ਕੂਕਾਂ, ਮੈਂ ਇਸਕੁ ਪੁੰਨੂੰ ਦੇ ਲੁੱਠੀ।

ਭਗਤ ਕਾਨ੍ਹਾ ਜੀ ਦਾ ਪੰਜਾਬੀ ਸਾਹਿਤ ਵਿੱਚ ਅਤੇ ਪੰਜਾਬੀ ਦੇ ਸੰਤ ਕਵੀਆਂ ਵਿੱਚ ਇਕ ਵਿਸ਼ੇਸ਼ ਸਥਾਨ ਹੈ। ਇਹ ਸੰਤ ਮੱਧ ਪ੍ਰਦੇਸ਼ ਦੇ ਝਾਰਖੰਡ ਦਾ ਜੰਮ ਅਤੇ ਲਾਹੌਰ ਦਾ ਪਲ ਕਵੀ ਸੀ, ਮਾਂ-ਬਾਪ ਦੇ ਪਿਆਰ ਤੋਂ ਸੱਖਣਾ, ਪਾਲਕ-ਪਿਤਾ ਭਗਤ ਨਾਨੂੰ ਜੀ ਦੀ ਦੇਖ-ਰੇਖ ਵਿੱਚ ਪਲਿਆ, ਸਰਗੁਣ ਠਾਕਰ ਪੂਜ ਤੋਂ

ਨਿਰਗੁਣ ਪੁਰਖੁ ਇਕੇਲਾ' ਦੀ ਭਗਤੀ-ਭਾਵਨਾ, ਪ੍ਰੇਮ-ਸਾਧਨਾ ਅਤੇ ਆਤਮ-ਸ਼ੁੱਧੀ ਰਾਹੀਂ ਉੱਚ ਮਾਨਵੀ ਨੈਤਿਕ ਕਦਰਾਂ-ਕੀਮਤਾਂ ਨੂੰ ਮੰਨਣ ਵਾਲਾ ਸਿਰਮੌਰ ਸੰਤ ਕਵੀ ਸੀ ਜੋ ਗੁਰਮਤਿ ਸਾਹਿਤ ਅਤੇ ਵੈਸ਼ਣਵ ਸਾਹਿਤ ਵਿੱਚ ਇਕ ਸੁੰਦਰ ਤੇ ਸਾਰਥਕ ਸੰਵਾਦ ਪੈਦਾ ਕਰਦਾ ਹੈ ਅਤੇ ਪੁਲ ਦਾ ਕੰਮ ਦਿੰਦਾ ਹੈ। ਦਾਰਸ਼ਨਿਕ ਪੱਖੋਂ ਉਹ ਕਰਮਕਾਂਡ ਨਾਲੋਂ ਹਿਰਦੇ ਦੀ ਸ਼ੁੱਧ ਪ੍ਰੇਮ ਭਗਤੀ ਅਤੇ ਬ੍ਰਹਮ ਤੇ ਆਤਮਾ ਦੇ ਸ਼ੁੱਧ ਅਦਵੈਤਵਾਦੀ ਸਰੂਪ ਉੱਤੇ ਬਲ ਦਿੰਦਾ ਹੈ। ਸੰਤ ਕਾਨ੍ਹਾ ਨੂੰ ਹੁਣ ਤੱਕ ਭਾਵੇਂ ਅਣਗੌਲਿਆ ਹੀ ਕੀਤੀ ਰੱਖਿਆ ਹੈ ਪਰੰਤੂ ਆਪਣੇ ਕਾਵਿ-ਗੁਣ ਦੀ ਉੱਤਮਤਾ ਅਤੇ ਸੱਚੇ-ਸੁੱਚੇ ਭਗਤ-ਆਤਮਾ ਵਾਲੀ ਸ਼ੁੱਧ-ਸਾਤਵਿਕ ਪ੍ਰੇਮਾ-ਭਗਤੀ ਸਦਕਾ ਇਸ ਸੰਤ ਕਵੀ ਦੀ ਦੇਣ ਨੂੰ ਕਦੇ ਵੀ ਭੁਲਾਇਆ ਨਹੀਂ ਜਾ ਸਕੇਗਾ। ਡਾ. ਗੋਪਾਲ ਸਿੰਘ ਦਰਦੀ ਲਿਖਦੇ ਹਨ, "ਕਾਨ੍ਹਾ ਗੁਰੂ ਅਰਜਨ ਸਾਹਿਬ ਦਾ ਸਮਕਾਲੀ ਭਗਤ, ਵੇਦਾਂਤੀ, ਇਨ੍ਹਾਂ ਦੀ ਬਾਣੀ ਦਾ ਕੁਝ ਰੰਗ ਸ਼ਾਹ ਹੁਸੈਨ ਨਾਲ ਰਲਦਾ ਹੈ ਤੇ ਕੁਝ ਗੁਰਬਾਣੀ ਨਾਲ। ਵਲਵਲਾ ਥੋੜ੍ਹਾ ਹੈ, ਹਿੰਦਵੀ ਤੇ ਫ਼ਾਰਸੀ ਸ਼ਬਦ ਕਵਿਤਾ ਵਿਚ ਆਮ ਵਰਤੇ ਹਨ।"[1]

ਡਾ. ਮੋਹਨ ਸਿੰਘ ਦੀਵਾਨਾ ਲਿਖਦੇ ਹਨ, "ਕਾਹਨੇ ਜੀ ਸੰਬੰਧੀ ਕੋਈ ਪੱਕੀ ਗੱਲ ਨਹੀਂ ਲੱਭਦੀ। ਭਗਤ ਹੋਏ। ਚੋਖੀ ਬਾਣੀ ਰਚੀ। ਅਕਬਰ ਜਹਾਂਗੀਰ ਦੇ ਵੇਲੇ ਹੋਏ। ਪ੍ਰਸਿੱਧਤਾ ਪਾਈ। ਰਚਨਾ ਤੋਂ ਪਤਾ ਲੱਗਦਾ ਹੈ, ਅਨੁਭਵੀ ਸਨ। ਸਮਕਾਲੀ ਰਚਨਾ ਤੋਂ ਜਾਣੂ ਸਨ। ਸਾਹਿਤ ਕਲਾ ਦੇ ਮਰਮੀ। ਗੱਲ ਨੂੰ ਮੋਹਣ ਵਾਲੀ ਬਣਾ ਸਕਦੇ ਸਨ।"[2]

ਭਗਤ ਕਾਨ੍ਹਾ ਜੀ ਦੀ ਬਾਣੀ ਦੇ ਕੁਝ ਅੰਸ਼ ਪੇਸ਼ ਹਨ :

- ਧਿਰਗੁ ਤੇਰੀ ਜਾਤਿ ਜਨਮ ਧਿਰਗੁ ਜੀਵਿਆ, ਰਾਮ ਭਗਤ ਤੇ ਥਾਕਾ ਰੇ।
  ਆਇਬੋ ਨਾਂਗਾ ਜਾਇਬੋ ਨਾਂਗਾ, ਗ੍ਰਿਹ ਮੰਦਰਿ ਧੁਨਕਾ ਕਾ ਰੇ।ਰਹਾਉ।
  ਪਾਂਚ ਜਨਾ ਸਿਉਂ ਭਈ ਮਤ ਬਉਰੀ, ਖੋਟ ਕਰਮ ਕਰਿ ਲਛਮੀ ਜੋਰੀ।
  ਜੋਰੀ ਜੋਰੀ ਲਛਮੀ ਸਾਹੁ ਭਇਆ, ਤੇਰਾ ਲੇਖਾ ਕਰਦਿਆਂ ਜਨਮੁ ਗਇਆ।
  ਸੁਤਿ ਦਾਰਾ ਸਿਉ ਪਰੀਤਿ ਬਢਾਈ, ਲਛਮੀ ਜੋਰਿ ਮੇਰੇ ਭਾਈ।
  ਗਈ ਰੇ ਲਛਮੀ ਭਇਆ ਫ਼ਕੀਰ, ਸੰਗ ਮਾਇਆ ਕੇ ਗਇਆ ਸਰੀਰ।
  ਅਬਿ ਮੇਰੇ ਮਨ ਭਇਆ ਰੇ ਬੀਚਾਰ, ਸੰਤਨ ਕਾ ਬਨਜ ਨਾਮੁ ਅਧਾਰ।
  ਤਸਕਰ ਹਿਰੈ ਅਗਿਨ ਨਹੀਂ ਦਹੈ, ਸੋਈ ਧਨੁ ਪਾਇਆ ਬਾਬਾ ਕਾਨ੍ਹ ਕਹੈ।
  (ਰਾਗ ਆਸਾ)
- ਖੁਲ ਮੈਂਡੀ ਅਖੜੀਏ ਨੀ ਦੇਖਾਂ ਸਰਬ ਭੂਤ ਭਗਵਾਨਾ।
  ਉਹੋ ਬੇਗਮ ਨਗਰੀ ਬੇਗਮ ਲੋਕ, ਲੋਕ ਵਸੈ ਬਉਰਾਨਾ।

1 ਪੰਜਾਬੀ ਸਾਹਿਤ ਦਾ ਇਤਿਹਾਸ, ਪੰਨਾ 43
2 ਪੰਜਾਬੀ ਅਦਬ ਦੀ ਮੁਖ਼ਤਸਰ ਤਾਰੀਖ਼, ਪੰਨੇ 142-143

ਨਾ ਉਥੇ ਸੇਵਾ ਨਾ ਉਥੇ ਪੂਜਾ, ਨਾ ਉਥੇ ਉਚਰੇ ਬੇਦ ਪੁਰਾਨਾ।
ਨਾ ਉਥੇ ਮਾਇਆ ਨਾ ਉਥੇ ਤ੍ਰੈ ਗੁਣ, ਚਉਥੀ ਅਵਸਥਾ ਤੁਰੀ ਝੁਲਾਨਾ।
ਉਥੇ ਚਉਦਸ ਚਾਂਦਨੀ ਤਿੱਮਰ ਗਇਆ ਪ੍ਰਗਟਿਆ ਨਿਰਮਲ ਭਾਨਾ।
ਉਥੇ ਲੀਲਾ ਅਗਮ ਅਗੋਚਰ ਦੇਖਿ ਬਿਗਸਾਨਾ ਕਾਨਾ।
(ਰਾਗ ਵਡਹੰਸ)

- ਨਾਦ ਰਸ ਗਾਵੇ ਆਤਮ ਦਰਸੀ ਜਿਨ ਮਕਰ ਤ੍ਰਬੈਨੀ ਪਰਸੀ।
ਤ੍ਰਕੁਟੀ ਕੋਟ ਪਰ ਰਾਖ ਨਿਸਾਨਾ ਤਬ ਬਾਤ ਬਨੀ ਹੈ ਸਰਸੀ।
ਓਨਮ ਮੰਤਲੀਓ ਜਿਨ ਗੁਰ ਤੇ ਸੇ ਜਨ ਭੈ ਜਲ ਤਰਸੀ।
ਕਾਨ੍ਹਾਂ ਦਾਸ ਅਗਵਤਾਤੇ ਛੂਟੇ ਬਹੁਤ ਨਾ ਜਨਮਾ ਮਰਸੀ।
- ਬੰਗਲਾ ਅਜਬ ਬਨਿਆ ਅਤਿ ਬੇਸੁ, ਨੈਣੀਂ ਨਰਾਇਣ ਕਉ ਦੇਖ। ਰਹਾਉ।
ਹਰਿ ਬੰਗਲੇ ਵਿੱਚ ਆਪੇ ਵਸਦਾ, ਦੂਜਾ ਅਵਰ ਨ ਪੇਖੁ।
ਇਸ ਬੰਗਲੇ ਦੇ ਨੌਂ ਦਰਵਾਜ਼ੇ, ਦਸਵੇਂ ਪੁਰਖੁ ਅਲੇਖੁ।
ਇਸ ਬੰਗਲੇ ਵਿਚਿ ਕਉਨ ਕਉਨ ਵਸਦਾ ਬ੍ਰਹਮਾ ਬਿਸਨ ਮਹੇਸੁ।
ਇਸ ਬੰਗਲੇ ਦੀ ਭਾਰੀ ਚਉਕੀ, ਇੰਦ੍ਰ ਨਾਲ ਗਨੇਸੁ।
ਇਸ ਬੰਗਲੇ ਵਿਚਿ ਸਕਤਿ ਜੋ ਆਈ, ਸਿਵ ਜੀ ਰਹਨਿ ਹਮੇਸਿ।
ਇਸ ਬੰਗਲੇ ਦੀ ਸੁਧਿ ਜੁ ਲਹਤ ਹੈ, ਤਿਹ ਆਤਮ ਪਰਵੇਸੁ।
ਕਾਨ੍ਹਾ ਜੋ ਇਸੁ ਪਦੁ ਕੋ ਚੀਨੈ, ਸੋਈ ਬਸੈ ਨਿਜ ਦੇਸੁ।
(ਰਾਗ ਬਿਲਾਵਲ)

- ਜੋਗੀ ਜਤੀ ਸਤੀ ਸੰਨਿਆਸੀ, ਪੰਡਿਤ ਗੁਣੀ ਗਿਆਨੀ।
ਸਿਧ ਸਾਧਕ ਸੁਪਨੇ ਕੀ ਨਿਆਈਂ ਕਿਨਹੂ ਬਾਤਿ ਨਾ ਜਾਨੀ।
ਜਲ ਤਰੰਗ ਉਪਜੈ ਜਲ ਹੀ ਤੇ, ਜਲ ਹੀ ਮਾਹਿ ਸਮਾਨੀ।
ਕਾਨ੍ਹਾ ਕਹੈ ਸੁਨੋ ਭਾਈ ਸਾਧੋ, ਚਾਰੇ ਬੇਦ ਕਹਾਨੀ।
- ਮਨ ਰੇ ਅਗਾਧਿ ਪਦੁ ਕੋ ਗਏ ਇਹੁ ਸੁਧ ਗਈ।
ਅਉਰ ਸੁਧ ਉਪਜੀ ਅਵਰੀ ਅਵਰ ਭਈ। ਰਹਾਉ।
ਧਰਤਿ ਆਕਾਸ਼ ਦੋਊ ਤਿਹ ਨਾਹੀ, ਰਵਿ ਸਸਿ ਅਰ ਤਹਿ ਨਾਹੀ।
ਨਾਹੀ ਤਹਾਂ ਪਵਣੁ ਪਾਨੀ ਤਹਾਂ, ਨਾਹੀਂ ਨਰਕ ਸੁਰਗ ਤਹਾ ਨਾਹੀਂ।
ਨਾਹੀ ਜੋਗੁ ਜੁਗਤ ਤਹਾਂ ਨਾਹੀ, ਨਹੀਂ ਤਹਾਂ ਗੁਰੂ ਨ ਚੇਲਾ।
ਨਹੀਂ ਤਹਾਂ ਕਥਤੇ ਨਹੀਂ ਤਹਾਂ ਬਕਤੇ ਰਹਤਾ ਪੁਰਖੁ ਇਕੇਲਾ।
ਨਹੀ ਤਹਾਂ ਗਿਆਨ ਧਿਆਨ ਤਹਾਂ ਨਾਹੀਂ, ਨਹੀਂ ਤਹਾਂ ਥਾਨੁ ਨ ਮਾਨੀ।
ਜਨ ਕਾਨ੍ਹਾ ਬਿਸਵਾਸ ਕੇ ਪੈਂਡੇ, ਲਿਵ ਲਾਗੀ ਪਦਹਿ ਸਮਾਨੀ।
- ਨਰਕ ਸਭੇ ਹੀ ਬਹਿ ਗਏ ਸੁਰਗੇ ਲਾਗੀ ਆਗਿ।

ਕਾਨ੍ਹਾ ਹਰਿ ਭਜ ਹਰਿ ਮਿਲੋ, ਦੋਊ ਮਾਰਗ ਜਾਗਿ।
ਰਾਜੁ ਭੋਗੁ ਅਰੁ ਉਤਮੁ ਕਲਾ, ਬਿਨ ਬਿਬੇਕ ਸਗਲ ਨਿਹਫਲਾ।
ਕਾਨ੍ਹਾ ਬਿਬੇਕੀ ਕੀ ਗਤ ਕਸਲਾ।

- ਅੰਧਲੇ ਕੀ ਜੇਵਰੀ ਬਛਰੇ ਖਾਈ,
ਮਨ ਅੰਧਲਾ ਬਿਨੁ ਰਾਮੁ ਗੁਸਾਈ।

- ਕਾਮ ਕਰੋਧ ਮਾਇਆ ਘਰਿ ਲੂਟਿਆ, ਮੂਰਖ ਜਾਣੈ ਘਰਿ ਬਸਿਆ ਹੈ।
ਮਹਾ ਮੋਹੁ ਬਿਖੈ ਰਗੁ ਮਾਤਾ, ਅਨਿਕ ਜਨਮ ਕਾ ਗ੍ਰਸਿਆ ਹੈ।
ਕੀਉ ਨ ਬਿਚਾਰ ਸੰਤ ਨਹੀਂ ਖੋਜਿਓ ਲਾਲਰਿ ਰਹਿਓ ਉਰਝਾਈ।
ਪਲੁ ਪਲੁ ਆਪਦਾ ਗੋਬਿੰਦ ਭਜਨ ਬਿਨੁ ਪ੍ਰਗਟਿ ਕਹੌਂ ਸੁਨਾਈ।
ਕਾਨ੍ਹਾ ਕਹਤ ਸਾਧ ਕੀ ਸੰਗਤ ਜਨਮ ਮਰਨ ਮਲ ਛੀਜੈ।
ਇਹ ਅਉਸਰ ਫਿਰ ਹਾਥਿ ਨ ਆਵੈ ਤਾ ਤੇ ਹਰਿ ਭਜਿ ਲੀਜੈ।
ਹਰਿ ਭਜਿ ਛਾਡਿ ਪਸਾਰਾ, ਕੋਈ ਕਿ ਮਾਸ ਕਿ ਬਸਨਹਾਰਾ।
ਹਾਡ ਮਾਸ ਨਾਰੀ ਕੋ ਪਿੰਜਰਿ ਵਿਚਿ ਪੰਖੀ ਬਸੇ ਬਿਚਾਰਾ।
ਅਬ ਜੀਤੇ ਤੋ ਜੀਤੇ ਕਾਨ੍ਹਾ, ਜੇ ਅਬ ਹਾਰੇ ਤਉ ਹਾਰਾ।
ਆਵਤ ਨਾਂਗਾ ਜਾਤਿ ਉਘਾਰਾ, ਕਿਆ ਰਾਣਾ ਕਿਆ ਰੰਕਿ ਬਿਚਾਰਾ।
ਰਾਣਾ ਮਰੈ ਰੰਕ ਭੀ ਮਰੈ, ਮਰਦ ਅਭਿਮਾਨ ਕਾਹੇ ਕਉ ਕਰੈ।

- ਮਰਿ ਮਰਿ ਜਾਹਿ ਕਹਾਂ ਸਮਾਹਿ।
ਯਹਿ ਅਚਰਜੁ ਦੇਖਹੁ ਮਨ ਮਾਹਿ। ਰਹਾਉ।
ਪੰਜ ਤਤ ਪਾਂਚੋ ਯਹ ਸੁੰਨ ਤਾ ਤੇ ਉਪਜੇ ਪਾਪ ਨ ਪੁੰਨ।
ਛਨਵਾਂ ਕਰਤਾ ਅਦ੍ਰਿਸ਼ਟ ਸਮਾਇ, ਨਰਕ ਸਰਗਿ ਕਿਸ ਮਿਲੈ ਸਜਾਇ।
ਯਹ ਪੰਚ ਤਤ ਮਹਿ ਬਾਂਧਿਆ ਨ ਰਹੇ, ਤਿਸ ਕੋ ਜਗਤ ਬੰਧ ਕਿਉਂ ਕਹੇ।
ਖੋਜਹਿ ਪਿੰਡੁ ਨ ਪਾਵਹਿ ਮਰਮਾ, ਸੁਰ ਨਰ ਬਾਧਿਓ ਲੋਕੀ ਕਰਮਾ।
ਜਬ ਗੁਰ ਦੀਨਾ ਤਤ ਬਤਾਈ, ਮੂਏ ਕੀ ਗਤ ਜੀਵਤ ਪਾਈ।
ਜਬ ਮੈਂ ਦੇਖਿਆ ਤਤ ਬਿਚਾਰ, ਮੁਕਤਾ ਦੇਖਿਆ ਸਭ ਸੰਸਾਰ।

- ਆਪ ਆਪ ਮੈ ਆਪ ਸਮਾਇਆ, ਗੁਰ ਕੇ ਸਬਦੀ ਏਕ ਲਖਾਇਆ।
ਕਾਨ੍ਹਾ ਕਹੈ ਸੋਈ ਨਿਰਬੰਧ। ਜਿਸ ਕੋ ਉਪਜੈ ਬ੍ਰਹਮ ਦੀ ਸੰਧ।

- ਅਉਝੜ ਪੰਥ ਪ੍ਰੇਮ ਦੇ ਪੈਂਡੇ, ਮੈਂ ਇਕੱਲੜੀ ਮੁੱਠੀ।
ਗੁੱਝੀ ਸਾਂਗਿ ਲਗੀ ਤਨ ਮੇਰੇ, ਕਰਕ ਕਲੇਜੇ ਨੂੰ ਉੱਠੀ।
ਜੇ ਸਉ ਆਖੇ ਮੁੜਸਾਂ ਨਾਹੀਂ, ਜੇਕਰ ਕਢਹੁ ਖਲ ਅਪੁੱਠੀ।

ਕਾਨ੍ਹਾ ਕਹੈ ਮੈਂ ਥਲਿ ਚੜਿ ਕੂਕਾਂ, ਮੈਂ ਇਸ਼ਕੁ ਪੁੰਨੂੰ ਦੇ ਲੁੱਠੀ।
(ਰਾਗ ਆਸਾਵਰੀ, ਕਾਫ਼ੀ)

- ਤੇਰਾ ਜਨ ਹੈ ਕੋਈ ਦਿਲ ਦਰਵੇਸ਼,
ਸ਼ਾਦੀ ਗ਼ਮੀ ਤਮਕ ਨਹੀਂ ਗੁੱਸਾ, ਖ਼ੁਦੀ ਹਿਰਸ ਨਹੀਂ ਪੇਸ਼।
ਕੰਚਨ ਖ਼ਾਕ ਬਰਾਬਰ ਜਾਨੈ, ਗੁਰ ਕਾ ਸ਼ਬਦ ਪਛਾਨੈ।
ਜਾ ਕੋ ਤਲਬ ਸਾਹਿਬੁ ਕੀ ਹੋਵੈ, ਅਵਰ ਤਲਬ ਨਹੀਂ ਮਾਨੈ।
ਸਰਬ ਇਨਾਇਤ ਸਮੁ ਕਰਿ ਜਾਨੈ, ਦੁਸਮਨ ਦੋਸਤ ਸਮਾਨੈ।
ਰੋਮ ਰੋਮ ਜਾਂ ਕੇ ਰਾਮ ਪ੍ਰਕਾਸਿਆ ਤਾਂ ਕੀ ਦਿਲ ਰਹਿਮਾਨੇ।
ਤਿਆਗੈ ਕਹਰ ਕੁਫ਼ਰ ਅਰ ਦੋਜ਼ਕ, ਇੱਲਤ ਖ਼ੁਦੀ ਨਹੀਂ ਰਾਖੈ।
ਸਫਲ ਸਫ਼ਾਇ ਹੋਇ ਮਿਲੈ ਸਾਹਿਬੁ ਕਉ, ਸੁਖਨ ਜ਼ੁਬਾਂ ਸਚੁ ਭਾਖੈ।
ਜੀਵਤ ਮਰੈ ਜਾਗਤਿ ਫੁਨਿ ਸੋਵੈ, ਜਾਨਤਿ ਆਪਿ ਮੁਸਾਵੈ।
ਕਾਨ੍ਹਾ ਜੋ ਇਸ ਪਦ ਕਉ ਚੀਨੈ, ਸੋ ਦਰਵੇਸ ਕਹਾਵੈ।
(ਰਾਗ ਧਨਾਸਰੀ)

- ਚਲਿ ਹਰਿ ਜੀ ਕਉ ਢੂੰਡਨ ਜਾਇ ਹਰਿ ਬਹੁ ਰੰਗੀਅਲੋ।
ਸਾਵੇ ਤਲੇ ਧੇਨ ਚਰੇ ਹਰਿ ਰੰਗੀਅਲੋ ਊਚਾ ਹੈ ਮੇਹੀਵਾਲ।
ਇਕਨਾਂ ਦੁੱਧ ਪੜੋਪਿਆਂ ਹਰਿ ਰੰਗੀਅਲੋ ਮਧਾਣੇ ਘਮਕਾਰ।
ਹੰਸੁ ਕੀ ਮਤਿ ਆਗਲੀ ਹਰਿ ਰੰਗੀਅਲੋ ਬਗੁਨ ਕਉਡੀ ਮੁੱਲੁ।
ਤੇਰਿਆਂ ਹੰਸਾਂ ਮਾਣ ਪਾਇਆ ਹਰਿ ਰੰਗੀਅਲੋ ਮਾਨ ਸੇਂਵਰ ਚੁੱਲੁ।
ਹਉਮੈ ਕਰਾਂ ਤਾਂ ਮਾਰੀਆਂ ਹਰਿ ਰੰਗੀਅਲੋ ਹਉਮੈ ਨਾਂਹਿ।
ਬਿਨ ਹਰਿ ਭਜਨ ਨ ਛੁਟੀਐ ਹਰਿ ਰੰਗੀਅਲੋ ਮੂਰਖ ਆਵਿਹ ਜਾਹਿ।
ਉਥੈ ਗਇਆ ਫੇਰ ਨਾ ਬਾਹੁੜਿਆ ਹਰਿ ਰੰਗੀਅਲੋ,
ਵਿਛੁੜਿਆ ਮਿਲਿਆ ਨਾ ਕੋਇ।
ਮਿਲਿ ਕੇ ਫੇਰਿ ਨ ਵਿਛੁੜੇ ਹਰਿ ਰੰਗੀਅਲੋ ਕਾਨ੍ਹੇ ਕਾ ਪ੍ਰਭੁ ਸੋਇ।
(ਰਾਗ ਧਨਾਸਰੀ)

- ਹਉ ਨ ਜਾਨਉ ਬਾਲ ਅਗਿਆਨੀ।
ਕਉਨ ਬਿਧਿ ਤੇਰੀ ਆਰਤੀ ਨਿਰੰਕਾਰ ਨਿਰਬਾਨੀ।
ਹਰਿ ਅਗਮ ਅਗਾਧਿ ਵਾਸਦੇਵ ਦਿਨ ਜੈਸੇ ਸੂਰ ਚਉਖੰਡ ਕਰਿ
ਭਾਸਿਓ ਰੈਣ ਜੋਤਿ ਸ੍ਰੀ ਚੰਦ੍ਰ ਰਹੈ।
ਸੇਸ ਨਾਗੁ ਗੋਬਿੰਦ ਗੁਨ ਗਾਵੈ ਸਹੰਸਰ ਮਨਾ
ਹਰਿ ਨਾਮ ਸਮੀਪਤ ਰਹੈ।

ਪਉਨ ਨਿਸ ਬਾਸਰ ਚਉਰ ਝੁਲਾਰੇ ਚਤੁਰ ਬੇਦ ਉਸਤਤਿ ਕਰਹਿ।

ਬ੍ਰਹਮਾਦਕ ਸਨਕਾਦਿਕ ਠਾਢੇ ਭਏ ਤੇਰੀ ਉਸਤਤਿ ਕਰ ਨ ਸਕਹਿ ਕਹਿ।
ਆਕਾਸ ਦੀਪਕ ਧਰਤੀ ਬਾਤੀ ਸਪਤ ਸਮੁੰਦਰ ਘਿਰਤ ਭਰੈ।
ਭਾਰ ਅਠਾਰਹਿ ਬਨਾਸਪਤੀ ਰੋਮ ਤੁਮਾਰੇ ਧੂਪ ਦੀਪ ਨਿਤ ਸੰਗ ਰਹੈ।
ਇੰਦ੍ਰ ਪੁਰੀ ਇੰਦ੍ਰਾਸਨਿ ਰਾਜੇ ਗਾਡਵੇ ਧਾਰਿ ਦੁਆਰਿ ਖੜੇ।
ਸੰਕਰ ਮਹਾਂ ਦੇਉ ਸੁ ਗਿਆਨੀ ਸਹਿਜ ਭਾਇ ਆਰਤੀ ਕਰੈ।
ਤੇਰੇ ਘਟਿ ਹੀ ਮਾਹਿ ਚਤੁਰ ਮੁਖਿ ਬ੍ਰਹਮਾ,
ਘਟਿ ਹੀ ਘਟਿ ਕੀ ਉਸਤਤਿ ਕਰੈ।
ਘਟ ਹੀ ਮਾਹਿ ਘਟ ਘਟਹਿ ਸਮਾਨੀ ਘਟਹਿ ਚਿਹਨ ਲਿਵ ਲਾਗਿ ਰਹੈ।
ਤੇਰੈ ਘਟ ਹੀ ਮੱਧਿ ਧਰਤੀ ਸੰਗਤਿ ਘਟ ਹੀ ਮੱਧੇ ਜਗਤਿ ਰਹੈ।
ਤੇਰੀ ਘਟਿ ਘਟਿ ਆਰਤੀ ਘਟਹਿ ਸਮਾਨੀ ਗੁਰ ਪ੍ਰਸਾਦ ਕਾਨ੍ਹਾ ਕਹੈ।

(ਆਰਤੀ)

– ਖਰੀ ਚਿਰੱਲੀ ਵਾਟੜੀ ਕੋਈ ਆਇ ਨ ਕਹੈ ਸੰਦੇਸ ਵੇ ਹਾਂ।
ਕੇਤੇ ਪੰਥੀ ਚਲੇ ਗਏ ਕੇਤੇ ਚਲਣੁ ਕੀ ਆਸੁ ਵੇ ਹਾਂ।
ਕੇਤੇ ਚਲਿ ਚਲਿ ਥਾਕਿਆ ਇਸ ਅਬਰਲ ਮਾਰੂ ਦੇਸ ਵੇ ਹਾਂ।
ਆਸਾਵੰਤਾ ਸਭਿ ਕੋ ਕਿਸੇ ਦੀ ਪੂਰੀ ਆਸ ਵੇ ਹਾਂ।
ਆਸ ਨਿਰਾਸਾ ਇਕ ਤੂੰ ਹੋਰੁ ਸਗਲੀ ਗਈ ਨਿਰਾਸ ਵੇ ਹਾਂ।
ਹਰਿ ਰਸਿ ਅੰਮ੍ਰਿਤ ਸੋ ਪੀਏ ਜਾਂ ਕੋ ਅਧਿਕ ਪਿਆਸ ਵੇ ਹਾਂ।
ਅਨਭਉ ਮਾਰਗਿ ਸੋ ਲਹੈ ਜੋ ਸਦਾ ਰਹੈ ਉਦਾਸ ਵੇ ਹਾਂ।
ਸਤਿ ਪਰਤੀਤਿ ਰਿਦੈ ਉਪਜੈ ਆਤਮ ਰਤਿ ਵਿਸਵਾਸ ਵੇ ਹਾਂ।
ਜਨ ਕਾਨ੍ਹਾ ਸਹਜ ਸਮਾਇਆ ਪੂਰਨਿ ਮਾਹਿ ਆਕਾਸ ਵੇ ਹਾਂ।

(ਰਾਗ ਤੁਖਾਰੀ)

– ਇਹ ਅਚਰਜ ਕੋ ਨਾਹ ਕੋਈ ਜਨ ਕਿਆ ਕਹੇ।
ਗਿਆਨੀ ਗੁਨੀ ਪ੍ਰਬੀਨ ਸਭੀ ਬਿਸਮੈ ਭਏ।
ਮਰਿ ਮਰ ਜਾਇ ਸੋ ਕਹਾਂ ਸਮਾਵੈ।
ਕਹਾਂ ਤੇ ਆਵੈ ਕਹਾਂ ਇਹ ਜਾਵੈ।
ਪਾਂਚ ਤਤ ਹੈ ਪਾਂਚੋ ਹੈਂ ਸੁਨਿ।
ਤਿਨ ਤੇ ਉਪਜੇ ਪਾਪ ਨ ਪੁੰਨ।
ਛਠਵਾਂ ਕਰਤਾ ਅਦ੍ਰਿਸਟਿ ਸਮਾਇ।
ਨਰਕ ਸੁਰਗ ਕਿਸ ਮਿਲੈ ਸਜਾਇ।
ਨਰਕ ਸਭੇ ਹੀ ਬਹਿ ਗਏ ਸੁਰਗੋ ਲਾਗੀ ਆਗਿ।
ਕਾਨ੍ਹਾ ਹਰਿ ਭਜਿ ਹਰਿ ਮਿਲੇ ਦੋਊ ਮਾਰਗ ਜਾਗ।

(ਰਾਗ ਕਲਿਆਣ)

**ਸਲੋਕ**

- ਜੰਮਨ ਮਰਨ ਬਰਾਬਰੀ ਸਭਨਾਂ ਕੇ ਸਿਰ ਹੋਇ।
ਕਾਨ੍ਹਾ ਇਹਿ ਬਿਧਿ ਸਮਝ ਕੇ ਗਰਬ ਕਰੋ ਮਤਿ ਕੋਇ।
ਜੂਏ ਖੇਡ ਧਨ ਹਾਰਿਓ ਤਿਸ ਕਾ ਕਿਆ ਤਿਆਗੁ।
ਬਿਪਤਿ ਭਈ ਘਰਿ ਛਾਡਿਆ ਤਿਸ ਕਾ ਕੈ ਬੈਰਾਗੁ।
ਦੁਖੁ ਲਾਗੈ ਨਿਸਿ ਜਾਗਿਆ ਤਿਸੁ ਕਿਆ ਉਪਜਿਆ ਰੰਗੁ।
ਕਾਨ੍ਹਾ ਬਿਨੁ ਬੀਚਾਰੇ ਦੀਪਕੁ ਜਲੇ ਸੀਝਿਆ ਕਉਨੁ ਪਤੰਗੁ।
ਜੋਗੁ ਨ ਭਗਵੀਂ ਕਪੜੀਂ ਜੋਗੁ ਨ ਮੈਲੇ ਅੰਗੁ।
ਕਾਨ੍ਹਾ ਜੋਗੁ ਜੁਗਤ ਤੇ ਪਾਈਐ ਸਾਧ ਜਨਾਂ ਕੇ ਸੰਗੁ।

ਕਾਨ੍ਹਾ ਭਗਤ ਦੀ ਭਗਤੀ ਦਾ ਸਰੂਪ ਪ੍ਰੇਮ-ਪ੍ਰਧਾਨ ਹੈ। ਇਹ ਪ੍ਰੇਮ ਉਨ੍ਹਾਂ ਸਤਿ-ਸੰਗਤਿ ਤੋਂ ਪ੍ਰਾਪਤ ਕੀਤਾ ਹੈ। ਉਨ੍ਹਾਂ ਦੀ ਧਾਰਨਾ ਹੈ ਕਿ, 'ਸੰਤ ਜਨਾ ਮਿਲਿ ਪ੍ਰੇਮ ਦ੍ਰਿੜਾਇਆ ਨਿਹੋਰਾ ਗਿਆਨੁ ਨ ਧਿਆਨੇ ਕਾ।' ਇਸ ਪ੍ਰਸੰਗ ਵਿੱਚ ਹੀ ਉਨ੍ਹਾਂ ਦੀ ਰਚਨਾ 'ਚ ਆਏ ਸੱਸੀ-ਪੁੰਨੂੰ ਦੇ ਹਵਾਲੇ ਦੇਖੇ ਜਾ ਸਕਦੇ ਹਨ :

ਜੇ ਸਉ ਆਖੇ ਮੁੜਸਾਂ ਨਾਹੀਂ ਜੇਕਰ ਕਢਹੁ ਖਲ ਅਪੁੱਠੀ।
ਕਾਨ੍ਹਾ ਕਹੈ ਮੈਂ ਥਲਿ ਚੜਿ ਕੂਕਾਂ ਮੈ ਇਸ਼ਕੁ ਪੁੰਨੂੰ ਦੇ ਲੁੱਠੀ।

ਕਾਨ੍ਹਾ ਭਗਤ ਦਾ ਹੱਠ-ਸਾਧਨਾ ਵਿੱਚ ਬਿਲਕੁਲ ਵਿਸ਼ਵਾਸ ਨਹੀਂ ਹੈ :

ਰੇਚਕ ਪੂਰਕ ਕੁੰਭਕ ਤ੍ਰਾਟਕ ਨਿਵਲੀ ਭੁਇਅੰਗਮ ਕਰਮ ਕਰੈ।
ਨਵਨਿਧਿ ਸਾਧੇ ਅਸਟਿ ਸਿਧਿ ਸਾਧੈ ਅਹਿਨਿਸ ਜਾਗਹਿ ਜੋਗੀ ਤਪ ਜੇ ਕਰੈ।
ਅਠਿਸਠਿ ਨਿਗ੍ਰਹੁ ਹੋਇ ਜੇ ਮੂਰਾ ਕਾਲ ਗ੍ਰਸੈ ਬਲੁ ਕਛੁ ਨ ਚਲੈ।

ਬਾਣੀ ਦੀ ਭਾਸ਼ਾ ਦਾ ਪਿੰਡਾ ਜਿੱਥੇ ਪੰਜਾਬੀ ਹੈ, ਉੱਥੇ ਕਿਤੇ ਕਿਤੇ ਸਧੁਕੜੀ ਭਾਸ਼ਾ ਦਾ ਵੀ ਪ੍ਰਭਾਵ ਹੈ। ਅਰਬੀ-ਫ਼ਾਰਸੀ ਸ਼ਬਦਾਵਲੀ ਦੀ ਵੀ ਭਰਮਾਰ ਹੈ ਜਿਵੇਂ :

ਤੇਰਾ ਜਨ ਹੈ ਕੋਈ ਦਿਲ ਦਰਵੇਸ਼।
ਸ਼ਾਦੀ ਗ਼ਮੀ ਤਕਮ ਨਹੀਂ ਗੁੱਸਾ ਖੁਦੀ ਹਿਰਸ ਨਹੀਂ ਪੇਸ਼।
ਕੰਚਨ ਖਾਕ ਬਰਾਬਰ ਜਾਨੈ ਗੁਰ ਕਾ ਸ਼ਬਦ ਪਛਾਨੈ।
ਜਾ ਕੋ ਤਲਬ ਸਾਹਿਬੁ ਕੀ ਹੋਵੇ ਅਵਰ ਤਲਬ ਨਹੀਂ ਮਾਨੈ।
ਸਰਬ ਇਨਾਇਤ ਸਮੁ ਕਰਿ ਜਾਨੈ ਦੁਸ਼ਮਨ ਦੋਸਤ ਸਮਾਨੈ।

# 16

# ਸੰਤ ਸਾਧੂ ਜਨ

ਇਨ੍ਹਾਂ ਦਾ ਪਹਿਲਾਂ ਨਾਂ ਸਾਧੂ ਰਾਮ ਸੀ। ਆਪ ਜ਼ਾਤ ਦੇ ਖੋਸਲਾ ਖੱਤਰੀ ਸਨ। ਆਪ ਜੀ ਦਾ ਜਨਮ ਜ਼ਿਲ੍ਹਾ ਬਠਿੰਡਾ ਵਿੱਚ ਭਗਤੇ ਦੇ ਨੇੜੇ ਮਲ੍ਹਾ ਪਿੰਡ ਵਿੱਚ ਹੋਇਆ। ਇਨ੍ਹਾਂ ਦੇ ਜਨਮ ਸੰਮਤ ਬਾਰੇ ਪੱਕਾ ਪਤਾ ਤਾਂ ਨਹੀਂ ਚੱਲਦਾ, ਪਰ ਵਿਦਵਾਨਾਂ ਨੇ ਇਨ੍ਹਾਂ ਦਾ ਜਨਮ ਸੰਮਤ 1670 ਬਿਕਰਮੀ ਦੇ ਨੇੜੇ ਹੋਇਆ ਮੰਨਿਆ ਹੈ। ਇਨ੍ਹਾਂ ਦੇ ਪਿਤਾ ਜੀ ਦਾ ਨਾਂ ਭਾਈ ਧਰਮ ਚੰਦ ਖੋਸਲਾ ਸੀ ਅਤੇ ਮਾਤਾ ਦਾ ਨਾਂ ਨੰਦ ਕੌਰ ਕਰਕੇ ਦੱਸਿਆ ਜਾਂਦਾ ਹੈ। ਪ੍ਰੋ. ਪਦਮ ਹੁਰਾਂ ਨੇ 'ਮਹਿਮਾ ਪ੍ਰਕਾਸ਼' ਦੀ ਗਵਾਹੀ 'ਤੇ ਦੱਸਿਆ ਹੈ ਕਿ ਸਾਧੂ ਰਾਮ ਡਾਢੀ ਅਧਿਆਤਮਿਕ ਬਿਰਤੀ ਵਾਲਾ ਨੌਜਵਾਨ ਸੀ। ਇਹ ਦੇਖ ਕੇ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਨਾਂ ਬਦਲ ਕੇ 'ਸਾਧੂ ਜਨ' ਰੱਖ ਦਿੱਤਾ।

ਸਾਧੂ ਰਾਮ ਜਾਂ ਬਾਬਾ ਸਾਧੂ ਜਨ ਦਾ ਸੰਬੰਧ ਛੇਵੇਂ, ਨੌਵੇਂ ਅਤੇ ਦਸਵੇਂ ਗੁਰੂ ਸਾਹਿਬ ਨਾਲ ਰਿਹਾ ਹੈ। ਇਹ ਛੇਵੇਂ ਗੁਰੂ ਜੀ ਦੇ ਜਵਾਈ ਸਨ। ਗੁਰੂ ਤੇਗ ਬਹਾਦਰ ਜੀ ਦਾ ਉਦਾਸੀਆਂ ਵੇਲੇ ਦਾ ਸਾਥੀ ਸੀ ਅਤੇ ਗੁਰੂ ਗੋਬਿੰਦ ਸਿੰਘ ਜੀ ਨੂੰ ਬਾਲਪੁਣੇ ਵਿੱਚ ਪਟਨਾ ਸਾਹਿਬ ਵਿਖੇ ਪਾਲਣ ਵਿੱਚ ਮਾਮਾ ਕ੍ਰਿਪਾਲ ਦਾ ਹੱਥ ਵਟਾਉਂਦਾ ਰਿਹਾ ਹੈ। ਇਸ ਦੇ ਪੁੱਤਰ ਦਸ਼ਮੇਸ ਜੀ ਦੀ ਫ਼ੌਜ ਵਿੱਚ ਮਿਲ ਕੇ ਲੜਦੇ ਤੇ ਸ਼ਹੀਦੀਆਂ ਪਾਉਂਦੇ ਰਹੇ ਹਨ। ਪਿਆਰਾ ਸਿੰਘ ਪਦਮ ਲਿਖਦੇ ਹਨ, "ਬਾਬਾ ਸਾਧੂ ਜਨ ਸਤਾਰ੍ਹਵੀਂ ਸਦੀ ਦੇ ਮਹਾਨ ਸੰਤ ਕਵੀ ਹਨ ਜੋ ਕਿ ਛੇਵੇਂ ਸਤਿਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸ਼ਰਧਾਲੂ ਸਿੱਖ ਸਨ। ਗੁਰੂ ਸਾਹਿਬ ਦੀ ਸਪੁੱਤਰੀ ਬੀਬੀ ਵੀਰੋ ਇਨ੍ਹਾਂ ਨੂੰ ਵਿਆਹੀ ਹੋਈ ਸੀ। ਸੋ ਇਹ ਰਿਸ਼ਤੇ-ਨਾਤੇ ਕਰਕੇ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਦਾਮਾਦ, ਗੁਰੂ ਤੇਗ ਬਹਾਦਰ ਜੀ ਦੇ ਬਹਿਨੋਈ ਤੇ ਗੁਰੂ ਗੋਬਿੰਦ ਸਿੰਘ ਜੀ ਦੇ ਫੁੱਫੜ ਲੱਗਦੇ ਸਨ।[1] ਇਨ੍ਹਾਂ ਪੰਜ ਗੁਰੂ ਸਾਹਿਬਾਂ ਦਾ ਸਮਾਂ ਅੱਖੀਂ ਵੇਖਿਆ ਸੀ ਅਤੇ ਕਈ ਮੁਖੀ ਸਿੱਖਾਂ ਦੀ ਸੰਗਤ ਕੀਤੀ ਸੀ।

1. ਕਲਮ ਦੇ ਚਮਤਕਾਰ, ਪੰਨਾ 176

ਭਾਈ ਰਣਧੀਰ ਸਿੰਘ ਅਨੁਸਾਰ, "ਸ੍ਰੀ ਦਸਮੇਸ਼ ਜੀ ਦੀ ਭੂਆ (ਬੀਬੀ ਵੀਰੋ) ਦੇ ਪੰਜ ਬਾਂਕੇ ਸੂਰਬੀਰ ਪੁਤ੍ਰ ਸ੍ਰੀ ਸੰਗ੍ਰਾਮ ਸ਼ਾਹ, ਜੀਤਮਲੁ, ਗੁਲਾਬ ਰਾਇ, ਮਾਹਰੀ ਚੰਦ ਤੇ ਗੰਗਾ ਰਾਮ ਸਨ। ਸੰਗ੍ਰਾਮ ਸ਼ਾਹ ਅਤੇ ਜੀਤਮਲੁ 18 ਅੱਸੂ 1745 ਬਿਕ੍ਰਮੀ ਨੂੰ ਹੋਏ ਭੰਗਾਣੀ ਦੇ ਯੁੱਧ ਵਿੱਚ ਸ਼ਹੀਦ ਹੋ ਗਏ ਸਨ। ਇਸ ਦਾ ਵੇਰਵਾ ਖੁਦ ਗੁਰੂ ਗੋਬਿੰਦ ਸਿੰਘ ਜੀ ਬਚਿਤ੍ਰ ਨਾਟਕ ਵਿੱਚ ਕਰਦੇ ਹਨ।"[1] ਭਾਈ ਰਣਧੀਰ ਸਿੰਘ ਅਨੁਸਾਰ, "ਭੰਗਾਣੀ ਜੁਧ ਵਿੱਚ, ਬਾਈਧਾਰ ਪਹਾੜ ਦੇ ਕਈ ਰਾਜੇ ਰਾਣਿਆਂ, ਫਤਹਿ ਸ਼ਾਹ ਸ੍ਰੀ ਨਗਰੀਏ (ਗੜ੍ਹਵਾਲਪਤਿ) ਨਾਲ ਰਲ ਕੇ, ਗੁਰੂ ਸਾਹਿਬ ਉੱਤੇ ਅਚਿੰਤੇ ਹੀ ਹਮਲਾ ਕਰ ਦਿਤਾ ਸੀ। ਪਰ ਸਤਿਗੁਰਾਂ ਦੇ ਸਾਥੀ ਸਿਪਾਹੀ ਤਕਰੀਬਨ ਸਾਰੇ ਹੀ ਸਾਕ-ਸਰਬੰਧੀ ਭਰਾ ਤੇ ਨਿਕਟੀ, ਦਰਬਾਰੀ ਸਿਦਕੀ ਸਿਖ ਹੀ ਸਨ। ਜਿਹਾ ਕਿ ਸ੍ਰੀ ਸੰਗ੍ਰਾਮ ਸ਼ਾਹ, ਜੀਤ ਮੱਲ, ਗੁਲਾਬ ਚੰਦ, ਗੰਗਾ ਰਾਮ ਤੇ ਮਾਹਰੀ ਚੰਦ, ਗੁਰੂ ਜੀ ਦੀ ਭੂਆ ਬੀਰੋ ਸ੍ਰੀ ਸਾਧੂ 'ਖੋਸਲੇ' ਦੇ ਪੁਤਰ ਸਨ। ਸੋਢੀ ਨੰਦ ਚੰਦ ਆਪ ਦੇ ਤਾਏ ਸੂਰਜ ਮੱਲ ਦਾ ਛੋਟਾ ਪੁਤਰ ਸੀ। ਭਾਈ ਦਇਆ ਰਾਮ ਘਰ ਦਾ ਪੁਰੋਹਿਤ, ਸ੍ਰੀ ਕ੍ਰਿਪਾਲ ਚੰਦ ਮਾਮੇ ਲਗਦੇ ਸਨ। ਭਾਈ ਲਾਲ ਸਿੰਘ ਤੇ ਸੰਤ ਕ੍ਰਿਪਾਲ ਦਾਸ 'ਉਦਾਸੀ' ਨਿਕਟਵਰਤੀ ਸਿੱਖ। ਭੂਆ ਦੇ ਪੁਤਰਾਂ 'ਚੋਂ ਪਹਿਲੇ ਦੋਵੇਂ (ਸੰਗ੍ਰਾਮ ਸ਼ਾਹ ਤੇ ਜੀਤਮਲੁ) ਅਤੇ ਭੱਟ ਵਹੀਆਂ ਮੁਜਬ, ਭਾਈ ਉਦੀਆਂ 'ਰਾਠੌਰ', ਤੇ ਭਾਈ ਹਰੀ ਚੰਦ, ਅੱਲੀਪੁਰੀਏ ਮਾਈ ਦਾਸ ਦਾ ਪੁਤਰ ਤੇ ਭਾਈ ਮਨੀ ਸਿੰਘ 'ਸ਼ਹੀਦ' ਦਾ ਭਾਈ ਚਾਰੇ ਧਰਮਵੀਰ ਸ਼ਹੀਦ ਹੋ ਗਏ। ਇਸ ਬੇ-ਮਿਸਾਲ ਮੁਕਾਬਲੇ ਵਿਚ ਸ੍ਰੀ ਅਕਾਲ ਜੀ ਦੀ ਕ੍ਰਿਪਾ ਨਾਲ ਗੁਰੂ ਜੀ ਦੀ ਜਿੱਤ ਹੋਈ। ਵਿਰੋਧੀ ਦਲ ਦੇ ਸੂਰਮੇ - ਹੱਯਾਤ ਖਾਨ, ਹਰੀ ਚੰਦ, ਗਾਜ਼ੀ ਚੰਦ, ਚੰਦੇਲ, ਕਰੋੜ ਰਾਇ, ਕੋਟਲਹਰੀਆ ਆਦਿ ਮਾਰੇ ਗਏ। ਭੀਖਨ ਸ਼ਾਹ ਮੂੰਹ 'ਚ ਤੀਰ ਖਾ ਕੇ ਅਤੇ ਬਾਕੀ ਸਾਰੇ ਬਿਨਾ ਸ਼ਸਤਰ ਝਾੜੇ ਹੀ ਨੱਸ ਗਏ।"[2]
ਸਾਧੂ ਰਾਮ ਤੋਂ ਸਾਧੂ ਜਨ ਨਾਂ ਰੱਖੇ ਜਾਣ ਬਾਰੇ ਕਵੀ ਜੀ ਖੁਦ ਆਪਣੀ ਬਾਣੀ ਦੇ ਗਉੜੀ ਰਾਗ ਵਿੱਚ ਦੱਸਦੇ ਹਨ :

- ਮੈਂ ਬਨੀਆ ਮਨੀਆ ਕਾਂਚ ਕਾ, ਗੁਰ ਮੋਤੀ ਕੀਨਾ ਸਾਚ ਕਾ।
  'ਸਾਧੂ ਜਨ' ਮੇਰਾ ਨਾਉਂ ਕੀਆ, ਕਰਿ ਕ੍ਰਿਪਾ ਸਤਿਗੁਰ ਮੇਲ ਲੀਆ।
- ਬਨੀਏ ਕਾ ਨਾਮ ਪਰਿਓ ਸਾਧੂ ਜਨ, ਰਾਖਹੁ ਪੈਜ ਸਰਨ ਕੇ ਸੂਰੇ।

ਇਕ ਥਾਂ ਹੱਟੀ ਕਰਨ ਵੱਲ ਵੀ ਸੰਕੇਤ ਹੈ :

---

1. ਵਿਸਤਾਰ ਸਹਿਤ ਦੇਖੋ ਪੰਜਾਬੀ ਯੂਨੀਵਰਸਿਟੀ ਪਟਿਆਲਾ ਵੱਲੋਂ ਪ੍ਰਕਾਸ਼ਿਤ 'ਸ਼ਬਦਾਰਥ ਦਸਮ ਗ੍ਰੰਥ ਸਾਹਿਬ (ਪੋਥੀ ਪਹਿਲੀ), ਪੰਨੇ 77-79
2. ਉਹੀ, ਪੰਨਾ 79

ਬਹਿੰਦਾ ਕੂੜ ਕਪਟ ਦੀ ਹੱਟੀ।
ਗੁਰ ਪੂਰੇ ਮੇਰੀ ਦੁਰਮਤ ਕੱਟੀ।

ਆਪ ਜੀ ਦੀ ਮਹਿਮਾ ਬਹੁਤ ਹੈ। ਆਪ ਕਲਮ ਦੇ ਹੀ ਨਹੀਂ ਸਗੋਂ ਤਲਵਾਰ ਦੇ ਵੀ ਧਨੀ ਦੱਸੇ ਜਾਂਦੇ ਹਨ। ਪਿਆਰਾ ਸਿੰਘ ਪਦਮ ਹੁਰੀਂ ਬਾਬਾ ਸਾਧੂ ਜਨ ਦੇ ਇਕ ਸੇਵਕ ਧਰਮ ਦਾਸ ਦਾ ਹਵਾਲਾ ਦੇ ਕੇ ਦੱਸਦੇ ਹਨ ਕਿ ਇਨ੍ਹਾਂ ਦਾ ਦੇਹਾਂਤ ਸਿਆਲਕੋਟ ਵਿਖੇ ਹੋਇਆ ਸੀ। ਸੇਵਕ ਧਰਮਦਾਸ ਨੇ ਆਪਣੀ ਰਚਨਾ ਵਿੱਚ ਕਈ ਥਾਵਾਂ ਤੇ ਉਸ ਦੇ ਸਰੂਪ ਅਤੇ ਮਹੱਤਵ ਬਾਰੇ ਲਿਖਿਆ ਹੈ :

- ਸਾਧੂ ਜਨ ਕਰਨੀ ਕਾ ਸੂਰਾ। ਪਰਮੇਸਰ ਕੀ ਸਮਸਰਿ ਪੂਰਾ।
  ਮਾਂਗੈ ਦਾਸ ਚਰਨ ਕੀ ਧੂਰਾ। ਐਸੀ ਕਰੁਨਾ ਧਾਰੀਐ।
- ਧੰਨ ਰਸਨਾ ਜੋ ਹਰਿ ਜਸ ਗਾਵੈ। ਸੀਤਲ ਅੰਮ੍ਰਿਤ ਬਚਨ ਸੁਨਾਵੈ।
  ਧੰਨ ਵਹੁ ਹਾਥ ਜੁ ਸੇਵਾ ਕਰਹੀ। ਧੰਨ ਵਹੁ ਚਰਨ ਸੁ ਮਾਰਗ ਧਰਹੀ।
  ਇਸ ਕਰਤੂਤਿ ਸਾਧੂ ਜਨ ਰਹਤਾ। ਸਚੁ ਉਪਦੇਸ ਦਾਸ ਕਉ ਕਹਤਾ।

ਸਾਧੂ ਜਨ ਦੇ ਇਕ ਹੋਰ ਸਮਕਾਲੀ ਰੂਪ ਰਾਇ ਨੇ ਲਿਖਿਆ ਹੈ :

ਗੁਰ ਨਾਨਕ ਸੇ ਬਾਨ, ਸ੍ਰੀ ਗੋਰਖ ਸੇ ਜੋਗ ਧਿਆਨੀ,
ਜਨਕ ਸੇ ਗਿਆਨੀ, ਪੈ ਸਾਰੰਗ ਪਾਨੀ ਮਨ ਕੇ ਜੂ।
ਕਰਣ ਸੇ ਤਿਆਗੀ, ਔਰ ਇੰਦ੍ਰ ਸੇ ਵਡਭਾਗੀ,
ਬੈਰਾਗੀ ਪੈ ਰਾਗੀ, ਕਾਨ੍ਹ ਜੈਸੇ ਬਨ ਜੂ।
ਲਛਮਨ ਸੇ ਜਤੀ ਅਉ ਤ੍ਰਿਲੋਕਪਤੀ ਰਾਮ ਜੈਸੇ,
ਭੈਰਵ ਸੇ ਸਤੀ ਭੀਮ ਭਾਰੀ ਮਲ ਰਨ ਕੇ ਜੁ।
ਕਹੈ ਕਾਵਿ ਰੂਪ ਰਾਇ, ਕਲਿ ਮੈ ਅਵਤਾਰ ਲੀਓ,
ਲਛਨ ਸੁਭ ਲਛਨ, ਤੇਊ ਬਾਬੇ ਸਾਧੂ ਜਨ ਕੇ ਜੁ।

ਪਿਆਰਾ ਸਿੰਘ ਪਦਮ ਦਾ ਹਵਾਲਾ ਲੈ ਕੇ ਅਸੀਂ ਕਹਿਣਾ ਚਾਹਾਂਗੇ, "ਸਾਧੂ ਜਨ ਪਰਮ ਸੰਤ ਸੀ। ਉਸ ਦੀ ਰਚਨਾ ਸੰਤ ਬਾਣੀ ਦੀ ਸ੍ਰੇਸ਼ਟ ਉਦਾਹਰਣ ਹੈ ਜਿਸ ਉੱਤੇ ਗੁਰਬਾਣੀ ਦਾ ਪੂਰਨ ਪ੍ਰਭਾਵ ਹੈ। ਭਾਈ ਗੁਰਦਾਸ ਜੀ ਨੇ ਤਾਂ ਪੰਜਾਬੀ ਦੇ ਪਉੜੀ ਪ੍ਰਬੰਧ ਵਿੱਚ ਅਤੇ ਹਿੰਦੀ ਦੇ ਕਬਿੱਤ ਛੰਦ ਵਿੱਚ ਗੁਰੂ ਸਿਧਾਂਤਾਂ ਦੀ ਵਿਆਖਿਆ ਕੀਤੀ ਸੀ ਪਰੰਤੂ ਸਾਧੂ ਜਨ ਨੇ ਰਾਗਾਂ ਵਿੱਚ ਸ਼ਬਦ ਸਲੋਕ ਲਿਖ ਕੇ ਹੀ ਉਸ ਪਰੰਪਰਾ ਨੂੰ ਅੱਗੇ ਤੋਰਿਆ ਹੈ। ਆਪ ਜੀ ਨੇ ਸਾਰੀ ਰਚਨਾ ਵਿੱਚ ਉਪਨਾਮ 'ਸਾਧੂ ਜਨ' ਹੀ ਵਰਤਿਆ ਹੈ ਅਤੇ ਢੇਰ ਧਾਰਮਿਕ ਰਚਨਾ ਕੀਤੀ ਹੈ। ਮਾਲੂਮ ਪੈਂਦਾ ਹੈ ਕਿ ਇਹ ਸੰਸਕ੍ਰਿਤ ਦਾ ਵਿਦਵਾਨ ਸੀ ਜੈਸਾ ਕਿ ਮਹਾਂਭਾਰਤ ਦੇ ਅਨੁਵਾਦ ਤੋਂ ਪ੍ਰਗਟ ਹੈ।"

ਮਹਾਂਭਾਰਤ ਤੋਂ ਛੁੱਟ ਸਾਧੂ ਜਨ ਨੇ 'ਸੁਦਾਮਾ ਚਰਿਤ', ਸਹੰਸ੍ਰਨਾਮਾ, ਪ੍ਰਹਿਲਾਦ ਚਰਿੱਤਰ, ਧਰੂ ਚਰਿਤ ਅਤੇ ਰਾਮਾਇਣ ਆਦਿ ਦੀ ਵੀ ਰਚਨਾ ਕੀਤੀ। (ਵਿਸਥਾਰ ਲਈ ਦੇਖੋ ਪਿਆਰਾ ਸਿੰਘ ਪਦਮ ਜੀ ਦੀ ਕ੍ਰਿਤ-ਬਾਬਾ ਸਾਧੂ ਜਨ) ਹੇਠਾਂ ਸਾਧੂ ਜਨ ਦੇ ਕੁਝ ਕਾਵਿ ਨਮੂਨੇ ਦਰਜ ਕਰ ਰਹੇ ਹਾਂ :

- ਸਚ ਪਤੀਜਹਿ ਰਾਮ, ਕੂੜ ਨਾ ਭਿਜਈ
  ਪਰੇਮ ਕਾ ਕਰਿ ਧਾਮੁ, ਨਿਰਮਲ ਵਸੀਐ
  ਨਿਹਕੰਚਨ ਨਿਹਕਾਮ, ਪਛਾਣਹਿ ਰਾਮ ਨੋ
  ਬਲਿਹਾਰ ਗੁਰੂ ਦੇ ਟਿਕੇ ਤੋਂ, ਸਤਿਗੁਰ ਦੇ ਸਾਏ ਸਿਕੇ ਤੋਂ
  ਬਲਿਹਾਰ ਟਿਕੇ ਦੇ ਕੇਸਰ ਤੋਂ, ਤੇਰੀ ਪ੍ਰੀਤਿਬਨੀ ਪਰਮੇਸਰੁ ਸੋਂ
  ਬਲਿਹਾਰ ਗੁਰੂ ਦਿਆ ਭਰਵਟਿਆਂ ਤੋਂ, ਭਰਵਟਿਆਂ ਨੂਰ ਪਲਟਿਆਂ ਤੋਂ
  ਬਲਿਹਾਰ ਗੁਰੂ ਦੇ ਨੱਕੇ ਤੋਂ, ਮੇਰੇ ਨਿਕੇ ਨੂਰ ਝਮਕੇ ਤੋਂ।
  ਬਲਿਹਾਰ ਗੁਰੂ ਦੀਆਂ ਨਾਸਾਂ ਤੋਂ, ਰਸ ਅੰਮ੍ਰਿਤ ਭਿੰਨੜੇ ਸੁਆਸਾਂ ਤੋਂ।
  (ਰਾਗ ਗਉੜੀ)

- ਗਰੀਬਾਂ ਦਾ ਸਤਿਗੁਰ ਵਾਲੀ ਜੀ,
  ਸਿਕ ਸਿਕੰਦਿਆਂ ਸਤਿਗੁਰ ਲੱਧਾ, ਜੈਂਦੀ ਸੁਧ ਹੀਆਲੀ।
  ਸ਼ਬਦ ਗੁਰੂ ਦਾ ਜਪੁ ਜਪੁ ਜੀਵਾਂ, ਜੀਉ ਕਰੀ ਜਪਮਾਲੀ।
  ਸ਼ਬਦ ਗੁਰੂ ਦੇ ਚਾਨਣ ਕੀਤਾ, ਜਿਉਂ ਅੰਧਿਆਰੇ ਦੀਵੇ।
  ਆਪਿ ਨਿਵਾਰ ਰਹੇ ਹੋਇ ਨਿਰਮਲ, ਸਮੁ ਜਗੁ ਸਾਧਿ ਦਿਸੀਵੇ।
  ਸਾਬਣ ਧੋ ਜੈਸੇ ਮੈਲਾ ਕਪੜਾ, ਮਿਲਿਆ ਹਾਛਾ ਹੋਇਆ।

  ..............................................................

  ਹਰਫ਼ ਹਕਾਣੀ ਆਖ ਸੁਣਾਇਆ ਸਾਧੂ ਭਗਤ ਰਮਾਣੇ
  ਇਸ਼ਕ ਸਾਧੂ ਦਾ ਕਾਮਲ, ਹੋਇਆ ਲੱਗਾ ਨਾਲਿ ਸਚਾਣੇ
  ਜੋ ਕਿਛੁ ਹੋਇ ਹਕੀਕਤਿ ਮਨ ਕੀ, ਮੇਰਾ ਸਾਹਿਬ ਸਭੁ ਬ੍ਰਿਧਿ ਜਾਣੇ
  (ਰਾਗ ਗਉੜੀ)

- ਸਾਧਾਂ ਦਾ ਬਿਸਰਾਮ, ਨ ਹੋਇ ਕੁਸੰਗਤੀ।
  ਮਰਸੀ ਹੋਇ ਹਰਾਮ, ਕੀਆ ਨ ਜਾਣਈ।
  ਅਠੇ ਪਹਿਰ ਸਲਾਮ, ਕੀਚਹਿ ਸਾਧ ਨੋ।
  ਮੁੱਲ ਨ ਲਹਿਸੀ ਦਾਮ, ਜੁ ਭੁਲਾ ਸਾਧ ਤੇ।
- ਸਿਮਰਿ ਤਰਿਓ ਸ੍ਰੀ ਰਾਮ ਕਬੀਰ ਨਾਮਾ।
  ਪ੍ਰਗਟ ਜਗਤ ਕੇ ਬੀਚ ਬਾਜੇ ਦਮਾਮਾ।29।

ਸਿਮਰਿ ਤਰਿਓ ਸ੍ਰੀ ਰਾਮ ਰਵਿਦਾਸ ਮੋਚੀ।
ਸਕਲ ਜੀਆਂ ਕੋ ਦੇਤ ਹੈ ਰਾਮ ਰੋਚੀ।30।
ਤਰਿਓ ਸਾਧ ਕੇ ਸੰਗਿ ਕਾਇਥ ਤ੍ਰਿਲੋਚਨ।
ਸਿਮਰਿ ਦੀਨ ਦੁੱਖ ਹਰਨ ਪ੍ਰਭੁ ਪਾਪ ਮੋਚਨ।31।
ਸਿਮਰਿ ਤਰਿਓ ਸ੍ਰੀ ਰਾਮ ਕੋ ਸੈਨ ਨਾਈ।
ਭਜੈ ਰਾਮ ਕੋ ਧੰਨ ਤਾਂ ਕੀ ਮਾਈ।32।

- ਸੋਈ ਸਾਚਾ ਗੁਰਦੇਵ ਸ਼ਬਦੁ ਸਾਚਾ ਕਹੈ।
ਜਿਉ ਜਲ ਭੀਤਰਿ ਕਵਲ, ਜਗਤ ਮੈਂ ਇਉਂ ਰਹੈ।
ਸੰਗਤਿ ਤਾਰਨਿ ਕਾਰਨਿ ਸਤਿਗੁਰ ਆਇਆ।
ਪਰਉਪਕਾਰੀ ਸਤਿਗੁਰ ਹਰਿ ਪਦ ਪਾਇਆ।
ਕਾਮ ਕ੍ਰੋਧ ਅਹੰਕਾਰ ਨਿਵਾਰੈ ਆਪਣਾ,
ਸਾਧੂ ਜਨ ਸਤਿਗੁਰ ਸੋਈ ਸਚਾਵਾ ਥਾਪਣਾ।

(ਝੂਲਨੇ)

- ਵਾਹਿ ਗਰੀਬੀ ਬੇਪਰਵਾਹੀ ਜਾ ਕੋ ਘਟਿ ਪ੍ਰਗਟਹਿੰ ਵਡਭਾਗਿਨ।
ਤਾਂ ਕੋ ਮਿਲੈ ਅਟਲ ਪਾਤਸ਼ਾਹੀ।ਰਹਾਉ।
ਤਰੀਆ ਤਖਤੁ ਬਿਬੇਕ ਝਰੋਖਾ। ਮਿਟਿ ਗਇਆ ਜਨਮ ਮਰਨ ਕਾ ਧੋਖਾ।
ਖਿਮਾ ਖਜਾਨਾ ਖਰਚ ਅਥਾਹਾ। ਬਖਸ਼ਸ਼ਿ ਕੀਏ ਨਿਖੁਟ ਨ ਜਾਈ।

(ਰਾਗ ਬਿਭਾਸ ਪ੍ਰਭਾਤੀ)

- ਮੈਂ ਬਲਿਹਾਰ ਗੁਰੂ ਦੀ ਪਗੜੀ ਤੋਂ, ਤੇਰੀ ਪਗੜੀ ਹਰਿ ਲਿਵ ਲੱਗੜੀ ਤੋਂ।
ਬਲਿਹਾਰ ਗੁਰੂ ਕਿਆ ਕੇਸਾਂ ਤੋਂ, ਤੇਰੇ ਕੇਸਾਂ ਸਚ ਉਪਦੇਸ਼ਾਂ ਤੋਂ।
ਬਲਿਹਾਰ ਗੁਰੂ ਦੇ ਮਥੇ ਤੋਂ, ਤੇਰੇ ਮਥੇ ਹਰਿ ਰੰਗ ਰਤੇ ਤੋਂ।

ਹਿੰਦੀ ਦੇ ਪ੍ਰਸਿੱਧ ਕਵੀ ਤੇ ਭਗਤਮਾਲ ਲੇਖਕ ਭਾਰਤੇਂਦੂ ਹਰਿਸ਼ਚੰਦਰ ਜੀ ਬਾਬਾ ਸਾਧੂ ਜਨ ਬਾਰੇ ਲਿਖਦੇ ਹਨ :

- ਬਾਰ ਬਾਰ ਨਿਜ ਸੇਜ, ਸਾਧੂ ਜਨ ਲਖਤ ਲੁਟਾਈ।
ਬੇਦੀ ਬੰਸ ਪ੍ਰਸੰਸ ਪ੍ਰਗਟਿ ਰਸ ਰੀਤਿ ਬਢਾਈ।
ਗੁਪਤ ਭਾਵ ਹਰਿ ਪ੍ਰਿਯਤਮ ਕੋ ਨਿਜ ਹਿਯੇ ਪਿਰੋਯੋ।
ਗਾਇ ਗਾਇ ਪ੍ਰਭ ਸੁਜਸ ਜਗ ਆਪ ਦੂਰਿ ਬਹਾਯੋ।
ਜਗ ਊਂਚ ਨੀਚ ਜਨ ਕਰਿ ਕ੍ਰਿਪਾ, ਏਕ ਭਾਵ ਅਪਨਾਇ ਲਿਯੋ
ਬਾਬਾ ਨਾਨਕ ਹਰਿਨਾਮ ਦੈ, ਪੰਚਨਦਹਿ ਉੱਧਾਰ ਕਿਯੋ।

(ਕਲਿਆਣ, ਭਕਤ ਚਰਿਤ ਅੰਕ, ਪੰਨਾ 32)

ਭਾਰਤੇਂਦੂ ਜੀ ਨੇ ਸਾਧੂ ਜਨ ਨੂੰ ਬਹੁਤ ਸੁੰਦਰ ਸ਼ਰਧਾਂਜਲੀ ਦਿੱਤੀ ਹੈ, ਪਰ

ਦੋ ਗੱਲਾਂ ਬਾਰੇ ਉਨ੍ਹਾਂ ਨੂੰ ਟਪਲਾ ਵੀ ਲੱਗਾ ਹੈ। ਇਕ ਤਾਂ ਇਹ ਕਿ ਸਾਧੂ ਜਨ ਜੀ 'ਬੇਦੀ ਬੰਸ' ਵਿੱਚੋਂ ਨਹੀਂ ਸਨ। ਦੂਜੇ ਇਹ ਕਿ ਉਹ ਗੁਰੂ ਨਾਨਕ ਦੇਵ ਜੀ ਵਲੋਂ ਨਹੀਂ ਸਗੋਂ ਗੁਰੂ ਹਰਿਗੋਬਿੰਦ ਸਾਹਿਬ ਵਲੋਂ ਨਾਮ ਦਾਨ ਲੈ ਕੇ ਪੰਜਾਬ ਦੇ ਉੱਧਾਰ ਲਈ ਅੱਗੇ ਆਏ ਸਨ।

ਸਾਧੂ ਜਨ ਨੇ ਆਪਣੀ ਬਾਣੀ ਵਿੱਚ ਮਨੁੱਖ ਨੂੰ ਮਾਇਆ ਦੇ ਪ੍ਰਭਾਵ ਤੋਂ ਬਚਣ ਦਾ ਉਪਦੇਸ਼ ਦਿੱਤਾ ਹੈ :

ਮਾਇਆ ਕਾ ਭਰਮ ਨੀਰ ਕੀ ਨਿਆਈ ਤ੍ਰਿਸਨਾ ਘੁਮਰ ਘੇਰੀ।
ਲੋਭ ਕੀ ਲਹਰਿ ਤੁਰੰਗੁ ਉਠਾਵਤੁ ਝੂਠੇ ਕ੍ਰੋਧ ਅੰਧੇਰੀ।
ਮੋਹ ਕੀ ਜੇਵਰੀ ਸੋ ਗੁਰ ਬਾਂਧਿਓ ਪਾਥਰ ਹਉਮੈ ਢੇਰੀ।
ਲੇਹੁ ਚੜਾਇ ਦੀਨ ਦੁਖ ਭਜਨ ਸਾਚਿ ਸਬਦਿ ਕੀ ਬੇਰੀ।

ਗੁਰੂ ਦੇ ਲੜ੍ਹ ਲੱਗ ਕੇ ਮਨੁੱਖ ਗੁਰੂ ਦੀ ਸਿੱਖਿਆ 'ਤੇ ਅਮਲ ਕਰਕੇ ਮਾਇਆ ਦਾ ਤਿਆਗ ਕਰਦਾ ਹੈ। ਅਜਿਹੀ ਅਵਸਥਾ ਸਮੇਂ ਉਹ ਜੀਵਨ ਮਰਨ ਦੀ ਚਿੰਤਾ ਤੋਂ ਉੱਪਰ ਉੱਠ ਜਾਂਦਾ ਹੈ :

ਮਤਿ ਨਿਰਮਲ ਮਾਤੈ ਗੁਰ ਤੇ ਪਾਈ।
ਮਹਿਮਾ ਤਾ ਕੀ ਕਹਨੁ ਨਾ ਜਾਈ।
ਮਰਨ ਜੀਵਨ ਕੀ ਚਿੰਤਾ ਤਿਆਗੀ।
ਮਨ ਕੀ ਲਿਵ ਮਨ ਹੀ ਸੇ ਲਾਗੀ।

ਪਰਮਾਤਮਾ ਦੇ ਭਾਣੇ ਵਿੱਚ ਉਸ ਨੂੰ ਪੂਰਨ ਵਿਸ਼ਵਾਸ ਹੈ :

ਭਾਣੈ ਭਉਜਲ ਲੰਘਣਾ ਭੇਣੈ ਜੋਨਿ ਭ੍ਰਮਾਇ॥
ਸਾਧੂ ਜਨ ਸਚੇ ਪ੍ਰਭੂ ਤੇਰੀ ਲੀਲਾ ਲਖੀ ਨ ਜਾਇ॥

ਗੁਰੂ ਦੇ ਮਹੱਤਵ ਅਤੇ ਸਰੂਪ ਉੱਤੇ ਉਨ੍ਹਾਂ ਰੌਸ਼ਨੀ ਪਾਈ ਹੈ। ਪਾਪਾਂ ਤੋਂ ਮੁਕਤੀ ਗੁਰੂ ਦੇ ਚਰਨਾਂ ਨਾਲ ਪ੍ਰੀਤ ਪਾ ਕੇ ਹੀ ਸੰਭਵ ਹੈ। ਉਨ੍ਹਾਂ ਦਾ ਗੁਰੂ ਦੀ ਸੇਵਾ ਅਤੇ ਸਾਧ-ਸੰਗਤ ਵਿੱਚ ਵੀ ਪੂਰਨ ਵਿਸ਼ਵਾਸ ਹੈ :

ਗੁਰ ਸੇਵਾ ਸੰਗਤਿ ਸਾਧ ਦੀ ਜਗਿ ਏਹਾ ਉਤਮ ਕਰਨੀ।
ਸੁਨਿ ਸਾਖੀ ਸਾਚੇ ਗੁਰੂ ਕੀ ਬਿਧ ਮਾਇਆ ਦੁਤਰੁ ਤਰਨੀ।
ਤਿਸੁ ਪਾਪੁ ਨਾ ਨੇੜੇ ਆਵਨੀ ਜੋ ਲਗੈ ਗੁਰ ਕੀ ਚਰਨੀ।

ਡਾ. ਰਤਨ ਸਿੰਘ ਜੱਗੀ ਅਨੁਸਾਰ, "ਸਾਧੂ ਜਨ ਇਸ ਕਾਲ ਦਾ ਮਹੱਤਵਪੂਰਨ ਅਧਿਆਤਮਿਕ ਸਾਧਕ ਹੈ ਜਿਸ ਨੇ ਆਪਣੀ ਰਚਨਾ ਰਾਹੀਂ ਨਿਰਗੁਣ ਅਤੇ ਸਗੁਣ ਦੋਹਾਂ ਤਰ੍ਹਾਂ ਦੀਆਂ ਭਗਤੀਆਂ ਵਿੱਚ ਸਮਨਵੈ ਕਾਇਮ ਕਰਨ ਦਾ ਉੱਦਮ ਕੀਤਾ ਹੈ। ਉਸ ਨੇ ਅਨੇਕ ਕਾਵਿ-ਵੰਨਗੀਆਂ ਰਾਹੀਂ ਆਪਣੇ ਭਾਵਾਂ ਨੂੰ ਪ੍ਰਗਟਾ ਕੇ ਕਈਆਂ ਕਾਵਿ-ਜੁਗਤਾਂ ਦਾ ਪ੍ਰਚਲਨ ਕੀਤਾ ਹੈ। ਮੱਧ-ਯੁਗ ਦੇ ਸੰਤਾਂ ਅਤੇ ਭਗਤਾਂ ਦੇ ਉਦਗਾਰਾਂ ਤੋਂ ਲਾਭ ਉਠਾਉਂਦਿਆਂ ਉਸ ਨੇ ਗੁਰਬਾਣੀ ਦੀ

ਦ੍ਰਿਸ਼ਟੀ ਨੂੰ ਹੋਰ ਵਿਸਤਾਰਿਆ ਹੈ। ਉਸ ਨੇ ਸਰਲ ਭਾਸ਼ਾ ਸ਼ੈਲੀ ਵਿੱਚ ਬਾਣੀ ਰਚ ਕੇ ਸਾਧਨਾ ਅਤੇ ਲੋਕ-ਜੀਵਨ ਵਿੱਚ ਇਕਸੁਰਤਾ ਲਿਆਉਂਦੀ ਹੈ।"[1] ਡਾ. ਪ੍ਰਮਿੰਦਰ ਸਿੰਘ ਤੇ ਹੋਰਨਾਂ ਅਨੁਸਾਰ, "ਸਾਧੂ ਜਨ ਗੁਰੂ ਘਰ ਦਾ ਅਨਿੰਨ ਸਿੱਖ ਸੀ ਤੇ ਗੁਰੂ ਚਰਨਾਂ ਵਿੱਚੋਂ ਹੀ ਉਸ ਨੂੰ ਰੱਬੀ ਪ੍ਰੀਤ ਦੀ ਦਾਤ ਮਿਲੀ। ਗੁਰੂ ਦੇ ਵਰ ਨੂੰ ਉਹ ਇਕ ਹਟਵਾਣੀਏ ਤੋਂ ਸੱਚੀ-ਮੁੱਚੀ ਦਾ ਸਾਧੂ ਬਣਿਆ ਤੇ ਆਪਣੀ ਕਵਿਤਾ ਵਿੱਚ ਗੁਰੂ ਦੇ ਵਿਚਾਰਾਂ ਦੀ ਵਿਆਖਿਆ ਕੀਤੀ। ਭਾਈ ਗੁਰਦਾਸ ਵਾਂਗ ਉਸ ਦੀ ਕਵਿਤਾ ਵੀ ਕਈ ਅਧਿਆਤਮਕ ਰਮਜ਼ਾਂ ਖੋਲ੍ਹਦੀ ਹੈ।"[2]

ਸੰਤ ਸਾਧੂ ਜਨ ਜੀ ਨੇ ਇਕ ਦਰਜਨ ਦੇ ਲਗਭਗ ਵਾਰਾਂ ਲਿਖੀਆਂ ਜੋ ਵਧੇਰੇ ਕਰਕੇ ਪ੍ਰਭੂ-ਮਹਿਮਾ, ਗੁਰੂ ਉਸਤਤਿ ਤੇ ਸੰਸਾਰਕ ਪਦਾਰਥਾਂ ਦੀ ਨਾਸ਼ਮਾਨਤਾ ਦੀ ਚਰਚਾ ਕਰਦੀਆਂ ਹਨ। ਇਹ 'ਵਾਰ ਪੂਤਨਾ ਕੀ' ਸ੍ਰੀ ਕ੍ਰਿਸ਼ਨ ਜੀ ਦੇ ਉਸ ਮਹਾਨ ਵਿਅਕਤਿਤਵ ਨੂੰ ਸੰਖੇਪ ਰੂਪ ਵਿੱਚ ਚਿਤ੍ਰਤ ਕਰਦੀ ਹੈ ਜੋ ਦੁਸ਼ਟਾਂ, ਦੋਖੀਆਂ ਨੂੰ ਖੈ ਕਰਨ ਦੇ ਸਮਰੱਥ ਹੈ ਚਾਹੇ ਉਹ ਪੂਤਨਾ ਦਾਈ ਹੋਵੇ, ਚਾਹੇ ਚੰਡੂਰ ਜਾਂ ਕੇਸੀ ਵਰਗਾ ਕੋਈ ਦੈਂਤ। ਪ੍ਰਾਣ ਤਿਆਗਦੀ ਪੂਤਨਾ ਦੀ ਕਲਿਕਾਰ ਕਵੀ ਦੀ ਕਲਾਕਾਰੀ ਪ੍ਰਗਟਾਉਂਦੀ ਹੈ :

'ਉਸ ਮਰਦੀ ਹੋਈ ਆਖਿਆ, 'ਬੂ ਖਾਧੀ ਬਿਸੀਅਰ ਕਾਲੇ।'

ੴ ਸਤਿਗੁਰ ਪ੍ਰਸਾਦਿ

ਵਾਰ ਪੂਤਨਾ ਕੀ ਲਿਖੀ ਬੋਲਨਾ ਸਾਧੂ ਜਨ ਕਾ

ਬੀੜਾ ਲੀਤਾ ਪੂਤਨਾ ਦਿਗ ਡਾਕਨਿ ਵਾਂਙ ਨਿਹਾਰੇ
ਵਿਹੁ ਦਾ ਰੀਢਾ ਰਗੜ ਕੇ ਥਣ ਉਪਰਿ ਚੰਦ੍ਰੀ ਢਾਲੇ
ਉਸ ਨੀਂਗਰ ਸਭ ਖਪਾਇਓਨੁ, ਗੜ੍ਹ ਮਥਰਾ ਨਗਰ ਦੁਆਲੇ
ਆਇ ਵੜੀ ਵਿਚਿ ਗੋਕੁਲੇ, ਜਿਸੁ ਆਗੈ ਕਾਨ੍ਹ ਸਮਾਲੇ
ਜਨਨੀ ਸੁੰਦਰਿ ਸਿਆਮ ਦੀ, ਡਾਹਿ ਪੀੜ੍ਹਾ ਆਣਿ ਬਹਾਲੇ
ਦੈਤੇਟੀ ਵੈਣ ਅਲਾਇਆ, ਜਿਸ ਅੰਦਰਿ ਖੋਟੁ ਹਿਆਲੇ
ਨੀਂਗਰ ਸੁਣ ਕੈ ਜੰਮਿਆ, ਮੈਂ ਆਈ ਉਛਲ ਛਾਲੇ
ਕੁੱਛੜ ਮੇਰੇ ਦੇਹਿ ਤੂ, ਮੂਹਿ ਦੇਖਨਿ ਨੋ ਜੀਉ ਭਾਲੇ
ਕੁੱਛੜ ਲੈ ਕਰਿ ਸਿਆਮ ਨੋ, ਜਨਨੀ ਨੋ ਪਾਸਹੁੰ ਟਾਲੇ
ਪੋਤੜਿਆ ਵਿੱਚ ਬਾਲਕਾ ਵੇਖ ਹੱਸੇ ਚਲਿਤ ਵਿਖਾਲੇ
ਦੁਹੱਥੜਿ ਮੰਮਾ ਪਕੜ ਕੈ, ਮੁਖ ਅੰਦਰਿ ਸਿਆਮ ਪਖਾਲੇ

---

1. ਪੰਜਾਬੀ ਸਾਹਿਤ ਦਾ ਸਰੋਤ-ਮੂਲਕ ਇਤਿਹਾਸ ਭਾਗ ਤੀਜਾ, ਪੰਨਾ 104
2. ਪੰਜਾਬੀ ਸਾਹਿਤ ਦੀ ਉਤਪਤੀ ਤੇ ਵਿਕਾਸ, ਪੰਨਾ 136

ਪ੍ਰਾਣ ਧਰੂਹ ਸਰੀਰਹੁੰ ਕੱਢਿਅਨ ਜਣੁ ਮਛੁ ਫਹਾਏ ਜਾਲੇ
ਸਿਰ ਪਰਨੇ ਢੱਠੀ ਪੂਤਨਾ, ਬਰਖੱਲਾ ਜਿਉਂ ਭੂੰਚਾਲੇ
ਉਸ ਮਰਦੀ ਹੋਈ ਆਖਿਆ, ਬੂ ਖਾਧੀ ਬਿਸੀਅਰ ਕਾਲੇਂ
ਚੜ੍ਹ ਬੈਠਾ ਉਪਰਿ ਹਿਕ ਦੇ, ਮਨਮੋਹਨ ਦੰਤਾ ਨੇ ਗਾਲੇ
ਚੋਟ ਪਹਿਲੀ ਲਾਈਅਨੁ ਬਾਲੇ।1।

ਪ੍ਰੋਹਤ ਰਾਜੇ ਕੰਸ ਦਾ ਲੈ ਬੀੜਾ ਗੋਕੁਲ ਆਇਆ
ਜਨਨੀ ਚਰਨੀਂ ਲੱਗ ਕੈ, ਬਮਣੇਠਾ ਬਹੁਤ ਮਨਾਇਆ
ਕੁਛ ਇਛਾ, ਭੋਜਨ ਦੇਹਿ ਤੂ, ਬਮਣੇਟੇ ਵੈਣ ਅਲਾਇਆ
ਤਾਜਾ ਗੋਹਾ ਆਣ ਕੈ, ਬਮਣੇਟੇ ਚਉਂਕਾ ਪਾਇਆ
ਲੱਕੜੀਆਂ ਹੋਇ ਚਾੜ੍ਹੀਆਂ, ਦੇਖ ਕਪਟੀ ਕਪਟ ਰਚਾਇਆ
ਵਲਟੋਹਾ ਦੂਧ ਭਰਾਇਕੇ, ਆਪਿ ਹੱਥੀਂ ਚੁਲ੍ਹ ਚੜ੍ਹਾਇਆ
ਬਾਮ੍ਹਣ ਲਗਾ ਪਾਕਸਾਲ ਕਰਿ, ਚਉਂਕਾ ਜੁਗਤਿ ਬਣਾਇਆ

ਭਰਿ ਪਾਨੀ ਤੂ ਹੀ ਲਿਆਉ ਤੂ ਕਰ ਦਾਨ ਜਿਸੋਦਾ ਮਾਇਆ
ਮਾਤਾ ਆਗਿਆ ਮੰਨ ਕੈ, ਸਿਰ ਉਪਰਿ ਕੁੰਭ ਉਠਾਇਆ
ਉਥਹੁੰ ਬਾਮ੍ਹਣ ਉਠ ਕੈ, ਸਿਆਮ ਸੁੰਦਰ ਸਿਧਾ ਧਾਇਆ
ਉਸ ਲੋਭੀ ਹੱਥ ਵਗਾਇਆ, ਮੋਹ ਮਾਇਆ ਦੇ ਭਰਮਾਇਆ
ਗਲ-ਹੱਥਾ ਦੇ ਕਰਿ ਸਟਿਓਨ, ਭੁਇੰ ਉਪਰਿ ਬਾਮ੍ਹਣ ਪਾਇਆ
ਉਸ ਦੇ ਦੰਤ ਬਤੀਹੇ ਭੰਨਿਆ, ਜਾਣੁ ਮੋਹਲੇ ਧਾਨ ਛੜਾਇਆ
ਮੂਹ ਉਪਰਿ ਖੀਰ ਪਲਟਿਓਨੁ, ਖਾਹਿ ਸੁਆਮੀ ਕੰਸ ਪਠਾਇਆ
ਪੋਤਰਿਆਂ ਵਿਚਿ ਬਾਲਕਾਂ ਵਾਰਿ ਦੂਈ ਚਲਿਤੁ ਦਿਖਾਇਆ
ਦੇਖਿ ਬਾਮ੍ਹਣ ਰਾਜ ਵੰਡਾਇਆ।2।

ਘੜੀ ਕੁ ਸਾਬਤ ਹੋਇ ਕੈ, ਬਮਣੇਟੇ ਸੁਰਤਿ ਸੰਮਾਲੀ,
ਉਸ ਕਰਨਾ ਕਛੁ ਨ ਆਵਈ, ਜੀਆ ਮਿਲਿਆਸੁ ਕੁਝ ਭਵਾਲੀ
ਤਦਿ ਵੈਣ ਅਲਾਇਆ ਸਯਾਮਰੇ, ਸੁੰਦਰ ਸੋ ਬਨਵਾਲੀ
ਜਾਹਿ ਸੁਆਮੀ ਘਰਿ ਆਪਣੇ, ਗਲਿ ਤੇਰੀ ਡਿਠੀ ਭਾਲੀ
ਕਲਿੰਦੀ ਦੇ ਤਟ ਆਇ ਕੈ, ਜਲ ਅੰਦਰਿ ਦੇਹੀ ਪਖਾਲੀ
ਸੁਇਨ ਮੱਛ ਸਰੂਪ ਹੋਇ, ਪ੍ਰਭੁ ਦਿਤੀ ਆਇ ਵਿਖਾਲੀ

ਉਸ ਲੋਭੀ ਹੱਥ ਚਲਾਇਆ, ਜਿਸ ਅੰਦਰ ਖੋਟ ਹਿਆਲੀ
ਪ੍ਰਭੁ ਪਹੁੰਚਾ ਕੋਟਿ ਉਤਾਰਿਆ, ਜਣੁ ਰੁੱਖਹੁੰ ਤੁੱਟੀ ਡਾਲੀ

ਸਿਰਿ ਇੱਲਾਂ ਦੇਖਿ ਭਵੰਦੀਆ, ਬਮਣੇਟੀ ਝੰਗੀ ਜਾਲੀ
ਗੜ੍ਹ ਮਥਰਾ ਅੰਦਰਿ ਆਇਆ, ਕਰ ਛੁੱਟਾ ਕੁੱਟਿ ਪਰਾਲੀ
ਸਨਮੁਖ ਆਈ ਬਾਮ੍ਹਣੀ, ਜਣੁ ਹਸਤਿ ਚਲੇ ਮਤਵਾਲੀ
ਪੁਛਣਿ ਲਗੀ ਬਾਮ੍ਹਣੀ, ਬਮਣੇਟੀ ਤੇਰਾਂ-ਤਾਲੀ
ਕੁਛ ਆਂਦਾ ਹੀ ਤਾਂ ਦੇਹਿ ਮੋਹ, ਮੈਂ ਹੋਵਾਂ ਖਰੀ ਸੁਖਾਲੀ
ਕਰਿ ਤੂੰੜਾ ਹੱਥ ਵਿਖਾਲਿਆਂ, ਵੰਡ ਰਾਜੇ ਲੈ ਭਿਆਲੀ
ਅਹੰਕਾਰ ਕਰੇ ਪੈਮਾਲੀ।3।

ਖ਼ਬਰ ਹੋਈ ਰਾਜੇ ਕੰਸ ਨੋ, ਬਮ੍ਹਣੇਟਾ ਮੁਹਿ ਕੁਮਲਾਣੇ
ਪ੍ਰੋਹਤ ਰਾਜੇ ਕੰਸ ਪਾਸਿ, ਮੁਹ ਭੰਨ੍ਹੇ ਵੈਣ ਵਖਾਣੇ
ਰਾਜਾ ਨੀਂਗਰ ਨਾਹਿ ਓਹ ਮਤ ਕੋਈ ਤਿਸ ਰਵਾਣੇ
ਬੀੜਾ ਲਾਇਆ ਤ੍ਰਿਣਾਵਰਤਿ ਅਰ ਗਹਣੇ ਦੈਂਤ ਸਰਾਣੇ
ਆਇ ਵੜਿਆ ਵਿਚਿ ਗੋਕੁਲੇ, ਗੜ੍ਹ ਨੰਦ ਮਹਰ ਦੇ ਠਾਣੇ
ਉਨ ਪਹਿਲੋਂ ਦੇ ਝਖੜ ਛਡ ਕੈ, ਕਰ ਭਗਲ ਅਨ੍ਹੇਰੀ ਆਣੇ
ਕੁਛੜ ਲੈ ਕੇ ਸ਼ਯਾਮ ਨੋ ਦੈਂਤ ਚੜ੍ਹਿਆ ਅੱਧ ਅਸਮਾਣੇ
ਅਗੋ ਸੁੰਦਰ ਸਿਆਮਰਾ ਸਭ ਜੀਆਂ ਦੀ ਬਿਧਿ ਜਾਣੇ
ਗਲ-ਹੱਥਾਂ ਦੇ ਕਰਿ ਸਟਿਅਨੁ, ਦੈਂਤ ਢੱਠਾ ਸਿਰ ਤਲਵਾਣੇ
ਦੀਪਕ ਦੇਖਿ ਪਤੰਗ ਜਿਉਂ ਦੈਂਤ ਲਗੇ ਮਰਨ ਧਿਙਾਣੇ
ਸਾਧੂ ਜਨ ਸਦ ਕੁਰਬਾਣੇ।4।

ਭੇਜ ਸੰਦੇਸਾ ਕੰਸ ਨੇ ਗੋਕਲ, ਤੇ ਨੰਦ ਸਦਾਇਆ
ਕਉਲ ਫੂਲ ਦੇ ਆਣ ਕੈ, ਇਹ ਰਾਜੇ ਆਖਿ ਸੁਣਾਇਆ
ਨਿਮੋਝਾਨਾ ਹੋਇ ਕੈ ਨੰਦ ਗੋਕਲ ਅੰਦਰਿ ਆਇਆ
ਰਾਜਾ ਮੰਗੈ ਕਉਲ ਫੂਲ, ਕਿਆ ਕੀਜੈ ਸੁੰਦਰ ਰਾਇਆ
ਮੈ ਕਵਲਾਲੀ ਲਿਆਵਸਾਂ ਮਨ ਅੰਦਰਿ ਕਰਹੁ ਨ ਕਾਇਆ
ਟੁੱਭੀ ਮਾਰੀ ਸਿਆਮਰੇ ਜਲ ਅੰਦਰਿ ਸੀਸੁ ਲੁਕਾਇਆ
ਕਾਲੀ ਸਨਮੁਖ ਹੋਇ ਕੈ, ਪ੍ਰਭ ਸਿਧੈ ਫੂਕ ਚਲਾਇਆ
ਓਤੇ ਥਾਂਇ ਹੋਇਆ ਸਿਆਮਰਾ, ਪ੍ਰਭ ਦੇਹੀ ਰੰਗ ਵਟਾਇਆ
ਚੜਿ ਉਪਰਿ ਨਿਰਤ ਅਰੰਭਿਆਸੁ, ਪਗ ਨੂਪਰ ਝੁਰਮਟ ਲਾਇਆ
ਕਾਲੀ ਮਨ ਅੰਦਰਿ ਸਮਝ ਕੈ, ਉਨਿ ਚਰਨਨ ਸਿਉਂ ਲਪਟਾਇਆ
ਕਢਿ ਦਿਤੋਸੁ ਫੂਲ ਕਵਲ ਦੇ, ਸਰ ਸਾਗਰ ਸਾਰਾ ਛਾਇਆ
ਕੀਤਾ ਲੋੜੇ ਸੋ ਕਰਹਿ ਤਿਸ ਨਾਲ ਨ ਚਲੇ ਕਾਇਆ
ਕਵਲਾਲੀ ਪਿਆਲੋਂ ਲਿਆਇਆ।5।

ਛਿੰਝ ਪਵਾਇਅਨਿ ਕੰਸ ਨੇ, ਗੋਕਲ ਤੇ ਸਿਆਮ ਸਦਾਇਆ
ਬਲਭਦ੍ਰ ਸੁੰਦ੍ਰ ਸਿਆਮਰਾ, ਉਠਿ ਦੋਵੇਂ ਭਾਈ ਧਾਇਆ
ਕਟਿ ਸੁੰਦਰ ਕੀਚ ਸੁਹਾਵਨੀ, ਪ੍ਰਭੁ ਨਾਨਾ ਰੂਪ ਬਣਾਇਆ
ਵਿਚਿ ਫਿਰਦੇ ਮਾਲਰ ਘੱਤਦੇ, ਪਰਚੰਡ ਚੰਡੂਰੇ ਛਾਇਆ
ਛੋਡਿ ਦੁਮਾਲਾ ਸਿਆਮ ਜੀ, ਪਿੜ ਅੰਦਰਿ ਭੜਥੂ ਪਾਇਆ
ਦੇਖਿ ਦਰਸਨ ਸੁੰਦਰ ਸਿਆਮ ਦਾ, ਨਰ ਨਾਰੀ ਧਿਆਨ ਲਗਾਇਆ
ਜੜ ਜਾਊ ਰਾਜੇ ਕੰਸ ਦੀ, ਦੇਖ ਕੇਹਾ ਬਾਲ ਅਣਾਇਆ
ਦੇਖਿ ਉਠਿ ਪਿਛਾਹਾਂ ਚਲਿਆ, ਰਾਜੇ ਨੋ ਕਾਲ ਦਿਖਾਇਆ
ਪ੍ਰਭ ਲੰਮਾ ਹੱਥ ਪਸਾਰ ਕੈ, ਗਹਿ ਕੇਸਹੁ ਲੈ ਪਟਕਾਇਆ
ਰਾਜ ਮਿਲਿਆ ਉਗ੍ਰਸੈਨ ਨੋ, ਦੈਂਤਾਂ ਦਾ ਵੰਸ਼ ਗਵਾਇਆ
ਵਿਚਿ ਗੋਕਲ ਮਿਲਨ ਵਧਾਈਆਂ, ਜਿਸਦਾ ਘਰਿ ਮੰਗਲ ਗਾਇਆ
ਸਿਰ ਉਪਰਿ ਲੈ ਲੈ ਵਾਰਨੇ, ਨੰਦ ਬਹੁ ਦਰਬੁ ਲੁਟਾਇਆ
ਸਾਧੂ ਜਨ ਹਰਿ ਜਸੁ ਗਾਇਆ।6।

- ਉਚੇ ਮਹਿਲ ਉਸਾਰ ਕੇ ਭਾਈ ਵੇ, ਬੈਠਾ ਮਰਨ ਵਿਸਾਰ।
ਭੁਲਾ ਮਾਇਆ ਦੇਖ ਕੇ ਭਾਈ ਵੇ, ਕੀਤੋ ਸੁ ਗਰਬ ਗਵਾਰ।
ਮਾਇਆ ਲਾਲਚਿ ਲਗਿਆਂ, ਨ ਉਰਵਾਰ ਨਾ ਪਾਰ।
ਰਾਮੁ ਜਹਾਜ ਨ ਚੇਤਿਓ ਵੇ, ਡੂਬੋਂ ਅੱਧ ਵਿਚਕਾਰ।

ਜੇਹਾ ਬੀਜੇ ਸੋ ਲੁਣੈ ਭਾਈ ਵੇ, ਜੋ ਆਇਆ ਸੋ ਜਾਇ।
ਵਾਰੀ ਆਈ ਆਪਣੀ ਭਾਈ ਵੇ, ਰਹੇ ਨਾ ਰਾਣਾ ਰਾਇ।
ਅਗੈ ਲੇਖਾ ਮੰਗੀਐ, ਡਾਢੀ ਮਿਲੇ ਸਜਾਇ।
ਤਿਨਾਂ ਦੇ ਮੁਹਿ ਉਜਲੇ ਵੇ, ਜੋ ਚਲੇ ਸਚੁ ਕਮਾਇ।।

ਮਿੱਠਾ ਬੋਲਣ ਨਿਵ ਚਲਣ, ਆਏ ਤੇ ਪਰਵਾਣੁ।
ਹੋਂਦੇ ਤਾਣ ਨਿਤਾਂਣੜੇ, ਧੰਨ ਤਿਨ੍ਹਾਂ ਦਾ ਤਾਣੁ।
ਵਜੇ ਵਿਚ ਜਹਾਨ ਦੇ ਭਾਈ ਵੇ, ਤਿਨ੍ਹਾਂ ਦਾ ਨੀਸਾਣੁ।
ਵਿਰਲੇ ਕੋਈ ਭਾਲੀਅਨ ਵੇ, ਸਦਾ ਰਹਿਣ ਨਿਰਬਾਣ।।

ਜਿਉਂ ਪਧਾਊ ਪੰਧ ਸਿਰ ਭਾਈ ਵੇ, ਰਹਿਨ ਸਰਾਈਂ ਰਾਤ।
ਮਾਰਗ ਆਪ ਆਪਣੇ ਭਾਈ ਵੇ, ਚਲਣਗੇ ਪਰਭਾਤ।
ਛਾਈਂ ਮਾਈਂ ਹੋਣਗੇ ਭਾਈ ਵੇ, ਖਿਰ ਨਾ ਦਿਸਦੇ ਵਾਤ।
ਵਿਛੜੇ ਮੇਲ ਨ ਥੀਵੈ, ਟੁਟੈ ਤਰਵਰ ਪਾਤ।।

ਤਬਲਗਿ ਦੀਪਕ ਜੋਤਿ ਹੈ, ਜਬ ਲਗਿ ਤੇਲੁ ਸਹਾਈ।
ਤੇਲੁ ਨਿਖੁਟੈ ਬੁਝਿ ਗਇਓ, ਇਉਂ ਤੇਰੀ ਅਵਧਿ ਵਿਹਾਈ।
ਜਿਉਂ ਜਲਿ ਉਪਰਿ ਬੁਦਬੁਦਾ, ਇਉਂ ਤੇਰਾ ਤਨਿ ਮਹਿ ਵਾਸ।
ਛਿਣਕ ਮਾਹਿ ਛਲਿ ਜਾਇਗੋ, ਤੂੰ ਹੋਇ ਰਹੁ ਅਬਹਿ ਉਦਾਸ।

ਜਗਹਿ ਕਿਉਂ ਨ ਗਵਾਰੁ, ਭਜ ਲੈ ਰਾਮੁ ਪਿਆਰ।
ਮੂੜੈ ਜਾਗਿ ਲਹੋ।।ਰਹਾਉ।
ਅੰਧਾ ਰਚਿਆ ਮੇਰੀ ਮੇਰੀ, ਛਿਨ ਛਿਨ ਅਉਧ ਘਟੇ ਨਿਤ ਤੇਰੀ।
ਏਹ ਤਨ ਅੰਤ ਭਸਮ ਕੀ ਢੇਰੀ, ਮੂੜੇ ਜਾਗ ਲਹੋ।
ਐਥੋਂ ਜਿੰਦੜੀ ਸਰਪਰ ਜਾਣਾ, ਮਾਇਆ ਮਮਤਾ ਕੂੜ ਲੁਭਾਣਾ।
ਓੜਕ ਦੇ ਦਿਹ ਲੈਸੀ ਮਾਣਾ, ਮੂੜੇ ਜਾਗਿ ਲਹੋ।
ਇਸ ਤਨ ਅੰਦਰ ਮਨ ਵਣਜਾਰਾ, ਅਜ ਕਲਿ ਪੰਖੀ ਉਡਣਹਾਰਾ।
ਝੂਠੀ ਮਾਇਆ ਕੂੜ ਪਸਾਰਾ, ਮੂੜੈ ਜਾਗਿ ਕਹੋ।
ਮਾਤ ਪਿਤਾ ਕੋਈ ਨਹੀਂ ਤੇਰਾ, ਫੇਰ ਨ ਇਤ ਜਗ ਹੋਸੀ ਫੇਰਾ।
ਸਾਧੂ ਜਨ ਹਰਿ ਚੇਤ ਸਵੇਰਾ, ਮੂੜੇ ਜਾਗਿ ਦਹੋ।
ਲਾਹੇ ਕਾਰਣਿ ਆਇ ਮਨ ਵਣਜਾਰਿਆ,
ਮੂਲ ਗਵਾਇਓ ਮੂੜ ਅਉਗੁਣਿਹਾਰਿਆ।
ਕਚੇ ਕੂੜੇ ਕੰਮ ਜਨਮ ਨ ਹਾਰੀਐ,
ਸਾਧੂ ਜਨ ਕਰਤਾਰ ਕਦੇ ਨਾ ਵਿਸਾਰੀਐ।

ਆਰਤੀ

ਗੁਣਿ ਨਿਧਿ ਗੋਬਿੰਦ ਰਾਇ, ਤੇਰੀ ਮਹਿਮਾ ਬਰਨੀ ਨ ਜਾਇ।
ਤੂੰ ਘਟਿ ਘਟਿ ਰਹਿਆ ਸਮਾਇ, ਕੈਸੀ ਤੇਰੀ ਆਰਤੀ ਕਰਉ।ਰਹਾਉ।
ਸਭੁ ਕੇ ਅੰਤਰੇ ਸਭੁ ਕੇ ਬਾਹਰੇ, ਅਤਿਭੁਤ ਚਰਿਤ ਦੀਸਹਿ ਤਿਹਾਰੇ।
ਕੈਸੀ ਆਰਤੀ ਕਰਉ ਤੇਰੀ ਕਰਨਹਾਰੇ।
ਪਉਣ ਪਾਣੀ ਅਗਨਿ ਚੰਦ ਗਗਨਿ ਤਾਰਕਾ ਮੰਡਲਾ ਤੂੰ ਹੀ ਧਾਰੇ।
ਏਕ ਤੇ ਅਨੇਕ ਬਿਧਿ ਬਿਧਿ ਬਿਸਥਰਿਓ,
ਅਗਮ ਗਤੀ ਪਰੇ ਤੇ ਪਰੇ ਨਿਆਰੇ।

ਪੁੰਨਿ ਨਹੀਂ ਪਾਪ ਨਹੀ, ਵਰ ਨ ਸਰਾਪੁ ਨਹੀਂ,
ਆਪ ਨਹੀਂ ਬਾਪੁ ਨਹੀਂ, ਕੋਈ ਨਹੀਂ ਦੂਜਾ,

ਗੁਰੂ ਨਹੀਂ ਚੇਲਾ ਨਹੀਂ, ਕਾਹੂ ਸੰਗਿ ਮੇਲਾ ਨਹੀਂ।
ਆਪ ਹੀ ਇਕੇਲਾ ਕਰੇ, ਆਪਨੀ ਹੀ ਪੂਜਾ।
ਖਰਾ ਨਹੀਂ ਖੋਟਾ ਨਹੀਂ, ਲਾਹਾ ਨਹੀਂ ਤੋਟਾ ਨਹੀਂ।
ਬਡਾ ਨਹੀਂ ਛੋਟਾ ਨਹੀਂ, ਜੋਈ ਹੈ ਸੋਈ।
ਕਾਹੂੰ ਸੌਂ ਸਮਾਧਿ ਨਹੀਂ, ਕਾਹੂੰ ਸੋ ਉਪਾਧਿ ਨਹੀਂ।
ਅਗਮ ਅਗਾਧਿ ਗਤਿ ਐਸੀ ਹੈ ਸੋਈ।
ਜੁਗਤਿ ਨ ਜੋਗੁ ਨਹੀਂ, ਭਗਤਿ ਨਾ ਭੋਗ ਨਹੀਂ।
ਹਰਖ ਨ ਸੋਗਿ ਨਹੀਂ,• ਜਾਗੈ ਨਹੀਂ ਸੋਵੈ।
ਨਰਮ ਨਹੀਂ ਗਰਮ ਨਹੀਂ, ਕਾਹੂੰ ਸੋ ਭਰਮ ਨਹੀਂ।
ਜਾਨਿਆ ਮਰਮ ਕਿਛੁ ਪਾਵੈ ਨ ਖੋਵੈ।
ਅਜਰ ਜਰਨ ਨਹੀਂ ਅਕਰ ਕਰਨ ਨਹੀਂ।
ਜਨਮ ਮਰਨ ਨਹੀਂ ਮੇਰਾ ਨ ਤੇਰਾ
ਕਾਹੂ ਸੋ ਨ ਗੋਸਟਿ ਗੋਈ ਬਾਵਰੀ ਸੀ ਬਾਤਿ ਹੋਈ।
ਸਾਧੂ ਜਨ ਸੋਈ ਫਿਰ ਕਰੈ ਨ ਫੇਰਾ।

ਲੋਕ ਲਡੀਂਦਾ ਤੈਨੂੰ ਸੱਜਣ ਕੇਹਾ,
ਭਰੀਆਂ ਅੱਖੀਆਂ ਲਗ ਵੈਸੀਆਂ ਲੇਹਾ। ਰਹਾਉ।
ਕੰਚਨ ਦੇਹੀ ਰਲਿ ਵੈਸੀਆ ਖੇਹਾ,
ਭਜਿ ਲੈ ਤੂੰ ਰਾਮੁ ਤੇਰੀ ਵਾਰੀ ਏਹਾ।
ਫੇਰਿ ਨ ਥੀਸੀਆ ਇਹ ਮਾਨਸ ਦੇਹਾ,
ਸਾਧੂਜਨ ਦਾ ਸੁਣਿ ਸਚੁ ਸਨੇਹਾ।

ਇਹ ਮਨਿ ਵਸਿ ਨ ਆਂਵਦਾ ਹੀ।
ਵਲ ਛਲ ਜਾਣਦਾ ਬਹੁਤ ਘਨੇਰੇ
ਸੋ ਧੰਨ ਜੋ ਮਨ ਠਹਿਰਾਂਵਦਾ ਹੀ।
ਮਨੁ ਵਰਜਿਆ ਹਥਿ ਨ ਆਂਵਦਾ ਹੀ।੧। ਰਹਾਉ।

ਪਲਕਿ ਮੈਂ ਜਾਵਈ ਉਭਿ ਪਇਆਲੇ,
ਨਿਮਖ ਨ ਰਾਮ ਜੀ ਕਾ ਨਾਮੁ ਸਮਾਲੇ।
ਸਾਚ ਕਉ ਛਾਡਿ ਲੈ ਕੂੜ ਕਉ ਪਾਲੇ,
ਬਿਰਥੜਾ ਜਨਮ ਗਵਾਵਦਾ ਹੀ।
ਕਵਨ ਕਾ ਪੂਤ ਏ ਕਵਨ ਕਾ ਪੋਤਾ,

ਕਹਾਂ ਜਾ ਕੀ ਜਾਤਿ ਪਾਤਿ ਕਵਨੁ ਯਹ ਹੋਤਾ।
ਬੇਦ ਪੁਰਾਨ ਮੈਂ ਕੇਤੜੇ ਸੋਧਿਆ,
ਕੋਈ ਨਹੀਂ ਆਖ ਸੁਣਾਂਵਦਾ ਹੀ।੨।

ਕਹਾਂ ਤੇ ਆਇੜਾ ਕਹਾਂ ਏਹ ਜਾਈ,
ਕਿਸੇ ਨ ਆ ਕੇ ਖ਼ਬਰ ਸੁਨਾਈ।
ਅਗਮ ਲੀਲ੍ਹਾ ਮੇਰੇ ਰਾਮ ਬਣਾਈ,
ਪਾਰ ਨੂੰ ਕੋਈ ਨ ਪਾਂਵਦਾ ਹੀ।੩।

ਕਾਮ ਕੇ ਲਾਲਚ ਨਾਰਿ ਸਿਉਂ ਰਾਤਾ,
ਬੇਟੀਆਂ ਬੇਟੇ ਕਰੀ ਉਤਪਾਤਾ।
ਤਾਹਿ ਕੇ ਮੋਹਿ ਨਹੀਂ ਰਾਮ ਜਾਤਾ,
ਸਹਿਸੇ ਮਾਹਿ ਮਰ ਜਾਂਵਦਾ ਹੀ।੪।

ਝੂਠਿ ਕੀ ਬਾਤ ਕਉ ਸਾਚੁ ਕਰਿ ਮਾਨੈ,
ਮਰਨ ਬਿਸਾਰਿ ਥਿਰ ਜੀਵਣਾ ਜਾਨੈ।
ਸਮਝਿ ਨ ਦੇਖਈ ਅੰਧ ਅਗਿਆਨੇ,
ਸਿਰ ਕਾਲ ਨਗਾਰਾ ਵਜਾਂਵਦਾ ਹੀ।੫।

ਦੇਖਦਿਆਂ ਦੇਖਦਿਆਂ ਕੇਤੜੀ ਗਈਆ,
ਤੈਂ ਮੂਰਖ ਸੋਝਰੀ ਮੂਲ ਨ ਪਈਆ।
ਸੁਰਤਿ ਸਮਾਲਿ ਕੇ ਦੇਖ ਤੂੰ ਭਈਆ,
ਜਗ ਆਇੜਾ ਰਹਨੁ ਨ ਪਾਂਵਦਾ ਹੀ।੬।

ਰੇਤ ਕਾ ਕੋਟਲਾ ਹੈ ਤਨ ਭਾਈ,
ਖਿਲਸਤੇ ਏਕ ਪਲਕ ਨਹੀਂ ਲਾਈ।
ਅੰਧਿਲਾ ਸਮਝ ਨ ਦੇਖਈ ਕਾਈ,
ਸਤਿਗੁਰੂ ਬੂਝ ਬੁਝਾਂਵਦਾ ਹੀ।੭।

ਖਾਕੁ ਕਾ ਪੁਤਲਾ ਇਹ ਤਨੁ ਤੇਰਾ,
ਤਾਹਿ ਕੇ ਮਾਹਿ ਕੀਆ ਪਾਵਕੁ ਬਸੇਰਾ।
ਜਾਇਗੋ ਪਵਨ ਕੋਈ ਆਇ ਨ ਨੇਰਾ,
ਤੇਰਾ ਦਰਸਨ ਦੇਖ ਡਰਾਂਵਦਾ ਹੀ।੮।

ਰੰਗ ਰੰਗੀਲੜੇ ਮਹਲ ਬਣਾਏ,
ਭਾਂਤਿ ਕੇ ਭਾਂਤਿ ਭਾਰਿ ਉਠਾਏ।
ਬਾਰੀਆਂ ਬੈਠਕਾਂ ਅਜਬ ਬਣਾਏ,
ਦੇਖ ਦੇਖਿ ਬਿਗਸਾਂਵਦਾ ਹੀ।
ਤਾਂ ਦਿਨ ਕੀ ਨਹੀਂ ਸੋਝੜੀ ਕਾਈ,
ਜਾਂ ਦਿਨ ਈਹਾਂ ਤੇ ਕੂਚਿ ਕਰਿ ਜਾਈ।
ਸੰਗਿਨ ਤੇਰੇ ਚਲਸੀਆਂ ਰਾਈ,
ਖੇਤੜੀ ਛੱਡਿ ਸਿੱਧਾਂਵਦਾ ਹੀ।੯।

ਜਨਮੁ ਅਮੋਲਕ ਬਾਦੁ ਗਵਾਵੈ,
ਲੋਭ ਕੇ ਲਾਲਚਿ ਨਾਮੁ ਧਿਆਵੇ।
ਲੱਖ ਕਰੋੜਿ ਜੋੜਿ ਤ੍ਰਿਪਤਿਨ ਪਾਵੇ,
ਅੱਠੇ ਪਹਿਰ ਬਿਲਲਾਂਵਦਾ ਈ।੧੨।

ਸਾਧਾਂ ਤੈਨੂੰ ਤਾਰਿਆ ਆਖ ਸੁਣਾਈ,
ਆਤਮੈ ਧਾਰਿਹੋ ਕੁਇਰੁ ਕਨਾਈ।
ਸੁਰਤਿ ਕਰਿ ਦੇਖੀਐ ਬਿਸਰਿ ਨ ਜਾਈ,
ਸਿਆਮ ਤੋਂ ਪਾਰਿ ਲੰਘਾਂਵਦਾ ਹੀ।
ਸਾਧੂ ਜਨਿ ਸਤਿਗੁਰ ਬਡਿਭਾਗੀਆਂ ਪਾਇਆ,
ਨਾਮੁ ਕੋ ਦਾਨ ਦੀਆ ਭਰਮੁ ਮਿਟਾਇਆ।
ਦਾਸ ਕੇ ਸੇਵਕ ਹਰਿ ਜਸੁ ਗਾਇਆ,
ਤੇਰਾ ਦਰਸਨ ਦੇਖਿ ਬਲਿ ਜਾਂਵਦਾ ਈ।੧੩।

ਨੀਤੀ ਬਚਨ

ਮੰਦਾ ਹੋਵੇ ਹਮਸਾਇਆ ਹੀਅ ਨਾ ਗੱਡੀਐ,
ਪਰ ਪਰਿ ਹੰਢੇ ਨਾਰਿ ਤਾਂ ਪਰ ਹਰਿ ਛਡੀਐ।
ਜੇ ਰਿਣੁ ਦੇਵਣਾ ਹੋਇ ਤਾ ਆਪੁ ਨਿਵਾਰੀਐ,
ਬਲਦੀ ਅੱਗ ਅੰਦਰਿ ਛਾਲ ਨ ਮਾਰੀਐ।
ਢਹਿੰਦੀ ਕੰਧੇ ਹੇਠਿ ਨਾ ਮੂਲ ਖਲੋਈਐ,
ਭੌ ਘਟਿ ਭੀਤਰਿ ਹੋਇ ਤਾ ਨਿਰਭੈ ਹੋਈਐ।
ਸਮਾਂ ਦੀਸੈ ਵਿਚਾਰਿ ਤਦੇ ਸੁਖ ਪਾਈਐ,
ਸਾਧੂ ਜਨ ਸਮਝੈ ਮਾਝੁ ਆਪੁ ਰੀਜਾਈਐ।

ਜੇ ਬਲਿ ਬਹੁਤਾ ਹੋਇ ਤਉ ਭੀ ਨਿਵ ਚਲੀਐ,
ਗਰਬੁ ਕਰੇ ਜੇ ਕੋਇ ਤਾਂ ਪਕਰਿ ਪਥੱਲੀਐ।
ਗਰਬ ਪ੍ਰਹਾਰੀ ਰਾਮ ਗਰੀਬੁ ਨਿਵਾਜੁ ਹੈ,
ਸਾਧੂ ਜਨ ਸਾਰਾ ਸਾਹਿਬ ਬੇਮੁਹਤਾਜੁ ਹੈ।
ਖਵੀਐ ਆਪੁ ਵਿਗੋਚਾ ਕੂੜੁ ਨ ਬੋਲੀਐ,
ਦਿਤੇ ਆਪੁ ਚੜਾਇ ਨ ਊਣਾਂ ਤੋਲੀਐ।
ਮੂਤ੍ਰਾ ਛੋਰੀ ਮੋਰੀ ਮੂਲਿ ਨ ਫੋਰੀਐ,
ਸਾਧੂ ਜਨ ਨਾਰਿ ਪਰਾਈ ਦੇਖਿ ਨ ਡੋਲੀਐ।
ਰਾਵਨ ਆਪੁ ਗਵਾਇਆ ਪਰਤ੍ਰਿਅ ਆਨਿ ਕੈ,
ਇੰਦ੍ਰ ਬਹੂ ਦੁਖ ਪਾਇਆ ਪਰਤ੍ਰਿਅ ਮਾਣ ਕੈ।
ਪਰਤ੍ਰਿਯ ਕਾਰਣਿ ਆਪ ਵੰਜਾਇਆ ਰਾਜ ਹੋਡੀਏ।
ਸਾਧੂ ਜਨ ਪਰ ਤੀਆ ਪਰ ਹਰ ਮਾਨ ਤੇ ਛੋਡੀਐ।
ਪਰ ਨਾਰੀ ਕੀ ਸੰਗਤਿ ਹੋਛੀ ਜਾਨੀਐ।
ਚਹੁੰਹਾਂ ਜੁਗਾਂ ਵਿਚ ਬਾਤਿ ਪਰਸਿਧਿ ਬਖਾਨੀਐ।
ਲੈ ਸਤਿਗੁਰ ਦੀ ਸੁਖ ਜੀਏ ਵਿਚ ਰਾਖੀਐ।
ਪਰ ਨਾਰੀ ਦਾ ਫਟਿਆ ਫੇਰ ਨ ਬਾਹੁੜੇ।
ਬੇਲੀ ਕੋਇ ਨ ਹੋਇ ਤਿਥਾਏ ਪਾਹੁੜੇ।
ਪਰ ਨਾਰੀ ਦੇ ਪਾਸਿ ਨ ਮੂਲਿ ਖੜੋਈਐ।
ਸਾਧੂ ਜਨ ਕੂੜੇ ਲਾਲਚ ਜਨਮ ਨ ਖੋਈਐ।
ਕਾਗਤਿ ਚਿਤਰੀ ਪੁਤਰੀ ਤਿਸਤੇ ਸੰਗੀਐ।
ਸਾਰੇ ਸਾਹਿਬੁ ਪਾਸੋਂ ਇਹੁ ਮੰਗੀਐ।
ਪਾਪਾਂ ਦਾ ਫੜੁ ਰੁਖ ਸੁ ਜੜੋਂ ਉਪਟੀਐ।
ਸਾਧੂ ਜਨ ਜਨਮ ਮਰਨ ਕਾ ਫਾਹਾ ਕਟੀਐ।
ਨਾਰਿ ਪਰਾਈ ਦੇ ਮੂੰਹ ਮੂਲ ਨ ਲਗੀਐ।
ਲੈ ਸਤਿਗੁਰ ਦੀ ਸਿਖ ਤਦਾਹਾਂ ਤਰੀਐ।
ਸਤਿਗੁਰ ਪੂਰੇ ਪਾਸੋਂ ਮੁਹਰਾ ਮੋੜੀਐ।
ਸਾਧੂ ਜਨ ਜਨਮੁ ਪਦਾਰਥੁ ਭੌਜਲ ਬੋੜੀਐ।
ਪੜਿਆ ਦਾਨਿਸ਼ਵੰਦ ਨ ਕਰੈ ਤਕੱਬਰੀ।
ਪਾਰਿਪਰੈ ਪਰਹਰੈ ਪਰਾਈ ਟੱਬਰੀ।
ਦੇਖਿ ਪਰਾਇਆ ਮਾਲੁ ਈਮਾਨ ਨ ਖੋਈਐ।
ਸਾਧੂ ਜਨ ਦਾਨਸ਼ਿਵੰਦ ਤਦਹਾ ਹੋਈਐ।

ਪੜਿਆ ਹੋਵੈ ਹੋਰੁ ਕਮਾਵੈ ਹੋਰੁ ਕਿਉਂ।
ਦਿਨ ਨੂੰ ਆਖੇ ਰਾਤਿ, ਰਾਤਿ ਨੂੰ ਭੋਰ ਕਿਉਂ।
ਪੰਡਿਤ ਪੜਿ ਕੇ ਪੁਸਤਕੁ ਜਗੁ ਪਰਬੋਧਿਆ।
ਮੂਰਖੁ ਅਪਨਾ ਆਪ ਨ ਕਬਹੂੰ ਸੋਧਿਆ।
ਮਾਇਆ ਕਾਰਨੁ ਪੜੈ ਪਖੰਡ ਕਮਾਵਈ।
ਸਾਧੂ ਜਨ ਐਸਾ ਪੰਡਿਤ ਕੰਮਿ ਨ ਆਵਈ।
ਪੰਡਿਤ ਪੜਿਆ ਹੋਵੈ ਪੁਸਤਕਿ ਸੋਧਿ ਕੈ।
ਨਿਰਭੈ ਪਦਵੀ ਪਾਵੈ ਮਨ ਪਰੁਬੋਧਿ ਕੈ।
ਉਚਰਤਿ ਅੰਮ੍ਰਿਤ ਬਚਨੁ ਸੁਨਤ ਸੁਖ ਪਾਈਐ।
ਸਾਧੂ ਜਨ ਐਸੇ ਪੰਡਿਤ ਪਰਿ ਬਲਿ ਜਾਈਐ।
ਬੈਰਾਗੀ ਨਾਮੁ ਧਰਾਇਆ ਮੂੰਡ ਮੁੰਡਾਇ ਕੈ।
ਉਸ ਕਦੇ ਨ ਹਰਿ ਲਿਵ ਲਾਈ ਰੁਚਿ ਉਪਜਾਇਕੈ।
ਭੇਖ ਕਰੈ ਮਨ ਭਾਣੇ ਮਾਇਆ ਕਾਰਣੇ।
ਸਾਧੂ ਜਨ ਤੇ ਪਾਖੰਡੀ ਫਿਰਿ ਫਿਰਿ ਮਾਰਨੇ।
ਬੈਰਾਗੀ ਬਡਭਾਗੀ ਮੂਡ ਮੁਡਾਇਆ।
ਤਜੇ ਸਗਲੁ ਜੰਜਾਲੁ ਪਰਮੁ ਸੁਖ ਪਾਇਆ।
ਬਾਸਾ ਕੀਆ ਅਕੰਤਿ ਸਾਚੁ ਪਛਾਣਿਕੈ।
ਸਾਧੂ ਜਨ ਗੁਰ ਪੂਰੇ ਕੀ ਆਗਿਆ ਮਾਨ ਕੈ।
ਕੀਚੈ ਸੰਗੁ ਸੁਸੰਗ ਕੁਸੰਗੋਂ ਭਜੀਐ।
ਦੇਖਿ ਪਰਾਇਆ ਅਉਗੁਣਿ ਪੜਦਾ ਕਜੀਐ।
ਰਹੀਐ ਹੋਇ ਨਿਮਾਣਾ ਮਾਣੁ ਨ ਕੀਜੀਐ।
ਸਾਧੂ ਜਨ ਤਜਿ ਹਉਮੈ ਅਮ੍ਰਿਤ ਪੀਜੀਐ।
ਫੁਟਾ ਹੋਇਆ ਕਚੁ ਨ ਜਾਈ ਜੋੜਿਆ।
ਰਹੈ ਨ ਰੰਗ ਕੁਸੰਭੈ ਪਾਣੀ ਬੋੜਿਆ।
ਮੋਤੀ ਲਥੀ ਆਬੁ ਨਾ ਜਾਇ ਸਵਾਰਣਾ।
ਸਾਧੂ ਜਨ ਤਜਿ ਹਉਮੈ ਮਮਤਾ ਮਾਰਨਾ।
ਸਾਧੂ ਰਖਾਏ ਨਾਮੁ ਕਰੇ ਬੁਰਿਆਈਆਂ।
ਮੈਥੋਂ ਮੰਦਾ ਕੋਇ ਨ ਕੀਤੇ ਸਾਈਆਂ।
ਬਗਲੇ ਜਿਉਂ ਧਰਿ ਧਿਆਨ ਪਾਖੰਡ ਕਮਾਵਣਾ।
ਸਾਧੂ ਜਨ ਜਨਮੁ ਪਦਾਰਥ ਬਾਦਿ ਗਵਾਵਣਾ।

# 17

# ਸੰਤ ਵਲੀ ਰਾਮ

ਸੰਤ ਵਲੀ ਰਾਮ ਮੱਧਕਾਲ ਦੇ ਮਹਾਨ ਧਾਰਮਿਕ ਕਵੀ ਹੋਏ ਹਨ। ਇਨ੍ਹਾਂ ਦਾ ਸਮਾਂ ਸ਼ਾਹਜਹਾਨ ਬਾਦਸ਼ਾਹ ਤੋਂ ਸ਼ੁਰੂ ਹੁੰਦਾ ਹੈ ਅਤੇ ਔਰੰਗਜ਼ੇਬ ਦੇ ਕਾਲ ਤੱਕ ਪੱਸਰਿਆ ਹੋਇਆ ਹੈ। ਔਰੰਗਜ਼ੇਬ ਦੇ ਭਰਾ ਦਾਰਾ ਸ਼ਿਕੋਹ ਬਹੁਤ ਹੀ ਧਾਰਮਿਕ ਬਿਰਤੀ ਵਾਲੇ ਮਹਾਂਪੁਰਸ਼ ਸਨ। ਸਾਧੂ-ਸੰਤਾਂ, ਪੀਰਾਂ-ਫ਼ਕੀਰਾਂ ਤੇ ਸਾਹਿਤ ਰਸੀਆਂ ਦੇ ਚਾਹਵਾਨ ਤੇ ਸਤਿਸੰਗ ਕਰਨ ਵਾਲੇ ਸਨ। ਵਲੀ ਰਾਮ ਦੀ ਇਸੇ ਕਰਕੇ ਸ਼ਹਿਜ਼ਾਦਾ ਦਾਰਾ ਸ਼ਿਕੋਹ ਨਾਲ ਬਹੁਤ ਨੇੜਤਾ ਰਹੀ ਹੈ। ਇਸ ਕਵੀ ਦੇ ਜੀਵਨ ਬਾਰੇ ਬੱਝਵੇਂ ਵਿਚਾਰ ਕਿਧਰੇ ਨਹੀਂ ਮਿਲਦੇ। ਇਨ੍ਹਾਂ ਬਾਰੇ ਪਿਆਰਾ ਸਿੰਘ ਪਦਮ ਨੇ ਕੁਝ ਚਾਨਣ ਪਾਇਆ ਹੈ। ਪ੍ਰੋ. ਪਦਮ ਜੀ ਸੰਤ ਵਲੀ ਰਾਮ ਬਾਰੇ ਲਿਖਦੇ ਹਨ, "ਸੰਤ ਵਲੀ ਰਾਮ ਦਾਰਾ ਸ਼ਿਕੋਹ (1615-1659 ਈਸਵੀ) ਦਾ ਪਿਆਰਾ ਅਹਿਲਕਾਰ ਸੀ ਜੋ ਕਿ ਚੰਗਾ ਆਲਮ ਫ਼ਾਜ਼ਲ ਹੋਣ ਤੋਂ ਇਲਾਵਾ ਦਰਵੇਸ਼ੀ ਤਬੀਅਤ ਦਾ ਮਾਲਕ ਸੀ ਜੈਸਾ ਕਿ 'ਸਕੀਨਾਤੁਲ ਔਲੀਆਂ' (ਕਿਰਤ ਦਾਰਾ ਸ਼ਿਕੋਹ) ਤੋਂ ਪਰਗਟ ਹੈ। ਇਹ ਪੱਛਮੀ ਪੰਜਾਬ ਦਾ ਜੰਮਪਲ ਜ਼ਿਆਦਾ ਲਾਹੌਰ ਜਾਂ ਦਿੱਲੀ ਰਿਹਾ। ਦੇਹਾਂਤ ਸ਼ਾਇਦ ਕਾਬਲ ਵਿਖੇ ਹੋਇਆ। ਇਹ ਗੁਰੂ ਘਰ ਦਾ ਸ਼ਰਧਾਲੂ ਸੀ। ਦਰਅਸਲ ਦਾਰਾ ਆਪਣੇ ਪੜਦਾਦੇ (ਅਕਬਰ) ਵਾਂਗ ਹਿੰਦੂ ਮੁਸਲਮਾਨ ਸਭ ਵਿੱਚ ਸਰਬਸਾਂਝੀ ਭਾਵਨਾ ਜਗਾਉਣਾ ਚਾਹੁੰਦਾ ਸੀ। ਇਸੇ ਮੰਤਵ ਨੂੰ ਲੈ ਕੇ ਕੁਝ ਪੰਡਤਾਂ ਦੀ ਮਦਦ ਨਾਲ ਉਸ ਨੇ 1657 ਈਸਵੀ ਵਿੱਚ 52 ਉਪਨਿਸ਼ਦਾਂ ਦਾ ਫ਼ਾਰਸੀ ਤਰਜਮਾ 'ਸਿਰਰਿ ਅਕਬਰ' ਨਾਮ ਹੇਠ ਕਰਵਾਇਆ ਤੇ ਜਾਪਦਾ ਹੈ ਵਲੀ ਰਾਮ ਵਰਗਿਆਂ ਨੇ ਇਸ ਪਵਿੱਤਰ ਕੰਮ ਵਿੱਚ ਚੋਖਾ ਹਿੱਸਾ ਪਾਇਆ। ਇਹ (ਵਲੀ ਰਾਮ) ਫ਼ਾਰਸੀ, ਰੇਖ਼ਤਾ, ਹਿੰਦੀ ਅਤੇ ਪੰਜਾਬੀ ਦਾ ਚੰਗਾ ਸ਼ਾਇਰ ਸੀ। ਮੁਫ਼ਤੀ ਗੁਲਾਮ ਸਰਵਰ ਨੇ 'ਖਜ਼ੀਨਾਤੁਲ ਅਸਫ਼ੀਆਂ' ਵਿੱਚ 'ਦੀਵਾਨ ਵਲੀ ਰਾਮ' ਦਾ ਜ਼ਿਕਰ ਕੀਤਾ ਹੈ। ਗੁਰਮੁਖੀ ਹੱਥ-ਲਿਖਤਾਂ ਵਿੱਚ ਇਸ ਦੀਆਂ ਹਿੰਦੀ, ਪੰਜਾਬੀ, ਰੇਖ਼ਤਾ ਦਰਜਨ ਰਚਨਾਵਾਂ ਆਮ

ਨਕਲ ਕੀਤੀਆਂ ਮਿਲਦੀਆਂ ਹਨ, ਜਿਸ ਬਾਰੇ ਅਜੇ ਕਿਸੇ ਖੋਜੀ ਨੇ ਧਿਆਨ ਨਹੀਂ ਦਿਤਾ।"[1] ਪ੍ਰਸਿੱਧ ਖੋਜੀ ਪਦਮ ਜੀ ਨੇ ਵਲੀ ਰਾਮ ਬਾਰੇ ਹੋਰ ਵੀ ਕਾਫ਼ੀ ਦੇ ਕੇ ਇਕ ਰੇਖਤਾ ਦਰਜ ਕੀਤਾ ਹੈ।

ਪੰਜਾਬੀ ਯੂਨੀਵਰਸਿਟੀ ਪਟਿਆਲਾ ਨੇ 'ਵਲੀ ਰਾਮ ਰਚਨਾਵਲੀ' (ਸੰਪਾਦਕ ਡਾ. ਰਾਮ ਸਿੰਘ ਸੈਣੀ) 1989 ਵਿੱਚ ਪ੍ਰਕਾਸ਼ਿਤ ਕੀਤੀ ਹੈ। ਸੈਣੀ ਸਾਹਿਬ ਨੇ 'ਮੁਢਲੀ ਜਾਣ ਪਛਾਣ' ਵਿੱਚ ਬਹੁਤੀਆਂ ਗੱਲਾਂ ਪ੍ਰੋ. ਪਦਮ ਵਾਲੀਆਂ ਹੀ ਰੱਖ ਲਈਆਂ ਹਨ। ਪਰ ਅਫ਼ਸੋਸ ਦੀ ਗੱਲ ਹੈ ਕਿ ਉਨ੍ਹਾਂ ਨੇ ਪ੍ਰੋ. ਪਦਮ ਜੀ ਵਾਲਾ ਸੋਮਾਂ ਕਿਧਰੇ ਨਹੀਂ ਦਿੱਤਾ। ਅਸੀਂ ਇੱਥੇ ਜੋ ਵੀ ਵਾਕਫ਼ੀਅਤ ਦਰਜ ਕਰ ਰਹੇ ਹਾਂ, ਇਨ੍ਹਾਂ ਦੋਵਾਂ ਸਰੋਤਾਂ ਦੇ ਆਧਾਰ 'ਤੇ ਹੀ ਦਰਜ ਕਰ ਰਹੇ ਹਾਂ।

ਹਜ਼ਰਤ ਮੀਆਂ ਮੀਰ ਬਾਰੇ ਸਭ ਜਾਣਦੇ ਹਨ। ਉਹ ਲਾਹੌਰ ਦਾ ਇਕ ਮਹਾਨ ਸੂਫ਼ੀ ਸੰਤ ਸੀ। ਉਸ ਦਾ ਸਮਾਂ 1551 ਤੋਂ 1656 ਈਸਵੀ ਹੈ। ਉਹ ਉਦਾਰ ਬਿਰਤੀ ਦੇ ਮਹਾਨ ਸੂਫ਼ੀ ਸਨ। ਇਸੇ ਲਈ ਗੁਰੂ ਅਰਜਨ ਦੇਵ ਜੀ ਨੇ ਦਰਬਾਰ ਸਾਹਿਬ ਦਾ ਨੀਂਹ-ਪੱਥਰ ਉਨ੍ਹਾਂ ਦੇ ਹੱਥੋਂ ਹੀ ਰਖਵਾਇਆ ਸੀ। ਇਨ੍ਹਾਂ ਦੇ ਹੀ ਇਕ ਗੱਦੀਦਾਰ ਮੁੱਲਾਂ ਸ਼ਾਹ ਬਦਖਸ਼ੀ ਸਨ। ਇਹ ਵੀ ਆਪਣੇ ਗੁਰੂ ਵਾਂਗ ਖੁੱਲ੍ਹ ਖ਼ਿਆਲੀਏ ਤੇ ਕਾਮਲ ਗੁਰੂ ਸਨ। ਦਾਰਾ ਸ਼ਿਕੋਹ ਤੇ ਵਲੀ ਰਾਮ ਇਨ੍ਹਾਂ ਦੇ ਹੀ ਚੇਲੇ ਸਨ। ਖ਼ਲੀਫ਼ਾ ਮੁੱਲਾਂ ਸ਼ਾਹ ਬਦਖ਼ਸ਼ੀ ਸੰਨ 1661 ਈਸਵੀ ਵਿੱਚ ਚਲਾਣਾ ਕਰ ਗਏ। ਉਹ ਜਾਂਦੇ ਹੋਏ ਵਲੀ ਰਾਮ ਨੂੰ ਆਪਣਾ ਗੱਦੀਦਾਰ ਬਣਾ ਗਏ। ਇਸ ਤੋਂ ਪਤਾ ਲੱਗਦਾ ਹੈ ਕਿ ਵਲੀ ਰਾਮ ਆਪਣੇ ਸਮੇਂ ਦੇ ਪੁੱਜੇ ਹੋਏ ਸੂਫ਼ੀ ਸੰਤ ਸਨ। ਫ਼ਾਰਸੀ, ਅਰਬੀ ਦੇ ਵਿਦਵਾਨ ਸਨ। ਫ਼ਕੀਰੀ ਰੰਗਤ ਵਿੱਚ ਰੰਗੇ ਹੋਏ ਮਹਾਂਪੁਰਸ਼ ਸਨ। ਕੋਈ ਮੁਸਲਮਾਨ ਫ਼ਕੀਰ ਆਪਣੀ ਗੱਦੀ ਕਿਸੇ ਹਿੰਦੂ ਸੰਤ ਨੂੰ ਦੇਵੇ, ਇਹ ਕੋਈ ਛੋਟੀ ਤੇ ਘੱਟ ਮਹੱਤਵਪੂਰਨ ਗੱਲ ਨਹੀਂ। ਇਹ ਤੱਥ ਇਸ ਗੱਲ ਦੀ ਸ਼ਾਹਦੀ ਭਰਦਾ ਹੈ ਕਿ ਵਲੀ ਰਾਮ ਬਹੁਤ ਹੀ ਪੁੱਜੇ ਹੋਏ ਅਤੇ ਕਾਮਲ ਫ਼ਕੀਰ ਸਨ। ਗੱਦੀਦਾਰ ਬਣਨ ਪਿੱਛੋਂ ਲੋਕ ਆਪ ਨੂੰ 'ਸ਼ੇਖ਼ ਵਲੀ ਰਾਮ' ਸੱਦਣ ਲੱਗੇ। ਆਪਣੀ ਗੱਲ ਦੀ ਪੁਸ਼ਟੀ ਲਈ ਉਨ੍ਹਾਂ ਪੰਜਾਬ ਯੂਨੀਵਰਸਿਟੀ ਲਾਹੌਰ ਵਲੋਂ ਛਪੀ ਪੁਸਤਕ ਦਾ ਹਵਾਲਾ ਦਿੱਤਾ ਹੈ। 'ਮਹਿਮਾ ਪ੍ਰਕਾਸ਼' ਦਾ ਹਵਾਲਾ ਦਿੰਦੇ ਹੋਏ ਉਹ ਮੁੱਲਾਂ ਸ਼ਾਹ ਅਤੇ ਵਲੀ ਰਾਮ ਦੇ ਸੰਬੰਧਾਂ ਦੀ ਵੀ ਗੱਲ ਕਰਦੇ ਹਨ। ਮੁੱਲਾਂ ਸ਼ਾਹ ਮੀਆਂ ਮੀਰ ਦਾ ਵੱਡਾ ਚੇਲਾ ਸੀ। ਵਲੀ ਰਾਮ ਮੁੱਲਾਂ ਜੀ ਦਾ ਨਿੱਜੀ ਸੇਵਕ ਸੀ ਜਿਸ ਨੇ ਠਾਕਰ ਨਾਲ ਮਿਲਾਪ ਕਰ ਲਿਆ ਹੋਇਆ ਸੀ। ਉਸ ਮਹਾਂਪੁਰਸ਼ ਦੀ ਸ਼ੋਭਾ ਕਹਿਣ ਤੋਂ ਪਰੇ ਹੈ। ਕੋਈ ਸਾਧੂ ਪੁਰਸ਼ ਹੀ ਉਸ ਵਰਗੇ ਸੱਚੇ ਸਾਧ ਦੀ ਮਹਿਮਾ ਜਾਣ ਸਕਦਾ ਹੈ :

1. ਕਲਮ ਦੇ ਚਮਤਕਾਰ, ਪੰਨਾ 132

ਮੁੱਲਾਂ ਸ਼ਾਹ ਤਾਕਾ ਬਡ ਚੇਲਾ, ਨਿਜ ਵਲੀ ਰਾਮ ਠਾਕੁਰ ਸੋ ਮੇਲਾ।
ਕਿਆ ਸੋਭਾ ਤਿੰਨ ਕਰਹੁ ਬਖਾਨੈ, ਸਾਧ ਕੀ ਸੋਭਾ ਸਾਧ ਹੀ ਜਾਨੈ।੪।

ਪ੍ਰੋ. ਪਦਮ ਜੀ ਵਲੋਂ ਕੁਝ ਪਰਸਪਰ ਵਿਰੋਧੀ ਗੱਲਾਂ ਕੀਤੀਆਂ ਗਈਆਂ ਹਨ। ਡਾ. ਰਾਮ ਸਿੰਘ ਸੈਣੀ ਵੀ ਉਸੇ ਤਰ੍ਹਾਂ ਤੋਤਾ-ਰਟਨੀ ਕਰਦੇ ਰਹੇ ਹਨ। ਇਕ ਪਾਸੇ ਵਲੀ ਰਾਮ ਨੂੰ 'ਸਰਕਾਰੀ ਅਧਿਕਾਰੀ', ਦਾਰਾ ਸ਼ਿਕੋਹ ਦਾ 'ਮਸੀਹੇ ਖ਼ਾਸ' ਦੱਸ ਕੇ ਉਸ ਦੀ ਬਦਲੀ ਕਾਬਲ ਕਰ ਦਿੱਤੀ ਗਈ ਹੈ। ਦੂਜੇ ਪਾਸੇ ਉਸ ਨੂੰ ਮੁੱਲਾਂ ਸ਼ਾਹ ਬਦਖ਼ਸ਼ੀ ਦਾ ਗੱਦੀਦਾਰ ਦੱਸ ਕੇ ਉਸ ਨੂੰ ਫ਼ਕੀਰਾਂ ਦੀ ਉੱਚੀ ਟੋਲੀ ਵਿੱਚ ਰਲਾ ਦਿੱਤਾ ਗਿਆ ਹੈ। ਇਸੇ ਤਰ੍ਹਾਂ ਇਕ ਪਾਸੇ ਕੇਸਰ ਸਿੰਘ ਛਿੱਬਰ ਦੇ ਹਵਾਲੇ ਨਾਲ ਉਸ ਨੂੰ ਗੁਰੂ ਘਰ ਦਾ ਦਾਸ ਤੇ ਮਸੰਦੀ ਸਿੱਧ ਕੀਤਾ ਗਿਆ ਹੈ ਤੇ ਨਾਲ ਹੀ ਲਿਖ ਦਿੱਤਾ ਹੈ, "ਹੋ ਸਕਦਾ ਹੈ ਕਿ ਇਹ ਵਲੀ ਰਾਮ ਹੋਰ ਹੋਵੇ।" ਇਹ ਦੋਵੇਂ ਗੱਲਾਂ ਪਰਸਪਰ ਵਿਰੋਧੀ ਜਾਪਦੀਆਂ ਹਨ। ਹੋ ਸਕਦਾ ਹੈ ਸੱਚ ਵਿੱਚ ਹੀ ਵਲੀ ਰਾਮ ਦੋ ਹੋਣ।

ਸੰਤ ਵਲੀ ਰਾਮ ਨੇ ਪੰਜਾਬੀ, ਹਿੰਦੀ, ਉਰਦੂ ਅਤੇ ਫ਼ਾਰਸੀ ਵਿੱਚ ਕਾਫ਼ੀ ਰਚਨਾਵਾਂ ਲਿਖੀਆਂ ਹਨ। ਵਿਚਾਰ ਪੱਖੋਂ ਇਨ੍ਹਾਂ ਰਚਨਾਵਾਂ ਵਿੱਚ ਵੇਦਾਂਤ ਅਤੇ ਸੂਫ਼ੀਵਾਦ ਦਾ ਚੰਗਾ ਮੇਲ ਦੇਖਿਆ ਜਾ ਸਕਦਾ ਹੈ। ਕਈ ਥਾਈਂ ਠੇਠ ਬ੍ਰਜ ਭਾਸ਼ਾ ਹੈ ਤਾਂ ਹੋਰ ਥਾਂ ਉਰਦੂ, ਹਿੰਦੀ, ਪੰਜਾਬੀ ਦਾ ਮਿਸ਼ਰਣ ਹੈ। ਡਾ. ਰਾਮ ਸਿੰਘ ਸੈਣੀ ਨੇ ਵਲੀ ਰਾਮ ਦੇ ਸਾਰੇ ਗ੍ਰੰਥਾਂ ਨੂੰ ਸਾਂਭਣ ਦਾ ਬਹੁਤ ਸੁਚੱਜਾ ਯਤਨ ਕੀਤਾ ਹੈ। ਖਰੜਿਆਂ ਦੇ ਰੂਪ ਵਿੱਚ ਗ੍ਰੰਥਾਂ ਦਾ ਸੰਪਾਦਨ ਕਰਕੇ ਉਨ੍ਹਾਂ ਨੇ ਇਕ ਬਹੁਤ ਵੱਡੀ ਘਾਟ ਦੀ ਪੂਰਤੀ ਕੀਤੀ ਹੈ। ਉਨ੍ਹਾਂ ਨੇ ਵਲੀ ਰਾਮ ਦੇ ਪੰਦਰ੍ਹਾਂ ਗ੍ਰੰਥਾਂ ਦੀ ਸੂਚੀ ਦਿੱਤੀ ਹੈ- ਅਦਵੈਤ ਪ੍ਰਕਾਸ਼, 'ਵਿਚਾਰ ਸਰੋਵਰ, ਵਿਵੇਕ ਕਲੀ, ਖਟ ਸੁਸ੍ਰੀ, ਜਾਨ ਸੁਜਾਨੀ, ਵੇਦਾਂਤ ਸਾਗਰ, ਚਿਦ ਵਿਲਾਸ, ਖਾਬ ਚਿਦ ਵਿਲਾਸ, ਪੰਚ ਭੂਮਿਕਾ, ਸ਼ਬਦ ਦੁਆਦਸ, ਹਸਤਾਮਲ, ਝੂਲਣੇ, ਰੇਖਤੇ, ਫੁਟਕਲ ਛੰਦ ਅਤੇ ਹੋਲੀ ਵਿਚਾਰ। ਇਨ੍ਹਾਂ ਵਿੱਚੋਂ ਸ਼ਬਦ ਦੁਆਦਸ ਅਤੇ ਹੋਲੀ ਵਿਚਾਰ ਨੂੰ ਛੱਡ ਬਾਕੀ ਸਭ ਛੋਟੇ ਵੱਡੇ ਗ੍ਰੰਥਾਂ ਦਾ ਸੰਪਾਦਨ ਪੁਸਤਕ ਵਿੱਚ ਕੀਤਾ ਗਿਆ ਹੈ।

ਵਲੀ ਰਾਮ ਇਕ ਸੂਫ਼ੀ ਫ਼ਕੀਰ ਹੋਇਆ ਹੈ ਜਿਸ ਨੇ ਵੇਦਾਂਤ ਤੇ ਸੂਫ਼ੀ ਵਿਚਾਰਧਾਰਾ ਅਨੁਸਾਰ ਹਿੰਦੂ ਧਰਮ ਅਤੇ ਇਸਲਾਮ ਧਰਮ ਨੂੰ ਨੇੜੇ ਲਿਆਂਦਾ। ਹਿੰਦੀ, ਪੰਜਾਬੀ ਅਤੇ ਉਰਦੂ ਵਿੱਚ ਬਹੁਤ ਉੱਚੇ ਦਰਜੇ ਦੀ ਕਾਵਿ-ਸਿਰਜਣਾ ਕਰਕੇ ਸਾਡੇ ਧਾਰਮਿਕ-ਨੈਤਿਕ ਤੇ ਅਧਿਆਤਮਿਕ ਸਾਹਿਤ ਨੂੰ ਅਮੀਰ ਬਣਾਇਆ ਅਤੇ ਅਰਬੀ-ਫ਼ਾਰਸੀ ਦੇ ਨਾਲ ਹੀ ਸੰਸਕ੍ਰਿਤ ਤੇ ਹਿੰਦੀ ਦੇ ਗਿਆਨ ਸਦਕਾ ਪੰਜਾਬੀ ਸਾਹਿਤ ਨੂੰ ਵੈਦਿਕ ਦਰਸ਼ਨ, ਵੇਦਾਂਤ ਵਿਚਾਰਧਾਰਾ ਨਾਲ ਜੋੜਿਆ।

ਇਸ ਕਵੀ ਬਾਰੇ ਸਾਡੇ ਸਾਹਿਤ-ਇਤਿਹਾਸਕਾਰਾਂ ਨੇ ਖਾਸੀਆਂ ਬੇਸਿਰ-ਪੈਰ

ਦੀਆਂ ਗੱਲਾਂ ਕੀਤੀਆਂ ਹਨ ਅਤੇ ਆਪੋ ਆਪਣੇ ਅਨੁਮਾਨ ਅਨੁਸਾਰ ਇਨ੍ਹਾਂ ਦੀ ਜੀਵਨੀ, ਰਚਨਾ ਤੇ ਵਿਚਾਰਧਾਰਾ ਨੂੰ ਉਲੀਕਿਆ ਹੈ। ਡਾ. ਮੋਹਨ ਸਿੰਘ ਦੀਵਾਨਾ, ਪ੍ਰੋ. ਪਿਆਰਾ ਸਿੰਘ ਪਦਮ ਅਤੇ ਡਾ. ਗੋਬਿੰਦ ਸਿੰਘ ਲਾਂਬਾ ਨੇ ਵਿਸ਼ੇਸ਼ ਯਤਨ ਕਰਕੇ ਇਸ ਫ਼ਕੀਰ ਸ਼ਾਇਰ ਬਾਰੇ ਕਾਫ਼ੀ ਭਰੋਸੇਯੋਗ ਸਮੱਗਰੀ ਲੱਭੀ ਹੈ ਅਤੇ ਉਨ੍ਹਾਂ ਦੇ ਜੀਵਨ ਦੀਆਂ ਖਿੰਡੀਆਂ-ਪੁੰਡੀਆਂ ਘਟਨਾਵਾਂ ਨੂੰ ਅੰਦਰਲੀ ਤੇ ਬਾਹਰਲੀ ਗਵਾਹੀ ਦੇ ਆਧਾਰ ਤੇ ਜੋੜ ਕੇ ਕੁਝ ਮੂੰਹ-ਮੱਥਾ ਸੁਆਰਨ ਦਾ ਆਹਰ ਕੀਤਾ ਹੈ।

ਡਾ. ਮੋਹਨ ਸਿੰਘ ਦੀਵਾਨਾ ਨੇ ਇਨ੍ਹਾਂ ਨੂੰ 1680 ਈਸਵੀ ਦੇ ਨੇੜੇ-ਤੇੜੇ ਫੁੱਲਦਾ-ਫਲਦਾ ਇਕ ਮਧੁਰਤਮ ਅਤੇ ਅਤਿਅੰਤ ਪ੍ਰਵੀਣ ਕਲਾਕਾਰ ਕਵੀ ਕਿਹਾ ਹੈ।[1] ਉਹ ਇਕੋ ਵਾਕ ਵਿੱਚ ਚਾਰ ਗੱਲਾਂ ਦੀ ਜਾਣਕਾਰੀ ਦਿੰਦੇ ਲਿਖਦੇ ਹਨ, "ਵਲੀ ਰਾਮ ਪੰਜਾਬੀ ਘਰਾਣੇ ਦਾ ਸੀ, ਗੁਰਮੁਖੀ ਤੋਂ ਜਾਣੂੰ, ਸਿੱਖ ਸਾਹਿਤ ਦਾ ਰਸੀਆ, ਵਾਸਾ ਦਿੱਲੀ ਵਿੱਚ, ਸ਼ਾਹ ਜਹਾਨ (ਹਕੂਮਤ 1627-1658 ਈਸਵੀ) ਦੇ ਅਹਿਦ ਵਿੱਚ ਜੀਵਤ ਸੀ।"[2] ਇਸ ਅਨੁਸਾਰ ਵਲੀ ਰਾਮ ਪੰਜਾਬੀ ਘਰਾਣੇ ਦਾ ਸੀ, ਪੰਜਾਬ ਦੇ ਕਿਸੇ ਇਲਾਕੇ ਦਾ ਵੀ ਹੋ ਸਕਦਾ ਹੈ ਤੇ ਦਿੱਲੀ ਵਿੱਚ ਰਹਿੰਦੇ ਕਿਸੇ 'ਪੰਜਾਬੀ ਘਰਾਣੇਂ ਦਾ ਵੀ। ਉਹ ਗੁਰਮੁਖੀ ਤੋਂ ਜਾਣੂ ਸੀ। ਗੁਰਬਾਣੀ ਦੀ ਵਿਚਾਰਧਾਰਾ ਹੀ ਨਹੀਂ ਕਈ ਥਾਂ ਪੂਰੀਆਂ ਪੰਗਤਾਂ ਗੁਰਬਾਣੀ ਅਨੁਸਾਰ ਸਨ, ਇਹ ਇਸ ਗੱਲ ਦੀ ਪ੍ਰੋੜ੍ਹਤਾ ਕਰਦੀ ਹੈ ਕਿ ਉਹ ਗੁਰਮੁਖੀ ਤੋਂ ਜਾਣੂ ਸਨ। ਕੇਸਰ ਸਿੰਘ ਛਿੱਬਰ ਬੰਸਾਵਲੀਨਾਮੇ ਵਿੱਚ ਸਾਫ਼ ਦੱਸਦਾ ਹੈ ਕਿ ਇਹ ਸੰਤ ਆਪਣੇ ਕਾਬਲ ਦੇ ਵਾਸ ਵੇਲੇ ਗੁਰੂ ਘਰ ਦਾ ਪੂਰਾ ਸਿੱਖ ਸੀ ਅਤੇ ਇਸ ਦੇ ਮਰਨ ਪਿੱਛੋਂ ਵੀ ਇਸ ਦੀ ਘਰ ਵਾਲੀ ਵਿਸਾਖੀ, ਦਿਵਾਲੀ ਤੇ ਹੋਰ ਪੁਰਬਾਂ ਤੇ ਹੀਰੇ-ਮੋਤੀ ਸੋਨਾ ਤੇ ਹੋਰ ਬਹੁਤ ਕੁਝ ਭੇਜਦੀ ਰਹੀ ਹੈ:

ਕਾਬਲ ਵਿਚਿ ਲਾਲਾ ਵਲੀ ਰਾਮ ਆਹਾ ਮੁਸੱਦੀ,
ਸੋ ਗਇਆ ਸੁਅਰਗ ਪਿਛੈ ਨ ਅਉਲਾਦ ਨ ਜੱਦੀ।੩੩੨।
ਸੋ ਸਿਖ ਆਹਾ ਗੁਰੂ ਕੇ ਘਰ ਦਾ,
ਪਿਛੈ ਉਸ ਦਾ ਰਹਿਆ ਕਬੀਲਾ।
ਸੋ ਤਤਿਆਂ ਪਾਸੋਂ ਰਹੇ ਨਿਤ ਡਰਦਾ,
ਮਾਇਆ ਆਹੀ ਬਹੁਤੁ ਤਿਨ ਗੁਰੂ ਕੇ ਭੇਜਣੇ ਲਾਈ।
ਸਦਿਆ ਚੇਤੋ ਮਸੰਦ, ਕਢ ਦਿੱਤੀ ਗੁਰੂ ਕੇ ਭਿਜਵਾਈ।੩੩੩।

...................................................

1. An Introduction to Punjabi Literature, P.81
2. ਪੰਜਾਬੀ ਅਦਬ ਦੀ ਮੁਖ਼ਤਸਰ ਤਾਰੀਖ਼, ਪੰਨਾ 120

ਅਗਾਹੂੰ ਵਿਸਾਖੀ ਦਾ ਮੇਲਾ ਫੇਰ ਆਇਆ,
ਤਿਸ ਮਾਈ ਚੇਤੋ ਧਾਮਿ ਬੁਲਾਇਆ।
ਹੀਰਾ ਮੋਤੀ ਸਵਰਨ ਹੋਰ ਬਹੁਤੁ ਦਿੱਤਾ,
ਚੇਤੋਂ ਰਖਿਆ ਘਰਿ ਉਹੋ ਕੰਮ ਫੇਰ ਕਿੱਤਾ।
ਮੇਲਾ ਫੇਰਿ ਵਿਸਾਖੀ ਅਥਵਾ ਦਿਵਾਲੀ ਦਾ ਆਇਆ,
ਜੋ ਕਛੁ ਕਪੜਾ ਚੰਗਾ ਆਹਾ,
ਜ਼ਰੀ ਬਾਦਲੇ ਦਾ ਸਭ ਭਿਜਵਾਇਆ।੩੩੫।'

'ਵਲੀ ਰਾਮ ਦਿੱਲੀ ਦਾ ਵਾਸੀ ਸੀ' ਇਸ ਗੱਲ ਦੀ ਪੁਸ਼ਟੀ ਕਈ ਹਵਾਲਿਆਂ ਨਾਲ ਹੁੰਦੀ ਹੈ। ਸ਼ਾਹ ਜਹਾਨ ਦੀ ਹਕੂਮਤ (1627-1658 ਈਸਵੀ) ਵੇਲੇ ਉਹ ਦਿੱਲੀ ਵਿੱਚ ਸੀ। ਇਨ੍ਹਾਂ ਤੋਂ ਛੁੱਟ ਡਾ. ਗੋਬਿੰਦ ਸਿੰਘ ਲਾਂਬਾ ਨੇ 'ਦਬਿਸਤਾਨਿ ਮਜ਼ਾਹਬ' (ਮੁਹਸਿਨ ਫ਼ਾਨੀ ਦੀ ਫ਼ਾਰਸੀ ਪੁਸਤਕ) ਦੇ ਹਵਾਲੇ ਨਾਲ ਦੱਸਿਆ ਹੈ ਕਿ ਵਲੀ ਰਾਮ ਬਚਪਨ ਤੋਂ ਹੀ ਫ਼ਕੀਰੀ ਰੰਗ ਵਿੱਚ ਰੰਗੇ ਹੋਏ ਤੇ ਸਤਿਕਾਰੇ ਜਾਂਦੇ ਸਨ। ਉਸ ਨੇ ਆਪ ਕਿਹਾ ਹੈ, "ਛੂਟੀ ਲਜ਼ਤ ਵਜ਼ੀਰੀ ਕੀ। ਪੜੀ ਲਜ਼ਤ ਫ਼ਕੀਰੀ ਕੀ।" ਇਨ੍ਹਾਂ ਦੇ ਪਿਤਾ ਦਾ ਨਾਂ ਹੀਰਾ ਮਲ ਸੀ ਜੋ ਕਾਇਸਥ ਜ਼ਾਤ ਵਿੱਚੋਂ ਸਨ। ਆਪ ਮੰਦਰ ਤੇ ਮਸੀਤ ਨੂੰ ਇਕ ਸਮਝਦੇ ਸਨ ਅਤੇ 1044 ਹਿਜਰੀ ਵਿੱਚ ਕਸ਼ਮੀਰ ਗਏ ਸੀ ਤੇ ਮੁੱਲਾਂ ਸ਼ਾਹ ਬਦਖ਼ਸ਼ੀ ਨਾਲ ਮੁਲਾਕਾਤ ਕੀਤੀ ਸੀ।

ਮੁੱਲਾਂ ਸ਼ਾਹ ਬਦਖ਼ਸ਼ੀ (ਦੇਹਾਂਤ 1661 ਈਸਵੀ) ਪ੍ਰਸਿੱਧ ਉਦਾਰਤਾਵਾਦੀ ਸੂਫ਼ੀ ਫ਼ਕੀਰ, ਜਿਨ੍ਹਾਂ ਨੇ ਸ੍ਰੀ ਦਰਬਾਰ ਸਾਹਿਬ ਦਾ ਨੀਂਹ-ਪੱਥਰ ਰੱਖਿਆ ਸੀ, ਹਜ਼ਰਤ ਮੀਆਂ ਮੀਰ ਲਾਹੌਰ ਵਾਲਿਆਂ (1551-1636 ਈਸਵੀ) ਦੇ ਖ਼ਲੀਫ਼ਾ ਸਨ। ਇਨ੍ਹਾਂ ਨਾਲ ਵਲੀ ਰਾਮ ਦੇ ਸੰਬੰਧਾਂ ਬਾਰੇ ਕਈ ਵਿਚਾਰ ਹਨ। ਕੁਝ ਵਿਦਵਾਨ ਦੋਵਾਂ ਦੀ ਮੁਲਾਕਾਤ ਹੋਈ ਦੱਸਦੇ ਹਨ, ਕੁਝ ਦੋਵਾਂ ਵਿੱਚ ਨੇੜਤਾ ਹੋਣ ਤੇ ਵਿਚਾਰਾਂ ਦਾ ਆਦਾਨ-ਪ੍ਰਦਾਨ ਕਰਨਾ ਦੱਸਦੇ ਹਨ, ਪਰੰਤੂ ਪਿਆਰਾ ਸਿੰਘ ਪਦਮ ਦੀ ਖੋਜ ਇਨ੍ਹਾਂ ਨੂੰ ਬਦਖ਼ਸ਼ੀ ਜੀ ਦਾ ਚੇਲਾ ਤੇ ਮਗਰੋਂ ਗੱਦੀ ਨਸ਼ੀਨ ਖ਼ਲੀਫ਼ਾ ਮੰਨਦੀ ਹੈ। ਉਹ ਆਪਣੀ ਗੱਲ ਦੀ ਪੁਸ਼ਟੀ ਲਈ 'ਮਹਿਮਾ ਪ੍ਰਕਾਸ਼' ਵਿੱਚੋਂ ਹਵਾਲਾ ਦਿੰਦੇ ਹਨ :

ਮੁੱਲਾਂ ਸ਼ਾਹ ਤਾ ਕਾ ਬਡ ਚੇਲਾ, ਨਿਜ ਵਲੀ ਰਾਮ ਠਾਕੁਰ ਸੋ ਮੇਲਾ।
ਕਿਆ ਸੋਭਾ ਤਿਨ ਕਰਹੁ ਬਖਾਨੈ, ਸਾਧ ਕੀ ਸੋਭਾ ਸਾਧ ਹੀ ਜਾਨੈ।4।

ਪਿਆਰਾ ਸਿੰਘ ਪਦਮ ਜੀ ਦੇ ਸ਼ਬਦਾਂ ਵਿੱਚ ਪੜ੍ਹੋ, "ਜਿਥੇ ਮੁੱਲਾਂ ਸ਼ਾਹ

1. ਬੰਸਾਵਲੀਨਾਮਾ (1769 ਈਸਵੀ) ਦਸਵਾਂ ਚਰਣ, ਪਿਆਰਾ ਸਿੰਘ ਪਦਮ ਜੀ ਦੀ ਪੁਸਤਕ 'ਕਲਮ ਦੇ ਚਮਤਕਾਰ' ਪੰਨਾ 134 ਦਾ ਹਵਾਲਾ

ਬਦਖ਼ਸ਼ੀ ਇਤਨੀ ਉੱਚੀ-ਸੁੱਚੀ ਅਵਸਥਾ ਵਾਲਾ ਸੀ, ਉੱਥੇ ਵਲੀ ਰਾਮ ਵੀ ਸੱਚਮੁੱਚ ਬ੍ਰਹਿਮ ਗਿਆਨ ਦੀ ਅਵਸਥਾ ਨੂੰ ਪਹੁੰਚਿਆ ਹੋਇਆ ਸੀ। ਖ਼ੁਦ ਵਲੀ ਰਾਮ ਲਿਖਦਾ ਹੈ ਕਿ ਜੇਕਰ ਕੋਈ ਰਸਾਇਣੀ, ਮਿੱਟੀ ਦਾ ਸੋਨਾ ਬਣਾ ਦਿੰਦਾ ਹੈ ਤਾਂ ਇਸ ਤੇ ਹੈਰਾਨ ਨਾ ਹੋ ਅਤੇ ਜੇ ਕੋਈ ਫ਼ਕੀਰ ਰਸਾਇਣੀ ਬਣ ਜਾਵੇ ਤਾਂ ਉਹ ਮਾਮੂਲੀ ਖ਼ਾਕ ਨੂੰ ਵੀ ਖ਼ੁਦਾ ਬਣਾ ਸਕਦਾ ਹੈ :

ਕੀਮੀਆਗਰ ਖ਼ਾਕ ਜ਼ਰ ਸਾਜ਼ਦ ਅਜਾਇਬ ਮੇਂ ਬਰੀਂ,
ਫ਼ਕਰ ਬਾਸ਼ਦ ਕੀਮੀਆਗਰ, ਖ਼ਾਕ ਰਾ ਸਾਜ਼ਦ ਖ਼ੁਦਾ।

ਸਮੇਂ ਨੇ ਐਸਾ ਪਲਟਾ ਖਾਧਾ ਕਿ ਔਰੰਗਜ਼ੇਬ ਦੇ ਹੱਥ ਤਾਕਤ ਆ ਜਾਣ ਕਾਰਣ ਦਾਰਾ ਸ਼ਿਕੋਹ ਨੂੰ ਤਾਂ ਪੁੱਤਰ ਸਮੇਤ 30 ਅਗਸਤ 1659 ਈਸਵੀ ਨੂੰ ਕਤਲ ਕਰ ਦਿੱਤਾ ਗਿਆ ਤੇ ਮੁੱਲਾਂ ਸ਼ਾਹ ਬਦਖ਼ਸ਼ੀ ਦੋ ਸਾਲ ਬਾਅਦ 1661 ਈਸਵੀ ਵਿੱਚ ਵੈਸੇ ਦੇਹਾਂਤ ਪਾ ਗਏ ਅਤੇ ਉਹ ਆਪਣੀ ਥਾਂ ਵਲੀ ਰਾਮ ਨੂੰ ਖ਼ਲੀਫ਼ਾ ਟਿਕਾ ਗਏ। ਇਸੇ ਕਰ ਕੇ ਮੁਸਲਿਮ ਤਜ਼ਕਰਿਆਂ ਵਿੱਚ ਆਪ ਨੂੰ 'ਸ਼ੇਖ਼ ਵਲੀ ਰਾਮ' ਕਹਿ ਕੇ ਵੀ ਯਾਦ ਕੀਤਾ ਗਿਆ ਹੈ।"[1] ਇਸ ਸਿਲਸਿਲੇ ਵਿੱਚ ਆਪ ਨੇ ਤਵਾਰੀਖ਼ਿ ਅਦਬੀਆਤਿ ਮੁਸਲਮਾਨਨਿ ਪਾਕਿਸਤਾਨ ਵ ਹਿੰਦ ਚੌਥੀ ਜਿਲਦ (1971), ਪੰਨਾ 207, ਪੰਜਾਬ ਯੂਨੀਵਰਸਿਟੀ ਲਾਹੌਰ ਦਾ ਹਵਾਲਾ ਵੀ ਦਿੱਤਾ ਹੈ।

ਵਲੀ ਰਾਮ ਜੀ ਦਾ ਮੁੱਲਾਂ ਸ਼ਾਹ ਬਦਖ਼ਸ਼ੀ ਨਾਲ ਨੇੜਲਾ ਸੰਬੰਧ ਦਾਰਾ ਸ਼ਿਕੋਹ ਕਾਰਨ ਵੀ ਹੋਇਆ ਸੀ ਕਿਉਂਕਿ ਵਲੀ ਰਾਮ ਦਾਰਾ ਸ਼ਿਕੋਹ ਦਾ ਖ਼ਾਸ ਮਸੀਰ ਸੀ।[2] ਡਾ. ਗੋਬਿੰਦ ਸਿੰਘ ਲਾਂਬਾ ਅਨੁਸਾਰ ਵੀ, "ਹੋ ਸਕਦਾ ਹੈ ਇਹ ਗੱਲ ਠੀਕ ਹੋਵੇ, ਕਿਉਂਕਿ ਸ਼ਹਿਜ਼ਾਦਾ ਦਾਰਾ ਸ਼ਕੋਅ ਇਕ ਆਜ਼ਾਦ ਖ਼ਿਆਲ ਅਤੇ ਫਿਰਕੂ ਕਟੜਪੁਣੇ ਤੋਂ ਉੱਚਾ ਵਿਅਕਤੀ ਸੀ। ਉਸ ਨੇ ਨਾ ਕੇਵਲ ਉਪਨਿਸ਼ਦਾਂ ਦਾ ਗੂੜ੍ਹਾ ਅਧਿਐਨ ਹੀ ਕੀਤਾ ਬਲਕਿ ਭਾਰਤੀ ਬ੍ਰਾਹਮਣਾ ਤੇ ਵਿਦਵਾਨਾਂ ਦੀ ਸਹਾਇਤਾ ਨਾਲ ਉਨ੍ਹਾਂ ਦਾ ਫ਼ਾਰਸੀ ਵਿਚ ਅਨੁਵਾਦ ਵੀ ਕੀਤਾ ਸੀ। ਡਾ. ਬਰਨੀਅਰ ਦੇ ਕਥਨ ਅਨੁਸਾਰ ਉਹ ਪੰਡਤਾ ਤੇ ਹਿੰਦੂ ਸਾਧੂਆਂ ਨੂੰ ਹਮੇਸ਼ਾ ਆਪਣੇ ਨਾਲ ਰੱਖਦਾ ਸੀ।[3]

ਦਾਰਾ ਸ਼ਿਕੋਹ ਦਾ ਗੁਰੂ ਜਾਂ ਮੁਰਸ਼ਦ ਮੁੱਲਾਂ ਸ਼ਾਹ ਬਦਖ਼ਸ਼ੀ ਸੀ। ਇਸ ਲਿਹਾਜ਼ ਨਾਲ ਵਲੀ ਰਾਮ ਅਤੇ ਦਾਰਾ ਸ਼ਿਕੋਹ ਗੁਰੂ ਭਾਈ ਵੀ ਸਨ। ਇਨ੍ਹਾਂ ਤਿੰਨਾਂ ਮਹਾਂਪੁਰਸ਼ਾਂ ਨੇ ਆਪਣੀ ਸ਼ੁੱਧ ਸਾਤਵਿਕ ਬਿਰਤੀ, ਉਦਾਰ ਵਿਚਾਰਧਾਰਾ,

---

1. ਕਲਮ ਦੇ ਚਮਤਕਾਰ, ਪੰਨੇ 133-34
2. ਮਹਿਮੂਦ ਸ਼ੈਰਾਨੀ, ਪੰਜਾਬ ਮੇਂ ਉਰਦੂ
3. ਪੰਜਾਬੀ ਸਾਹਿਤ ਦਾ ਇਤਿਹਾਸ ਭਾਗ ਪਹਿਲਾ (1850 ਈਸਵੀ ਤਕ), ਪੰਨਾ 440

ਆਪਸੀ ਰਵਾਦਾਰੀ ਤੇ ਸਮਝਦਾਰੀ ਸਦਕਾ ਹਿੰਦੂ ਸਨਾਤਨ ਧਰਮ-ਗ੍ਰੰਥਾਂ ਦੀ ਭਾਖਾ ਵਿੱਚ ਉਲੱਥਾ ਕੀਤਾ ਤੇ ਕਰਵਾਇਆ. ਖ਼ਾਸ ਤੌਰ 'ਤੇ ਉਪਨਿਸ਼ਦਾਂ ਦਾ ਤਰਜਮਾ 'ਸਿਰਰਿ ਅਕਬਰ' ਨਾਂ ਹੇਠ ਕਰਨ ਵਿੱਚ ਵਲੀ ਰਾਮ ਨੇ ਜ਼ਰੂਰ ਦਾਰਾ ਸ਼ਿਕੋਹ ਦਾ ਹੱਥ ਵਟਾਇਆ ਹੋਵੇਗਾ। ਇਨ੍ਹਾਂ ਸੰਤਾਂ ਦੀ ਸ਼ੋਭਾ ਨਹੀਂ ਹੋ ਸਕਦੀ। ਕੇਵਲ ਸਾਧ ਹੀ ਸਾਧ ਦੀ ਮਹਿਮਾਂ ਨੂੰ ਜਾਣ ਸਕਦਾ ਹੈ। ਸਰੂਪ ਦਾਸ ਭੱਲਾ ਦੇ 'ਮਹਿਮਾ ਵਲੀ ਰਾਮ ਪ੍ਰਕਾਸ਼' ਦੀ ਉਪਰੋਕਤ ਟੂਕ ਇਸੇ ਗੱਲ ਵੱਲ ਇਸ਼ਾਰਾ ਕਰਦੀ ਹੈ :

ਮੁਲਾ ਸ਼ਾਹ ਤਾਕਾ ਬਡ ਚੇਲਾ। ਨਿਤ ਵਲੀ ਰਾਮ ਸਿਉਂ ਮੇਲਾ।
ਕਿਆ ਸੋਭਾ ਤਿਨ ਕਰਹੁ ਬਖਾਨੈ। ਸਾਧ ਕੀ ਸੋਭਾ ਸਾਧ ਹੀ ਜਾਨੈ।

ਵਲੀ ਰਾਮ ਜੀ ਨੇ ਆਪਣੇ ਕਲਾਮ ਬਾਰੇ ਜੋ ਇਹ ਗੱਲ ਲਿਖੀ ਹੈ ਕਿ "ਜੋ ਕੁਛ ਚਾਰ ਵੇਦ ਮਿਲ ਗਾਇਓ, ਸੋ ਗੁਰਮੁਖ ਅਨਭੈ ਮੈ ਪਾਇਓ" ਵੀ ਇਸੇ ਪਾਸੇ ਸੰਕੇਤ ਕਰਦਾ ਹੈ।

ਦਾਰਾ ਸ਼ਿਕੋਹ ਦੀ ਮੌਤ ਮਗਰੋਂ ਬਦਖ਼ਸ਼ਾਨੀ ਨੂੰ ਔਰੰਗਜ਼ੇਬ ਵਲੋਂ ਬਹੁਤ ਜ਼ਲੀਲ ਕੀਤਾ ਗਿਆ ਤੇ ਉਹ ਦੋ ਵਰ੍ਹਿਆਂ ਦੀ ਜ਼ਲਾਲਤ ਭਰੀ ਜ਼ਿੰਦਗੀ ਜਿਊਂ ਕੇ ਰੱਬ ਨੂੰ ਪਿਆਰੇ ਹੋ ਗਏ। ਦਾਰੇ ਦੇ ਖ਼ਾਸ ਮਸ਼ੀਰ ਤੇ ਗੁਰੂ ਭਾਈ ਮਹਾਤਮਾ ਵਲੀ ਰਾਮ ਨੂੰ ਇਸੇ ਸਿਲਸਿਲੇ ਵਿੱਚ ਬਦਲੀ ਕਰਕੇ ਕਾਬਲ ਵਿੱਚ ਭੇਜ ਦਿੱਤਾ ਗਿਆ। ਕਾਬਲ ਵਿੱਚ ਵੀ ਇੰਜ ਜਾਪਦਾ ਹੈ ਕਿ ਉਸ ਨੂੰ ਸੁੱਖ-ਆਰਾਮ ਨਾਲ ਨਹੀਂ ਰਹਿਣ ਦਿੱਤਾ ਗਿਆ। ਉੱਪਰ ਕੇਸਰ ਸਿੰਘ ਛਿੱਬਰ ਵਲੋਂ ਦਿੱਤੀ ਟੂਕ ਵਿੱਚ ਆਉਂਦਾ ਹੈ :

ਕਾਬਲ ਵਿਚਿ ਲਾਲਾ ਵਲੀ ਰਾਮ ਆਹਾ ਮੁਸੱਦੀ।
ਸੋ ਗਇਆ ਸੁਅਰਗ ਪਿਛੈ ਨ ਅਉਲਾਦ ਨ ਜੱਦੀ।
ਸੋ ਸਿਖ ਆਹਾ ਗੁਰੂ ਦੇ ਘਰ ਦਾ।
ਪਿਛੈ ਉਸ ਦਾ ਰਹਿਆ ਕਬੀਲਾ ਸੋ ਤਤਿਆ ਪਾਸੋਂ ਰਹੇ ਨਿਤ ਡਰਦਾ।[1]

ਜਿਸ ਦਾ ਮਤਲਬ ਹੈ ਕਿ ਇਹ ਜ਼ੋਰਾਵਰ ਹੋਰ ਕੋਈ ਨਹੀਂ ਔਰੰਗਜ਼ੇਬ ਦੇ ਵਫ਼ਾਦਾਰ ਤੇ ਦਾਰਾ ਸ਼ਿਕੋਹ ਦੇ ਦੋਖੀ ਹਾਕਮ ਸਨ ਜਿਨ੍ਹਾਂ ਤੋਂ ਉਸ ਦੀ ਮੌਤ ਪਿੱਛੋਂ ਵੀ ਉਸ ਦਾ ਕਬੀਲਾ 'ਨਿੱਤ ਡਰਦਾ' ਰਿਹਾ। ਨਿੱਤਪ੍ਰਤੀ ਡਰਦਾ ਰਹਿਣ ਦਾ ਭਾਵ ਹੈ ਕਿ ਸ਼ਾਇਦ ਹਰ ਵੇਲੇ ਉਨ੍ਹਾਂ ਨੂੰ ਤਸੀਹੇ ਦਿੱਤੇ ਜਾ ਰਹੇ ਸਨ।

ਡਾ. ਸੁਰਿੰਦਰ ਸਿੰਘ ਕੋਹਲੀ ਨੇ ਕਈ 'ਵਲੀ' ਨਾਂ ਇਕੋ ਥਾਂ ਇਕੱਠੇ ਕਰ ਲਏ ਹਨ ਤੇ ਸਭਨਾਂ ਨੂੰ ਇਕੋ ਮਿਥ ਕੇ ਕਾਫ਼ੀ ਭੁਲੇਖਾ ਪੈਦਾ ਕੀਤਾ ਹੈ। ਉਹ

---

1. ਬੰਸਾਵਲੀਨਾਮਾ ਦਸਾਂ ਪਾਤਿਸਾਹੀਆਂ ਕਾ

ਲਿਖਦੇ ਹਨ, "ਬਾਬੂ ਰਾਮ ਸਕਸੈਨਾ ਆਪਣੀ ਪੁਸਤਕ 'ਏ ਹਿਸਟਰੀ ਆਫ ਉਰਦੂ ਲਿਟਰੇਚਰ' ਵਿੱਚ ਵਲੀ ਨੂੰ ਇਕ ਮੁਸਲਮਾਨ ਤੇ ਸੂਫੀ ਦੱਸਦੇ ਹਨ। ਵਲੀ ਰਾਮ ਨੂੰ ਉਹ ਉਰਦੂ ਕਵਿਤਾ ਦਾ ਪਿਤਾ ਕਹਿੰਦੇ ਹਨ। ਕਈ ਲੋਕਾਂ ਦਾ ਖ਼ਿਆਲ ਹੈ ਕਿ ਵਲੀ ਦਾ ਅਸਲੀ ਨਾਂ ਮੁਹੰਮਦ ਸਮਸੁਦੀਨ ਸੀ ਤੇ ਵਲੀ ਕੇਵਲ ਤਖੱਲਸ। ਕਈ ਉਹਦਾ ਨਾਂ ਮੁਹੰਮਦ ਵਲੀ ਵੀ ਦੱਸਦੇ ਹਨ। ਬਲਮਹਾਰਡਟ ਨੇ ਉਹਦਾ ਨਾਂ ਵਲੀਉੱਲਾ ਦੱਸਿਆ ਹੈ। ਕਈ ਉਸ ਨੂੰ ਅਹਿਮਦਾਬਾਦ ਦੇ ਇਕ ਪ੍ਰਸਿੱਧ ਫ਼ਕੀਰ ਸ਼ਮਸ-ਵਲੀ-ਉੱਲਾ ਨਾਲ ਜਾ ਮਿਲਾਂਦੇ ਹਨ। ਰਾਮ ਬਾਬੂ ਸਕਸੈਨਾ ਨੇ ਮੀਰ ਤਕੀ ਦੇ ਤਜਕਰੇ ਤੋਂ ਖੋਜ ਕੇ ਇਹ ਲਿਖਿਆ ਹੈ ਕਿ ਵਲੀ ਔਰੰਗਾਬਾਦ ਦੱਖਣ ਵਿੱਚ 1668 ਵਿੱਚ ਜੰਮਿਆ – ਵਲੀ 1744 ਵਿੱਚ ਅਹਿਮਦਾਬਾਦ ਵਿੱਚ ਗੁਜ਼ਰਿਆ।"[1]

ਕੋਹਲੀ ਸਾਹਿਬ ਨੇ ਵਲੀ ਦੱਕਣੀ ਨੂੰ ਲਾਲਾ ਵਲੀ ਰਾਮ ਕਾਇਸਥ ਫ਼ਕੀਰ ਨਾਲ ਰਲਗੱਡ ਕਰ ਦਿੱਤਾ ਹੈ। ਜੇ ਵਲੀ ਰਾਮ ਦਾ ਜਨਮ ਇਨ੍ਹਾਂ ਅਨੁਸਾਰ 1668 ਈਸਵੀ ਵਿੱਚ ਮੰਨੀਏ ਤਾਂ ਇਸ ਦਾ ਮਤਲਬ ਇਹ ਹੋਇਆ ਕਿ ਉਹ ਦਾਰਾ ਸ਼ਿਕੋਹ ਦੀ ਮੌਤ (30 ਅਗਸਤ 1659 ਈਸਵੀ) ਪਿੱਛੋਂ ਪੈਦਾ ਹੋਇਆ ਤੇ ਨਾ ਉਸ ਦਾ ਸੰਬੰਧ ਦਾਰਾ ਨਾਲ ਸੀ ਤੇ ਨਾ ਬਦਖਸ਼ਾਨੀ ਨਾਲ। ਇਸ ਦਾ ਜਵਾਬ ਪ੍ਰੋ. ਪਦਮ ਜੀ ਦੇ ਇਸ ਵਾਕ ਵਿੱਚੋਂ ਵੀ ਮਿਲ ਜਾਵੇਗਾ, "ਉਰਦੂ ਤਵਾਰੀਖਦਾਨ ਭਾਵੇਂ ਵਲੀ ਮੁਹੰਮਦ ਦੱਕਨੀ (1668-1744 ਈਸਵੀ) ਨੂੰ ਰੇਖਤਾ ਦਾ ਮੋਢੀ ਮੰਨਦੇ ਹਨ ਪਰ ਇਸ ਤੋਂ ਪਹਿਲਾਂ ਵੀ ਇਸ ਕਿਸਮ ਦੀ ਜ਼ਬਾਨ ਚਾਲੂ ਹੋ ਗਈ ਸੀ ਅਤੇ ਸਾਧੂ, ਸੰਤ ਤੇ ਫ਼ਕੀਰ ਇਸ ਦੀ ਆਮ ਵਰਤੋਂ ਕਰਦੇ ਸਨ।"[2] ਕੁਝ ਵਿਦਵਾਨ ਉਰਦੂ ਫ਼ਾਰਸੀਨੁਮਾ ਝੂਲਣੇ ਤੇ ਰੇਖਤੇ ਲਿਖਣ ਵਾਲੇ ਵਲੀ ਰਾਮ ਅਤੇ ਪੰਜਾਬੀ ਕਾਫ਼ੀਆਂ ਕਬਿੱਤ, ਸ਼ਬਦ ਤੇ ਸਲੋਕ ਲਿਖਣ ਵਾਲੇ ਵਲੀ ਰਾਮ ਵਿੱਚ ਵੀ ਅੰਤਰ ਕਰਨ ਦਾ ਜਤਨ ਕਰਦੇ ਹਨ ਪਰੰਤੂ ਡਾ. ਗੋਬਿੰਦ ਸਿੰਘ ਲਾਂਬਾ ਜੀ ਨੇ ਦੋਵਾਂ ਹੀ ਤਰ੍ਹਾਂ ਦੀ ਰਚਨਾ ਦੇ ਨਮੂਨੇ ਲੈ ਕੇ ਉਨ੍ਹਾਂ ਵਿੱਚ ਭਾਵ-ਏਕਤਾ ਦੇ ਆਧਾਰ ਤੇ ਸਿੱਧ ਕੀਤਾ ਹੈ ਕਿ ਦੋਵੇਂ ਕਿਸਮ ਦੀ ਰਚਨਾ ਸੰਤ ਵਲੀ ਰਾਮ ਦੀ ਹੀ ਹੈ।

ਪ੍ਰੋ. ਪਦਮ ਜੀ ਇਕ ਹੋਰ ਹਵਾਲਾ ਦਿੰਦੇ ਹਨ ਕਿ ਵਲੀ ਰਾਮ ਨੇ ਫ਼ਾਰਸੀ ਵਿੱਚ ਮੁਗ਼ਲ ਬੰਸਾਵਲੀ ਬਾਰੇ ਇਕ ਕਿਤਾਬ ਲਿਖੀ ਸੀ ਜਿਸ ਦਾ

---

1. ਪੰਜਾਬ ਯੂਨੀਵਰਸਿਟੀ ਪੰਜਾਬੀ ਸਾਹਿਤ ਦਾ ਇਤਿਹਾਸ, ਭਾਗ ਦੂਜਾ, ਪੰਨੇ 191-92
2. ਕਲਮ ਦੇ ਚਮਤਕਾਰ, ਪੰਨਾ 135

'ਰਾਜਾਵਲੀ' ਨਾਂ ਹੇਠ ਭਾਖਾ ਅਨੁਵਾਦ ਟਹਿਲ ਦਾਸ ਨੇ ਕੀਤਾ ਹੈ। ਉਹ ਲਿਖਦਾ ਹੈ :

ਤਿਨ ਕੀ ਆਗਜਾ ਤੇ ਲਿਖਯੋ ਦਿਲੀਪਤਿ ਵਧਿਆਨ,
ਲੇਖਕ ਦਾਰਾ ਸ਼ਾਹ ਕੇ, ਵਲੀ ਰਾਮ ਸੁਰ ਗਯਾਨ।੬।
ਸੁਖ ਸੰਪਤਿ ਤ੍ਰਿਣ ਵਤ ਤਜਯੋ, ਭਯੋ ਤੀਬ੍ਰ ਵੈਰਾਗ,
ਬਰਨਯੋ ਜੋ ਕਿਛੁ ਤਿਨ ਲਿਖਯੋ, ਟਹਲਦਾਸ ਵਡਭਾਗ।੭।

ਇਸ ਟੂਕ ਤੋਂ ਦੋ ਹੋਰ ਮਜ਼ੇਦਾਰ ਗੱਲਾਂ ਦਾ ਪਤਾ ਚੱਲਦਾ ਹੈ ਕਿ ਵਲੀ ਰਾਮ ਨੇ ਦਾਰਾ ਸ਼ਿਕੋਹ ਦੀ ਆਗਿਆ ਨਾਲ ਦਿੱਲੀ ਰਾਜ ਦਾ ਵਰਣਨ ਕੀਤਾ, ਵਲੀ ਰਾਮ ਨੂੰ ਸੁਰ ਦਾ ਵੀ ਚੰਗਾ ਗਿਆਨ ਸੀ। ਉਸ ਨੇ ਆਪਣੀ ਸਾਰੀ ਜਾਇਦਾਦ ਤੇ ਸੁੱਖ ਤਿਣਕੇ ਵਾਂਗ ਛੱਡ ਦਿੱਤੇ ਤੇ ਉਸ ਨੂੰ ਤੀਬਰ ਵੈਰਾਗ ਹੋ ਗਿਆ। ਇਸ ਨਾਲ ਉਸ ਦੇ ਦਾਰਾ ਸ਼ਿਕੋਹ ਨਾਲ ਸੰਬੰਧੀ ਹੋਣ, ਲਿਖਾਰੀ ਹੋਣ, ਸੁਰ ਗਿਆਨ ਹੋਣ ਅਤੇ ਸ਼ਾਹੀ ਠਾਠ ਛੱਡ ਕੇ ਫ਼ਕੀਰੀ ਧਾਰਨ ਕਰਨ ਦੀ ਗੱਲ ਸਾਹਮਣੇ ਆਉਂਦੀ ਹੈ, ਪਰ ਇਸ ਗੱਲ ਨਾਲ ਸਾਡੀ ਉਪਰੋਕਤ ਧਾਰਨਾ ਕਿ ਆਪ ਦਾਰਾ ਸ਼ਿਕੋਹ ਦੇ ਮੀਰ ਖ਼ਾਸ ਸਨ ਤੇ ਉਸ ਦੀ ਮੌਤ ਮਗਰੋਂ ਇਨ੍ਹਾਂ ਦੀ ਬਦਲੀ ਕਾਬਲ ਕਰ ਦਿੱਤੀ ਗਈ ਉੱਤੇ ਸੱਟ ਵੱਜਦੀ ਹੈ। ਪਰ ਜੇ ਦੀਰਘ ਦ੍ਰਿਸ਼ਟੀ ਨਾਲ ਦੇਖਿਆ ਜਾਵੇ ਤਾਂ ਇਸ ਦੇ ਅਰਥ ਇਹ ਲਏ ਜਾ ਸਕਦੇ ਹਨ ਕਿ ਆਪ ਕੁਝ ਤਾਂ ਪਹਿਲਾਂ ਤੋਂ ਹੀ ਧਾਰਮਿਕ ਰੁਚੀਆਂ ਦੇ, ਪ੍ਰਭੂ ਭਗਤ ਤੇ ਅਧਿਆਤਮਿਕ ਖੇਤਰ ਦੇ ਡੂੰਘੇ ਅਧਿਏਤਾ ਤੇ ਹਿੰਦੂ ਸ਼ਾਸਤਰਾਂ ਦੇ ਜਾਣਕਾਰ ਵਿਦਵਾਨ ਸਨ, ਕੁਝ ਦਾਰਾ ਸ਼ਿਕੋਹ ਦੀ ਮੌਤ ਤੇ ਉਸ ਤੋਂ ਮਗਰੋਂ ਔਰੰਗਜ਼ੇਬ ਵਲੋਂ ਮਿਲੇ ਅਜ਼ਾ ਤੇ ਮਾਨਸਿਕ ਕਸ਼ਟਾਂ ਸਦਕਾ ਆਪ ਨੌਕਰੀ ਵਿੱਚ ਬਣੇ ਰਹੇ ਪਰ ਵੈਰਾਗ ਭਾਵ ਵਧੇਰੇ ਪ੍ਰਬਲ ਹੋ ਗਿਆ। ਪਰੰਤੂ ਤਾਂ ਵੀ ਮੁੱਲਾਂ ਸ਼ਾਹ ਬਦਖ਼ਸ਼ੀ ਦਾ ਖ਼ਲੀਫ਼ਾ ਬਣਨ ਦੀ ਗੱਲ ਦੀ ਪੁਸ਼ਟੀ ਹੋਣੀ ਅਜੇ ਬਾਕੀ ਹੈ। ਵਲੀ ਰਾਮ ਆਪਣੀ ਫ਼ਕੀਰੀ ਤਬੀਅਤ ਅਤੇ ਦਿਲਗੀਰੀ ਬਾਰੇ, ਬੁਰੀ-ਭਲੀ ਅਤੇ ਦੁੱਖ-ਸੁੱਖ ਵਿੱਚ ਸਮਾਨ ਅਵਸਥਾ ਰੱਖਣ ਬਾਰੇ ਖ਼ੁਦ ਵੀ ਤਾਂ ਸ਼ਾਹਦੀ ਭਰਦੇ ਹਨ। ਕਵੀ ਦੇ ਇਸ ਪਦ ਵਿੱਚ ਕਿੰਨਾ ਡੂੰਘਾ ਮਾਨਸਿਕ ਵਿਸ਼ਾਦ ਹੈ ਅਤੇ ਕਿੰਨਾ ਵੈਰਾਗ-ਭਾਵ ਹੈ :

– ਕਰਨੀ ਫ਼ਕੀਰੀ ਤਾਂ ਕੇਹੀ ਦਿਲਗੀਰੀ ਹੈ,
ਸਦਾ ਭਜਨ ਮੇਂ ਰਹਣਾ, ਪਿਆਰੇ ਰਾਮ।
ਬੁਰੀ ਭਲੀ ਦੋਊ ਮਨ ਤੇ ਡਾਰੇ, ਦੁਖ-ਸੁਖ ਸਮ ਕਰ ਸਹਣਾ।
ਜੇਹੀ ਬਨੇ ਤੇਹੀ ਸਿਰ ਪਰ ਮਾਨੇ, ਹਾਲੁ ਨ ਕਿਸੀ ਸੋਂ ਕਹਿਣਾ।
ਵਲੀ ਰਾਮ ਰਸ ਭਿੰਨੜਾ ਢੋਲਨਿ, ਦਿਲਬਰਿ ਦਿਲ ਵਿਚ ਰਹਿਣਾ।

ਇਹ ਵਿਸ਼ਾਦ ਹੋਰ ਥਾਂ ਵੀ ਸਪੱਸ਼ਟ ਹੈ :

ਦਰਦ ਵੰਦਾਂ ਨਾਲਿ ਜਾਲਨਿ ਰੋਖਾ, ਬੇਦਰਦਾਂ ਬੀ ਦੇਇ ਸਾਈਂ ਗੋਸ਼ਾ।

ਪੰਜਾਬੀ, ਉਰਦੂ ਅਤੇ ਹਿੰਦੀ ਦਾ ਇਹ ਵਿਦਵਾਨ ਫ਼ਕੀਰ ਇਕ ਦਰਦਮੰਦ ਸਾਈਂ ਫ਼ਕੀਰ ਸੀ ਜਿਸ ਦੇ ਕਾਵਿ ਵਿੱਚ ਸਮਕਾਲੀ ਜੀਵਨ ਦਾ ਵਿਸ਼ਾਦ, ਸਪੱਸ਼ਟ ਰੂਪ ਵਿੱਚ ਦ੍ਰਿਸ਼ਟਮਾਨ ਹੁੰਦਾ ਹੈ।

## ਰਚਨਾ

ਵਲੀ ਰਾਮ ਦੀਆਂ ਰਚਨਾਵਾਂ ਦੀ ਗਿਣਤੀ ਬਹੁਤ ਵਧੇਰੇ ਦੱਸੀ ਦੀ ਹੈ। 'ਦਬਿਸਤਾਨ ਮਜ਼ਾਹਬ' ਦੇ ਹਵਾਲੇ ਨਾਲ ਅਸੀਂ ਉੱਪਰ ਦੇਖ ਚੁੱਕੇ ਹਾਂ ਕਿ ਆਪ ਨੇ 1050 ਕਾਂਡਾਂ ਦੀ ਰਚਨਾ ਕੀਤੀ। ਪ੍ਰੋ. ਪਦਮ ਜੀ ਦੱਸਦੇ ਹਨ, "ਮੁਫ਼ਤੀ ਗੁਲਾਮ ਸਰਵਰ ਨੇ 'ਖ਼ਜ਼ੀਨਾਤੁਲ ਅਸਫ਼ੀਆ' ਵਿੱਚ 'ਦੀਵਾਨ ਵਲੀ ਰਾਮ' ਦਾ ਜ਼ਿਕਰ ਕੀਤਾ ਹੈ।" ਰਚਨਾ ਦਾ ਵੇਰਵਾ ਡਾ. ਲਾਂਬਾ ਜੀ ਇਉਂ ਦਿੰਦੇ ਹਨ, "ਇਹ 1050 ਕਾਂਡ ਕਿੱਥੇ ਹਨ ਅਤੇ ਇਨ੍ਹਾਂ ਵਿੱਚ ਵੀ ਕੁਝ ਹੈ ਇਸ ਬਾਰੇ ਹਾਲਾਂ ਖੋਜ ਕਰਨ ਦੀ ਹੋਰ ਲੋੜ ਹੈ ਪਰੰਤੂ ਆਪ ਦੇ 200 ਝੂਲਣੇ, ਵਿਚਾਰ ਸਰੋਵਰ, ਅਦਵੈਤ ਪ੍ਰਕਾਸ਼, ਪੰਚ ਭੂਮਿਕਾ, ਬਿਬੇਕ ਕਲੀ, ਰੇਖਤੇ, ਕਬਿੱਤ, ਚਿਦ ਬਿਲਾਸ, ਉਪਨਿਸ਼ਦਾਂ, ਜਾਨ ਸੁਜਾਨੀ ਅਤੇ ਕੁਝ ਕਾਫ਼ੀਆਂ ਸਾਨੂੰ ਹੱਥ-ਲਿਖਤ ਰੂਪ ਵਿੱਚ ਪ੍ਰਾਪਤ ਹੋ ਚੁੱਕੀਆਂ ਹਨ। 'ਹੋਣੀ ਵਿਚਾਰ' ਸਿੱਖ ਕੰਨਿਆ ਮਹਾਂਵਿਦਿਆਲਾ ਫ਼ਿਰੋਜ਼ਪੁਰ ਵਿੱਚ ਵੇਖੀ ਗਈ ਸੀ। 'ਪੰਜਾਬੀ ਮਸਨਵੀਆਂ' ਪੰਜਾਬ ਯੂਨੀਵਰਸਿਟੀ ਲਾਹੌਰ ਵਿੱਚ ਪਈਆਂ ਹੋਈਆਂ ਹਨ। ਰੇਖਤੇ ਇਕ ਵੇਰ ਲਾਹੌਰ ਵਿੱਚ ਸ੍ਰੀ ਮਾਨਕਟਾਲਾ ਵਲੋਂ ਪ੍ਰਕਾਸ਼ਿਤ ਕੀਤੇ ਗਏ ਸਨ।"[1] ਪ੍ਰੋ. ਪਦਮ ਜੀ ਇਨ੍ਹਾਂ ਤੋਂ ਛੁੱਟ ਵੇਦਾਂਤ ਸਾਗਰ, ਵਾਕ ਦੁਆਦਸ ਤੇ ਖਟਸੁ ਸ੍ਰੀ ਆਦਿ ਕੁਝ ਰਚਨਾਵਾਂ ਦਾ ਨਾਂ ਗਿਣਦੇ ਹਨ।

ਮੂਲ ਰੂਪ ਵਿੱਚ ਆਪ ਅਦਵੈਤਵਾਦੀ ਵੇਦਾਂਤਕ ਵਿਚਾਰਧਾਰਾ ਦੇ ਅਨੁਆਈ ਸਨ। ਉੱਪਰ ਦੱਸੀਆਂ ਬਹੁਤੀਆਂ ਰਚਨਾਵਾਂ ਦਾ ਮੁੱਖ ਵਿਸ਼ਾ ਇਹੋ ਹੈ। ਸਗੋਂ ਜੇ ਇਹ ਕਿਹਾ ਜਾਵੇ ਕਿ ਆਪ ਦੀਆਂ ਰਚਨਾਵਾਂ ਪੂਰੀ ਤਰ੍ਹਾਂ ਵੇਦ ਤੇ ਉਪਨਿਸ਼ਦਾਂ ਦੀ ਸੁਤੰਤਰ ਸਿਰਜਣਾ ਹਨ ਤਾਂ ਕੋਈ ਅਤਿਕਥਨੀ ਨਹੀਂ ਹੋਵੇਗੀ ਕਿਉਂਕਿ ਆਪ ਖ਼ੁਦ ਵੀ ਤਾਂ ਕਹਿੰਦੇ ਹਨ :

ਇਹ ਬਿਧ ਨਿਜ ਸਰਬ ਪ੍ਰਕਾਸਉ, ਦੁਬਿਧਾ ਦੂਦ ਦਵੈਤ ਮਨ ਭਾਸਉ,
ਜੋ ਕਛ ਬੇਦ ਪੁਰਾਨਨ ਗਾਇਓ, ਕਰ ਭਾਖਾ ਸੁਗਮ ਸੁਣਾਇਓ।
(ਅਦਵੈਤ ਪ੍ਰਕਾਸ਼)

1. ਭਗਤ ਤੇ ਉਨ੍ਹਾਂ ਦਾ ਸਾਹਿਤ, ਪੰਨਾ 51

ਸਾਡੇ ਪੰਜਾਬੀ ਵਿਦਵਾਨਾ ਨੂੰ ਇਨ੍ਹਾਂ ਦੀਆਂ ਰਚਨਾਵਾ ਵਿੱਚ ਆਏ ਹਿੰਦੀ ਮੂਲ ਦੇ ਸ਼ਬਦਾਂ 'ਤੇ ਇਤਰਾਜ਼ ਹੈ, ਇਸ ਲਈ ਉਹ ਇਨ੍ਹਾਂ ਨੂੰ ਹਿੰਦੀ ਦਾ ਕਵੀ ਕਹਿ ਕੇ ਇਸ ਨੂੰ ਚੱਲਦਾ ਕਰ ਦਿੰਦੇ ਹਨ, ਪਰ ਇਹ ਬੜੀ ਮਾੜੂ ਰੁਚੀ ਹੈ। ਵਲੀ ਰਾਮ ਦੀ ਕਾਵਿ-ਬਾਣੀ ਵਿਚਾਰਾਂ ਦੀ ਡੂੰਘਾਈ, ਭਾਵਾਂ ਦੀ ਬਹੁਵਿਧਤਾ ਅਤੇ ਭਾਸ਼ਾ, ਸ਼ੈਲੀ, ਰਸ ਤੇ ਅਲੰਕਾਰ ਪੱਖੋਂ ਬਹੁਤ ਹੀ ਉੱਚ ਦਰਜੇ ਦੀ ਹੈ ਜਿਸ ਵਿੱਚੋਂ ਸਾਨੂੰ ਦਿੱਲੀ ਤੋਂ ਲੈ ਕੇ ਕਾਬਲ ਤੀਕ ਫੈਲੇ ਇਸ ਵਿਸ਼ਾਲ ਪੰਜਾਬ ਭੂ-ਖੰਡ ਦੀ ਸਮਾਜ-ਚੇਤਨਾ, ਚਿੰਤਨ ਅਤੇ ਮਨੋਸਥਿਤੀ ਦੇ ਦਰਸ਼ਨ ਹੁੰਦੇ ਹਨ ਅਤੇ ਨਾਲ ਹੀ ਇਕ ਸਰਵ-ਸਾਂਝੀਵਾਲਤਾ ਦੀ ਉਹ ਸੁਰ ਸੁਣਾਈ ਦਿੰਦੀ ਹੈ ਜਿਸ ਨੂੰ ਆਲਮਗੀਰ ਨੇ ਆਪਣੇ ਜ਼ਨੂਨੀ ਵਿਤਕਰੇ ਭਰੇ ਤੰਗ-ਦਿਲੀ ਵਿਹਾਰ ਨਾਲ ਕੱਚੀ ਉਮਰੇ ਹੀ ਮਰੁੰਡ ਕੇ ਰੱਖ ਦਿੱਤਾ। ਦਾਰਾ ਸ਼ਿਕੋਹ - ਵਲੀ ਰਾਮ ਦੀ ਇਹ ਸਰਵਗ੍ਰਹੀ ਭਾਰਤੀ ਚਿੰਤਨਧਾਰਾ ਮੀਆਂ ਮੀਰ ਦੇ ਵਰੋਸਾਈ ਅਤੇ ਮੀਆਂ ਮੁੱਲਾਂ ਸ਼ਾਹ ਬਦਖ਼ਸ਼ਾਨੀ ਦੇ ਜ਼ੇਰ-ਸਾਇਆ ਜੇ ਸੁਭਾਵਿਕ-ਰੂਪ ਵਿੱਚ ਚੱਲਦੀ ਰਹਿੰਦੀ ਤਾਂ ਅੱਜ ਭਾਰਤ ਤੇ ਪੰਜਾਬ ਦਾ ਨਕਸ਼ਾ ਕੁਝ ਹੋਰ ਹੀ ਹੁੰਦਾ।

ਆਪ ਆਪਣੇ ਮਾਰਗ ਬਾਰੇ ਲਿਖਦੇ ਹਨ ਕਿ ਜਦ ਵਿਵੇਕ ਦੀ ਕੋਪਲ ਮਨ ਵਿੱਚ ਖਿੜ ਪੈਂਦੀ ਹੈ ਤਾਂ ਜਨਮ-ਮਰਨ ਦਾ ਝਗੜਾ ਹੀ ਮੁੱਕ ਜਾਂਦਾ ਹੈ, ਮਨ ਵਿੱਚ ਪਾਪ ਤੇ ਪੁੰਨ, ਬਿਧੀ ਤੇ ਨਿਖੇਧੀ (ਇਹ ਕਰੇ ਤੇ ਇਹ ਨਾ ਕਰੇ) ਦੀ ਗੱਲ ਹੀ ਮੁੱਕ ਜਾਂਦੀ ਹੈ। ਵਲੀ ਰਾਮ ਜੀ ਕਹਿੰਦੇ ਹਨ ਕਿ ਵਿਵੇਕ ਜਾਗਣ ਨਾਲ ਸਭ ਮਤਾਂ ਨੂੰ ਅਸੀਂ ਇਕ ਜਾਣਦੇ ਹਾਂ ਅਰਥਾਤ ਭਿੰਨ ਭਿੰਨ ਮਤਾਂ ਵਿੱਚ ਭੇਦ-ਭਾਵ ਨਹੀਂ ਰਹਿੰਦਾ, ਆਪਣੀ ਭਾਵਨਾ ਹੀ ਅਨੇਕ ਰੂਪ ਹੋ ਕੇ ਪਾਸਾਰ ਕਰ ਜਾਂਦੀ ਹੈ :

ਬਿਬੇਕ ਕਲੀ ਜਬ ਮਨ ਮੇਂ ਫੂਲੇ, ਜਨਮ ਮਰਨ ਕਾ ਝਗੜਾ ਭੂਲੇ।
ਪੁੰਨ ਪਾਪ ਕੀ ਬਾਤ ਨਾ ਜਾਨੈ, ਬਿਧਿ ਨਿਖੇਧ ਕੀ ਕਥਾ ਨਾ ਮਾਨੇ।
ਵਲੀ ਸ਼ਰਬ ਮਤ ਜਾਨੈ, ਅਪਨੀ ਭਾਵਹਿ ਭਯੋ ਅਨੇਕੈ। (ਖਟਸੁ ਸੀ)

ਇਸ ਸੰਤ ਕਵੀ ਦੀ ਕਾਵਿ-ਨਿਪੁੰਨਤਾ ਅਤੇ ਭਾਸ਼ਾ-ਸ਼ੈਲੀ ਨੂੰ ਦੇਖ ਕੇ ਹੀ ਡਾ. ਮੋਹਨ ਸਿੰਘ ਦੀਵਾਨਾ ਇਨ੍ਹਾਂ ਨੂੰ ਸ਼ਾਹ ਹੁਸੈਨ, ਬੁੱਲ੍ਹਾ ਸ਼ਾਹ, ਸ਼ਾਹ ਸ਼ਰਫ਼ ਅਤੇ ਲਤੀਫ਼ ਤੋਂ ਉੱਚਾ ਦੱਸਦੇ ਹਨ, "ਰਚਨਾ ਵੇਂਹਦਿਆਂ ਪਰਤੀਤ ਹੁੰਦਾ ਹੈ ਕਿ ਵਲੀ ਰਾਮ ਜੀ ਬੜੇ ਪ੍ਰਤਿਭਾਸ਼ਾਲੀ ਕਵੀ ਸਨ, ਕਵਿਤਾ ਭਗਤੀ ਭਾਵ ਨੂੰ ਦੂਰ ਉੱਚਾ ਲੈ ਜਾਂਦੀ ਸੀ ਤੇ ਉਹ ਭਾਵ ਸਤਰੰਗੀ ਪੀਂਘ ਵਾਂਗੂ ਰਸ, ਕਲਾ, ਔਜ, ਧੁਨੀ, ਅਲੰਕਾਰ ਆਦਿ ਰੰਗ ਵਿਖਾ ਕੇ ਦਰਸ਼ਕਾਂ ਦੇ ਮਨ ਨੂੰ ਮੋਹ ਲੈਂਦੀ ਸੀ। ਪੰਜਾਬੀ ਵਿੱਚ ਨਿਰੀ ਕਲਾ ਤੇ ਮਿਠ-ਬੋਲਤਾ ਵਜੋਂ ਆਪ ਦਾ ਦਰਜਾ ਹੁਸੈਨ, ਬੁੱਲ੍ਹਾ, ਸ਼ਰਫ਼, ਲਤੀਫ਼ ਤੋਂ ਉੱਚਾ ਹੈ। ਐਉਂ ਮਲੂਮ ਹੁੰਦਾ ਹੈ ਕਿ ਆਪ

ਮੁਲਤਾਨ ਸੂਬੇ ਦੀ ਬੋਲੀ ਦੇ ਵੀ ਚੰਗੇ ਜਾਣੂ ਸਨ।"[1]

ਸੰਤ ਵਲੀ ਰਾਮ ਆਪਣੇ ਇਸ਼ਟਦੇਵ ਨੂੰ 'ਰਸਭਿੰਨੜਾ ਢੋਲਣ' ਆਖ ਕੇ ਸੰਬੋਧਨ ਕਰਦੇ ਹਨ ਅਤੇ ਹਰਿ, ਰਾਮ, ਪ੍ਰਭ ਦੇਵ, ਸੱਚਾ ਸਾਈ, ਰਾਂਝਣ, ਸਤਿ ਚਿਤ ਆਨੰਦ, ਅਪਰ ਅਪਾਰ, ਏ ਕੰਦਾਰ, ਨਿਰੰਕਾਰ ਦੇ ਪਦ ਵੀ ਵਰਤਦਾ ਹੈ ਪਰ 'ਹਰਿ ਸਭ ਤੋਂ ਵਧੇਰੇ ਪਿਆਰਾ ਸੰਬੋਧਨ ਹੈ। ਉਸ ਦੀ ਵਿਚਾਰਧਾਰਾ ਨੂੰ ਸਪੱਸ਼ਟ ਕਰਨ ਲਈ ਅਸੀਂ ਇੱਥੇ ਕੁਝ ਸਿਰਲੇਖਾਂ ਅਧੀਨ ਉਨ੍ਹਾਂ ਦੇ ਕੁਝ ਪਦ ਦੇ ਰਹੇ ਹਾਂ। ਇਹ ਸਿਰਲੇਖ ਹਨ - ਏਕੰਕਾਰ, ਅਦਵੈਤ ਜਾਂ ਬ੍ਰਹਮ-ਜੀਵ-ਏਕਤਾ, ਨੇਹੁੰ ਅਨੋਖਾ, ਬਿਰਹਾ-ਵਰਨਣ, ਸਿਮਰਨ-ਸਤਿਸੰਗ, ਗੁਰੂ ਮਹਿਮਾ, ਸਮਕਾਲੀ ਸਮਾਜ ਤੇ ਟਿੱਪਣੀ, ਕਰਮਕਾਂਡ ਦੀ ਨਿਖੇਧੀ, ਵਿਵੇਕ ਜਾਗ੍ਰਤ ਕਰਨਾ, ਜੀਵਨ-ਮੁਕਤ, ਨਾਸ਼ਮਾਨਤਾ, ਆਦਿ ਕਿੰਨੇ ਹੀ ਵਿਸ਼ੇ ਹਨ ਜਿਨ੍ਹਾਂ ਨੂੰ ਇਕ ਡੂੰਘੀ ਤੇ ਤਾਤਵਿਕ ਆਤਮ-ਅਨੁਭਵ ਆਧਾਰ ਸਵੈ-ਅਨਭੂਤੀ ਦਾ ਸਿੱਟਾ ਕਿਹਾ ਜਾ ਸਕਦਾ ਹੈ :

ਏਕੰਕਾਰ

ਦੇਖ ਅਪਾਰ ਭੂਲੇ, ਏਕੀ ਨਿਰੰਕਾਰ ਭੂਲੇ।
ਅਪਰ ਅਪਾਰ ਭੂਲੇ, ਜਿਉ ਕੇਤਿਉ ਭਾਂਵਤੇ।

ਭਲਿਆਂ ਲਗਿਆਂ ਦਾ ਪੰਥ ਨਿਰਾਲਾ।
ਸਭ ਮਹਿ ਰਵਿਆ ਪ੍ਰਭ ਏਕੋ, ਜਹਿ ਦੇਖਾ ਤਹਿ ਪਿਆਰਾ।
ਤੂੰ ਜਿਹਾ ਮੈਨੂੰ ਹੋਰ ਨਾ ਕਾਈ, ਢੂੰਡ ਰਹੀ ਜਹਾ ਸਾਰਾ।
ਆਪੇ ਦੇ ਖਯਾਲ ਆਪੇ ਨਾਲ ਲਗੀਆ, ਅੰਤਰ ਜੋਤ ਅਪਾਰਾ।

ਅਦ੍ਵੈਤਵਾਦ

ਸਜਣੁ ਤੇਰੇ ਵਾਰਣੇ ਜਾਈਂ। ਸਜਣੁ ਸਾਨੂੰ ਕਿਆ ਸਲਾਹੀਂ?
ਮੈਂ ਤੇ ਸਜਣੁ ਇਕੋ ਨੀ ਗੱਲਾਂ। ਦਿਲ ਦੇ ਹਥਿ ਸੁਨੇਹੇ ਘੱਲਾਂ।

ਹਰਿ ਹਰਿ ਬਾਗੁ ਪ੍ਰੀਤ ਦੀਆਂ ਕਲੀਆਂ,
ਵਿਚਿ ਵਿਚਿ ਹਰਿਜਨ ਲੇਟਿ ਰਹਿਆ। ਰਹਾਉ।
ਆਪੇ ਫੂਲ ਆਪੇ ਖੁਸ਼ਬੋਈ, ਆਪੇ ਭਉਰ ਹੋਇ ਬਾਸੁ ਲਇਆ।
ਆਪ ਮਹਿਬੂਬ ਆਪ ਹੀ ਆਸ਼ਕ, ਆਪ ਤਮਾਸ਼ਾ ਆਪ ਗਇਆ,
ਆਪੇ ਕਥਿ ਕਥਿ ਬੈਠਾ, ਇਵੇਂ ਵਲੀ ਰਾਮ ਦਾ ਨਾਉਂ ਭਇਆ।

ਨਾਬੂਦ ਵਹੀ ਆਬਦ ਵਹੀ, ਭਾਂਤ ਭਾਂਤ ਦੇ ਭੇਖ ਬਨਾਹਿ ਰਹਿਆ,

---

1. ਪੰਜਾਬੀ ਅਦਬ ਦੀ ਮੁਖ਼ਤਸਰ ਤਾਰੀਖ਼, ਪੰਨਾ 122

ਮਾਸ਼ੂਕ ਵਹੀ ਆਸ਼ਕ ਵਹੀ, ਆਪੇ ਆਪ ਮੇਂ ਆਪ ਸਮਾਇ ਰਹਿਆ,
ਆਰਿਫ਼ ਵਹੀ ਮਾਰੂਫ਼ ਵਹੀ, ਸਭ ਹੋਇ ਅਲਖ ਕਹਾਇ ਰਹਿਆ,
ਦੇਖੋ ਆਦਿ ਅਰੁ ਮਧਿ ਵਹੀ, ਇਜ ਅੰਤ ਕੇ ਅੰਤ ਮੇ ਜਾਇ ਰਹਿਆ।

ਬ੍ਰਹਮ ਤੇ ਜੀਵ ਦਾ ਸੰਬੰਧ ਇਸ ਤਰ੍ਹਾਂ ਹੈ ਜਿਵੇਂ ਇਕੋ ਲੋਹਾ ਪੂਜਾ ਵਿੱਚ ਵੀ ਹੈ ਤੇ ਉਸ ਦੀ ਤਲਵਾਰ ਵੀ ਬਣਦੀ ਹੈ, ਇਕੋ ਬੀਜ ਤੋਂ ਰੁੱਖ, ਟਹਿਣੀਆਂ, ਫੁੱਲ ਕਲੀਆਂ ਤੇ ਫਲ ਸਭ ਕੁਝ ਪੈਦਾ ਹੁੰਦਾ ਹੈ :

ਏਕੋ ਲੋਹੈ ਸਭ ਜਾਨਤੇ ਹੈਂ ਜੈਸੇ ਆਰਤੀ ਅਉਰ ਤਰਵਾਰ ਹੋਵੇ।
ਏਕ ਬੀਜ ਸਿਉ ਜਿਉ ਪ੍ਰਗਟ ਦੇਖੋ, ਡਾਲ ਗੁਲ ਕਲੀ ਗੁਲਨਾਰ ਹੋਵੇ

### ਨੇਹੁੰ ਅਨੋਖਾ

ਵਲੀ ਰਾਮ ਦੀ ਪ੍ਰੀਤ ਅਨੋਖੀ ਵਲੀ ਰਾਮ ਦੇ ਹੋਵਣ ਦੀ।

ਵਲੀ ਰਾਮ ਦਾ ਨਿਹੁੰ ਅਨੋਖਾ ਰਖਦਾ ਹਾਲੋ ਬਹੁਤ ਬਿਹਾਲ।
ਇਸ਼ਕੇ ਦੀ ਭਰਿ ਚਾਈਆ, ਦਰਿ ਦਰਿ ਦੇਨੀਆਂ ਹੋਕਾ ਵੇ ਲੋਕਾ।

ਮੋਹਿ ਤਨਕ ਨਾ ਤੋਰਿਓ ਜਾਤ, ਨਾਤੁ ਨੇਹੁ ਕੋ। ਰਹਾਉ।
ਪਾਪੀ ਰੇ ਪਪੀਹਰਾ ਪੀਆ ਕਾ ਨਾਮ ਨਾ ਲੇਇ
ਸੁਣਿ ਪਾਵੈ ਮਤਿ ਬਿਰਹਨੀ, ਪੀਆ ਕਾਰਣਿ ਜੀਆ ਦੇਇ।੧।

ਸੁਣਿ ਯਾਰ ਗੁਮਾਨੀ ਵੇ ! ਇਨੀ ਗੱਲੀ ਸਾਨੂੰ ਤਾਰਦਾ
ਨੈਣਾਂ ਦੀ ਨਾਵ ਕਰੇ ਸੋ ਲਾਂਘੇ, ਡੂੰਘਾ ਘਾਟਿ ਪਿਆਰ ਦਾ।
ਰਾਤਿ ਅੰਧੇਰੀ ਗਲੀਏ ਚਿੱਕੜ, ਮੈਂ ਭਰਵਾਸਾ ਯਾਰ ਦਾ
ਵਲੀ ਰਾਮ ਰਸ ਭਿੰਨੜਾ ਢੋਲਨ, ਨਦਰੀ ਪਾਰਿ ਉਤਾਰਿਦਾ।

### ਬਿਰਹਾ ਵਰਨਨ

ਅੱਖੀਆਂ ਨੂੰ ਬਾਣ ਪਈ ਨਿੱਤ ਰੋਵਣ ਦੀ.
ਆਹੀਂ ਕੱਢਣ ਤੇ ਨੀਰ ਪੱਲਟਣ, ਨੇਹੁ ਲਗਾਵਣ ਤੇ ਹਾਲ ਵੰਞਾਵਣ
ਸੰਰੀਦ ਖਾਵਣ ਸੋਵਣ ਦੀ
ਵਲੀ ਰਾਮ ਦੀ ਪ੍ਰੀਤ ਅਨੋਖੀ, ਵਲੀ ਰਾਮ ਦੇ ਹੋਵਣ ਦੀ।
ਰੈਣ ਦਿਨ ਨੈਣੀ ਨੀਂਦ ਨਾ ਆਵੈ
ਜ਼ਾਲਮ ਬਿਰਹੋਂ ਮੈਂ ਸਦੀਆਂ ਬਾਲੇ, ਪ੍ਰੇਮ ਪੀਆ ਦਾ ਏਹੋ ਹਾਲ।

ਅਲੀ ਗਲ ਛਪਦੀ ਭੀ ਨਾਹੀ, ਕਿਚਰ ਕੁ ਆਪ ਛਿਪਾਈਂ,
ਸਿਕਣ ਛਪੇ ਕਿ ਤਪਣਿ ਛਪੇ, ਹੰਝੂ ਛਪਣਿ ਕਿ ਆਹੀਂ।

ਇਸ਼ਕ ਮਸ਼ੇ ਦੀਆਂ ਛਪਨਿ ਨਾ ਚਾਲਾਂ, ਰੂੰ ਨਾ ਛਪੇਂਦਾ ਭਾਹੀਂ।
ਵਲੀ ਰਾਮ ਦੀ ਪ੍ਰੀਤ ਅਵੇਹੀ, ਜੈ ਕੂੰ ਲਗਗੁ ਜਾਣਗੁ ਤਾਹੀਂ।

ਵਲੀ ਰਾਮ ਦਾ ਪ੍ਰਭੂ-ਪਿਆਰ ਇਸ ਤਰ੍ਹਾਂ ਮਗਨ, ਮਸਤ ਤੇ ਲਟਬਉਰਾ ਹੈ ਕਿ ਇਕ ਖ਼ਾਸ ਸਥਿਤੀ ਵਿੱਚ ਪੁੱਜ ਕੇ ਵਸਲ ਤੇ ਵਿਛੋੜੇ ਦੀ ਵੀ ਸੁੱਧ ਭੁੱਲ ਜਾਂਦੀ ਹੈ :

ਅਸਾਂ ਰੰਗਿ ਗੂੜਾ ਲਗਾ, ਸੱਚੇ ਸਾਈਂ ਦੇ ਨਾਲਿ?
ਕੈ ਨਾਲਿ ਮਿਲੀਂ, ਵਿਛੋੜੀ ਮੈਂ ਕੈਂ ਨਾਲਿ?
ਸੁਰਤਿ ਨਾ ਰਹੀ ਸਮਾਲਿ। ਰਹਾਉ।
..............................................
ਆਪ ਵੰਞਾਇਆ ਵਲੀ ਰਾਮ ਲੱਧਾ, ਸੱਚੜੀ ਹੋਦਾ ਭਾਲ।

**ਸਿਮਰਨ-ਸਤਿਸੰਗ**

ਹਰਿ ਭਗਤਿ ਜਨਾਂ ਦੀ ਸੰਗਤਿ ਕੀਜੈ, ਅਉਰ ਕੁਸੰਗ ਤਿਆਗ ਵੇ।
ਇਹ ਅਉਸਰ ਫਿਰਿ ਹਾਥਿ ਨਾ ਆਵੈ, ਹਰਿ ਕੇ ਸਿਮਰਨਿ ਲਾਗ ਵੇ।

ਛਾਡੇ ਨੀ ਮੈਂ ਭਾਈ ਤਏਈ, ਕਿਆ ਮਸਲਾਹਿਤ ਦੇਵੇ ਕੋਈ।
ਜੈਂਦੇ ਦਰਦ ਨਿਮਾਣੀ ਹੋਈ, ਨਾਮੁ ਤੂਹੀਦ ਲੈਸਾਂ ਖੁਲਿ ਕਰਿ।

**ਗੁਰੂ-ਮਹਿਮਾ**

ਗੁਰ ਕੇ ਸ਼ਬਦ ਮਨ ਭਇਓ ਬਿਸਵਾਸੀ। ਰਹਾਉ।
ਗੁਰ ਕੀ ਨ ਚਾਲ ਪਾਵੈ, ਗੁਰਬਾਣੀ ਨਿੱਤ ਗਾਵੈ।
ਸ਼ਾਂਤ ਰਸ ਨਹੀਂ ਆਵੈ, ਹਾਲ ਬਿਨ ਕਾਲ ਗੇ।

**ਸਮਕਾਲੀ ਸਮਾਜ 'ਤੇ ਟਿੱਪਣੀ**

ਜੋਗੀ ! ਤੈਂ ਮਨ ਕੇ ਕਾਨ ਨਾ ਫਾਰੇ
ਤਨ ਕੇ ਕਾਨ ਫਾਰਕ ਜਿਉਂਹੀ ਆਪਣਾ ਆਪਿ ਵਿਗਾਰ।
ਬ੍ਰਹਮ ਗਿਆਨ ਦੀ ਮੁੰਦਰਾ ਛਾਡੀ, ਭੂਲ ਭਟਕ ਕੀ ਡਾਰੇ।
ਰਿਧਿ ਸਿਧਿ ਕੂ ਢੂੰਡਤਿ ਡੋਲੈ, ਹਉਮੈ ਨਾਹਿ ਬਿਸਾਰੇ।
ਸ਼ੁਧ ਅਖੰਡ ਅਕੀ ਨਹੀ ਜਾਨਿਓ, ਜੋਗ ਜੁਗਤ ਚਿਤ ਧਾਰੇ।
ਵਲੀ ਪਰਮ ਪਦ ਤਬ ਹੀ ਪਾਵੈ, ਜਬ ਯਹਿ ਰੋਗ ਨਿਵਾਰੇ।

**ਕਰਮਕਾਂਡ ਦੀ ਨਿਖੇਧੀ**

ਗੁਰ ਕੇ ਸ਼ਬਦ ਮਨ ਭਇਓ ਬਿਸਵਾਸੀ। ਰਹਾਉ।

ਘਟਿ ਹੀ ਭੀਤਰਿ ਮਥਰਾ ਕਾਸੀ।
ਘਟ ਹੀ ਭੀਤਰਿ ਬ੍ਰਹਮਾ ਸਿਵ ਇੰਦ੍ਰ, ਘਟ ਹੀ ਭੀਤਰ ਪੁਰਖ ਅਬਿਨਾਸੀ।
ਘਟਿ ਮਹਿ ਦੇਵ ਬਸਤ ਨਹੀਂ ਜਾਨਹਿ, ਬਾਹਰਿ ਭਰਮਹਿ ਜੋਗੀ ਸੰਨਿਆਸੀ।
ਸਤਿ ਚਿਤ ਆਨੰਦ ਰੂਪ ਹਮਾਰੇ, ਵਲੀ ਰਾਮ ਨਿਜ ਪਦ ਕੇ ਵਾਸੀ।

ਕਰਨੀ ਹੀ ਸਾਰ ਔਰ ਸਕਲ ਬਿਦਾਰ ਨਹੀਂ।
ਮਾਨਤਾ ਗਵਾਰ ਜੋ ਕਰਤ ਨਿਹਾਲ ਗੋ।੧।
ਭੇਖ ਸਭ ਧਰ ਭੂਲੇ ਸ਼ਬਦ ਸਾਖੀ ਕਰ ਭੂਲੇ।

### ਵਿਵੇਕ ਜਾਗ੍ਰਤ ਕਰਨਾ

ਅਵਗਤਿ ਸੇ ਸੋਈ ਢੂੰਢ ਲੇਵੈ, ਜੋ ਕੋ ਬੁਧਿ ਬਿਬੇਕ ਵਿਚਾਰ ਹੋਵੈ।
ਸੋਈ ਕਾਮ ਬਿਚਾਰ ਕੇ ਕਰਨਾ ਹੈ, ਜਾਤੇ ਫੇਰਿ ਨਹੀਂ ਪਛਤਾਵਨਾ ਹੈ।
ਸੋਈ ਰਾਹ ਬਿਬੇਕ ਕਾ ਢੂੰਢਿ ਲੀਜੈ, ਜਿਸ ਰਾਹ ਸੇ ਫੇਰ ਨਹੀਂ ਆਵਨਾ ਹੈ।

### ਜੀਵਨ-ਮੁਕਤ

ਮੂਏ ਮੁਕਤਿ ਕੀ ਗਤਿ ਕੈਸੀ।
ਜੀਵਤੇ ਮੁਕਤਿ ਕੋ ਪਾਵਨਾ ਹੈ।

### ਨਾਸ਼ਮਾਨਤਾ

ਸਾਥ ਛਡੀਦਾਂ ਜਾਂਦਾ ਹੈ, ਸੁੱਤਾ ਹੈਂ ਤਾਂ ਜਾਗ ਵੇ।
ਸੋਈ ਬਚੇ ਜੋ ਹਰਿ ਵਲਿ ਆਏ, ਜੈਂਦੇ ਮਸਤਕਿ ਭਾਗ ਵੇ।

ਜਿਸ ਦੇਹ ਕਾ ਗੁਮਾਨ ਕਰੇ, ਸੋ ਦੇਹ ਤੋ ਰਾਖ ਕੀ ਢੇਰੀ ਹੈ।
ਮੇਰੀ ਮੇਰੀ ਯਾਸ ਕਿਆ ਕਰੇ, ਯਹ ਕਾਲ ਕੀ ਹੈ, ਕਹਾ ਤੇਰੀ ਹੈ।
ਜਿਸ ਮਾਇਆ ਊਪਰਿ ਰੀਝ ਰਹੈ, ਵਹੁ ਬੁਢੀ ਚੰਚਲ ਚੇਰੀ ਹੈ।
ਵਲੀ ਮੂਰਖ ਬਿਨਾ ਕਉਨ ਖੁਸ਼ ਕਰੈ, ਪ੍ਰਭੁਤਾ ਸੋਨੇ ਕੀ ਬੇਰੀ ਹੈ।

ਗੁਰੂ ਕੀ ਨਾ ਚਾਲ ਪਾਵੈ, ਗੁਰਬਾਣੀ ਨਿੱਤ ਗਾਵੈ,
ਕਰਨੀ ਹੀ ਸਾਰ ਔਰ ਸਕਲ ਬਿਕਾਰ ਨਾਹੀਂ।

ਜੋ ਭਾਵ ਵਿਅਕਤ ਕੀਤੇ ਗਏ ਹਨ ਉਹ ਆਪ ਨੂੰ ਗੁਰਬਾਣੀ ਦਾ ਰਸੀਆ ਸਿੱਧ ਕਰਦੇ ਹਨ। ਤ੍ਰਿਵਣ, ਖੇੜੇ, ਰਾਂਝਣ, ਤੇ ਹੋਰ ਬਹੁਤ ਸਾਰੇ ਪਦਾਂ ਵਿੱਚ ਸੂਫੀ ਸੰਤਾਂ ਵਾਲੀ ਸ਼ਬਦਾਵਲੀ ਨੇ ਸੂਫੀ ਰੰਗ ਤੇ ਮਸਤੀ ਭਰੀ ਹੈ। ਆਪ ਵਲੋਂ ਵਰਤੇ ਕੁਝ ਵਧੀਆ ਰੂਪਕ, ਦ੍ਰਿਸ਼ਟਾਂਤ ਤੇ ਉਪਮਾ ਆਦਿ ਅਲੰਕਾਰਾਂ ਵਿੱਚ ਮੌਲਿਕਤਾ, ਰਸਾਤਮਕਤਾ ਅਤੇ ਕਾਵਿ-ਕਲਪਨਾ ਦੀ ਡੂੰਘੀ ਅਨੁਭੂਤੀ ਦੇ ਦਰਸ਼ਨ

ਹੁੰਦੇ ਹਨ, ਦੇਖੋ :

ਰੂਪਕ

ਨੈਣਾ ਦੀ ਨਾਉਂ ਕਰੇ ਸੋ ਲੰਘੇ, ਮੁਸ਼ਕਲ ਘਾਟ ਪਿਆਰ ਦਾ।
ਕੜਕਨ ਕਪਰ ਤੇ ਸ਼ੂਕਟ ਬਿਸੀਅਰ, ਮੈਂ ਭਰਵਾਸਾ ਯਾਰ ਦਾ।

ਹਰਿ ਹਰਿ ਬਾਗੁ ਪ੍ਰੀਤ ਦੀਆਂ ਕਲੀਆਂ।
ਵਿਚਿ ਵਿਚਿ ਹਰਿਜਨ ਲੇਟਿ ਰਹਿਆ।

ਦ੍ਰਿਸ਼ਟਾਂਤ

ਏਕੋ ਲੋਹੇ ਸਭ ਜਾਨਤੇ ਹੈ, ਜੈਸੇ ਆਰਤੀ ਔਰ ਤਰਵਾਰ ਹੋਵੇ।
ਏਕ ਬਹਜ ਸਿਉ ਜਿਉ ਪ੍ਰਗਟ ਦੇਖੋ, ਡਾਲ ਗੁਲ ਕਲੀ ਗੁਲਨਾ ਹੋਵੇ।

ਵਲੀ ਰਾਮ ਦੀ ਪ੍ਰਭੂ-ਭਗਤੀ ਵਿੱਚ ਨਿਹੋਰਾ ਤੇ ਉਲਾਂਭਾ ਵੀ ਹੈ, ਮਸਤੀ, ਵਿਸ਼ਵਾਸ, ਆਤਮ-ਨਿਵੇਦਨ, ਦਾਈਆ, ਰਸ, ਰਸਿਕ ਤੇ ਰਸਾਲ ਵਾਲੀ ਪ੍ਰੀਤ ਤਾਂ ਅਸੀਂ ਦੇਖ ਹੀ ਚੁੱਕੇ ਹਾਂ ਉਹ ਆਪਣੇ ਸੱਜਣ ਨੂੰ ਜੋ ਉਲਾਂਭਾ ਦਿੰਦਾ ਹੈ ਉਹ ਸੂਫ਼ੀਆਂ ਵਾਲੇ ਸਾਰੇ ਅਨੁਭਵ ਨੂੰ ਇਕੋ ਥਾਂ ਸਮੇਟਦਾ ਦਿੱਸਦਾ ਹੈ :

ਕੇਹੇ ਨਾਲਿ ਨੇਹੁੰ ਲਗਾ, ਮੇਰੀ ਬੁਕਲ ਵਿੱਚ ਬਿਗਾਨਾ,
ਦਿਲ ਵਿਚ ਵਸ ਦਿਲ ਲਹੇ ਨਾ ਮੂਲੇ,
ਮੈਂ ਦਿੱਤੇ ਹਾਲ ਦਿਵਾਨਾ।੧।ਰਹਾਉ।
ਇਕਤੇ ਵੇਹੜੇ ਮਿਲਣ ਨ ਹੋਵੇ, ਮੈਂ ਕਮਲੀ ਸ਼ਹੁ ਦਾਨਾ।
ਵਲੀ ਰਾਮੁ ਰਸ ਭਿੰਨੜਾ ਖੇਡੇ, ਰਉ ਵਿਚਿ ਰਖਿਆ ਬਹਾਨਾ।

'ਰਾਂਝਾ ਰਾਂਝਾ ਕਰਦੀ ਨੀ ਮੈਂ ਆਪੇ ਰਾਂਝਾ ਹੋਈ' ਵਾਲੀ ਸੂਫ਼ੀ ਅਦਵੈਤ ਭਾਵਨਾ ਦਾ ਇਨਾ ਮਸਤੀ ਭਰਿਆ ਪ੍ਰਗਟਾਵਾ ਭਗਤ ਜੀ ਆਪਣੀ ਇਸ ਮਾਝ ਵਿੱਚ ਕਰਦੇ ਹਨ। ਇਸ ਨੂੰ ਅਦਵੈਤ ਦੀ ਅਵਸਥਾ, ਅਭੇਦ ਦੀ ਅਵਸਥਾ ਵੀ ਕਿਹਾ ਜਾ ਸਕਦਾ ਹੈ ਅਤੇ ਵੇਦਾਂਤ ਦੀ 'ਅਹੰ ਬ੍ਰਹਮਾਸਮਿ' (ਮੈਂ ਹੀ ਬ੍ਰਹਮ ਹਾਂ) ਵਾਲੀ ਉਚੇਰੀ ਸਾਧਨਾ ਦਾ ਨਾਂ ਦਿੱਤਾ ਜਾਂਦਾ ਹੈ। ਦੇਖੋ :

ਜਾਂ ਮੈਂ ਮੈਥਾ ਪ੍ਰੇਮ ਪਟੋਲਾ, ਤਾ ਮੁਸਿ ਲੱਖੀ ਲੋਈ,
ਅੱਖੀਆਂ ਅਗੇ ਆਇ ਖਲੋਤੀ, ਸੂਰਤ ਸਯਾਮ ਸਲੋਈ,
ਅੰਦਰ ਬਾਹਰ ਮੈਂਢੇ ਸਿਆਮ ਰਵਿਆ, ਮੈਂ ਸਿਆਮਮਈ ਸਭ ਹੋਈ,
ਵਲੀ ਰਾਮ ਮੈਂ ਸਿਆਮ ਹੋਇ ਨਿਖੜੀ, ਮੈਨੂੰ ਸਯਾਮ ਕਹੇ ਸਭ ਕੋਈ।

ਸੰਤ ਵਲੀ ਰਾਮ ਦਾ ਪੁੱਤਰ ਨੰਦਰਾਮ ਹੋਇਆ ਹੈ ਜੋ ਦਸਮ ਪਾਤਸ਼ਾਹ ਦਾ ਦਰਬਾਰੀ ਕਵੀ ਸੀ। ਇਸ ਬਾਰੇ ਪ੍ਰੋ. ਪਦਮ ਹੁਰੀਂ ਲਿਖਦੇ ਹਨ, "ਨੰਦ ਰਾਮ, ਪ੍ਰਸਿੱਧ ਸੂਫ਼ੀ ਸੰਤ ਕਵੀ ਵਲੀ ਰਾਮ ਦਾ ਪੁੱਤਰ ਸੀ ਜਿਸ ਨੂੰ ਅੰਬਾਵਤੀ

ਨਿਵਾਸੀ ਖੰਡੇਲਵਾਲ ਵੈਸ਼ ਦੱਸਿਆ ਗਿਆ ਹੈ। (ਯਾਦ ਰਹੇ ਡਾ. ਦੀਵਾਨਾ ਨੇ ਵਲੀ ਰਾਮ ਨੂੰ 'ਕਾਇਸਥ' ਲਿਖਿਆ ਹੈ।) ਵਲੀ ਰਾਮ ਦਾਰਾ ਸ਼ਿਕੋਹ ਦਾ ਮੁਨਸ਼ੀ ਅਤੇ ਗੁਰੂ ਘਰ ਦਾ ਸ਼ਰਧਾਲੂ ਸੀ। ਇਸ ਨੇ ਫ਼ਾਰਸੀ, ਰੇਖਤਾ, ਹਿੰਦੀ, ਪੰਜਾਬੀ ਕਈ ਜ਼ਬਾਨਾਂ ਵਿੱਚ ਰਚਨਾ ਕੀਤੀ ਜਿਵੇਂ ਕਿ ਝੂਲਣੇ, ਰੇਖਤੇ, ਜਾਨ ਸੁਜਾਨੀ, ਵਿਚਾਰ ਸਰੋਵਰ, ਬਿਬੇਕ ਕਲੀ, ਰਿਦ ਬਿਲਾਸ, ਵੇਦਾਂਤ ਸਾਗਰ, ਤੇ ਰਾਜਾਵਲੀ। ਰਾਜਾਵਲੀ ਫ਼ਾਰਸੀ ਵਿੱਚ ਵੀ ਹੈ ਤੇ ਹਿੰਦੀ ਵਿੱਚ ਵੀ। (ਤਿਨ ਕੀ ਆਗਯਾ ਤੇ ਲਿਖਯੋ, ਦਿੱਲੀ ਪਤਿ ਵਖਿਆਨ, ਲੇਖਕ ਦਾਰਾ ਸ਼ਾਹ ਕੋ, ਵਲੀ ਰਾਮ ਸੁਰ ਗਿਆਨ।੬। ਰਾਜਾਵਲੀ)। ਅਜੇਹੇ ਵਿਦਵਾਨ ਕਵੀ ਦਾ ਸਪੁੱਤਰ ਕਵੀ ਹੋਣਾ ਸੁਭਾਵਕ ਗੱਲ ਹੈ। ਨੰਦ ਰਾਮ ਨੇ 1744 ਬਿਕਰਮੀ ਵਿੱਚ 'ਨੰਦਰਾਮ ਪਚੀਸੀ' ਲਿਖੀ ਜਿਸ ਵਿੱਚ ਕਲਿਜੁਗ ਦੀ ਦਸ਼ਾ ਦਾ ਵਰਣਨ ਹੈ। ਫੇਰ ਆਪ ਨੇ ਨੰਦ ਰਾਮ ਦਾ ਇਕ ਛੰਦ ਦਿੱਤਾ ਹੈ ਜਿਸ ਤੋਂ ਪਿਤਾ ਵਲੀ ਰਾਮ ਵਾਲੀ ਵਿਚਾਰਧਾਰਾ, ਭਾਵਸ਼ੀਲਤਾ ਦੇ ਦਰਸ਼ਨ ਹੁੰਦੇ ਹਨ :

ਜਿਸ ਦਿਨ ਯਾਰ ਵਿਛੋੜਾ ਤੇਰਾ, ਸੋ ਦਿਨ ਅਜ਼ਲੋਂ ਭਾਰੀ,
ਪਲ ਪਲ ਵਿੱਚ ਵਿਛੋੜਾ ਕੁੰਹਦਾ, ਅਜਲ ਕੁਹੇ ਇਕ ਵਾਰੀ।
ਆਗੇ ਆਹੀ ਦਰਦਾਂ ਦੱਧੀ, ਉਤੋਂ ਇਸ਼ਕ ਤੁਸਾਡੇ ਸਾੜੀ,
ਨੰਦ ਰਾਮ ਇਕ ਪਲਕ ਵਿਛੋੜਾ, ਉਮਰ ਵੰਞਾਏ ਸਾਰੀ।

ਆਪ ਮੁਤਾਬਿਕ "ਨੰਦ ਕਵੀ ਦੀ ਇਕ ਰਚਨਾ 'ਕੜਖਾ ਗੁਰੂ ਗੋਬਿੰਦ ਸਿੰਘ' ਮਿਲੀ ਹੈ ਜਿਸ ਵਿੱਚ ਸਤਿਗੁਰਾਂ ਦੇ ਭੰਗਾਣੀ ਤੋਂ ਲੈ ਕੇ ਚਮਕੌਰ ਤੱਕ ਜੰਗ ਇਕੋ ਥਾਂ ਬਿਆਨ ਕੀਤੇ ਗਏ ਹਨ।"[1] ਇੱਥੇ ਅਸੀਂ ਸੰਤ ਵਲੀ ਰਾਮ ਦੀ ਬਾਣੀ ਦੇ ਨਮੂਨੇ ਦੇ ਰਹੇ ਹਾਂ :

- ਕਰਨੀ ਫਕੀਰੀ ਤਾਂ ਕੇਹੀ ਦਿਲਗੀਰੀ ਹੈ,
  ਸਦਾ ਭਜਨ ਮੇ ਰਹਣਾ ਪਿਆਰੇ ਰਾਮ।
  ਬੁਰੀ ਭਲੀ ਦੋਊ ਮਨ ਤੇ ਡਾਰੇ, ਦੁਖ ਸੁਖ ਸਮ ਕਰ ਸਹਣਾ।
  ਜੇਹੀ ਬਨੇ ਤੇਹੀ ਸਿਰ ਪਰ ਮਾਨੇ, ਹਾਲੁ ਨ ਕਿਸੀ ਸੋ ਕਹਿਣਾ।
  ਵਲੀ ਰਾਮ ਰਸ ਭਿੰਨੜਾ ਢੋਲਨਿ ਦਿਲਬਰਿ ਦਿਲ ਵਿਚ ਰਹਿਣਾ।

- ਸੁਣਿ ਯਾਰ ਗੁਮਾਨੀ ਵੇ ਇਨੀ ਗੱਲੀ ਸਾਨੂੰ ਤਾਰਦਾ।
  ਨੈਣਾਂ ਦੀ ਨਾਵ ਕਰੇ ਸੋ ਲਾਂਘੇ, ਡੂੰਘਾ ਘਾਟਿ ਪਿਆਰ ਦਾ।
  ਰਾਤਿ ਅੰਧੇਰੀ ਗੱਲੀਏ ਚਿੱਕੜ, ਮੈਂ ਭਰਵਾਸਾ ਯਾਰ ਦਾ।
  ਵਲੀ ਰਾਮੁ ਰਸ ਭਿੰਨੜਾ ਢੋਲਨੁ, ਨਦਰੀ ਪਾਰਿ ਉਤਾਰਿਦਾ।

---

1. ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰੀ ਰਤਨ, ਪੰਨਾ 176

- ਸਾਰ ਲਡੀਂਦਾ ਜਾਂਦਾ ਹੈ ਸੁੱਤਾ ਹੈਂ ਤਾਂ ਜਾਗ ਵੇ।
ਸੇਈ ਬਡੇ ਜੇ ਹਰਿ ਵਲਿ ਆਏ ਜੈਂਦੇ ਮਸਤਕਿ ਭਾਗ ਵੇ।
ਹਰਿ ਭਗਤਿ ਜਨਾਂ ਕੀ ਸੰਗਤਿ ਕੀਜੈ ਅਉਰ ਕੁਸੰਗ ਤਿਆਗ ਵੇ।
ਇਹੁ ਅਉਸਰ ਫਿਰਿ ਹਾਥਿ ਨ ਆਵੈ, ਹਰਿ ਕੇ ਸਿਮਰਨਿ ਲਾਗ ਵੇ।
ਵਲੀ ਰਾਮ ਰਸ ਭਿੰਨੜਾ ਢੋਲਨੁ, ਹਰਿ ਚਰਨਿਨ ਅਨਿਰਾਗੁ ਵੇ।

ਦਰਦ ਵੰਦਾਂ ਨਾਲਿ ਜਾਲਨਿ ਰੋਖਾ, ਬੇ ਦਰਦਾਂ ਥੀਂ ਹੋਇ ਸਾਈਂ ਗੋਸ਼ਾ।
ਦਰਦ ਵੰਦਾਂ ਨਾਲਿ ਮਿਲਨਾ ਰਹਨਾ, ਰਾਹ ਕਠਨ ਹੋਵੈ ਸਭ ਸਉਖਾ।੧।
ਦਰਦ ਵੰਦਾਂ ਦੇ ਦਾਵਣਿ ਲਗਿਆਂ, ਮਿਟਿ ਗਇਆ ਜਨਮੁ ਮਰਨੁ ਦਾ ਧੋਖਾ।2।
ਦਰਦ ਵੰਦਾਂ ਰਾਹੀ ਸਾਵੀਂ, ਕਦੇ ਨ ਆਵੇ ਸੋਕਾ ਵੇ ਲੋਕਾ।3।
ਇਸਕੇ ਦੀ ਭਰਿ ਖਾਰੀ ਚਾਈਆ, ਦਰਿ ਦਰਿ ਦੇਨੀ ਆ ਹੋਕਾ ਵੇ ਲੋਕਾ।4।
'ਵਲੀ ਰਾਮੁ' ਸੁਖ ਦਰਦ ਵੰਦਾਂ ਕੋਲੋਂ, ਆਦਿ ਜੁਗਾਦਿ ਛਰੋਕਾ ਵੇ ਲੋਕਾ।5।

- ਪ੍ਰੀਤਿ ਲਗੀ ਘਰਿ ਵੰਵਣੁ ਕੇਹਾ।
ਆਉ ਸੱਜਣ ਬਹਿ ਕੋਲ ਅਸਾਡੇ ਬਹੁਤੁ ਮੁਰਾਦ ਨੈਣਾਂ ਦੀ ਏਹਾ।੧।
ਸਿਕੱਨਿ ਤੱਪਨਿ ਤੇ ਦਿਲ ਖੱਸਨਿ, ਨੇਹ ਤੁਸਾਡੇ ਦੀ ਆਦਿਤ ਏਹਾ।੧।
'ਵਲੀ ਰਾਮੁ' ਰਸ ਭਿੰਨੜਾ ਖੇਡੈ, ਮੈਂ ਨਾਲਿ ਮਿਲੇ ਸੋ ਮਹੀਏਂ ਜੇਹਾ।2।

ਕੇਹੇਂ ਨਾਲਿ ਨੇਹੁ ਲਗਾ ਮੇਰੀ ਬੁਕਲ ਵਿਚ ਬਿਗਾਨਾ।
ਦਿਲ ਵਿਚਿ ਵੱਸੇ ਦਿਲ ਲਹੇ ਨ ਮੂਲੇ,
ਮੈਂ ਇਤੇ ਹਾਲ ਦਿਵਾਨਾ।੧।
ਇਕਤੇ ਵੇੜੇ ਮਿਲਨ ਨ ਹੋਵੈ ਮੈਂ ਕਮਲੀ ਸਹੁ ਦਾਨਾ।
ਵਲੀ ਰਾਮੁ ਰਸ ਭਿੰਨੜਾ ਖੇਡੈ, ਹਉ ਵਿਚਿ ਰੱਖਿਆ ਬਹਾਨਾ।2।

ਅਸਾਂ ਰੰਗਿ ਗੂੜਾ ਲਗਾ, ਸੱਚੇ ਸਾਈਂ ਦੇ ਨਾਲਿ?
ਕੈਂ ਨਾਲਿ ਮਿਲੀਂ, ਵਿਛੋੜੀਂ ਮੈਂ ਕੈਂ ਨਾਲਿ?
ਸੁਰਤਿਨ ਰਹੀ ਸਮਾਲਿ।੧।ਰਹਾਉ।
ਸਜਣੁ ਮੈਂਡਾ ਮਹੀਏ ਵੇ, ਸੱਜਣ ਡਿੱਠਾ ਅਜਬ ਖਿਆਲਿ।੧।
ਅੰਦਰ ਬਾਹਰਿ ਇਕੋ ਡਿੱਠਾ, ਚੁਕੇ ਸਭ ਜੰਜਾਲੁ।2।
ਆਪ ਵੰਵਾਇਆ 'ਵਲੀ ਰਾਮ' ਲੱਧਾ, ਸੱਚੜੀ ਹੋਈ ਭਾਲੁ।3।
(ਪੰਜਾਬੀ ਭਗਤੀ-ਕਾਵਿ ਵਿਚੋਂ)

**ਕਾਫੀਆਂ**

- ਭਲਿਆ ਲਗਿਆਂ ਦਾ ਪੰਥਿ ਨਿਆਰਾ।
ਸਭ ਮਹਿ ਰਵਿ ਰਹਿਆ ਪ੍ਰਭ ਏਕੋ, ਜਹਿ ਦੇਖਉ ਤਹਿ ਪਿਆਰਾ।

ਤੈਂ ਜੇਹਾ ਮੈਨੂੰ ਕੋਈ ਨਹੀਂ ਦਿਸਦਾ, ਢੂੰਢਿ ਫਿਰੀ ਜਗਿ ਸਾਰਾ।
ਇਕਸ ਨੂੰ ਦੇਖਿ ਇਕਸ ਵਲਿ ਲਗੀਆਂ ਜਗ ਮਗ ਜੋਤਿ ਅਪਾਰਾ।
ਵਲੀ ਰਾਮੁ 'ਰਸਿ ਭਿੰਨੜਾ ਢੋਲਣ ਸਾਚੇ ਅਲਖ ਅਪਾਰਾ।

- ਅਖੀਆਂ ਨੇ ਬਾਣ ਪਈਆ ਨੇ ਰੋਵਣ ਦੀ,
ਆਹੀ ਕੱਢਨ ਤੇ ਨੀਰ ਪਲਟਨ ਹੰਝੂ ਮੁਹਿ ਧੋਵਣ ਦੀ,
ਨੇਹੁ ਲਗਾਵਣ ਤੇ ਹਾਲ ਵੰਞਾਵਣ, ਸੌਗੰਦ ਖਾਵਣ ਸੋਵਣ ਦੀ,

ਵਲੀ ਰਾਮੁ ਦੀ ਪ੍ਰੀਤ ਅਣੋਖੀ, ਵਲੀ ਰਾਮੁ ਹੋਵਣ ਦੀ।
ਤਾਰਦਾ ਤਾਰਦਾ ਤਾਰਦਾ, ਸਾਨੂੰ ਇਨਹੀ ਗੱਲੀਂ ਤਾਰਦਾ,
ਨੈਣਾਂ ਦੀ ਨਾਉ ਕਰੇ ਸੋ ਲੰਘੇ, ਮੁਸ਼ਕਲ ਘਾਟ ਪਿਆਰ ਦਾ।
ਕੜਕਨ ਕਪਰ ਤੇ ਸ਼ੂਕਣ ਬਿਸੀਅਰ, ਮੈਂ ਭਰਵਾਸਾ ਯਾਰ ਦਾ।
ਵਲੀ ਰਾਮ ਰਸ ਭਿੰਨਣ ਢੋਲਣ, ਨਜ਼ਰੀ ਪਾਰ ਉਤਾਰਦਾ।

- ਰੈਣ ਦਿਨ ਨੈਣੀ ਨੀਂਦ ਨਾ ਆਵੈ, ਜ਼ਾਲਮ ਬਿਰਹੋਂ ਮੈਂ ਸਦੀਆਂ ਬਾਲੇ,
ਪ੍ਰੇਮ ਪੀਆ ਦਾ ਏਹੋ ਹਾਲ।
ਜੇ ਟੁਕ ਪਿਆਰਾ ਨਜ਼ਰ ਨਾ ਆਵੇ, ਅਸਾਂ ਨਿਮਾਣਿਆਂ ਦਾ ਕੌਣ ਹਵਾਲ।
ਜੈਂ ਵਲ ਨਦਰ ਕਰੇ ਮੇਰਾ ਪਿਆਰਾ, ਤਿਸਦਾ ਮੂਲ ਨਾ ਛੁੱਟਦਾ ਖ਼ਿਆਲ।
ਵਲੀ ਰਾਮ ਦਾ ਨਿਹੁੰ ਅਣੋਖਾ, ਰਖਦਾ ਹਾਲੋ ਬਹੁਤ ਬਿਹਾਲ।

ਜੇ ਜਾਣਾ ਤੂੰ ਇਵੇਂ ਹੀ ਜੰਮੇ ਕਾਹੇ ਮੈਂ ਤੈਨੂੰ ਜਣਿਆ,
ਅੱਗੇ ਤ੍ਰਿੰਜਣ ਖੇੜਿਆ ਦੇ ਜਾਣਾ, ਜਿੱਥੇ ਪਾਣੀ ਪੀਂਦੀਆਂ ਪੁਣਿਆਂ,
ਓਨੋਂ ਝੇਦਾ ਕਦੇ ਨਾ ਥੀਵੇ, ਜੇ ਮੈ ਉਸਤਾਦਾਂ ਵੂਣਿਆ।
ਚਾਰ ਮਜ਼੍ਹਬ ਤੇ ਚਾਰ ਕਿਤਾਬਾਂ, ਇਸ਼ਕ ਨਾ ਡਿੱਠਾ ਸੁਣਿਆ।

- ਅਨੀ ਗਲੁ ਛਪਿਦਾ ਭੀ ਨਾਹੀ, ਕਿਚਰਕੁ ਆਪ ਛਿਪਾਹੀਂ,
ਸਿੱਕਣ ਛਪੇ ਕਿ ਤਪਨਿ ਛੱਪੇ, ਹੰਝੂ ਛਪਨਿ ਕਿ ਆਹੀਂ,
ਇਸ਼ਕ ਮਤੇ ਦੀਆਂ ਛਪਨਿ ਨ ਚਾਲਾਂ, ਰੂੰ ਨ ਛਪੰਦੀ ਭਾਹੀਂ।
ਵਲੀ ਰਾਮੁ ਦੀ ਪ੍ਰੀਤ ਅਵੇਹੀ, ਜੈ ਕੂੰ ਲਗਗੁ ਜਾਣਿਗੁ ਤਾਹੀ।

- ਸਜਣੁ ਤੇਰੇ ਵਾਰਣੇ ਜਾਈਂ। ਸਜਣੁ ਸਾਨੂੰ ਕਿਆ ਕਿਆ ਸਲਾਹੀਂ?
ਮੈਂ ਤੇ ਸਜਣੁ ਇਕੋ ਨੀ ਗੱਲਾਂ। ਦਿਲ ਦੇ ਹਥਿ ਸਨੇਹੇ ਘੱਲਾਂ।
ਤੈਥੋਂ ਘੋਲੁ ਘੁਮਾਈ ਵਡਾਈ।

ਮੈਂ ਤੇ ਸਜਣੂ ਨੇਹੁ ਘਨੇਰਾ, ਲੂੰ ਲੂੰ ਅੰਦਰਿ ਜਿਸ ਦਾ ਡੇਰਾ।
ਜੀਵਾਂ ਮੈਂ ਉਨਹੀ ਉਮਾਹੀਂ।
ਵਲੀ ਰਾਮ ਦਾ ਨੇਹੁ ਅਵੇਹਾ, ਮੈਂ ਨਾਲਿ ਮਿਲਿਆ ਸੋ ਮਹੀਏਂ ਜੇਹਾ।
ਗਲਿ ਆਖਨ ਦੀ ਨਾਹੀਂ।

- ਲਗਾ ਨੇਹ ਤੈਂਡੇ ਨਾਲਿ, ਕੰਨੀ ਨਾ ਸੁਨੀਦੀ ਗਾਲ,
ਰਤੀ ਨ ਲਹੀਆ ਸੰਭਾਲਿ, ਗਲੀਆ ਵਿਚਿ ਵੈਨੀਆਂ ਭੁਲਿ ਕਰਿ।
ਰਲ ਕੇ ਸਈਆਂ ਪੁਛਨਿ ਆਈਆਂ, ਤੁਸੀਂ ਭੀ ਕਹੀਂ ਦੀਆਂ ਜਾਈਆਂ।
ਕਖੀਂ ਭਾਇ ਛਪਾਵਨਿ ਆਈਆਂ, ਰਾਂਝਨ ਕੀਤੀ ਮੈ ਬਾਂਦੀ ਮੁਲ ਕਰਿ।
ਛਾਡੇ ਨੀ ਮੈਂ ਭਾਈ ਤੇਈ, ਕਿਆ ਮਸਲਾਹਿਤ ਦੇਵੈ ਕੋਈ,
ਜੈਦੇ ਦਰਦ ਨਿਮਾਨੀ ਹੋਈ, ਨਾਮੁ ਤੁਹੀਦਾ ਲੈਸਾਂ ਖੁਲਿ ਕਰਿ।
ਵਲੀ ਜੀਵਣੁ ਪਿਆਰੇ ਸੇਤੀ, ਹੋਤੇ ਆਈਆਂ ਬਾਬਲ ਕੇਤੀ,
ਜੀਓ ਰਹੈ ਨ ਰੱਤੀ ਜੇਤੀ, ਰਾਂਝਨ ਡਹੂੰ ਮੈਂ ਵੈਸਾ ਜੁਲਿ ਕਰਿ।

- ਜੋਗੀ ਤੈਂ ਮਨ ਕੇ ਕਾਨ ਨ ਫਾਰੇ।
ਤਨ ਕੇ ਕਾਨ ਫਾਰਿ ਕੈ ਯਉਂ ਹੀ ਅਪੁਨਾ ਆਪਿ ਵਿਗਾਰੇ।
ਬ੍ਰਹਮ ਗਿਆਨ ਕੀ ਮੁੰਦਰਾ ਛਾਡੀ ਭੂਲ ਭਟਕ ਕੀ ਡਾਰੇ।
ਰਿਧਿ ਸਿਧਿ ਕਉ ਢੂੰਡਤਿ ਡੋਲੈ, ਹਉਮੈ ਨਾਹਿ ਬਿਸਾਰੇ।
ਸੁਧਿ ਅਖੰਡ ਅਕ੍ਰੀ ਨਹੀਂ ਜਾਨਿਓ, ਜੋਗ ਜੁਗਤਿ ਚਿਤਿ ਧਾਰੇ।
ਵਲੀ ਪਰਮ ਪਦ ਤਬ ਹੀਂ ਪਾਵੈਂ, ਜਬ ਯਹਿ ਰੋਗੁ ਨਿਵਾਰੇ।

ਮੋਹਿ ਤਨਕ ਨਾ ਤੋਰਿਓ ਜਾਤ ਨਾਤੁ ਨੇਹੁ ਕੋ। ਰਹਾਉ।
ਪਾਪੀ ਰੇ ਪਪੀਹਰਾ ਪੀਆ ਕਾ ਨਾਮ ਨਾ ਲੇਇ,
ਸੁਣਿ ਪਾਵੇ ਮਤਿ ਬਿਰਹਨੀ, ਪੀਆ ਕਾਰਣਿ ਜੀਆ ਦੇਇ।੧।
ਜਲ ਬਿਨ ਮੀਨ ਨਾ ਰਹਿ ਸਕੈ ਜੈਸੇ ਚਾਤ੍ਰਿਕ ਪਿਆਸੀ ਕੋ।
ਵਲੀ ਰਾਮ ਸਿਉਂ ਇਉਂ ਬਨੀ ਪਿਆਰੇ, ਜੈਸੇ ਚੰਬਾਨ ਬਣਿਓ ਦੀਨ ਕੋ।

ਗੁਰ ਕੇ ਸ਼ਬਦ ਮਨ ਭਇਓ ਬਿਸਵਾਸੀ। ਰਹਾਉ।
ਘਟਿ ਹੀ ਭੀਤਰਿ ਮਥਰਾ ਕਾਸੀ,
ਘਟ ਹੀ ਭੀਤਰਿ ਬ੍ਰਹਮਾ ਸਿਵ ਇੰਦ੍ਰ, ਘਟਿ ਹੀ ਭੀਤਰਿ ਪੁਰਖ ਅਬਿਨਾਸੀ।
ਘਟਿ ਮਹਿ ਦੇਵ ਬਸਤ ਨਹੀਂ ਜਾਨਹਿ, ਬਾਹਰਿ ਭਰਮਹਿ ਜੋਗੀ ਸੰਨਿਆਸੀ।
ਸਤਿ ਜਿਤ ਆਨੰਦ ਰੂਪ ਹਮਾਰੋ, ਵਲੀ ਰਾਮ ਨਿਜ ਪਦ ਕੇ ਵਾਸੀ।

ਹਰਿ ਹਰਿ ਬਾਗੁ ਪ੍ਰੀਤ ਦੀਆ ਕਲੀਆਂ,
ਵਿਚਿ ਵਿਚਿ ਹਰਿ ਜਨ ਲੇਟਿ ਰਹਿਆ। ਰਹਾਉ।
ਆਪੇ ਫੂਲੁ ਆਪਿ ਖ਼ੁਸ਼ਬੋਈ, ਅਪੇ ਭਉਰ ਹੋਇ ਬਾਸੁ ਲਇਆ।
ਆਪੁ ਮਹਿਬੂਬੁ ਆਪੁ ਹੀ ਆਸਕੁ, ਆਪਿ ਤਮਾਸ਼ਾ ਆਪ ਗਇਆ।
ਆਪੇ ਕਥਿ ਕਥਿ ਬੈਠਾ ਵੇਖੇ, ਇਵੇਂ ਵਲੀ ਰਾਮੁ ਦਾ ਨਾਉਂ ਭਇਆ।

- ਮੈ ਵਿਚ ਰਤੀ ਨ ਮੈਡੀ ਕਾਈ।
ਪਹਿਲੀ ਦ੍ਰਿਸਟਿ ਘੜੋਟਾ ਭੰਨਾ ਘੁੰਡਿ ਕਢੰਦੀ ਨੂੰ ਤਾਬਿ ਨ ਆਈ।
ਸਜਣ ਮੈਡਾ ਅੱਖੀਆਂ ਵਿਚਿ ਵਸਦਾ ਮੂਲਿ ਨ ਦੇਇ ਦਿਖਾਈ।
ਵਲੀ ਰਾਮੁ ਦੀ ਪ੍ਰੀਤਿ ਅਨੋਖੀ ਮੈਂ ਤਨ ਮਹੀਏਂ ਲਾਈ।
(ਆਸਾਵਰੀ ਕਾਫ਼ੀ)

- ਤਾਂ ਤੇ ਸਹਿਜ ਸਮਾਧਿ ਭਲੀ ਹੈ।
ਗੁਰ ਪਰਸਾਦਿ ਲਗੀ ਜਾਂ ਦਿਨ ਤੇ ਨੈਕ ਨ ਕਬਹੂੰ ਟਲੀ ਹੈ।
ਕਾਨ ਨਾ ਰੂਧੇ ਨੈਨ ਨਾ ਮੂੰਦੇ ਕਸਟਿ ਨ ਕੋਈ ਧਾਰਾ।
ਉਘੜੀ ਆਖ ਪਛਾਨਿਆਂ ਹਸਿ ਹਸਿ ਪੂਰਨ ਪੁਰਖੁ ਨਿਹਾਰਾ।
ਜਹੇ ਜਹੇ ਜਾਉਂ ਤਹੇ ਤਹੇ ਪਰਦਖਣਾ ਜੋ ਜੋ ਕਰਉ ਸੁ ਪੂਜਾ।
ਗ੍ਰਿਹਿ ਉਦਿਆਨ ਏਕ ਸਮ ਜਾਨਿਓ ਭਾਉ ਮਿਟਿਓ ਹਰਿ ਦੂਜਾ।
ਜੈਸੀ ਰਹਨੀ ਤੈਸੀ ਕਹਨੀ ਵਲੀ ਪ੍ਰਗਟਿ ਕਰਿ ਗਾਈ।
ਦੁਖ ਸੁਖ ਤੇ ਜੋ ਪਰੇ ਪਰਮਗਤਿ ਸਾ ਗਤਿ ਗੁਰ ਤੇ ਪਾਈ।
(ਰਾਗ ਰਾਮਕਲੀ)

ਰੇਖਤਾ

- ਜਿਨ ਪ੍ਰੇਮ ਰਸ ਚਾਖਿਆ ਨਹੀਂ, ਅੰਮ੍ਰਿਤ ਪੀਆ ਤਉ ਕਿਆ ਹੂਆ।
ਮਸ਼ਹੂਰ ਹੂਆ ਪੰਥ ਮੇਂ ਸਾਬਤ ਨ ਕੀਆ ਆਪ ਕੋ,
ਆਲਮ ਅਰ ਫਾਜਲੁ ਹੋਇ ਕੈ, ਦਾਨਾ ਹੂਆ ਤੋ ਕਿਆ ਹੂਆ।
ਦਿਲ ਮੇ ਨਹੀਂ ਪੀਆ ਦਾ ਦਰਦ, ਬੈਠਾ ਸਮਾਇਕ ਹੋਇ ਕੈ,
ਦਿਲ ਕਾ ਹਰਟ ਫਿਰਤਾ ਨਹੀਂ, ਤਸਬੀ ਫਿਰੀ ਤੋ ਕਿਆ ਹੂਆ।
ਅਉਰਾਂ ਨਸੀਹਤ ਤੂੰ ਕਰੈ, ਆਪ ਲੈ ਅਮਲ ਕਰਤਾ ਨਹੀਂ,
ਦਿਲ ਕਾ ਕੁਫਰ ਤੂਟਾ ਨਹੀਂ, ਹਾਜੀ ਹੂਆ ਤਉ ਕਿਆ ਹੂਆ।
ਬੰਦੂ ਅਰੁ ਤੂੰ ਮਾਰ ਪਰਿ, ਸਾਰੀ ਉਮਰ ਜਾਇਆ ਕਰੀ,
ਹੀਲੇ ਮਕਰ ਜਾਣੈਂ ਘਟੇਂ, ਮੁੱਲਾਂ ਹੂਆ ਤਉ ਕਿਆ ਹੂਆ।

ਦੇਖੀ ਗੁਲਿਸਤਾਂ ਬੋਸਤਾਂ ਮਤਲਬ ਨ ਪਾਇਓ ਸ਼ੇਖੁ ਕਾ,
ਸਾਰੀ ਕਿਤਾਬਾਂ ਯਾਦ ਕਰ, ਹਾਫ਼ਜ਼ ਹੂਆ ਤਉ ਕਿਆ ਹੂਆ।
ਜਬ ਲਗਿ ਇਸ਼ਕ ਕੇ ਦਰਿਆਉ ਮੈਂ ਗਰਕਾਬ ਇਹ ਹੋਤਾ ਨਹੀਂ,
ਗੰਗਾ ਜਮਨ ਗੋਦਾਵਰੀ, ਨਾਤਾ ਫਿਰਿਆ ਤਉ ਕਿਆ ਹੂਆ।
ਜਬ ਲਗਿ ਪਿਆਲਾ ਪ੍ਰੇਮ ਕਾ ਪੀਇ ਕਰ ਇਹ ਛਕਤਾ ਨਹੀਂ,
ਰਾਗ ਤਾਰ ਮੰਦਲ ਬਾਜਤੇ ਜਾਹਰਿ ਸੁਣਾਯਾ ਤਉ ਕਿਆ ਹੂਆ।
ਜੋਗ ਜੰਗਮ ਸਰੇਵਰੇ ਰੰਗ ਲਾਲ ਕਪੜੇ ਪਹਰਤੇ,
ਵਾਕਫ਼ ਨਹੀਂ ਇਸ ਹਾਲ ਕੇ, ਕਪੜੇ ਰੰਗੇ ਤਉ ਕਿਆ ਹੂਆ।
ਵਲੀ ਪੁਕਾਰੇ ਹੇ ਪੀਆ ਪੀਆ ਪੀਆ, ਕਰਤੇ ਜੀਆ ਦੀਆ,
ਮਤਲੂਬ ਹਾਸਲ ਨ ਥੀਆ, ਰੋਇ ਰੋਇ ਦੀਆ ਤਉ ਕਿਆ ਹੂਆ।

- ਹੁਸਿਆਰ ਰਹੋ ਮਨਿ ਮਾਰੇਗਾ।
ਰੂਪ ਸਰੂਪ ਬਨਾਇ ਦਿਖਾਵੈ ਦੇ ਦਗਾ ਕੂਏ ਡਾਰੇਗਾ।
ਅਨਿਕ ਰਸ ਕਸ ਭੋਗੁ ਭੁਗਾਵੈ ਊਚੇ ਚਾੜਿ ਪਛਾੜੇਗਾ।
ਗ੍ਰਿਹ ਬਨ ਕਹੂੰ ਟਿਕਣ ਨ ਦੇਵੈ ਲਾਗੀ ਬੇਲ ਉਖਾੜੇਗਾ।
ਸੁਰਨਰ ਮੁਨ ਜਨੁ ਮਾਰਿ ਬਿਡਾਰੇ ਐਸਾ ਪੂਰ ਸੁਨਾਰੇ ਕਾ।
ਵਲੀ ਰਾਮ ਜੋ ਮਨ ਕਉ ਮਾਰੇ ਮਨ ਮਾਰੇ ਜਨਮ ਸਵਾਰੇਗਾ।

- ਅਉਦੂ ਭਉਦੂ ਜਾਂਦੂ ਮਨ ਆਤਮਾ ਵੀਚਾਰ ਵੇ।
ਤੂੰ ਮੈਂ ਮੈਂ ਤੂੰ ਕੋਈਓ ਨਾਹੀਂ ਬਾਕੀ ਅਨਭਉ ਸਾਰ ਵੇ।
ਨਾਰਾਇਨ ਜਸ ਕਿਉਂ ਨਹੀਂ ਗਾਵਤ ਛਿਨ ਮੇ ਉਤਰੈਂ ਪਾਰ ਵੇ।
ਸਤਿ ਚਿਤਿ ਆਨੰਦ ਰੂਪ ਤੁਮਾਰੋ ਬੇਦ ਜੁ ਕਹਤ ਪੁਕਾਰਿ ਵੇ।
ਵਲੀ ਰਾਮ ਰਸ ਭਿੰਨੜਾ ਢੋਲਣ ਸੁੱਧ ਅਖੰਡ ਨਿਰਾਧਾਰ ਵੇ।
(ਰਾਗੁ ਢੋਲਾ)

- ਮਾਘ ਲਡੀਂਦਾ ਜਾਂਦਾ ਹੈ ਸੁੱਤਾ ਹੈਂ ਤਾ ਜਾਗ ਵੇ।
ਸੋਈ ਬਡੇ ਜੋ ਹਰ ਵਲਿ ਆਏ ਜੈਂਦੇ ਮਸਤਕਿ ਭਾਗ ਵੇ।
ਹਰਿ ਭਗਤਿ ਜਨਾਂ ਦੀ ਸੰਗਤਿ ਕੀਜੇ ਅਉਰ ਕੁਸੰਗ ਤਿਆਗ ਵੇ।
ਇਹੁ ਅਉਸਰ ਫਿਰਿ ਹਾਥਿ ਨ ਆਵੇ ਹਰਿ ਕੇ ਸਿਮਰਨਿ ਲਾਗ ਵੇ।
ਵਲੀ ਰਾਮ ਰਸ ਭਿੰਨੜ ਢੋਲਣੁ ਹਰਿ ਚਰਨਨਿ ਅਨਿਰਾਗੁ ਵੇ।

- ਅਦਾ ਹਾਲ ਮੋ ਮਸਤ ਗੁਲਾਲ ਆਂਖੇਂ, ਝੂਲਹਿ ਪ੍ਰੇਮ ਮਾਤੇ

ਅਟਲ ਝੋਕ ਮਾਂਹੀਂ। ਗਇਆ ਦੂਖੜਾ ਸੁਖੜਾ ਭਾਗ ਦੋਊ,
ਰਾਤੇ ਤਹਾਂ ਜਹਾਂ ਅਕਲ ਕੀ ਗੰਮਿ ਨਾਂਹੀਂ।
ਰਸ ਮੈਂ ਮਗਨ ਭਏ ਕਹਿਨ ਥਾਕਾ, ਤਹਾਂ ਜਾਨ ਹੈਰਾਂਨ ਜੀਵਤ ਮੂਏ।
ਨਾ ਨਾ ਬਿਚਾਰ ਕੇ ਆਪਿ ਭੂਲੇ ਵਲੀ, ਆਪਿ ਭੂਲੇ ਆਪ ਕੁੱਲ ਹੂਏ।
(ਰਾਗ ਖੱਟ)

- ਮੋਹਨ ਸੋ ਮਨ ਮਿਲਾਵਹੁ, ਗੋਹਨ ਤਜਹੁ ਸਕਲ ਕਾ।
ਸਾਚੇ ਰਹਹੁ ਜਗਤਿ ਮੈਂ ਸੰਗਿ ਤਿਆਗੋ ਰੇ ਕੁਟਲਿ ਕਾ।
ਹਰਿ ਕਾ ਸੁ ਜਸੁ ਬਖਾਨਹੁ, ਦੂਜਾ ਰਿਦੈ ਨਹੀਂ ਆਨਹੁ,
ਜਿਹ ਸਿਖ ਸਾਚੀ ਕਰਿ ਮਾਨਹੁ ਪਿੱਛਾ ਗਹੋ ਸਬਲ ਕਾ।
ਸੁਨ ਮਨ ਗਨੀਮ ਮੇਰੇ, ਹਉਂ ਸਾਚ ਕਹਤ ਹੌਂ ਟੇਰੇ,
ਭੈ ਭਰਮਿ ਮਹਿ ਮਤਿ ਬਸੇ ਰੇ,
ਇਹ ਥਾਂ ਨਾ ਖਿਲਸ ਫਿਸਲ ਕਾ।
ਇਸ ਮਨ ਕਉ ਭਲੇ ਸੰਕੋਟੋ, ਹਉਮੈਂ ਹੀਅਰੇ ਤੇ ਮੇਟੋ,
ਜੇ ਤਉ ਭੀ ਹਰਿ ਨਾਹੀਂ ਭੇਟੋ, ਲਿਖ ਦੇਤਾ ਹੌਂ ਮੁਚਲਕਾ।
ਹਰਿਨਾਮ ਨ ਕਬਹੂੰ ਗਾਇਆ, ਪਰ ਕਾਜੇ ਕਉਂ ਨਹੀਂ ਧਾਇਆ,
ਸੋ ਕਾਮੁ ਨ ਕਿਤਹੂੰ ਆਇਆ, ਨਾ ਜਲ ਕਾ ਭਇਆ ਨਾ ਥੱਲ ਕਾ।
ਕਾਰਜ ਨਾ ਹੋਤਾ ਰੋਇਆਂ, ਊਜਲੁ ਨ ਹੋਤਾ ਧੋਇਆਂ,
ਨਾ ਸੱਥਰ ਉਪਰਿ ਸੋਇਆਂ, ਨਾ ਪੋਢਏ ਪਲੰਘਾ।
ਇਸ ਤਨ ਕੋ ਨਿਪਟਿ ਜਲਾਇਆ, ਜੋਗੀ ਜੰਗਮੁ ਕਹਾਇਆ,
ਤਉ ਭੀ ਨ ਮਰਮੁ ਪਾਇਆ, ਹਰਿਨਾਮੇ ਕੇ ਮੰਡਲ ਕਾ।
ਜੇ ਬਨ ਬਨ ਫਿਰਉਂ ਤਾਂ ਬਨ ਬਨ, ਕਿਆ ਹੋਤਾ ਹੈ ਦਾਹੇ ਤਨੁ,
ਊਜਲ ਹੋਵੈ ਤਬ ਹੀ ਮਨ, ਜਬ ਸ਼ਾਮ ਰੰਗਿ ਹਰਿ ਝਲਕਾ।
ਵਲੀ ਆਇ ਪਿਆਰੈ ਸਿੰਉ ਹਿਲ ਮਿਲਿ, ਅਉਰਨ ਸੋਂ ਮਤ ਧਾਰੋ ਦਿਲੁ,
ਈਹਾਂ ਰਹਨਾ ਹੈ ਘਰੀ ਤਿਲ, ਰਖਿਆ ਦੋ ਦਿਨ ਅਜਲ ਕਾ।
(ਰਾਗ ਖਿਮਾਚਿ, ਰੇਖਤਾ)

**ਝੂਲਨੇ**

- ਮਨ ਚਿੱਤ ਕੇ ਸਾਛੀ ਜੋਈ ਹੈ ਜੀ ਯਹ ਸੋਈ ਹੈ ਤਿਹ ਪਛਾਨ ਲੀਜੈ।
ਸੁਭਾਚਾਰ ਬਬੇਕ ਸਉ ਹੇਤੁ ਕੀਜੈ ਇਸ ਸਾਛੀ ਕਉ ਆਪਿ ਜਾਨ ਲੀਜੈ
ਵਹੀ ਸਾਛੀ ਸਾਛ ਅਰੂਪ ਵਲੀ ਅਗਿਆਨ ਕਉ ਤਜਿ ਵਿਗਿਆਨ ਲੀਜੈ।

ਅਉਰ ਸਭ ਅਸਾਰ ਅਨਿੱਤ ਹੈ ਜੀ ਅਦ੍ਵੈਤ ਮਹਾ ਨਿਰਬਾਨ ਲੀਜੈ।

- ਜਬ ਖੁਦੀ ਕਾ ਨੁਕਤਾ ਆਇ ਲਗਾ ਵਲੀ ਐਨ ਹੀ ਐਨ ਸੋਊ ਗ਼ੈਨ ਹੂਆ।
ਸੰਗ ਬੀਚਾਰ ਬਬੇਕ ਸਉ ਦੂਰਿ ਕੀਆ ਤਬ ਆਪ ਹੀ ਗੈਨ ਸਿਉ ਐਨ ਹੂਆ।
ਵਿਗਿਆਨ ਕੀ ਜੋਤਿ ਪਰਗਾਸੁ ਕੀਆ ਤਹਾ ਸਹਜਿ ਬਿਲਾਸੁ ਮੇ ਚੈਨ ਹੂਆ।
ਯਹੀ ਕੇਵਲ ਨਿਰਮਲ ਪਾਨੀ ਹੈ ਕੋਈ ਮਉਜ ਅਰੁ ਬੂੰਦ ਅਰੁ ਫੈਨ ਹੂਆ।

- ਜਿਨ ਮਾਇਆ ਨੈ ਸਭ ਕੋ ਮੋਹ ਲੀਆ ਸੋ ਤੋ ਮਾਇਆ ਸਾਧ ਕੀ ਬਾਂਦੀ ਹੈ।
ਸੁਭ ਚਾਰੀ ਕੀ ਸੇਵਾ ਸਭ ਕਰੈ ਅਪਚਾਰੀ ਕੇ ਸਿਰ ਕੋ ਖਾਂਦੀ ਹੈ।
ਅਗਿਆਨੀ ਕੇ ਮਨ ਕੋਂ ਭਾਵਤੀ ਹੈ ਗਿਆਨ ਸਮੁ ਸੋ ਚਾਂਦੀ ਹੈ।
ਗਿਆਨ ਵਲੀ ਨਿਰਮਲ ਸਦਾ ਕੰਚਨ ਕੀ ਜੈਸੇ ਚਾਂਦੀ ਹੈ।

- ਅੰਗਾ ਅੰਗੀ ਰੰਗਿ ਬਿਰੰਗੀ ਹੈ ਨਿਰਭ੍ਰਮ ਸਰਬੰਗੀ ਕੋਈ ਹੈ ਜੀ।
ਦੂਜੇ ਭਾਇ ਕੇ ਰੰਗ ਮੈਂ ਸਭ ਰੰਗੇ ਨਿਰਬਾਨ ਸਉ ਰੰਗੀ ਕੋਈ ਹੈ ਜੀ।
ਜੰਗੀ ਤਰੰਗੀ ਮਨ ਘਨੇ ਪੈ ਨੇਹ ਤਰੰਗੀ ਕੋਈ ਹੈ ਜੀ।
ਅਗਿਆਨ ਕੇ ਸੰਗੀ ਹੈ ਬਹੁਤੁ ਵਲੀ ਬਿਗਿਆਨ ਕਾ ਸੰਗੀ ਕੋਈ ਹੈ ਜੀ।

- ਪਾਤਿਸਾਹੀ ਸੋਈ ਕਰਤਾ ਹੈ ਕਾਮ ਲੋਭ ਸਦਾ ਜਾ ਕੇ ਬੰਦ ਹੈ ਜੀ।
ਚਿੰਤਾ ਚਾਹ ਕੇ ਚਾਕਰ ਖੁਆਰ ਸਭੇ ਸੰਤੋਖ ਕੇ ਸਦਾ ਅਨੰਦ ਹੈ ਜੀ।
ਸੁਭਚਾਰੀ ਕੋਈ ਦੇਖੀਏ ਹੈ ਜਹਾਂ ਚਾਹ ਨਹੀਂ ਨਿਰਬੰਧ ਹੈ ਜੀ।
ਅਪਚਾਰੀ ਜਾਗ ਮੈ ਜਲਤਾ ਹੈ ਸੁਭਚਾਰੀ ਸੀਤਲ ਚੰਦ ਹੈ ਜੀ।

ਝੂਲਨੇ

ਸੋਈ ਕਾਮ ਬਿਚਾਰ ਕੇ ਕਰਨਾ ਹੈ,
ਜਾ ਤੇ ਫੇਰਿ ਨਹੀਂ ਪਛਤਾਵਨਾ ਹੈ।
ਸੋਈ ਰਾਹ ਬਿਬੇਕ ਕਾ ਢੂੰਢਿ ਲੀਜੈ,
ਜਿਸ ਰਾਹ ਸੇ ਫੇਰ ਨਹੀਂ ਆਵਨਾ ਹੈ।
ਤਾਂ ਜੀਵਤੇ ਕਿਉਂ ਨਹੀਂ ਜਾਈਏ ਜੀ।
ਜਾਂ ਅੰਤ ਸਮੇਂ ਮਰ ਜਾਵਨਾ ਹੈ।
ਮੂਏ ਮੁਕਤਿ ਕੀ ਗਤਿ ਕੈਸੀ,
ਜੀਵਤੇ ਮੁਕਤਿ ਕੋ ਪਾਵਨਾ ਹੈ।

ਜਿਸ ਦੇਹ ਕਾ ਗੁਮਾਨ ਕਰੇ, ਸੋ ਦੇਹ ਤੋ ਰਾਖ ਕੀ ਢੇਰੀ ਹੈ,
ਮੇਰੀ ਮੇਰੀ ਯਾਸ ਕਿਆ ਕਰੈ, ਯਹ ਕਾਲ ਕੀ ਹੈ, ਕਹਾ ਤੇਰੀ ਹੈ,
ਜਿਸ ਮਾਇਆ ਉਪਰਿ ਰੀਝ ਰਹੈ, ਵਹੁ ਬੂਢੀ ਚੰਚਲ ਢੇਰੀ ਹੈ,
ਵਲੀ ਮੂਰਖ ਬਿਨਾ ਕਉਨ ਖੁਸ ਕਰੈ, ਪ੍ਰਭਤਾ ਸੋਨੇ ਕੀ ਬੇਰੀ ਹੈ।

ਨਾਬੂਦ ਵਹੀ ਆਬੂਦ ਵਹੀ, ਭਾਂਤ ਭਾਂਤ ਕੇ ਭੇਖ ਬਨਾਹਿ ਰਹਿਆ।
ਮਾਸ਼ੂਕ ਵਹੀ ਆਸ਼ਕ ਵਹੀ, ਆਪੇ ਆਪ ਮੇਂ ਆਪ ਸਮਾਇ ਰਹਿਆ।
ਆਰਿਫ਼ ਵਹੀ ਮਾਰੂਫ ਵਹੀ, ਸਭ ਹੋਇ ਅਲਖ ਕਹਾਇ ਰਹਿਆ।
ਦੇਖੋ ਆਦਿ ਅਰੁ ਮਧ ਵਹੀ, ਨਿਜ ਅੰਤ ਕੇ ਅੰਤ ਮੇਂ ਜਾਇ ਰਹਿਆ।

ਏਕੋ ਲੋ ਹੈ ਸਭ ਜਾਨਤੇ ਹੈ।
ਜੈਸੇ ਆਰਤੀ ਅਉਰ ਤਰਵਾਰ ਹੋਵੇ।
ਏਕ ਬੀਜ ਸਿਉ ਜਿਉ ਪ੍ਰਗਟ ਦੇਖੋ, ਡਾਲ ਗੁਲ ਕਲੀ ਗੁਲਨਾਰ ਹੋਵੈ।
ਅਵਗਤਿ ਸੋ, ਸਈ ਢੂੰਢ ਲੇਵੇ, ਜੇ ਕੋ ਬੁਧਿ ਬਿਬੇਕ ਵਿਚਾਰ ਹੋਵੈ।
ਸਭ ਏਕ ਹੀ ਸਿਉ, ਜੋਈ ਦੇਖ ਸਕੇ,
ਭਉਜਲ ਕੇ ਸੋਈ ਪਾਰ ਹੋਵੈ।

**ਕਬਿੱਤ**

ਗੁਰ ਕੀ ਨ ਚਾਲ ਪਾਵੈ, ਗੁਰਬਾਣੀ ਨਿਤ ਗਾਵੈ।
ਸ਼ਾਂਤ ਰਸ ਨਹੀਂ ਆਵੈ, ਹਾਲ ਬਿਨ ਕਾਲ ਗੇ।
ਹਾਲ ਬਿਨ ਕਾਲ ਕੈਸੇ, ਪਾਣੀ ਬਿਨ ਤਾਲ ਜੈਸੇ।
ਏ ਮਨ ਕੇ ਖਿਆਲ ਸਭੀ ਆਲ ਜੰਜਾਲ ਗੇ।
ਕਾਲ ਕੋ ਨਾ ਪੇਖ ਵਹ ਹਾਲ ਚਾਲ ਦੇਖ,
ਜਾਂਤੇ ਪਾਵਹ ਲੇਖ, ਟੂਟ ਜਾਇ ਮਾਇਆ ਜਾਲ ਗੇ।
ਕਰਨੀ ਹੀ ਸਾਰ ਔਰ ਸਕਲ ਬਿਕਾਰ ਨਹੀਂ।
ਮਾਨਤਾ ਗਵਾਰ ਜੋ ਕਰਤ ਨਿਹਾਲ ਗੇ।੧।
ਭੇਖ ਸਭ ਧਰ ਭੂਲੇ ਸ਼ਬਦ ਸਾਖੀ ਕਰ ਭੂਲੇ,
ਜੀਵਤ ਨਾ ਮਰ ਭੂਲੇ ਗਤ ਪਾਵਤੇ।
ਜਗਤ ਪ੍ਰਬੋਧ ਭੂਲੇ, ਮਨ ਕੋ ਮਾ ਬੋਧ ਭੂਲੇ।
ਮਿਲ ਕਾਮ ਕ੍ਰੋਧ ਭੂਲੇ, ਅਸਾਧ ਬਾਨੀ ਗਾਵਤੇ।
ਦੇਖ ਅਪਾਰ ਭੂਲੇ, ਏਕੀ ਨਿਰੰਕਾਰ ਭੂਲੇ।

ਅਪਰ ਅਪਾਰ ਭੂਲੇ, ਜਿਉ ਕੇ ਤਿਉ ਭਾਵਤੇ।
ਕਰ ਕਰਿ ਜਾਪ ਭੂਲੇ, ਵਲੀ ਤਪ ਤਾਪ ਭੂਲੇ।
ਆਪ ਰੂਪੀ ਆਪ ਭੂਲੇ, ਆਪ ਮੇ ਸਮਾਵਤੇ।

ਰੇਖਤੇ

ਅਗਰ ਹੈ ਸ਼ੌਕ ਮਿਲਨੇ ਕਾ, ਆਪਸ ਕੀ ਰਮਲ ਪਾਤਾ ਜਾ।
ਜਲਾ ਕਰ ਖ਼ੁਦਨਮਾਈ ਕੋ, ਭਸਮ ਕਰ ਅੰਗ ਲਾਤਾ ਜਾ।
ਨਾ ਰਖ ਰੋਜ਼ਾ ਨਾ ਮਰ ਭੂਖਾ, ਨਾ ਜਾਹ ਮਸਜਿਦ ਨਾ ਕਰ ਸਿਜਦਾ।
ਕੁਫ਼ਰ ਕਾ ਤੋੜ ਦੇ ਕੂਜਾ, ਸ਼ਰਾਬਿ-ਸ਼ੌਕ ਪੀਤਾ ਜਾ।
ਪਕੜ ਕਰ ਅਸ਼ਕ ਕਾ ਝਾੜੂ, ਸਫਾ ਕਰ ਦਿਲ ਕੇ ਹੁਜਰੇ ਕੋ।
ਧੂੜ ਲੇਕਰ ਮੁਸੱਲੇ ਕੀ, ਸਿਰ ਪਰ ਉਡਾਤਾ ਜਾ।
ਕਹੇ ਮਨਸੂਰ ਸੁਨ ਕਾਜੀ, ਅਨਹਲਕ ਕਹੁ ਸਬੂਤੀ ਸੇ।
ਯਹੀ ਅਬ ਮਾਨ ਲੇ ਮੇਰੀ, ਖ਼ੁਸ਼ੀ ਕੇ ਗੀਤ ਗਾਤਾ ਜਾ।

ਅਗਰ ਤੁਮ ਗੈਰ ਕਰ ਸਮਝੋ, ਹਮ ਨ ਜੀਉ ਵਾਰ ਡਾਰਾ ਹੈ,
ਹੂੰ ਤੇਰੇ ਇਸ਼ਕ ਕਾ ਜ਼ਖ਼ਮੀ, ਕਲੇਜੇ ਤੀਰ ਮਾਰਾ ਹੈ।
ਕਲੇਜਾ ਖੋਲ੍ਹ ਕਰ ਦੇਖੋ, ਸਜਨ ਕਾ ਘਾਉ ਨਿਆਰਾ ਹੈ,
ਹਮਨ ਪਰ ਮਿਹਰ ਕਰ ਸਾਈਂ, ਦੇਉ ਦੀਦਾਰ ਹਮ ਤਾਈਂ।
ਅਗਰ ਅਬ ਨਾਹਿ ਤੁਮ ਮਿਲਤੇ, ਹਮਨ ਕਾ ਕੌਨ ਚਾਰਾ ਹੈ,
ਵਲੀ ਅਬ ਫਿਰ ਕਿਆ ਕਰੀਏ, ਪੀਆ ਕੇ ਦੁਖ ਸੇ ਮਰੀਏ,
ਲਗੀ ਹੈ ਆਗ ਸਭ ਤਨ ਮੇ, ਜਲੇ ਇਹ ਜੀਉ ਹਮਾਰਾ ਹੈ।

ਅਦਵੈਤ ਪਰਕਾਸ਼

- ਜਬ ਲਗ ਮੈਲ ਨਾ ਕਾਢੇ ਧੋਈ, ਤਬ ਲਗ ਸੁੰਦਰ ਰੰਗ ਨਾ ਹੋਈ।
  ਜਬ ਲਗ ਦੁਸ਼ਟ ਸੰਗ ਨਹੀਂ ਤਜੇ, ਤਬ ਲਗ ਸਾਧ ਸੰਗ ਨਹੀ ਭਜੇ।

- ਜੇ ਕੋ ਗੁਰੂ ਕੇ ਪਾਇਨ ਲਾਗੋ, ਮਹਾ ਮੋਹ ਨੀਂਦ ਤੇ ਜਾਗੋ।
  ਜੇ ਕੋ ਗੁਰ ਦੇ ਦਰਸ ਨਿਵਾਸੀ, ਤਾਹੇ ਨਾ ਪਰਹੈ ਜਗ ਕੀ ਫਾਸੀ।

ਹੋਰ

- ਬਚਨ ਦੰਦ ਤੇ ਪਰੈ ਬਿਰਾਜਓ, ਐਸੇ ਅਕਥ ਕਥਾ ਕਹਿ ਗਾਜੈ।
  ਦੇਸ ਅਪਾਰ ਮਾਹਿ ਜੋ ਰਹੇ, ਜਾ ਮੈਂ ਵਾਰਪਾਰ ਕੀ ਕਹੇ।

(ਚਿਦ ਵਿਲਾਸ)

- ਵਿਵੇਕ ਕਲੀ ਜਬ ਮਨ ਮੇ ਫੂਲੇ, ਜਨਮ ਮਰਨ ਕਾ ਝਗੜਾ ਭੂਲੇ।
  ਪੁੰਨ ਪਾਪ ਕੀ ਬਾਤਿ ਨ ਜਾਨੈ, ਬਿਧ ਨਖੇਧ ਕੀ ਕਥਾ ਨ ਜਾਨੈ।

(ਵਿਵੇਕ ਕਲੀ)

- ਨਹੀਂ ਹਮ ਬੇਦ ਕੇ ਬਾਦੀ ਬੈਰਾਗੀ ਮਨ ਹਮਾਰਾ ਹੈ।ਰਹਾਉ।
  ਨਹੀਂ ਹਮ ਭੇਖ ਕੇ ਜੋਗੀ ਹਮਾਰਾ ਪੰਥ ਨਿਆਰਾ ਹੈ।
  ਰਹੇ ਹਮ ਸੁੰਨਿ ਕੇ ਮੰਡਲ ਜਹਾ ਮੇਰਾ ਪਿਆਰਾ ਹੈ।
  ਨਹੀਂ ਊਹਾ ਜਾਇ ਹਰਯਕ ਕੀ ਜਹਾਂ ਹਮ ਜੀਉ ਡਾਰਾ ਹੈ।
  ਕਰੈਂ ਹਮ ਏਕ ਕੀ ਪੂਜਾ ਵਲੀ ਜਾ ਕਾ ਸਭ ਪਸਾਰਾ ਹੈ।

(ਫੁਟਕਲ)

ਇਨ੍ਹਾਂ ਉਦਾਹਰਨਾਂ ਨੂੰ ਪੜ੍ਹ ਕੇ ਵਲੀ ਰਾਮ ਦੇ ਵਿਚਾਰਾਂ ਦੀ ਵਿਵਿਧਤਾ ਦਾ ਪਤਾ ਵੀ ਚੱਲਦਾ ਹੈ। ਡਾ. ਪ੍ਰਮਿੰਦਰ ਸਿੰਘ ਅਤੇ ਹੋਰਨਾਂ ਅਨੁਸਾਰ, "ਵਧੇਰੇ ਜ਼ੋਰ ਵਿਅਕਤੀਗਤ ਚਰਿੱਤਰ ਉਸਾਰੀ 'ਤੇ ਹੈ। ਬੇ-ਗ਼ਮ ਤੇ ਖ਼ੁਸ਼ ਰਹਿਣਾ, ਸਾਰੇ ਲੋਕਾਂ ਨੂੰ ਇਕੋ ਮਾਲਾ ਦੇ ਮਣਕੇ ਸਮਝ ਕੇ ਉਨ੍ਹਾਂ ਨਾਲ ਪਿਆਰ ਕਰਨਾ, ਸੰਤੋਖ ਵਿੱਚ ਰਹਿ ਕੇ ਹਉਮੈ ਦਾ ਤਿਆਗ ਕਰਨਾ ਅਤੇ ਬਾਕੀ ਦੁਨੀਆ ਨਾਲ ਮੋਹ ਘਟਾਉਣ ਦਾ ਉਪਦੇਸ਼ ਹੈ। ਆਪ ਦੀ ਵਿਚਾਰਧਾਰਾ ਅਤੇ ਕਾਵਿ-ਸ਼ੈਲੀ ਉਤੇ ਗੁਰਮਤ ਦਾ ਪ੍ਰਭਾਵ ਬਹੁਤ ਗੂੜ੍ਹਾ ਹੈ।..... ਆਪ ਦੀ ਸਭ ਤੋਂ ਸੁੰਦਰ ਤੇ ਸ਼ੁਧ ਪੰਜਾਬੀ ਵਿੱਚ ਰਚਨਾ ਆਪ ਦੀਆਂ ਕਾਫ਼ੀਆਂ ਹਨ।"[1]

---

1. ਪੰਜਾਬੀ ਸਾਹਿਤ ਦੀ ਉਤਪਤੀ ਤੇ ਵਿਕਾਸ, ਪੰਨਾ 137

# 18

## ਗੁਸਾਈਂ ਤੇਜ ਭਾਨ ਜੀ

ਬਾਬਾ ਤੇਜ ਭਾਨ, ਗੁਸਾਈਂ ਸਨ, ਬ੍ਰਾਹਮਣ ਸਨ, ਸੰਤਗੀਰੀ ਆਪ ਨੂੰ ਪਿਤਾ-ਪੁਰਖੀ ਮਿਲੀ। ਆਪ ਦੇ ਵੱਡੇ-ਵਡੇਰਿਆਂ ਵਿੱਚੋਂ ਬਾਬਾ ਸਹਿਜ ਰਾਮ ਜੀ ਇਕ ਚੰਗੇ ਕਾਮਿਲ ਫਕੀਰ ਹੋ ਚੁੱਕੇ ਹਨ। ਇਹ ਸਹਿਜ ਰਾਮ ਜੀ ਲੋਧੀ-ਵੰਸ਼ ਦੇ ਵੇਲੇ ਪਹਿਲਾਂ ਸਰਕਾਰੀ ਨੌਕਰੀ ਕਰਦੇ ਸਨ। ਮਗਰੋਂ ਸਵਾਮੀ ਸੂਰਯਾਨੰਦ ਜੀ ਤੋਂ ਉਪਦੇਸ਼ ਪ੍ਰਾਪਤ ਕਰਕੇ ਸਾਧ ਹੋ ਗਏ। ਇਹ ਗੁਸਾਈਂ ਵੈਸ਼ਨਵ ਧਰਮ ਦੇ ਉੱਘੇ ਸੰਤ ਹੋ ਨਿਬੜੇ। ਗੁਰੂ ਵਲੋਂ ਇਨ੍ਹਾਂ ਨੂੰ ਗ੍ਰਹਿਸਥੀ ਬਣੇ ਰਹਿਣ ਦੀ ਆਗਿਆ ਹੋਈ। ਇਸ ਨਾਲ ਇਨ੍ਹਾਂ ਦਾ ਵੰਸ ਚੱਲਦਾ ਰਿਹਾ। ਗੁਰੂ-ਪਰੰਪਰਾ ਵੀ ਪਰਿਵਾਰ ਵਿੱਚ ਹੀ ਬਣੀ ਰਹੀ।

ਵੰਸ਼ ਪਰੰਪਰਾ ਚੱਲਦੀ ਰਹੀ। ਫੇਰ ਗੱਦੀ 'ਤੇ ਸੰਤ ਗੋਕਲ ਦਾਸ ਜੀ ਬੈਠੇ। ਗੋਕਲ ਦਾਸ ਜੀ ਦੇ ਘਰ ਜੇਠਮੱਲ ਦਾ ਜਨਮ ਹੋਇਆ। ਪਤਾ ਨਹੀਂ ਕਿਉਂ "ਬਾਬਾ ਗੋਕਲ ਦਾਸ ਜੀ ਦੇ ਮਨ ਵਿੱਚ ਤੀਬਰ ਇੱਛਾ ਪੈਦਾ ਹੋਈ ਕਿ ਉਹ ਸਰੀਰ ਤਿਆਗ ਕੇ ਆਪਣੇ ਪੁੱਤਰ (ਜੇਠਾ ਜੀ) ਦੇ ਘਰ ਮੁੜ ਜਨਮ ਲੈਣ।.... ਪੁੱਤਰ ਘਰ ਜਨਮ ਲੈਣ ਦਾ ਸੰਕਲਪ ਕਰਕੇ ਪ੍ਰਾਣ ਤਿਆਗ ਦਿੱਤੇ। ਜੇਠਮੱਲ ਦੇ ਘਰ ਪੁੱਤਰ ਪੈਦਾ ਹੋਇਆ ਜਿਸ ਦਾ ਮੁਹਾਂਦਰਾ ਬਾਬਾ ਗੋਕਲ ਦਾਸ ਨਾਲ ਮਿਲਦਾ ਸੀ। ਇਹੀ ਬਾਲਕ ਦੁਨੀਆ ਵਿੱਚ ਸ੍ਰੀ 108 ਮਹਾਤਮਾ ਗੁਸਾਈਂ ਬਾਬਾ ਤੇਜ ਭਾਨ ਨਾਮ ਨਾਲ ਵਿਖਿਆਤ ਹੋਇਆ।[1] ਇੱਥੇ ਲਿਖੇ ਬਹੁਤੇ ਹਾਲਾਤ ਇਸੇ ਪੁਸਤਕ ਦੇ ਆਧਾਰ ਤੇ ਲਿਖੇ ਗਏ ਹਨ।

ਤੇਜ ਭਾਨ ਜੀ ਦਾ ਜਨਮ ਚੇਤਰ ਪ੍ਰਤਿਪਦਾ ਨੂੰ ਸੰਮਤ 1680 ਬਿਕਰਮੀ ਮੁਤਾਬਿਕ 1623 ਈਸਵੀ ਵਿੱਚ ਹੋਇਆ। ਸੰਮਤ 1685 (ਸੰਨ 1628) ਵਿੱਚ ਤੇਜ ਭਾਨ ਜੀ ਦਾ ਇਕ ਹੋਰ ਭਰਾ ਪੈਦਾ ਹੋਇਆ। ਇਸ ਦਾ ਨਾਂ ਹਰਿਭਾਨ ਰੱਖਿਆ ਗਿਆ।

---

1. ਡਾ. ਜੈ ਗੋਪਾਲ ਕੱਕੜ, ਮਾਝਮਾਲਾ ਬਾਬਾ ਤੇਜ ਭਾਨ

ਬਾਬਾ ਤੇਜ ਭਾਨ ਜੀ ਨੇ ਅਠਾਰ੍ਹਵੇਂ ਵਰ੍ਹੇ ਵਿੱਚ ਪ੍ਰਵੇਸ਼ ਕੀਤਾ। ਉਪਰੋਂ ਪਿਤਾ ਸ੍ਰੀ ਜੇਠਮੱਲ ਜੀ ਪਰਲੋਕ ਸਿਧਾਰ ਗਏ। ਘਰ-ਪਰਿਵਾਰ ਅਤੇ ਧਰਮ-ਕਰਮ ਦੀ ਸਾਰੀ ਜ਼ਿੰਮੇਵਾਰੀ ਬਾਬਾ ਜੀ ਦੇ ਮੋਢਿਆਂ 'ਤੇ ਆ ਪਈ। ਪਿਤਾ ਦੇ ਫੁੱਲ ਹਰਿਦੁਆਰ ਲੈ ਕੇ ਗਏ ਤਾਂ ਮਨ ਵਿੱਚ ਵੈਰਾਗ ਨੇ ਜ਼ੋਰ ਮਾਰਿਆ। ਲੰਮੇ ਸਮੇਂ ਤੱਕ ਬਾਬਾ ਤੇਜ ਭਾਨ ਵੱਖ-ਵੱਖ ਤੀਰਥਾਂ 'ਤੇ ਭੌਂਦੇ ਰਹੇ। ਪਹਿਲਾਂ ਆਪ ਸਿੱਧੇ ਗਯਾ ਜੀ ਗਏ ਅਤੇ ਮੋਏ ਪਿਤਰਾਂ ਦੀ ਮੁਕਤੀ ਕਰਵਾਈ। ਗਯਾ ਤੀਰਥ ਤੋਂ ਆਪ ਸਿੱਧੇ ਸ੍ਰੀ ਜਗਨਨਾਥਪੁਰੀ ਜਾ ਪੁੱਜੇ। ਜਗਨਨਾਥਪੁਰੀ (ਉੜੀਸਾ) ਤੋਂ ਆਪ ਮਥਰਾ ਵ੍ਰਿੰਦਾਵਨ ਆ ਗਏ। ਇੱਥੇ ਕਿੰਨਾ ਹੀ ਚਿਰ ਭਗਵਾਨ ਸ੍ਰੀ ਕ੍ਰਿਸ਼ਨ ਦੀ ਲੀਲ੍ਹਾ ਵਿੱਚ ਮਨ ਰਮਿਆ ਰਿਹਾ। ਭਜਨ-ਕੀਰਤਨ, ਕਥਾ-ਉਪਦੇਸ਼, ਸ਼ਾਸਤਰ-ਵਿਆਖਿਆ ਅਤੇ ਭਗਤ-ਭਗਵਾਨ ਦਾ ਜੱਸਗਾਣ ਸਭ ਆਪ ਦੇ ਨਿੱਤ ਕਰਮ ਹੋ ਗਏ।

ਵੰਸ਼-ਪਰੰਪਰਾ ਤੋਂ ਪਤਾ ਚੱਲਦਾ ਹੈ ਕਿ ਜਿਸ ਵੇਲੇ ਆਪ ਸ੍ਰੀ ਜਗਨਨਾਥਪੁਰੀ ਵਿੱਚ ਸਨ, ਉਸ ਵੇਲੇ ਆਪ ਨੂੰ ਸ੍ਰੀ ਕ੍ਰਿਸ਼ਨ, ਬਲਭੱਦਰ ਤੇ ਸੁਭੱਦਰਾ ਜੀ ਦੀਆਂ ਮੂਰਤੀਆਂ ਅੱਗੇ ਖੜਿਆਂ ਨੂੰ ਪ੍ਰਕਾਸ਼ ਦੀ ਕਿਰਨ ਮਿਲੀ। ਭਗਤੀ ਭਾਵ ਵਿੱਚ ਸਰਾਬੋਰ ਹੋ ਕੇ ਆਪ ਅਚਾਨਕ ਪ੍ਰਾਰਥਨਾ ਵਿੱਚ ਨਤਮਸਤਕ ਹੋ ਗਏ। ਇਸ ਸਮੇਂ ਇਲਹਾਮ ਦੇ ਰੂਪ ਵਿੱਚ ਜੋ ਪ੍ਰਗਟ ਹੋਇਆ ਉਹ ਪ੍ਰਭੂ ਦੀ ਉਸਤਤਿ ਕਰਦੀ ਇਕ ਕਵਿਤਾ ਸੀ। "ਉਸ ਤੋਂ ਪਿੱਛੋਂ ਉਨ੍ਹਾਂ ਨੇ ਸਾਲ ਦੇ 360 ਦਿਨਾਂ ਦੇ ਹਿਸਾਬ ਨਾਲ ਕੁਲ 360 ਛੰਦ (ਮਾਝਾਂ) ਉਚਾਰੇ। ਇਹ ਮਾਝਾਂ ਕਈ ਛੰਦਾਂ ਵਿੱਚ ਹਨ ਜਿਵੇਂ ਦੋਹਰਾ, ਦਵੱਈਆ, ਸਵੱਈਆ, ਰਸਾਵਲ, ਕਬਿੱਤ, ਕੜਖਾ, ਛੱਪੈ, ਰੇਖਤਾ, ਮਦਰਾਯਤ, ਘਨਾਸਰੀ, ਝੂਲਣਾ ਆਦਿ। ਪੁਰੀ ਧਾਮ ਤੋਂ ਚੱਲ ਕੇ ਰਸਤੇ ਦੇ ਸਾਰੇ ਤੀਰਥਾਂ ਦੇ ਦਰਸ਼ਨ ਕਰਦੇ ਹੋਏ ਉਹ ਸੰਮਤ 1704 (1647 ਈਸਵੀ) ਨੂੰ ਆਪਣੇ ਪਿੰਡ ਸਹਾਰੀ ਆ ਗਏ।

ਬਾਬਾ ਤੇਜ ਭਾਨ ਦੇ ਜੱਦੀ ਪਿੰਡ ਦੀ ਗੱਲ ਕਰਦੇ ਡਾ. ਕੋਛੜ ਜੀ ਲਿਖਦੇ ਹਨ, "ਬਾਬਾ ਸਹਿਜ ਰਾਮ ਦੇ ਵਕਤ ਦੇ ਜਮੂਵਾਲਾਂ ਦੇ ਪਿੰਡ ਨੂੰ ਹਮਲਾਵਰਾਂ ਨੇ ਦੋ-ਤਿੰਨ ਵਾਰ ਲੁੱਟਿਆ ਅਤੇ ਉਜਾੜ ਦਿੱਤਾ। ਉਸ ਦੀ ਥਾਂ ਤੇ ਸਹਾਰੀ ਜ਼ਾਤ ਦੇ ਦੋ ਗੁੱਜਰ ਭਰਾਵਾਂ ਨੇ ਦੋ ਪਿੰਡ ਵਸਾਏ ਜੋ ਛੋਟੀ ਸਹਾਰੀ ਅਤੇ ਵੱਡੀ ਸਹਾਰੀ ਕਰਕੇ ਜਾਣੇ ਗਏ। ਬਾਬਾ ਤੇਜ ਭਾਨ ਜੀ ਦਾ ਆਸ਼ਰਮ ਉਨ੍ਹਾਂ ਪਿੰਡਾਂ ਤੋਂ ਥੋੜ੍ਹੀ ਦੂਰ ਘਾਗਰਾ ਨਦੀ (ਸਤਲੁੱਜ ਅਤੇ ਬਿਆਸ ਦੇ ਹਰੀਕੇ ਤੇ ਮਿਲ ਜਾਣ ਪਿੱਛੋਂ ਉਨ੍ਹਾਂ ਦਾ ਇਹ ਨਾਮ ਹੋ ਜਾਂਦਾ ਹੈ।) ਦੇ ਕੰਢੇ ਤੇ ਸਥਿਤ ਸੀ। ਲੋਕ ਉਸ ਆਸ਼ਰਮ ਨੂੰ ਕਿਸੇ ਇਕ ਪਿੰਡ ਨਾਲ ਸੰਬੰਧਤ ਕਰਕੇ ਨਹੀਂ ਸਗੋਂ ਹਰ ਦੋ ਸਹਾਰੀ ਕਰਕੇ ਪੁਕਾਰਦੇ ਸਨ। ਇਸੇ ਜਗ੍ਹਾ ਤੇ ਬਾਬਾ ਤੇਜ

ਭਾਨ ਜੀ ਨੇ ਭਜਨ-ਬੰਦਗੀ ਕਰਦਿਆਂ ਅਤੇ ਧਰਮ ਉਪਦੇਸ਼ ਕਰਦਿਆਂ ਜੀਵਨ ਬਤੀਤ ਕੀਤਾ ਅਤੇ ਆਪਣੀ ਬਾਣੀ ਨੂੰ 'ਮਾਝ ਮਾਲਾ' ਦਾ ਨਾਂ ਦੇ ਕੇ ਪ੍ਰਕਾਸ਼ਿਤ ਕੀਤਾ।"

ਦੱਸਿਆ ਜਾਂਦਾ ਹੈ ਕਿ ਬਾਬਾ ਤੇਜ ਭਾਨ ਮਾਂ ਦੇ ਕਹਿਣ ਤੇ ਵੀ ਵਿਆਹ ਲਈ ਨਾ ਮੰਨੇ। ਉਨ੍ਹਾਂ ਨੇ ਛੋਟੇ ਭਰਾ ਹਰਿਭਾਨ ਦਾ ਵਿਆਹ ਕਰਕੇ ਖ਼ੁਦ ਨੂੰ ਲਾਂਭੇ ਰੱਖਣ ਦਾ ਨਿਸ਼ਚਾ ਕਰ ਲਿਆ। ਛੋਟੇ ਭਰਾ ਦੀ ਮੰਗਣੀ ਕਰਕੇ ਤੇਜ ਭਾਨ ਜੀ ਲਾਹੌਰ ਚਲੇ ਗਏ ਤਾਂ ਜੋ ਵਰੀ ਤਿਆਰ ਕੀਤੀ ਜਾ ਸਕੇ। ਮਗਰੋਂ ਹਰਿਭਾਨ ਪਿੰਡ ਦੇ ਟੋਭੇ ਵਿੱਚ ਡੁੱਬ ਕੇ ਮਰ ਗਿਆ। ਬਾਬਾ ਤੇਜ ਭਾਨ ਦੇ ਦਿਲ 'ਤੇ ਭਰਾ ਦੇ ਅਕਾਲ ਚਲਾਣੇ ਦਾ ਬਹੁਤ ਡੂੰਘਾ ਅਸਰ ਹੋਇਆ। ਉਨ੍ਹਾਂ ਦੀ ਕਵਿਤਾ ਵਿੱਚੋਂ ਇਹ ਪਿਆਰ ਤੇ ਮੋਹ ਵੈਰਾਗ ਡੁੱਲ੍ਹ ਡੁੱਲ੍ਹ ਪਿਆ ਪੈਂਦਾ ਹੈ:

ਸ਼ਾਲਾਬਾਗ਼ ਵਿਹ ਹੋਈਆਂ ਖ਼ਬਰਾਂ, ਸੱਜਣਾਂ ਸਾਥ ਲਦਾਣੇ।<br>
ਸਾਰੇ ਪੁੰਨੇ ਗੰਢੀਂ ਫਿਰੀਆਂ, ਰੋਂਦੇ ਨੈਣ ਨਿਮਾਣੇ।<br>
ਹੱਸਣ ਖੇਡਣ ਮਨ ਦੀਆਂ ਖ਼ੁਸ਼ੀਆਂ, ਹੋਈਆਂ ਸਾਡੇ ਭਾਣੇ।<br>
ਹਰਿਭਾਨਾਂ ਸੱਟ ਡਾਹਢੀ ਲਾਈਉ, ਤੇਜ ਭਾਨ ਮਨ ਜਾਣੇ।

ਬਾਬਾ ਤੇਜ ਭਾਨ ਜੀ ਦੇ ਦੇਹਾਂਤ ਬਾਰੇ ਕੋਈ ਪੱਕੀ ਤਾਰੀਖ਼ ਨਹੀਂ ਲੱਭਦੀ। ਉਨ੍ਹਾਂ ਦੀਆਂ ਮਾਝਾਂ ਵਿੱਚ ਗੁਰੂ ਤੇਗ ਬਹਾਦਰ ਜੀ ਅਤੇ ਗੁਰੂ ਗੋਬਿੰਦ ਸਿੰਘ ਜੀ ਵੇਲੇ ਦੀਆਂ ਘਟਨਾਵਾਂ ਆਈਆਂ ਹਨ। ਇਨ੍ਹਾਂ ਨੂੰ ਮੁੱਖ ਰੱਖ ਕੇ ਡਾ. ਜੈ ਗੋਪਾਲ ਕੋਛੜ ਨੇ ਆਪ ਦਾ ਦੇਹਾਂਤ ਸੰਨ 1712 ਤੋਂ ਲੈ ਕੇ 1725 ਈਸਵੀ ਵਿਚਕਾਰ ਬਾਦਸ਼ਾਹ ਫਰੁਖਸ਼ੀਅਰ ਦੇ ਜ਼ਮਾਨੇ ਵਿੱਚ ਹੋਇਆ ਮੰਨਿਆ ਹੈ। ਬਿਨਾਂ ਨਾਂ ਲਏ ਸ੍ਰੀ ਗੁਰੂ ਤੇਗ਼ ਬਹਾਦਰ ਜੀ ਦੀ ਸ਼ਹੀਦੀ ਪ੍ਰਥਾਇ ਲਿਖੇ ਬੋਲ ਦੇਖੋ :

ਚੰਮ ਦੀਆਂ ਚਲਾਵਣ ਬੈਠੇ, ਦਿੱਲੀ ਵਿੱਚ ਚੁਗੱਤੇ।<br>
ਪੀ ਪੀ ਖ਼ੂਨ ਮਾਸੂਮਾਂ ਵਾਲੇ, ਜਾਮੇ ਕੀਤੇ ਰੱਤੇ।<br>
ਖ਼ੂਨ ਸਾਧ ਦਾ ਜਾਏ ਨਾ ਬਿਰਥਾ, ਕੀ ਜਾਨਣ ਮਹੂ ਮੱਤੇ।<br>
ਤੇਜ ਭਾਨ ਡਰ ਅੱਲ੍ਹਾ ਕੋਲੋਂ, ਸਮਿਆਂ ਦੇ ਮੂੰਹ ਵੱਤੇ।

ਕਵਿਤਾ ਦੇ ਕੁਝ ਨਮੂਨੇ ਦੇਖੋ। ਇਕ ਮਾਝ (ਦਵੈਯਾ ਛੰਦ) ਵਿੱਚ ਆਪ ਦਸਾਵਤਾਰ ਬਾਰੇ ਦੱਸਦੇ ਹਨ :

ਮੱਛ ਕੱਛਪ ਵੈਰਾਹ ਸਦਾ ਜੈ ਨਰਸਿੰਘ ਵਾਮਨ ਧਾਰੇ।<br>
ਪਰਸ਼ੁਰਾਮ ਰਾਜਾ ਰਾਮ ਕ੍ਰਿਸ਼ਨ ਜੀ, ਜਗਨਨਾਥ ਜਗ ਤਾਰੇ।<br>
ਨੇਹ ਕਲੰਕ ਹਰੀ ਸੰਭਲ ਆਵੇ, ਸੰਤਾਂ ਪਾਰ ਉਤਾਰੇ।<br>
ਤੇਜ ਭਾਨ ਦਸ ਰਾਮ ਨਾਮ ਜੋ, ਪੜ੍ਹੇ ਸੋ ਮੁਕਤ ਸਿਧਾਰੇ।

ਆਪ ਜੀ ਨੇ ਗਣੇਸ਼, ਸ੍ਰੀ ਰਾਮ, ਸ੍ਰੀ ਕ੍ਰਿਸ਼ਨ ਅਤੇ ਹੋਰ ਅਵਤਾਰਾਂ ਦੀ

ਉਸਤਤਿ ਤਾਂ ਕੀਤੀ ਹੀ ਹੈ. ਇਕ ਕਬਿੱਤ ਵਿੱਚ ਜੋ 'ਭਗਤਮਾਲ' ਲਿਖੀ ਹੈ, ਉਹ ਕਮਾਲ ਦੀ ਚੀਜ਼ ਹੈ :

ਕਬੀਰ ਕੇ ਸਮਾਜ ਜੈਸੇ, ਨਾਮਦੇਵ ਲਾਜ ਤੈਸੇ
ਸਦਨਾ ਕੇ ਕਾਜ ਐਸੇ, ਸੂਰਜ ਉਬਾਰਿਓ
ਨਰਸੀ ਹੁੰਡੀ ਤਾਰੀ ਜੈਸੇ, ਫੰਦਕ ਕਰ ਧਿਆਨ ਤੈਸੇ
ਵਿਪਰ ਕੀ ਪ੍ਰੀਤ ਐਸੇ, ਪੀਪਾ ਜਨ ਤਾਰਿਓ
ਭਗਤਾਂ ਕੇ ਫਲ ਖਾਸੀ, ਰਿਸ਼ੀਓਂ ਕੇ ਧਾਮ ਜਾਸੀ
ਰਾਜਨ ਸੇ ਮਾਨ ਪਾਸੀ, ਵਿਭੀਖਨ ਪਧਾਰਿਓ
ਧੰਨਾ ਦੀ ਪ੍ਰੀਤ ਜੈਸੇ, ਭਗਤ ਰਮਦਾਸ ਤੈਸੇ
ਤੇਜ ਭਾਨ ਦਾਸ ਕੈਸੇ, ਰਾਮ ਕੋ ਬਿਸਾਰਿਓ।

'ਅਹਿੰਬ੍ਰਹਮਾਸਮਿ' ਅਤੇ ਸੋਹੰ ਦੀ ਗੱਲ ਕਰਦੇ ਹੋਏ ਸ਼ੁੱਧ ਆਤਮ ਤੱਤ ਬਾਰੇ ਕਿੰਨੀ ਸੁੰਦਰ ਵਿਆਖਿਆ ਕੀਤੀ ਗਈ ਹੈ :

ਜੀਵ ਅਲਪੱਗ ਆਤਮਾ, ਕਰਮ ਸੁ ਜਾਨਣਹਾਰਾ।
ਅੰਤਕਾਲ ਮੇ ਜੋ ਜਗ ਰੁਚੀਆਂ ਸਭ ਹੀ ਮਿਲੇ ਸੰਸਾਰਾ।
ਇਹ ਤਨ ਰਚਨਾ ਰਚੀ ਹਰੀ ਮਾਇਆ, ਨਿਜ ਕਰਮਾਂ ਅਨੁਸਾਰਾ।
ਤੇਜ ਭਾਨ ਬਿਨ ਗਿਆਨ ਪ੍ਰਾਪਤੀ, ਛੂਟੇ ਨ ਜਗਤ ਪਸਾਰਾ।

ਆਪ ਆਪਣੇ ਵਿਚਾਰਾਂ ਨੂੰ ਹੋਰ ਵਧੇਰੇ ਸਮਝਾਉਣ ਲਈ ਪ੍ਰਾਚੀਨ ਸੰਤਾਂ, ਭਗਤਾਂ ਅਤੇ ਹਰਿਜਨਾਂ ਦੇ ਨਾਂ ਗਿਣਾਉਂਦੇ ਹਨ। ਇਹ ਕੇਵਲ ਨਾਮ-ਗਣਨਾ ਨਹੀਂ ਸਗੋਂ ਸੰਤ ਕਵੀ ਤੇਜ ਭਾਨ ਜੀ ਦੇ ਵਿਸ਼ਾਲ ਗਿਆਨ ਅਤੇ ਡੂੰਘੇ ਅਧਿਐਨ ਦੀ ਵੀ ਸਾਖੀ ਭਰਦਾ ਹੈ :

ਸੁਕ ਸਨਕਾਦਿਕ ਧਰੂਵ ਪ੍ਰਹਿਲਾਦਿਕ ਨਾਰਦ ਵਿਦਰ ਵਿਆਸ ਗੁਣ ਗਾਈ,
ਹਰੀ ਚੰਦ ਰੁਕਮਾਂਗਦ ਅਰਜੁਨ, ਬਾਲਮੀਕ ਅੰਬਰੀਸ਼ ਸੁ ਗਾਈ।
ਗੀਧ ਅਜਾਮਲ ਰਾਜ ਗਣਕਾ ਦਵਿਜ, ਜਾਮਵੰਤ ਹਨੂਮਤ ਕਪੀਰਾਈ।
ਤੇਜ ਭਾਨ ਜਾਨਤ ਜਨ ਜੈਸੀ, ਤੈਸੀ ਕਰਣੀ ਕਰ ਗਤਿ ਪਾਈ।

ਸੰਤ ਕਵੀ ਤੇਜ ਭਾਨ ਜੀ ਆਪਣੇ ਆਸ਼ਰਮ ਦੀ ਸ਼ੋਭਾ, ਮਹਿਮਾ ਅਤੇ ਸਿੱਖੀ-ਸੇਵਕੀ ਬਾਰੇ ਵੀ ਆਪਣੀ ਇਕ ਮਾਝ ਵਿੱਚ ਦੱਸਦੇ ਪਏ ਹਨ :

ਵਿਚ ਗਲੀ ਦੇ ਤੀਰਥ ਤੇਰਾ, ਪੂਰੇ ਸੰਖ ਗੁਸਾਈਂ।
ਬਿਨ ਗੱਡੀ ਕੀ ਸੈਲ ਸਦਾਇਆ, ਕਰ ਕਰ ਅਹੁਦੇ ਧਾਈਂ।
ਚਾਹੜਨ ਭੇਟਾਂ, ਪੌਣ ਮੁਰਾਦਾਂ, ਬੱਚੜੇ ਮੰਗਦੀਆ ਮਾਈਂ।
ਤੇਜ ਭਾਨ ਤੂੰ ਸਿੱਧ ਸੁਣੀਦਾ, ਆਸਾਂ ਸਭ ਪੁਜਾਈਂ।

ਇਹ ਜਗਤ ਇਕ ਬਾਗ ਹੈ ਹਰਿ ਦਾ, ਉਹ ਪਾਰਬ੍ਰਹਮ ਖ਼ੁਦ ਇਸ ਵਿੱਚ ਅੰਦਰ ਹੀ ਵਿਰਾਜਮਾਨ ਹੈ। ਉਹੀ ਸਭ ਦੀ ਪਾਲਣਾ ਤੇ ਰੱਖਿਆ ਕਰਦਾ ਹੈ।

ਇਹ ਅਮੀਰ-ਗਰੀਬ, ਇਹ ਛੋਟੇ-ਵੱਡੇ ਦਾ ਵਿਤਕਰਾ ਸਭ ਕਰਮਾਂ ਦੀ ਖੇਡ ਹੈ। ਜੇ ਜੱਗ ਜਿੱਤਣਾ ਹੈ ਤਾਂ ਬੰਦੇ ਨੂੰ 'ਗੋਬਿੰਦ ਭਜਨ' ਕਰਨਾ ਚਾਹੀਦਾ ਹੈ। ਤੇਜ ਭਾਨ ਜੀ ਵਲੋਂ ਦਿੱਤਾ ਇਹ ਰੂਪਕ ਕਾਵਿ-ਕਲਾ ਦੀ ਸਿਖ਼ਰ ਆਖਿਆ ਜਾ ਸਕਦਾ ਹੈ :

ਰਾਮਚੰਦਰ ਨੇ ਬਾਗ ਲਗਾਇਆ, ਵਿੱਚ ਬਠਾਇਆ ਮਾਲੀ।
ਬੂਟੇ ਬੂਟੇ ਪਾਣੀ ਦੇਂਦਾ, ਇਕ ਨਾ ਰੱਖਦਾ ਖਾਲੀ।
ਇਕਨਾ ਨੂੰ ਫਲ ਘਨਾ ਘਨੇਰਾ, ਇਕਨਾ ਪੱਤ ਨਾ ਡਾਲੀ।
ਤੇਜ ਭਾਨ ਗੋਬਿੰਦ ਭਜਨ ਬਿਨ, ਦੁਨੀਆ ਜਾਂਦੀ ਖਾਲੀ।

ਭਾਸ਼ਾ ਬੜੀ ਸਰਸ, ਅਰਥ ਭਰਪੂਰ ਅਤੇ ਸਰਲ ਤੇ ਸਿੱਧੀ ਹੈ। ਲੋਕ ਮੁਹਾਵਰੇ ਦੇ ਨੇੜੇ ਹੈ। ਬੜੀ ਠੇਠ ਪੰਜਾਬੀ ਵਰਤੀ ਗਈ ਹੈ। ਕਿਤੇ ਕਿਤੇ ਸਾਧ ਭਾਖਾ ਦੀ ਵੀ ਮੱਸ ਹੈ। 'ਮਾਚਨੂੰ' ਵਰਗੇ ਡੋਗਰੀ ਸ਼ਬਦ ਵੀ ਹਨ। ਗੁਰਬਾਣੀ ਤੋਂ ਵੀ ਚੋਖੀ ਸ਼ਬਦਾਵਲੀ ਉਧਾਰੀ ਲਈ ਜਾਪਦੀ ਹੈ। ਮਾਝਾਂ ਦੇ ਅੰਤ ਵਿੱਚ ਬਾਬਾ ਤੇਜ ਭਾਨ ਦੇ ਇਕ ਵੰਸ਼ਜ ਬਹਾਲ ਦਾਸ ਨੇ ਆਪ ਦੀ ਬੰਸਾਵਲੀ ਇਉਂ ਦਰਜ ਕੀਤੀ ਹੈ :

ਬ੍ਰਹਮ ਰਿਖੀ ਭਰਦੁਆਜ ਕੇ ਗੋਤਰ ਮੇਂ
ਤੇਜ ਭਾਨ ਕਾ ਪੁੱਤਰ ਰਣਜੀਤ ਕਹਾਇਓ
ਰਣਜੀਤ ਕੇ ਪੁਸਕਰਦਾਸ ਭਯੋ
ਪੁਸਕਰ ਕੇ ਜਟਮੱਲ ਕਹਾਇਓ
ਜਟਮੱਲ ਕੇ ਹਰੀਦਾਸ ਭਯੋ
ਹਰੀਦਾਸ ਕੇ ਬਦਰੀਦਾਸ ਹੋ ਆਇਓ
ਬਦਰੀਦਾਸ ਕੇ ਹਰੀਕ੍ਰਿਸ਼ਨ ਭਯੋ
ਹਰੀਕ੍ਰਿਸ਼ਨ ਕੇ ਅੰਸ ਬਹਾਲ ਜਨਾਇਓ

ਮਾਝਾਂ ਤੋਂ ਛੁੱਟ ਸੰਤ ਕਵੀ ਤੇਜ ਭਾਨ ਦੀ ਲਿਖੀ ਇਕ ਵਾਰ ਵੀ ਪ੍ਰਾਪਤ ਹੋਈ ਹੈ। ਇਸ ਵਾਰ ਦਾ ਨਾਂ ਹੈ 'ਵਾਰ ਕਾਨ੍ਹ ਕੰਸ ਕੀ'। ਪ੍ਰੋ. ਪਿਆਰਾ ਸਿੰਘ ਪਦਮ ਨੇ ਇਹ ਵਾਰ ਆਪਣੀ ਪੁਸਤਕ 'ਪੰਜਾਬੀ ਵਾਰਾਂ' ਵਿੱਚ ਦਰਜ ਕਰਕੇ ਇਸ ਕਵੀ ਬਾਰੇ ਵੀ ਕਾਫੀ ਚਾਨਣਾ ਪਾਇਆ ਹੈ। ਪ੍ਰੋ. ਪਦਮ ਜੀ ਦੇ ਸ਼ਬਦਾਂ ਵਿੱਚ, "ਤੇਜ ਭਾਨ ਅਠਾਰਵੀਂ ਸਦੀ ਦਾ ਕਵੀ ਹੈ ਜਿਸ ਦੇ ਰਾਗਾਂ ਵਿੱਚ ਸ਼ਬਦ ਤੇ ਕੁਝ ਮਾਝਾਂ ਵੀ ਮਿਲਦੀਆਂ ਹਨ। ਇਸ ਕਵੀ ਨੇ ਕ੍ਰਿਸ਼ਨ ਜੀ ਵਲੋਂ ਕੰਸ ਜੇਹੇ ਦੁਸ਼ਟ ਰਾਜੇ ਦੀ ਸੋਧ ਦਾ ਵਰਣਨ ਵਾਰ ਵਿੱਚ ਕੀਤਾ ਹੈ।" ਫੇਰ ਪ੍ਰੋ. ਪਦਮ ਜੀ ਸੰਖੇਪ ਵਿੱਚ ਇਸ ਵਾਰ ਦੀ ਕਥਾ ਲਿਖ ਕੇ ਅੱਗੇ ਵੱਧਦੇ ਹਨ, "ਇਹ ਹੈ ਇਸ ਵਾਰ ਦੀ ਕਥਾ ਜੋ ਕੁਲ 40 ਪਉੜੀਆਂ ਵਿੱਚ ਬਿਆਨ ਕੀਤੀ ਗਈ ਹੈ। ਹਰ ਪਉੜੀ ਨਾਲ ਇਕ ਇਕ ਸਲੋਕ ਵੀ ਹੈ। ਸਲੋਕ ਹਿੰਦਵੀ

ਰੰਗ ਦੇ ਹਨ ਤੇ ਪਉੜੀਆਂ ਪੰਜਾਬੀ ਵਿੱਚ। ਇਸ ਦੀ ਬੋਲੀ ਤੇ ਲਿਖਣ ਸ਼ੈਲੀ ਤੋਂ ਇਹ ਅਨੁਮਾਨ ਸਹਿਜੇ ਹੀ ਲਗਾਇਆ ਜਾ ਸਕਦਾ ਹੈ ਕਿ ਇਹ ਵਾਰ ਕਾਫ਼ੀ ਪੁਰਾਣੀ ਹੈ। ਵਰਣਨ ਢੰਗ ਚੰਗਾ ਸੁਭਾਵਿਕ ਹੈ। ਮਥਰਾ ਉੱਤੇ ਕਾਨ੍ਹ ਜੀ ਦੀ ਚੜ੍ਹਾਈ ਬੜੀ ਸੋਹਣੀ ਬਿਆਨ ਕੀਤੀ ਹੈ। ਕਵੀ ਦੀ ਸ਼ਰਧਾ ਵੀ ਥਾਂ-ਥਾਂ ਆਪਣਾ ਰੰਗ ਦਿਖਾਉਂਦੀ ਹੈ।"[1]

ਅਸੀਂ ਇੱਥੇ ਪੂਰੀ ਵਾਰ ਦਰਜ ਨਹੀਂ ਕਰ ਰਹੇ ਕਿਉਂਕਿ ਇਹ ਛਾਪੇ ਦਾ ਜਾਮਾ ਤਾਂ ਪਹਿਣ ਹੀ ਚੁੱਕੀ ਹੈ। ਕੇਵਲ ਪ੍ਰਭਾਵ ਦੀ ਏਕਤਾ ਬਣਾਈ ਰੱਖਣ ਲਈ ਇੱਥੇ ਸਿਰਫ਼ ਤਿੰਨ ਨਮੂਨੇ ਦਰਜ ਕਰ ਰਹੇ ਹਾਂ :

- ਸੀਥਰ ਰੋਇ ਪੁਕਾਰਿਆ ਜਾ ਕੰਸਾ ! ਬਾਲ ਨਹੀਂ ਇਹ ਕੋਈ।
  ਖਉ ਦੈਂਤਾਂ ਦੇ ਕਾਰਣੈ ਜੋ ਗੋਕਲ ਆਇਆ ਸੋਈ।
  ਦੰਦ ਭੰਨੇ ਹੱਥ ਵਢਾਇਆ ਵੇਖਹੁ ਹਾਲ ਜੁ ਹੋਈ।
  ਤਾਂ ਫੇਰ ਬਾਘਾਸੁਰ ਬੋਲਿਆ ਕਿਆ ਕੰਸਾ ! ਅਕਲ ਗਇਓਈ।
  ਕੋ ਬਾਮਨ ਕੋ ਪੂਤਨਾ ਜੋ ਕਾਰਜ ਸਾਰੇ ਦੋਈ।
  ਤਾਂ ਫੇਰਿ ਬਾਘਾਸੁਰ ਚਲਿਆ ਜਾਇ ਗੋਕਲ ਦਿਤੀਓਸ ਢੋਈ।
- ਜਨਮ ਕਿਨਾਰੇ ਸਿਆਮ ਜੀ, ਰਾਸਿ ਬਣਾਈ ਫੇਰ।
  ਮੋਹਿ ਸੁਰ ਨਰ ਦੇਵਤੇ ਸੁਣਿ ਬੈਂਸਰੀ ਕੀ ਟੇਰ।
  ਚਪਲ ਚਮਕਾ ਗੋਪੀਆਂ ਵਿਚਿ ਸਿਆਮ ਘਟਾ ਬਨਵਾਰੀ।
  ਓਨਾ ਨਕਿ ਸੋਹਨਿ ਬੇਸਰਾ, ਅੰਗ ਨਾਲਿ ਪਟੰਬਰਿ ਭਾਰੀ।
- ਜਸੋਦਾ ਨੂੰ ਵਧਾਈਆਂ ਕ੍ਰਿਸ਼ਨ ਬਲਭਦ ਜੀ ਆਏ।
  ਨੰਦ ਮਹਰ ਭੀ ਹਰਖ ਭਇਆ, ਵਿਚ ਗੋਕਲ ਮੰਗਲ ਗਾਏ।
  ਕਰਨ ਕਾਰਨ ਤੇ ਬਾਹਰਾ ਆਪ ਜਾਣੈ ਜੁ ਕਰੈ ਸੋ ਕਰਤਾ ਪਾਏ।
  ਨਿਰਭਉ ਸਤਿ ਨਿਰਵੈਰ ਹੈ, ਤੇਰਾ ਭਜਨ ਕਰੇ ਸੁ ਸੁਖ ਪਾਏ।
  ਤੇਜ ਭਾਨ ਬਲਿਹਾਰਨੇ ਬਲਿਹਾਰਨੇ, ਜੋ ਉਸਤਤਿ ਆਖ ਸੁਣਾਏ।40।

---

1 ਪੰਜਾਬੀ ਵਾਰਾਂ, ਪੰਨੇ 337-338

# 19

# ਸੰਤ ਫ਼ਕੀਰ ਦਾਸ ਜੀ

ਸੰਤ ਫ਼ਕੀਰਾ ਜੀ ਜ਼ਿਲ੍ਹਾ ਸੰਗਰੂਰ, ਪੰਜਾਬ ਦੇ ਭਵਾਨੀਗੜ੍ਹ-ਸੁਨਾਮ ਮਾਰਗ ਤੇ ਸਥਿਤ ਇਕ ਛੋਟੇ ਜਿਹੇ ਪਿੰਡ ਘਰਾਚੋਂ ਵਿਖੇ ਬਾਹਰੋਂ ਆ ਕੇ ਪੱਕੇ ਤੌਰ ਤੇ ਵਸ ਗਏ ਸਨ। ਉੱਥੇ ਉਨ੍ਹਾਂ ਦਾ ਡੇਰਾ ਅੱਜ ਵੀ ਵਿਦਮਾਨ ਹੈ। ਉਨ੍ਹਾਂ ਦਾ ਜਨਮ ਕਿੱਥੇ ਹੋਇਆ, ਉਨ੍ਹਾਂ ਦੇ ਗੁਰੂ ਕੌਣ ਸਨ, ਆਦਿ ਬਾਰੇ ਘੱਟ ਹੀ ਸਮੱਗਰੀ ਮਿਲਦੀ ਹੈ। ਅੰਦਰਲੀ ਗਵਾਹੀ ਇਹੋ ਦੱਸਦੀ ਹੈ ਕਿ ਆਪ ਇਕ ਅਲਮਸਤ ਕਿਸਮ ਦੇ ਸਿੱਧ-ਪੁਰਸ਼ ਸਨ। ਇਨ੍ਹਾਂ ਦਾ ਗਿਆਨ ਬਹੁਤ ਵਿਸ਼ਾਲ ਸੀ। ਉਨ੍ਹਾਂ ਨੇ 'ਗੁਰੂ ਪੰਥ' ਦੀ ਸਥਾਪਨਾ ਕੀਤੀ ਅਤੇ 'ਸਤਿ ਸਾਹਿਬ' ਦਾ ਮੰਤਰ ਦੇ ਕੇ ਅਣਗਿਣਤ ਸ਼ਿਸ਼ ਬਣਾਏ। ਇਸੇ 'ਗੁਰੂ ਪੰਥ' ਦਾ ਦੂਜਾ ਨਾਂ 'ਵੈਸ਼ਣਵ ਪੰਥ' ਵੀ ਦਿੱਤਾ ਗਿਆ ਹੈ :

> ਅਲਮਸਤ ਗੁਰੂ ਪਦ ਪੂਜਨ ਤੇਂ, ਗੁਰ ਸਿੱਧ ਫ਼ਕੀਰਾ ਭਏ ਜਹਾ ਮਾਹੀ।
> ਪਰਿਪੂਰਨ ਬੋਧ ਭਇਓ ਹਿਯੈ, ਸਿੱਧ ਯੋਗੀ ਜੁ ਧਯਾਨ ਭਏ ਗੁਣ ਗ੍ਰਾਹੀ।
> ਸਤਿ ਸਾਹਿਬ ਮੰਤ੍ਰ ਜਪਿਓ ਉਰ ਮੈਂ, ਰਾਹੁ ਪੰਥ ਫ਼ਕੀਰਾ ਰਚਿਓ ਅਘ ਘਾਹੀ।
> ਰਣ ਬੈਸਨੂੰ ਪੰਥ ਵਿਖੇ ਮਨ ਦੈ, ਬ੍ਰਹਿਮ ਜੋਤ ਮੈਂ ਜੋਤ ਮਿਲੇ ਭਵ ਨਾਹੀਂ।

ਉਨ੍ਹਾਂ ਦੀ ਬਾਣੀ ਵਿਚ ਇਕੋ ਮੰਤਰ ਸਭ ਥਾਂ ਕਈ ਰੂਪਾਂ ਵਿਚ ਦਿੱਤਾ ਗਿਆ ਹੈ, ਜਿਵੇਂ (1) ਏਕ ਓਂਕਾਰ ਸਤਿ ਸਾਹਿਬ, (2) ਸਤਿ ਸਾਹਿਬ ਸਤਿ ਸਾਹਿਬ ਸੋਹੰ ਬ੍ਰਹਮ ਫ਼ਕੀਰ ਓਂਕਾਰ, (3) ਸਤਿ ਸਾਹਿਬ ਗੁਰੂਦੇਵ ਫ਼ਕੀਰਾ, (4) ਏਕ ਓਂਕਾਰ ਸਤਿ ਸਾਹਿਬ ਸ੍ਰੀ ਗੁਰੂ ਪਰਸਾਦਿ, (5) ਓਮ ਸਤਿ ਸਾਹਿਬ ਸ੍ਰੀ ਗੁਰ ਪ੍ਰਸਾਦਿ।

ਸੰਤ ਫ਼ਕੀਰਾ ਦਾ ਜਨਮ ਸੂਰਜਵੰਸ਼ ਵਿੱਚ ਹੋਇਆ। ਉਨ੍ਹਾਂ ਦੇ ਪਿਤਾ ਇੰਦਰਪੁਰੀ ਦੇ ਮਸਤਰਾਮ ਨਾਮ ਦੇ ਰਾਜਾ ਸਨ ਜੋ ਰਾਜਿਆਂ ਦੇ ਮੁਕਟਮਣਿ ਮੰਨੇ ਜਾਂਦੇ ਸਨ। ਇਸ ਰਾਜੇ ਦੀਆਂ ਦੋ ਰਾਣੀਆਂ ਸਕੁੰਤਲਾ ਅਤੇ ਚੰਦੌਰੀ ਸਨ। ਮਾਤਾ ਚੰਦੌਰੀ ਦੀ ਕੁੱਖੋਂ ਫ਼ਕੀਰ ਚੰਦਰ ਦਾ ਜਨਮ ਹੋਇਆ। ਸੂਰਜ ਕੁਲ (ਭਾਨੂਕੁਲ) ਵਿੱਚ ਉਦੇ ਹੋਇਆ। ਇਹ ਰਵਿ ਸਭ ਦਾ ਚਿੱਤ ਪ੍ਰਸੰਨ ਕਰਨ

ਵਾਲਾ ਅਤੇ ਗਿਆਨ-ਬੋਧ ਵਿੱਚ ਸਭ ਸਾਧੂ-ਮਹਾਤਮਾਵਾਂ ਦਾ ਗੁਰੂ ਮੰਨਿਆ ਜਾਂਦਾ ਸੀ :

ਇੰਦ੍ਰਪੁਰੀ ਮਸਤੂ ਨ੍ਰਿਪ ਬ੍ਰਾਜਤ, ਭੂਪਨ ਮੇਂ ਮੁਕਟਾਮਣ ਮਾਨੋ।
ਤਾਸ ਤੀਯਾ ਜੰਗ ਨਾਮ ਸਕੁੰਤਲਾ, ਦੂਸਰ ਨਾਮ ਚੰਦੋਰੀ ਬਖਾਨੋ।
ਤਾਸ ਕੁਖੌਂ ਅਵਤਾਰ ਲੀਓ, ਜਗ ਨਾਮ ਫ਼ਕੀਰਾ ਜੁ ਚੰਦ੍ਰ ਪ੍ਰਮਾਨੋ।
ਮਾਨੌ ਕੁਲੀ ਮੇਂ ਉਦੈ ਰਵਿ ਰੰਜਨ, ਸਾਧੂ ਮਹਾਤਮ ਕਾ ਗੁਰ ਗਿਆਨੋ।

ਅੱਗੇ ਚੱਲ ਕੇ ਦੱਸਿਆ ਗਿਆ ਹੈ ਕਿ ਇਹ ਇੰਦਰਪੁਰੀ ਜਾਂ ਅਮਰਪੁਰੀ ਨਾਮੀ ਥਾਂ ਜੋਧਪੁਰ ਰਿਆਸਤ ਵਿੱਚ ਹੈ। ਨੇੜੇ ਹੀ ਪੁਸ਼ਕਰ ਰਾਜ ਤੀਰਥ ਅਜਮੇਰ ਹੈ, ਅਰਥਾਤ ਅਮਰਪੁਰੀ ਨਗਰੀ ਜੋਧਪੁਰ ਅਤੇ ਅਜਮੇਰ ਵਿਚਾਲੇ ਕਿਧਰੇ ਹੈ, ਪਰ ਇਹ ਸਪੱਸ਼ਟ ਨਹੀਂ ਕੀਤਾ ਗਿਆ ਕਿ ਰਾਜਾ ਮਸਤੂ ਕਿੱਥੋਂ ਦਾ ਰਾਜਾ ਸੀ। ਕੀ ਅਮਰਪੁਰਾ ਜਾਂ ਇੰਦਰਪੁਰੀ ਵੀ ਕੋਈ ਰਿਆਸਤ ਸੀ? ਉਂਜ ਮਸਤੂ ਨਾਂ ਤੋਂ ਵੀ ਇਹ ਰਾਜਾ ਦਾ ਨਾਂ ਨਹੀਂ ਜਾਪਦਾ। ਦੇਖੋ :

ਜੋਧਪੁਰੇ ਕੀ ਰਿਆਸਤ ਮਾਂਹਿ, ਇੰਦ੍ਰਪੁਰੀ ਜਨ ਸੰਸੇ ਨਾਹਿ।
ਪੁਸ਼ਕਰ ਰਾਜ ਪਾਸ ਪਰਮਾਨ, ਚੰਦ੍ਰ ਫ਼ਕੀਰ ਉਦੈ ਭਗਵਾਨ॥

ਇਸ ਕਥਨ ਤੋਂ ਇਹ ਗੱਲ ਤਾਂ ਸਪੱਸ਼ਟ ਹੈ ਕਿ ਸੰਤ ਫ਼ਕੀਰਾ ਜੀ ਦਾ ਪਿੱਛਾ ਰਾਜਸਥਾਨ ਦਾ ਸੀ। ਆਪ ਅਲਮਸਤ ਫ਼ਕੀਰ ਸਨ, ਰਮਦੇ-ਰਮਾਂਦੇ ਇੱਧਰ ਆ ਨਿਕਲੇ ਹੋਣਗੇ, ਪਰ ਰਾਜਸਥਾਨ ਵਿੱਚ ਉਨ੍ਹਾਂ ਦਾ ਜਨਮ ਕਦ ਹੋਇਆ, ਗੁਰੂ ਕੌਣ ਸੀ, ਆਦਿ ਸਵਾਲਾਂ ਨੂੰ ਅਜੇ ਜਵਾਬਾਂ ਦੀ ਉਡੀਕ ਰਹੇਗੀ। ਦਾਦੂ ਪੰਥੀ ਸੰਤ ਰਾਘਵਦਾਸ ਨੇ ਇਕ 'ਭਗਤਮਾਲ' ਲਿਖੀ ਹੈ। ਇਸ ਵਿੱਚ 'ਫ਼ਕੀਰ ਦਾਸ' ਨਾਂ ਦੇ ਇਕ ਸੰਤ ਦਾ ਵਰਣਨ ਮਿਲਦਾ ਹੈ। ਇਹ ਫ਼ਕੀਰ ਦਾਸ ਸੰਤ ਦਾਦੂ ਦਯਾਲ ਜੀ ਦੇ ਪੋਤੇ ਸ਼ਿਸ਼ ਅਤੇ ਸੰਤ ਮਸਕੀਨ ਦਾਸ ਜੀ ਦੇ ਸ਼ਿਸ਼ ਦੱਸੇ ਗਏ ਹਨ। ਦਾਦੂ ਦੇ ਪੋਤਾ-ਸ਼ਿਸ਼ਾਂ ਵਿੱਚ ਫ਼ਕੀਰਾਂ ਦਾ ਨਾਂ ਸਭ ਤੋਂ ਪਹਿਲਾਂ ਗਿਣਿਆ ਗਿਆ ਹੈ :

ਦਾਦੂ ਦੀਨ ਦਯਾਲ ਕੇ, ਯੇਤੇ ਪੋਤਾ ਸਿੱਖ ਪ੍ਰਸਿੱਧ ਗਨਿ।
ਪ੍ਰਥਮ ਫ਼ਕੀਰ, ਪ੍ਰਹਲਾਦ, ਖੇਮ, ਛੀਤਰ ਸੁਵਿਚਾਰੀ।
ਕਲਯਾਨ ਕੇਵਲ ਚੈਨ ਨਰਾਇਨ ਚਾਰਿ ਸੁ ਭਾਰੀ।
ਨ੍ਰਸਯੰਘ ਦਮੋਦਰਦਾਸ ਗੋਵਿੰਦ ਵੇਣੀ ਬ੍ਰਹਮ ਬੰਸੀ।
ਦਾਸ ਬੜੌ ਗੋਪਾਲ ਅਮਰ ਬਾਲਕ ਹਰਿ ਅੰਸੀ।
ਚਤੁਰਦਾਸ ਰਾਘੋ ਉਭੈ, ਮੋਹਨ ਭੀਖ ਗਰੀਬ ਜਨ।
ਦਾਦੂ ਦੀਨਦਯਾਲ ਕੇ, ਯੇਤੇ ਪੋਤਾ ਸਿੱਖ ਪ੍ਰਸਿੱਧ ਮਨਿ।

ਦਾਦੂ ਜੀ ਦੇ ਇਨ੍ਹਾਂ 19 ਪੋਤਾ ਸਿੱਖਾਂ ਵਿੱਚ ਸਭ ਤੋਂ ਪਹਿਲਾ ਨਾਂ ਫ਼ਕੀਰਾ ਦਾ ਹੀ ਆਇਆ ਹੈ। ਇਨ੍ਹਾਂ ਦਾ ਪਰਿਚੈ ਸੰਤ ਰਾਘੋਦਾਸ ਇਉਂ ਦਿੰਦੇ ਹਨ :

ਦਾਦੂ ਜੀ ਦਯਾਲ ਕੀਨੀ ਦਯਾ ਨਿਜ ਨਾਤੀ ਪਰਿ,
ਫਰਮ ਫ਼ਕੀਰੀ ਕੋ ਫ਼ਕੀਰਦਾਸ ਪਾਯੋ ਹੈ।
ਆਧੋ ਕੇ ਅਜਬ ਦੱਤਾ ਰਿਧਿ ਸਿਧਿ ਸੀਲਸਤ,
ਧੋਤੀ ਅੰਸ ਕ੍ਰਿਪਾ ਮਧਿ ਐਨ ਆਪ ਆਯੋ ਹੈ।
ਬਾਈ ਜੀ ਮਭਾਈ ਜੀ ਸਰਸ ਸਿਰ ਹਾਥ ਧਰਯੋ,
ਸੰਤ ਹੂੰ ਮਹੰਤਨ ਸਬਨ ਮਨ ਭਾਯੋ ਹੈ।
ਰਾਘੋ ਕਹੈ ਰਾਮ ਧਨਿ ਪਾਈ ਬੜੀ ਠੌਰ ਬਨਿ,
ਧਨੀ ਮਸਕੀਨ ਧਨਿ ਮਾਤਾ ਜਿਨ ਜਾਯੋ ਹੈ।

ਹੁਣ ਇਕ ਗੁੰਝਲ ਬਾਕੀ ਰਹਿ ਜਾਂਦੀ ਹੈ। ਕੀ ਅਮਰਪੁਰੀ (ਜੋਧਪੁਰ) ਵਿਖੇ ਰਾਜੇ ਦੇ ਘਰ ਜਨਮ ਲੈਣ ਵਾਲਾ ਅਤੇ ਜਹਾਂਗੀਰ ਦੇ ਸਮਕਾਲੀ ਗੁਰੂ ਦਾਦੂ ਦਯਾਲ ਜੀ ਦੇ ਨਾਦੀ ਪੁੱਤਰ ਮਸਕੀਨ ਦਾਸ ਦੇ ਘਰ ਜਨਮ ਲੈਣ ਵਾਲਾ, ਬਾਈ ਜੀ (ਰਾਮ ਕੁੰਵਰਿ ਜਾਂ ਸ਼ੋਮ ਕੁੰਵਰਿ) ਅਤੇ ਭਾਈ ਜੀ (ਸੰਤ ਗਰੀਬ ਦਾਸ) ਕੋਲੋਂ ਆਸ਼ੀਰਵਾਦ ਲੈਣ ਵਾਲਾ ਫ਼ਕੀਰ ਦਾਸ ਅਸਲ ਵਿੱਚ ਇਕੋ ਹੀ ਵਿਅਕਤੀ ਹਨ ਜਾਂ ਦੋ ਵਿਅਕਤੀ ਹਨ। ਇਸ ਬਾਰੇ ਵਧੇਰੇ ਖੋਜ ਕਰਨ ਤੇ ਗੱਲ ਸਪੱਸ਼ਟ ਹੋ ਸਕੇਗੀ, ਪਰ ਸਾਡਾ ਅਨੁਮਾਨ ਹੈ ਕਿ ਦਾਦੂ ਜੀ ਦੇ ਪੋਤਾ ਸ਼ਿਸ਼ ਅਤੇ ਸੰਤ ਮਸਕੀਨਦਾਸ ਜੀ ਦੇ ਸ਼ਿਸ਼ ਫ਼ਕੀਰ ਦਾਸ ਅਤੇ ਸੰਤ ਫ਼ਕੀਰਾ ਘਰਾਚੋਂ (ਪੰਜਾਬ) ਇਕੋ ਵਿਅਕਤੀ ਹਨ। ਉਨ੍ਹਾਂ ਦਾ ਰਾਜੇ ਦਾ ਪੁੱਤਰ ਹੋਣ ਦੀ ਗੱਲ ਮਗਰੋਂ ਸ਼ਿਸ਼ਾਂ ਵਲੋਂ ਜੋੜ ਦਿੱਤੀ ਗਈ ਹੋਵੇਗੀ। ਸੰਤ ਸਮਾਜ ਵਿੱਚ ਗੁਰੂ ਦਾ ਦਰਜਾ ਵੀ ਤਾਂ ਰਾਜੇ ਵਾਲਾ ਹੁੰਦਾ ਹੈ। ਸਾਡੀ ਗੱਲ ਦੀ ਪੁਸ਼ਟੀ 'ਨਿਤਨੇਮ' ਗੁਟਕੇ ਤੋਂ ਵੀ ਹੁੰਦੀ ਹੈ। ਇਸ ਵਿੱਚ ਹੋਰ ਥਾਂ ਦਰਜ ਹੈ ਕਿ ਸੰਤ ਫ਼ਕੀਰਾ ਜੋਧਪੁਰ ਤੋਂ ਰਮਦੇ ਰਮਦੇ ਦਿੱਲੀ ਪੁੱਜੇ। ਉੱਥੇ ਦਿੱਲੀ ਦੇ ਰਾਜੇ ਨੂੰ ਸਿੱਧੀਆਂ ਦਿਖਾ ਕੇ, ਪਿੰਡ ਪਿੰਡ ਵਿਚ ਫ਼ਸਲਾਂ ਕੱਟਦੇ ਹੋਏ ਘਰਾਚੋਂ ਤੱਕ ਆ ਨਿਕਲੇ। ਸੰਤ ਅਤਰ ਦਾਸ ਦਾ ਇਕ ਕਬਿੱਤ ਦੇਖਣਾ ਚਾਹੀਦਾ ਹੈ:

ਸੰਤਨ ਕੀ ਮਹਿਮਾ ਨਹੀਂ ਕਹੀ ਜਾਤ, ਕਹੇ ਕੌਨ?
ਵੇਦ ਅਰ ਲੋਕਨ ਮੇਂ ਸਾਧ ਜਸ ਗਾਇਓ ਹੈ।
ਨਰਪਤਿ ਦੇਹਿਲੀ ਕੋ ਸਿਧੀ ਦਖਲਾਇਕਰ।
ਖੇਤੀ ਕਟ ਗ੍ਰਾਮ ਗ੍ਰਾਮ ਘ੍ਰਾਚੋਂ ਤਕ ਲਜਾਯੋ ਹੈ।
ਸੁੰਦਰ ਬਨਾਯੋ ਸੁੰਦਰ ਬਗਾਚਾ ਲਗਾਯੋ ਫੂਨਾ।
ਫਗਣ ਕੀ ਸੁਦੀ ਤੀਜ ਮੇਲਾ ਕਰਵਾਯੋ ਹੈ।
ਬਾਬਾ ਜੀ ਫ਼ਕੀਰਾ ਹਰੇ, ਸਬਨ ਕੋ ਪੀਰਾ ਹੈ।
ਸਾਧੋ ਅਤਰਦਾਸ ਕਹੇ ਜਸ ਚਹੁੰ ਓਰ ਛਾਯੋ ਹੈ।

ਘਰਾਚੋਂ ਵਿਖੇ ਆਪ ਜੀ ਦੀ ਯਾਦ ਵਿੱਚ ਹਰ ਵਰ੍ਹੇ ਫੱਗਣ ਸੁਦੀ ਤੀਜ

ਨੂੰ ਇਕ ਮੇਲਾ ਲੱਗਦਾ ਹੈ। ਕੀ ਇਹ ਤਿਥ ਆਪ ਦੇ ਚੋਲਾ ਛੱਡਣ ਅਤੇ ਬ੍ਰਹਮਲੋਕ ਵਿੱਚ ਪ੍ਰਵੇਸ਼ ਦੀ ਸੂਚਕ ਤਾਂ ਨਹੀਂ?

ਉਪਰੋਕਤ ਗ੍ਰੰਥ ਵਿੱਚ ਦੋ-ਤਿੰਨ ਪ੍ਰਸੰਗ ਆਏ ਹਨ ਜਿਨ੍ਹਾਂ ਤੋਂ ਪਤਾ ਚੱਲਦਾ ਹੈ ਕਿ ਸੰਤ ਫ਼ਕੀਰਾ ਜਾਂ ਖ਼ੁਦ ਜਟਾ ਜੂਟ ਸ਼ੰਕਰ ਭਗਵਾਨ ਸਨ। ਵੇਦ ਵੀ ਉਨ੍ਹਾਂ ਦਾ ਜੱਸਗਾਨ ਕਰਦਾ ਹੈ। ਫ਼ਕੀਰਾ ਜੀ ਇਕ ਯੋਗੀ, ਜੁਗਤਾ ਅਤੇ ਮੁਕਤਾ ਸਾਧੂ ਸਨ। ਉਨ੍ਹਾਂ ਦੇ ਰਹਿਣ-ਸਹਿਣ, ਪੂਜਾ-ਧਿਆਨ ਵਿਧੀ ਆਦਿ ਦਾ ਵੀ ਗਿਆਨ ਮਿਲਦਾ ਹੈ :

- ਤਾਰਨ ਤਰਨ ਫ਼ਕੀਰਾ ਮਿਲੀਏ, ਜਿਨਕਾ ਵੇਦ ਸਤ ਜਸ ਗਾਇਆ।
  ਪੁਨੂੰ ਲੱਖ ਪੁਨ ਆਤਮ ਸਾਧੂ ਦੇਖ ਦੇਖ ਚਰਣੀ ਚਿਤ ਲਾਇਆ।
  ਜੋ ਲੋੜੀਂਦਾ ਮਿਲਿਆ ਮੈਨੂੰ, ਮੈਂ ਪਰਮਾਤਮ ਪਾਇਆ।
  ਜਟਾ ਜੂਟ ਸ਼ਿਵ ਰੂਪ ਗੁਸਾਈਂ, ਅਮੋਲਕ ਰਤਨ ਥਿਆਇਆ।
  ਮੁਨਿ ਜਿਸਕੀ ਉਸਤਤਿ ਗਾਵੈਂ, ਏਕ ਬ੍ਰਹਮ ਮੁਨਿ ਧਿਆਇਆ।
- ਸੰਤ ਫ਼ਕੀਰਾ ਯੋਗੀ ਜੁਗਤਾ, ਮੁਕਤਾ ਸਾਧੋ ਨਾਮ ਵਿਧਾਤਾ।
  ਚਾਰ ਕੁੰਟ ਕਾ ਛੈਲ ਛਬੀਲਾ, ਗਿਆਤਾ ਸੁਧਾ ਧਿਆਤਾ।
  ਕਾਗਜ਼ ਬਗਲੇ ਉਡ ਰਹੇ ਬਿਰਲੇ ਹੰਸ ਪਛਾਤਾ।
  ਛਾੜਾਂ ਓਹਲੇ ਲੁਕ ਲੁਕ ਬਹਿੰਦਾ, ਗੁਰੂ ਅਕੀਤ ਧਿਆਤਾ।
  ਹੱਥ ਮੇਂ ਠੀਕਰ ਨਿਰਗੁਣ ਕਾਸਾ, ਪਇਆ ਸੂਜੀ ਸੱਥਰ ਬਾਸਾ।

ਸੰਤ ਫ਼ਕੀਰ ਦਾਸ ਜੀ ਨੇ ਕਾਫ਼ੀ ਵੱਡੀ ਮਾਤਰਾ ਵਿੱਚ ਬਾਣੀ ਦੀ ਰਚਨਾ ਕੀਤੀ ਹੈ। ਇਹ ਬਾਣੀ ਹੁਣ ਇਕ ਗ੍ਰੰਥ ਰੂਪ ਵਿੱਚ ਘਰਾਚੋਂ ਡੇਰੇ ਵਲੋਂ ਛਾਪ ਦਿੱਤੀ ਗਈ ਹੈ। ਇਸ ਗ੍ਰੰਥ ਦਾ ਨਾਂ 'ਸ੍ਰੀ ਗੁਰੂ ਗਯਾਨ ਆਤਮ ਪ੍ਰਕਾਸ਼' ਹੈ। ਉੱਥੋਂ ਦੇ ਸੰਤ ਸ੍ਰੀ ਸਾਧੂ ਰਾਮ ਜੀ ਨੇ ਬਾਣੀ ਦਾ ਸੰਕਲਨ ਕਰਕੇ ਇਸ ਨੂੰ ਪ੍ਰਕਾਸ਼ਿਤ ਕੀਤਾ ਹੈ। ਗ੍ਰੰਥ-ਰਚਨਾ ਜਾਂ ਪ੍ਰਕਾਸ਼ਨ ਦਾ ਕੋਈ ਸਮਾਂ ਦਰਜ ਨਹੀਂ ਹੈ, ਪਰ ਪ੍ਰਕਾਸ਼ਨ ਨੇ ਪਤਾ ਦਰਜ ਕਰਨ ਵੇਲੇ ਘਰਾਚੋਂ, ਜ਼ਿਲ੍ਹਾ ਸੰਗਰੂਰ ਦੇ ਨਾਲ ਪੈਪਸੂ ਵੀ ਲਿਖਿਆ ਹੈ? ਇਸ ਦਾ ਅਰਥ ਹੈ ਕਿ ਇਹ ਗ੍ਰੰਥ 1950 ਤੋਂ 1956 ਈਸਵੀ ਵਿਚਕਾਰ ਛਪਿਆ ਹੈ। ਪੈਪਸੂ ਦਾ ਸਮਾਂ ਇਹੋ ਹੀ ਹੈ।

ਗ੍ਰੰਥ ਦੇ ਮੁੱਖ ਪੰਨੇ 'ਤੇ ਦਰਜ ਹੈ, "ਛੇ ਰਾਗਾਂ ਵਿੱਚ ਜਿਨ੍ਹਾਂ ਵਿੱਚ ਚਾਰ ਗੁਰੂਆਂ ਦੀ ਬਾਣੀ ਹੈ, ਫ਼ਕੀਰਾ ਜੀ ਸਭ ਵਿੱਚ ਮੁਖ ਰਖਿਆ ਹੈ। ਵੰਦਨਾ ਜਾਂ ਮੰਗਲਾਚਰਨ ਦੇ ਬੋਲ ਦੇਖੋ, "ਓਂਕਾਰ ਸਤਿ ਸਾਹਿਬ ਸ੍ਰੀ ਗੁਰ ਪ੍ਰਸਾਦਿ, ਸ੍ਰੀ ਫ਼ਕੀਰਾ ਜੀ ਮਹਾਤਮਾ ਦਾ ਸ੍ਰੀ ਗੁਰੂ ਗਯਾਨ ਆਤਮ ਪ੍ਰਕਾਸ਼।" ਹੋਰ ਥਾਂ ਵੀ ਹਰ ਥਾਂ ਸਤਿ ਸਾਹਿਬ ਮੰਤਰ ਦਾ ਉਚਾਰਨ ਮਿਲਦਾ ਹੈ। ਸੰਤ ਫ਼ਕੀਰਾ ਜੀ ਦੇ ਮੰਨਣ ਵਾਲੇ ਸੰਤ ਜੀ ਨੂੰ ਇਕ 'ਓਂਕਾਰ ਬ੍ਰਹਮ' ਦਾ ਨਾਂ ਹੀ ਦਿੰਦੇ ਹਨ। ਇਸ ਲਈ ਕੁਝ ਵਾਕ ਦੇਖੋ, "ਜੈ ਜੈ ਜੈ ਗੁਰੂਦੇਵ ਫ਼ਕੀਰਾ ਸਵਾਮੀ ਅਤੇ 'ਸਤਿ

ਸਾਹਿਬ ਸਤਿ ਸਾਹਿਬ ਸੋਹੰ ਬ੍ਰਹਮ ਫ਼ਕੀਰ ਓਂਕਾਰ ਅਤੇ ਸੰਤ ਸ਼ਾਂਤ ਸਰੂਪ ਸਿਆਮ ਘਨ ਸੇਵੀ, ਸੰਤ ਸੰਤ ਫ਼ਕੀਰਾ ਅਲਖ ਅਭੇਵਾ।"

ਜਿਵੇਂ ਅਸੀਂ ਉੱਪਰ ਦੱਸਿਆ ਹੈ, ਇਸ ਗ੍ਰੰਥ ਵਿੱਚ ਫ਼ਕੀਰਾ ਜੀ ਤੋਂ ਛੁੱਟ ਤਿੰਨ ਹੋਰ ਗੱਦੀਦਾਰ ਸੰਤਾਂ ਦੀ ਬਾਣੀ ਵੀ ਦਰਜ ਹੈ। ਭਾਵੇਂ ਕਿਧਰੇ ਵੀ ਇਹ ਸਪੱਸ਼ਟ ਨਹੀਂ ਕੀਤਾ ਗਿਆ ਕਿ ਕਿਹੜੀ ਬਾਣੀ ਕਿਹੜੇ ਸੰਤ ਦੀ ਬਾਣੀ ਹੈ। ਉਂਜ ਵੀ ਬਾਣੀ ਵੰਡ ਦੀ ਕੋਈ ਵਿਸ਼ੇਸ਼ ਵਿਧੀ ਨਹੀਂ ਅਪਣਾਈ ਗਈ। ਹਾਂ, ਇਹ ਜ਼ਰੂਰ ਹੈ ਕਿ ਕਈ ਥਾਈਂ ਚਰਨ ਪਹਿਲਾ, ਚਰਨ ਦੂਜਾ ਆਦਿ ਦਾ ਉਲੇਖ ਹੈ। ਸਿਰਫ਼ ਇਕ ਥਾਂ, ਉਹ ਵੀ ਆਖ਼ਿਰ ਵਿੱਚ 'ਸਲੋਕ ਮਹੱਲਾ ਚੌਥਾ' ਦੀ ਸੂਚਨਾ ਸਪੱਸ਼ਟ ਹੈ। ਗ੍ਰੰਥ ਵਿੱਚ ਹੀ ਇਕ ਪਉੜੀ ਵਿੱਚ ਸੰਤ ਫ਼ਕੀਰਾ ਜੀ ਦਾ 'ਕੁਰਸੀਨਾਮਾ' ਦਰਜ ਹੈ। ਇਹ ਸਿੱਖ ਸੰਪ੍ਰਦਾਇ ਦੀ ਅਰਦਾਸ ਵਾਂਗ ਹੈ :

ਸ੍ਰੀ ਗੁਰੂ ਫ਼ਕੀਰਾ ਸਿਮਰੀਏ, ਗੁਰੂ ਫੇਰੂ ਲੀਏ ਮਨਾਏ।
ਭਾਨਾ ਗੁਰੂ ਆਰਾਧੀਏ, ਗੁਰੂ ਪੰਜਾਬੀ ਧਿਆਇ।
ਘਨੀਆ ਗੁਰੂ ਸੁਮਤ ਦੈਂ, ਗੁਰੂ ਭਗੀਤਾ ਭੇਦ ਉਠਾਇ।
ਗੁਰ ਸਾਹੀ ਗਰਮ ਉਠਾਈਏ, ਗੁਰ ਗਿਆਨ ਬੇਬਕ ਮਲਾਇ।
ਸਾਹਿਬਦਾਸ ਗੁਰ ਪਤਿ ਰਖੇ, ਸਹਜਰਾਮ ਸਰਣਾਇ।
ਸੁੰਦਰ ਦਾਸ ਕ੍ਰਿਪਾਲ ਗੁਰੂ, ਘਰ ਨਉ ਨਿਧ ਆਵੈ ਧਾਇ।
ਜਨ ਸਾਧੂਰਾਮ ਉਚਾਰਦਾ, ਸਭ ਥਾਈਂ ਹੋਇ ਸਹਾਇ।।

ਅਰਥਾਤ ਸੰਤ-ਫ਼ਕੀਰਾ ਪਿੱਛੋਂ ਉਨ੍ਹਾਂ ਦੀ ਗੱਦੀ 'ਤੇ ਕਰਮਵਾਰ ਫੇਰੂ ਜੀ, ਭਾਨਾ ਜੀ, ਪੰਜਾਬੀ ਜੀ, ਘਨਈਆ ਜੀ, ਗੁਰੂ ਭਗੀਤਾ ਜੀ, ਸਾਹਿਬ ਦਾਸ ਜੀ, ਸੁੰਦਰ ਦਾਸ ਜੀ, ਸਹਿਜ ਰਾਮ ਜੀ, ਸੁੰਦਰ ਦਾਸ ਜੀ, ਅਤੇ ਅੰਤ ਵਿੱਚ ਸਾਧੂ ਰਾਮ ਜੀ ਗੁਰੂ ਮਹੰਤ ਹੋਏ ਹਨ। ਜੇ ਕਿਹਾ ਜਾਵੇ ਕਿ ਇਨ੍ਹਾਂ ਵਿੱਚੋਂ ਪਹਿਲੇ ਚਾਰ ਗੱਦੀਦਾਰਾਂ — ਸੰਤ ਫ਼ਕੀਰਾ ਜੀ, ਸੰਤ ਭਾਨਾ ਜੀ, ਸੰਤ ਪੰਜਾਬੀ ਜੀ, ਸੰਤ ਫੇਰੂ ਜੀ ਦੀ ਬਾਣੀ ਉਪਰੋਕਤ ਗ੍ਰੰਥ ਵਿੱਚ ਦਰਜ ਹੈ, ਇਹ ਕੇਵਲ ਅਨੁਮਾਨ ਦਾ ਵਿਸ਼ਾ ਹੀ ਹੋ ਸਕਦਾ ਹੈ। ਸੰਪਾਦਕੀ ਕਥਨ ਇਸ ਬਾਰੇ ਚੁੱਪ ਹੈ। ਤਿੰਨ ਸੰਤ ਜਿਵੇਂ ਫ਼ਕੀਰਾ ਜੀ, ਫੇਰੂ ਜੀ ਅਤੇ ਸਾਧੂ ਰਾਮ ਜੀ ਦੀ ਬਾਣੀ ਦਾ ਤਾਂ ਇੱਥੇ ਉੱਥੇ ਆਏ ਨਾਵਾਂ ਤੋਂ ਪਤਾ ਵੀ ਚੱਲ ਜਾਂਦਾ ਹੈ। ਚੌਥੇ ਬਾਰੇ ਕੁਝ ਨਹੀਂ ਦੱਸਿਆ ਗਿਆ। ਵੇਖੋ :

- ਸੰਤ ਫ਼ਕੀਰਾ ਫੇਰੂ ਫਿਰ ਕੇ ਅੰਮ੍ਰਿਤ ਪਿਆਲਾ ਪੀਤਾ।
- ਫੇਰੂ ਬਿਛੁੜੇ ਫੇਰ ਨ ਮੇਲਾ, ਕਛੁ ਨ ਬਣਨਾ ਫਿਰ ਪਛਤਾਵੇ ਜੀਉ।
- ਸੰਤ ਫ਼ਕੀਰਾ ਨਾਨਕ ਗੋਰਖ, ਜੋਤ ਏਕ ਮੈ ਮੇਲ ਪਛਾਣੇ ਜੀਉ।।

ਸੰਤ ਫ਼ਕੀਰਾ ਜੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਵਿਚਾਰਾਂ ਤੋਂ ਹੀ

ਪ੍ਰਭਾਵਿਤ ਨਹੀਂ ਦਿਸਦੇ ਸਗੋਂ ਉਨ੍ਹਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਵਿਵਿਧ ਕਾਵਿ-ਰੂਪਾਂ, ਛੰਦਾਂ ਅਤੇ ਕਾਵਿ-ਰੂੜ੍ਹੀਆਂ ਨੂੰ ਮਾਤਰ ਆਧਾਰ ਨਹੀਂ ਬਣਾਇਆ ਬਲਕਿ ਕਈ ਥਾਈਂ ਤਾਂ ਪੂਰੀ ਤਰ੍ਹਾਂ ਅੰਨ੍ਹੇਵਾਹ ਨਕਲ ਕੀਤੀ ਹੈ। ਇਸ ਦੀ ਇਕ ਮਿਸਾਲ ਤਾਂ ਅਸੀਂ 'ਅਰਦਾਸ' ਵਿੱਚ ਦੇਖ ਹੀ ਚੁੱਕੇ ਹਾਂ। ਜਪੁਜੀ, ਮਾਝ ਕੀ ਵਾਰ, ਆਸਾ ਕੀ ਵਾਰ, ਸੁਖਮਨੀ ਸਾਹਿਬ, ਪੈਹਰੇ, ਆਰਤੀ, ਰਾਗ ਮਾਲਾ, ਆਦਿ ਸਭ ਕੁਝ ਇਸ ਗ੍ਰੰਥ ਵਿੱਚ ਵੀ ਦਰਜ ਹੈ। ਕੁਝ ਥਾਵਾਂ 'ਤੇ ਤਾਂ ਮੂਲ ਰਚਨਾ ਦੀ ਧਾਰਨਾ ਲੈ ਲਈ ਗਈ ਹੈ, ਪਰ ਕੁਝ ਵਿੱਚ ਸ਼ਬਦਾਂ ਵਿੱਚ ਰਤਾ ਤਬਦੀਲੀ ਹੀ ਕੀਤੀ ਗਈ ਹੈ। 'ਜਪੁਜੀ' ਦੀਆਂ ਮੁੱਢਲੀਆਂ ਪੰਗਤਾਂ ਦੇਖੋ :

ਓਂਕਾਰ ਸਤਿ ਸਾਹਿਬ ਨਿਰਭਉ ਨਿਰੰਕਾਰੁ ਆਦ ਪੁਰਖ ਪ੍ਰਮਾਤਮ।<br>
ਇਕ ਅਕਾਲ ਨਿਰਵੈਰ, ਅਜੋਨੀ ਜੀਵ ਜੰਤ ਕੀ ਆਤਮ।<br>
ਗੌਨਾ ਅਜਰ ਅਮਰ ਸੁਖਦਾਈ ਨਿਰਵਿਕਾਰ ਪ੍ਰਕ੍ਰਤਾਈ।<br>
ਕਹੈ ਫ਼ਕੀਰ ਜੋਤ ਪ੍ਰਕਾਸ਼ੀ, ਵਿਆਪਕ ਬ੍ਰਹਮ ਸਦਾਈ।1।<br>
ਆਦ ਸਚ ਜੁਗ ਜੁਗ ਸਚ, ਬਰਤੇ ਅੰਤ ਸਚ ਮੁਕਤੀ ਸਚਦਾਨੀ।<br>
ਸਰਬ ਜਗਤ ਅੰਗਾਂ ਮੇਂ ਬਸਦਾ, ਭਲਾ ਬੁਰਾ ਓ ਪਛਾਨੀ।<br>
ਅੰਤਰਜਾਮੀ ਨਾਦ ਸ੍ਰੋਤਾ, ਸਾਂਤ ਸਰੂਪ ਕ੍ਰਿਪਾਲੂ<br>
ਸਦਾ ਫ਼ਕੀਰਾ ਸਿਮਰਨ ਕਰੀਏ, ਬਾਸ ਦਏ ਬਿਕੁੰਠ ਦਿਆਲੂ।2।

ਸਲੋਕ ਮਹਲਾ ਚਉਥਾ 'ਤੇ ਵੀ ਗੁਰੂ ਤੇਗ ਬਹਾਦਰ ਜੀ ਦਾ ਡੂੰਘਾ ਪ੍ਰਭਾਵ ਦਿਸਦਾ ਹੈ :

ਜਲ ਸਾਗਰ ਮੇਂ ਬੁਦਬੁਦਾ, ਉਪਜੈ ਬਿਨਸੇ ਵੀਰ।<br>
ਸਤਿ ਸਾਹਿਬ ਰਚਨਾ ਰਚੀ, ਆਪ ਕੁੰਭ ਖਰ ਨੀਰ।9।

ਇਸ ਦਾ ਇਹ ਅਰਥ ਨਹੀਂ ਲੈਣਾ ਚਾਹੀਦਾ ਕਿ ਸੰਤ ਫ਼ਕੀਰਾ ਵਿਚ ਵਿਚਾਰਕ ਪੱਖੋਂ ਮੌਲਿਕਤਾ ਦਾ ਅਭਾਵ ਹੈ। ਉਨ੍ਹਾਂ ਦੀ ਬਾਣੀ ਵਿੱਚ ਨਿਰਗੁਣ ਪਾਰਬ੍ਰਹਮ, ਜੀਵ ਅਤੇ ਜਗਤ, ਮਾਇਆ ਅਤੇ ਮੋਕਸ਼ ਆਦਿ ਕਿੰਨੇ ਹੀ ਦਾਰਸ਼ਨਿਕ ਰਹੱਸਾਂ ਬਾਰੇ ਬਹੁਤ ਹੀ ਸੁੰਦਰ ਭਾਵ ਅਤੇ ਭਾਸ਼ਾ ਵਿੱਚ, ਨਿਰਗੁਣਵਾਦੀ ਦ੍ਰਿਸ਼ਟੀ ਤੋਂ ਵਿਚਾਰ ਕੀਤਾ ਗਿਆ ਹੈ। ਸੰਤ ਫ਼ਕੀਰਾ ਦਾ ਪਾਰਬ੍ਰਹਮ ਸ਼ੁੱਧ ਸੱਚਦਾਨੰਦ ਹੈ :

ੴ ਸਤਿ ਸਾਹਿਬ ਸ੍ਰੀ ਗੁਰਪ੍ਰਸਾਦਿ।<br>
ਆਦ ਸਚ ਪ੍ਰਭ ਪੂਰਨ ਸਾਰੇ, ਸਚ ਜੁਗਾਦਿ ਹਰਿ ਭਗਤ ਉਧਾਰੇ।<br>
ਕਰਤਾ ਪੁਰਖ ਕਰਮ ਅਨੁਸਾਰ, ਨਿਰਭਉ ਸੰਤ ਫ਼ਕੀਰ ਉਚਾਰੇ।1।ਰਹਾਉ।<br>
ਬ੍ਰਹਮ ਏਕ ਨਿਰਵੈਰ ਅਕਾਲ, ਵਿਭੂ ਵਯਾਪਕ ਸਦਾ ਕ੍ਰਿਪਾਲ।<br>
ਅਮਰ ਅਜੂਨੀ ਅਜੈ ਅਨੰਤ, ਓਮ ਸਤਿਨਾਮ ਭਗਵੰਤ।1।<br>
ਮਧੁਸੂਦਨ ਮਧ ਖਰ ਕਾ ਅੰਤ, ਮੋਹਿਨ ਵਿਸ਼ਵ ਕੋ ਦੇਵ ਬਿਅੰਤ।

ਬੇਪਰਵਾਹੁ ਅਟੁਟ ਭੰਡਾਰ, ਜਾਂ ਕਾ ਭਿੱਛਕ ਸਭ ਸੰਸਾਰ।

ਸੰਤ ਫ਼ਕੀਰ ਦਾਸ ਜੀ ਦੀ ਬਾਣੀ ਦਾ ਮੀਰੀ ਗੁਣ ਇਹ ਹੈ ਕਿ ਆਪ ਨੇ ਮਨੁੱਖ ਦੇ ਕਲਿਆਣ ਲਈ ਸਦਾਚਾਰਕ ਵਿਧੀ-ਵਿਧਾਨ ਅਤੇ ਨੈਤਿਕ ਕੀਮਤਾਂ-ਕਦਰਾਂ ਦਾ ਬਿਆਨ ਬਹੁਤ ਖੁੱਲ੍ਹ ਕੇ ਕੀਤਾ ਹੈ। ਮਿਸਾਲ ਲਈ :

- ਸਿੱਖ ਫ਼ਕੀਰੇ ਦਾ ਸੋਈ ਮਦਰਾ ਮਾਸ ਨ ਖਾਇ।
ਗਠਾ ਲਸਣ ਤਮਾਲ ਕੋ, ਖਾਇ ਤਾ ਨਰਕੇ ਜਾਇ।
ਸਤਿਪੁਰਖ ਦੀ ਮਾਯਾ ਪਰਬਲ ਜਿਉਂ ਬਰਤਾਵੇ ਵਰਤੇ ਖ਼ਾਸ।
ਮੋੜੀ ਮੁੜੇ ਨ ਤੋੜੀ ਤੁੱਟੇ, ਐਸੀ ਅਜਰ ਪਸਾਰੀ ਪਾਸ।
ਗੁਣੀ ਗਯਾਨੀ ਧਯਾਨੀ ਮੋਹੇ, ਮੂਰਗ ਪੁਰੀ ਤੋਂ ਕਰੇ ਨਰਾਸ।
ਸੰਤ ਮੁਨੀਸਰ ਰਿਖੀ ਤਪੀਸ਼ਰ, ਪੰਡਿਤ ਮੁਖੀ ਫ਼ਕੀਰ ਹਰਾਸ।1।ਰਹਾਉ।
ਨਿਰਤ ਰਾਗ ਰਸ ਪ੍ਰੀਤਮ ਚੂਸੇ, ਫੋਕਟ ਦੇਵੈ ਖਾਵੈ ਕਾਲ।
ਡਰੇ ਜਾਪ ਤੋਂ ਤਾਪ ਮੁਨਿਆਦੀ, ਤਾਂ ਤੇ ਨਿਕਟ ਨ ਆਵੈ ਲਾਲ।
ਕੇਸਾਂ ਤੋਂ ਫੜ ਗੋਤਮ ਛੇਦੀ, ਮਹਾਦੇਵ ਰਾਖੀ ਦਰ ਪਾਲ।
ਕਾਮਦੇਵ ਜਾਪ ਥੇ ਕੀਨੇ, ਪਰਮਾਰਥ ਰਹੇ ਤਾਂ ਭੀ ਪਾਲ।1।
ਬੜੇ ਕੀਆਂ ਬੜਿਆਈਆਂ, ਪਾਲਣ ਸਤਿ ਵਚਨ ਸਚ ਤਾਜ ਪਛਾਣ।
ਏ ਅਬਲਾ ਕੋ ਮਤਿਬੁਧ ਥੋੜੀ, ਸਰਨ ਪੜੇ ਕੀ ਲਜਿਆ ਮਾਨ।
ਜਦਪ ਸੇਸ ਭਰੇ ਵਿਸ਼ ਸਾਗਰ, ਵਿਸ਼ਨੂ ਆਸਨ ਜੋਗ ਕਲਯਾਨ।
ਆਦਿ ਪੁਰਸ ਮਰਯਾਦਾ ਬਾਂਧੀ, ਤਾਂ ਕੋ ਰਾਖਵ ਥੋੜ ਨ ਪ੍ਰਾਣ।2।
ਕਾਮ ਕ੍ਰੋਧ ਲੋਭ ਮੋਹ ਹੰਗਤਾ, ਤ੍ਰਿਸ਼ਨਾ ਆਸ ਹਿੰਮਾ ਮਉਤ।
ਅੰਧ ਅਗਯਾਨ ਭਰਮ ਦੁਖ ਨਾਹੀਂ, ਵਯਾਧ੍ਰ ਪਾਪ ਕੀ ਮਨਸਾ ਸੌਤ।
ਬਿਨ ਆਈ ਬਿਧਨਾ ਅਨਹੋਨੀ, ਅਸੁਰ ਸੰਪਦਾ ਕਾਤੀ ਮਾਨ।
ਸਭ ਏ ਕਰਨਹਾਰ ਨੇ ਸਾਜੀ, ਨਰਕ ਦੂਤ ਜਮ ਰਾਜ ਪਛਾਨ।3।
ਸਤਿ ਸੰਤੋਖ ਬਬੇਕ ਬਰਾਗਣ ਤਰਕ ਦ੍ਰਿਸ਼ਟਿ ਜਪ ਤਪ ਸੁਖ ਬੋਧ।
ਗਯਾਨ ਧਯਾਨ ਵਿਚਯਾ ਗੁਣ ਨਿਰਨਾ, ਦੇਵ ਸੰਪਦਾ ਸੁਰਗ ਸਰੋਧ।
ਕਰੁਨਾ ਮੈਤ੍ਰਾ ਸਿਮ੍ਰਤੀ ਸਰਧਾ, ਖਿਮਾ ਬੋਧ ਬਾਣੀ ਅਨੁਮਾਨ।
ਨਿਰਗੁਣ ਸਾਂਤ ਹਲੀਮਿ ਸਮਾਧਿ, ਦੇਵ ਸੰਪਦਾ ਤਨ ਭਗਵਾਨ।4।6।

(ਪੰਨਾ 61)

ਸੰਤ ਫ਼ਕੀਰਾ ਜੀ ਦੀ ਬਾਣੀ ਵਿੱਚ ਸਵਾਮੀ ਰਾਮਾਨੰਦ, ਸੰਤ ਕਬੀਰ ਦਾਸ, ਸੰਤ ਰਵਿਦਾਸ, ਸੰਤ ਪੀਪਾ ਜੀ, ਗੁਰੂ ਨਾਨਕ ਦੇਵ ਜੀ, ਭਾਈ ਬਾਲਾ, ਭਾਈ ਮਰਦਾਨਾ, ਸੰਤ ਹਰੀਆ ਜੀ, ਭਾਈ ਫੇਰੂ ਜੀ, ਆਦਿ ਦਾ ਉਲੇਖ ਅਤਿ ਸ਼ਰਧਾ ਨਾਲ ਕੀਤਾ ਗਿਆ ਹੈ। ਇਸ ਬਾਰੇ ਵਿਸ਼ੇਸ਼ ਖੋਜ ਹੀ ਇਨ੍ਹਾਂ ਦੀ ਬਾਣੀ ਦਾ ਸਮੁੰਦਰ ਮੰਥਨ ਕਰ ਸਕਦੀ ਹੈ।

# 20

# ਸ਼ਾਹ ਮੁਰਾਦ

ਸ਼ਾਹ ਮੁਰਾਦ ਦੇ ਜੀਵਨ ਦੇ ਹਾਲਾਤ ਬਹੁਤੇ ਹਨੇਰੇ ਵਿੱਚ ਹੀ ਪਏ ਹੋਏ ਹਨ। ਆਪ ਇਕ ਉੱਘੇ ਸੂਫ਼ੀ ਸਾਈਂ ਫ਼ਕੀਰ ਸਨ ਜਿਨ੍ਹਾਂ ਲਈ ਰੱਬ ਦੀ ਭਗਤੀ ਵਾਂਗ ਹੀ ਇਨਸਾਨੀ ਦੋਸਤੀ, ਭਾਈਚਾਰਾ ਤੇ ਹਿੰਦੂ-ਮੁਸਲਿਮ ਏਕਤਾ ਲਈ ਡੂੰਘੀ ਅਕੀਦਤ ਤੇ ਜਜ਼ਬਾ ਸੀ। ਬਾਵਾ ਬੁੱਧ ਸਿੰਘ ਆਪ ਬਾਰੇ ਕੇਵਲ ਏਨੀ ਹੀ ਦੱਸ ਪਾ ਸਕੇ ਹਨ, "ਇਕ ਪੁਰਾਣੇ ਮੁਸਲਮਾਨ ਸੱਯਦ ਹੋਏ ਹਨ। — ਇਕ ਚੰਗੇ ਫ਼ਕੀਰ ਸਨ ਅਰ ਏਕਤਾ ਦੇ ਘਰ ਦੇ ਕੁਝ ਕੁਝ ਜਾਣੂੰ ਸਨ।[1] ਮੀਆਂ ਮੌਲਾ ਬਖ਼ਸ਼ ਕੁਸਤਾ ਵੀ ਇਸ ਨਾਲੋਂ ਵਧੇਰੀ ਜਾਣਕਾਰੀ ਨਹੀਂ ਦੇ ਸਕੇ। ਉਹ ਲਿਖਦੇ ਹਨ, "ਬਾਰ੍ਹਵੀਂ ਸਦੀ ਹਿਜਰੀ ਦੇ ਇਕ ਸੂਫ਼ੀ ਤਥਾ ਸ਼ਾਇਰ ਕਦੋਂ ਹੋਏ ਤੇ ਕਿੱਥੇ ਹੋਏ, ਇਸ ਬਾਰੇ ਤਹਿਕੀਕ ਦੀ ਲੋੜ ਏ। ਇਕ ਤਜ਼ਕਰੇ ਵਿੱਚ ਆਪ ਦੇ ਪਿਉ ਦਾ ਨਾਮ ਸੱਯਦ ਕਰਮ ਅਲੀ ਸ਼ਾਹ ਦੱਸਿਆ ਹੈ।"[2] ਮੀਆਂ ਮੁਹੰਮਦ ਬਖ਼ਸ਼[3] ਆਪ ਦੀ ਕਵਿਤਾ ਨੂੰ ਸੰਭਾਵਨਾਵਾਂ ਭਰਪੂਰ ਅਤੇ ਪ੍ਰੇਮੀਆਂ ਦੀਆਂ ਭੁੱਖਾਂ ਦੂਰ ਕਰਨ ਵਾਲੇ ਮਸਤੀ ਭਰੇ ਵਾਕ ਕਹਿੰਦੇ ਹਨ :

ਸ਼ਾਹ ਮੁਰਾਦ ਜਣੇ ਦੇ ਕਥੇ, ਸੁਖਨ ਮੁਰਾਦਾਂ ਵਾਲੇ।
ਮਹਿਬੂਬਾਂ ਦੀ ਢੂੰਡ ਲਹਾਵਣ, ਵਾਹ ਮਸਤਾਂ ਦੇ ਚਾਲੇ।

ਪੰਜਾਬੀ ਸਾਹਿਤ ਦੇ ਹੋਰ ਇਤਿਹਾਸਾਂ ਵਿੱਚ ਵੀ ਇਸ ਸੂਫ਼ੀ ਸੰਤ ਕਵੀ ਬਾਰੇ ਕੋਈ ਜਾਣਕਾਰੀ ਪ੍ਰਾਪਤ ਨਹੀਂ ਹੁੰਦੀ। ਪਿਛਲੇ ਦਿਨੀਂ ਪਾਕਿਸਤਾਨ ਤੋਂ ਇਕ ਪੁਸਤਕ 'ਸ਼ਾਹ ਮੁਰਾਦ' ਛਪੀ ਹੈ ਜਿਸ ਵਿੱਚ ਇਸ ਕਵੀ ਦਾ ਜੀਵਨ ਪਹਿਲੀ ਵਾਰ ਸਾਹਮਣੇ ਆਇਆ ਹੈ। ਪਰ ਇਸ ਵਿੱਚ ਵੀ ਆਪ ਦੇ ਜਨਮ ਦੀ ਤਾਰੀਖ਼ ਨਹੀਂ ਮਿਲਦੀ। ਲਿਖਿਆ ਹੈ, "ਤਿੰਨ ਸਾਢੇ ਤਿੰਨ ਸੌ ਸਾਲ ਪੁਰਾਣੀ ਰਵਾਇਤ ਹੈ ਕਿ ਪਿੰਡ ਜਾਨਪੁਰ (ਤਹਿਸੀਲ ਚਕਵਾਲ) ਵਿੱਚ ਕਾਜ਼ੀ ਜਾਨ

1. ਹੰਸ ਚੋਗ, ਪੰਨਾ 372
2. ਪੰਜਾਬੀ ਸ਼ਾਇਰਾਂ ਦਾ ਤਜ਼ਕਰਾ, ਪੰਨਾ 152
3. ਮੀਆਂ ਮੁਹੰਮਦ ਬਖ਼ਸ਼, ਜੀਵਨ ਤੇ ਰਚਨਾ, ਪੰਨਾ 651

ਮੁਹੰਮਦ ਦੇ ਘਰ ਇਨ੍ਹਾਂ ਦਾ ਜਨਮ ਹੋਇਆ। ਪਰੰਤੂ ਆਪ ਦੇ ਅਕਾਲ ਚਲਾਣੇ ਬਾਰੇ ਨਿਸ਼ਚਿਤ ਤਾਰੀਖ਼ ਦਰਜ ਹੈ, "ਸ਼ਾਹ ਮੁਰਾਦ ਦੀ ਵਫ਼ਾਤ 1114 ਹਿਜਰੀ ਵਿੱਚ ਹੋਈ। ਆਪ ਦਾ ਮਜ਼ਾਰ ਜਾਲਪੁਰ ਤਹਿਸੀਲ ਚਕਵਾਲ ਦੇ ਨੇੜਲੇ ਪਹਾੜੀ ਸਿਲਸਿਲਾ ਰਾਬਿਆ ਦੇ ਆਂਚਲ ਵਿੱਚ ਹੈ ਜਿਸ ਨੂੰ ਤਕੀਆ ਸ਼ਾਹ ਮੁਰਾਦ ਵੀ ਕਿਹਾ ਜਾਂਦਾ ਹੈ। ਇੱਥੇ ਹਰ ਵਰ੍ਹੇ ਈਦ ਉਲ ਅਜ਼ਾ ਤੋਂ ਇਕ ਦਿਨ ਪਹਿਲਾਂ ਉਰਸ ਹੁੰਦਾ ਹੈ।" ਪ੍ਰੋਫ਼ੈਸਰ ਅਨਵਰ ਬੇਗ ਏਵਾਨ ਦੀ ਤਹਿਕੀਕ ਦੇ ਹਵਾਲੇ ਨਾਲ ਇਹ ਵੀ ਦਰਜ ਹੈ ਕਿ ਸ਼ਾਹ ਮੁਰਾਦ ਦਾ ਸੰਬੰਧ ਕੁਰੈਸ਼ੀ ਸਦੀਕੀ ਘਰਾਣੇ ਨਾਲ ਸੀ। ਉਹ ਸੂਫ਼ੀਆਂ ਦੇ ਕਾਦਰੀ ਸਿਲਸਿਲੇ ਵਿੱਚੋਂ ਸਨ ਤੇ ਉਨ੍ਹਾਂ ਦਾ ਸ਼ਜਰਾ ਨਸਬ ਇੱਕੀ ਪੀੜੀਆਂ ਨਾਲ ਹਜ਼ਰਤ ਅਬੂਬਕਰ ਸਦੀਕ ਤੱਕ ਜਾ ਪੁੱਜਦਾ ਹੈ। ਆਪ ਦੇ ਘਰ ਦਾ ਮਾਹੌਲ ਖ਼ਾਸਾ ਇਲਮੀ ਸੀ ਅਤੇ ਉਸ ਜ਼ਮਾਨੇ ਵਿੱਚ ਇਲਮੀਅਤ ਤੋਂ ਮੁਰਾਦ ਇਹ ਲਈ ਜਾਂਦੀ ਸੀ ਕਿ ਉਸ ਖ਼ਾਨਦਾਨ ਨੂੰ ਤਸੱਵੁਫ਼ ਤੇ ਰੂਹਾਨੀਅਤ ਵਿੱਚ ਮਹੱਤਵਪੂਰਨ ਥਾਂ ਪ੍ਰਾਪਤ ਹੈ। ਇਸ ਲਈ ਕਿਹਾ ਜਾ ਸਕਦਾ ਹੈ ਕਿ ਸ਼ਾਹ ਮੁਰਾਦ ਨੂੰ ਤਸੱਵੁਫ਼ ਤੇ ਰੂਹਾਨੀਅਤ ਵਿਰਸੇ ਵਿੱਚ ਮਿਲੀ। ਧਾਰਮਿਕ ਸਿੱਖਿਆ ਆਪ ਨੇ ਭੇਰਾ ਜ਼ਿਲ੍ਹਾ ਸਰਗੋਧਾ ਦੇ ਇਕ ਮੁਫ਼ਤੀ ਤੋਂ ਪ੍ਰਾਪਤ ਕੀਤੀ।

ਇਸ ਪੁਸਤਕ ਵਿੱਚ ਆਪ ਦੇ ਪੰਜਾਬੀ ਬਚਨਾਂ ਤੋਂ ਛੁੱਟ ਫ਼ਾਰਸੀ ਤੇ ਉਰਦੂ ਦਾ ਕਲਾਮ ਵੀ ਦਰਜ ਹੈ। ਪੰਜਾਬੀ ਬਚਨਾਂ ਦਾ ਉਰਦੂ ਅਨੁਵਾਦ ਵੀ ਦਿੱਤਾ ਗਿਆ ਹੈ ਅਤੇ ਰਾਇ ਦਿੱਤੀ ਗਈ ਹੈ, "ਕੁਝ ਖੋਜੀ ਇਸ ਗੱਲ ਨਾਲ ਸਹਿਮਤ ਨੇ ਕਿ ਉਰਦੂ ਗ਼ਜ਼ਲ ਦਾ ਮੁੱਢ ਦਰਅਸਲ ਸ਼ਾਹ ਮੁਰਾਦ ਤੋਂ ਬੱਝਦਾ ਹੈ ਕਿਉਂਕਿ ਵਲੀ ਦੱਕਣੀ ਜਿਨ੍ਹਾਂ ਨੂੰ ਉਰਦੂ ਗ਼ਜ਼ਲ ਦਾ ਬਾਬਾ ਆਦਮ ਕਿਹਾ ਜਾਂਦਾ ਹੈ, ਸ਼ਾਹ ਮੁਰਾਦ ਦੀ ਵਫ਼ਾਤ ਤੋਂ ਇਕਤਾਲੀ ਵਰ੍ਹੇ ਪਿੱਛੋਂ ਪੈਦਾ ਹੋਏ।" ਹਥਲੇ ਸੰਗ੍ਰਹਿ ਵਿੱਚ ਆਪ ਦੀਆਂ ਲਿਖੀਆਂ ਪੰਜ ਪੰਜਾਬੀ ਗ਼ਜ਼ਲਾਂ ਵੀ ਦਰਜ ਹਨ ਜਿਸ ਅਨੁਸਾਰ ਆਪ ਨੂੰ ਪੰਜਾਬੀ ਦਾ ਪਹਿਲਾ ਗ਼ਜ਼ਲ-ਗੋ ਸ਼ਾਇਰ ਵੀ ਆਖਿਆ ਜਾ ਸਕਦਾ ਹੈ।

ਬਾਵਾ ਬੁਧ ਸਿੰਘ ਜੀ ਅਤੇ ਮੀਆਂ ਮੌਲਾ ਬਖ਼ਸ਼ ਕੁਸ਼ਤਾ ਜੀ ਨੇ ਜੋ ਹਵਾਲੇ ਆਪ ਦੀ ਕਵਿਤਾ ਦੇ ਦਿੱਤੇ ਹਨ, ਉਹ ਇਸ ਪੁਸਤਕ ਵਿੱਚ ਦਰਜ ਨਹੀਂ ਹਨ, ਜਿਸ ਤੋਂ ਜਾਪਦਾ ਹੈ ਕਿ ਇਸ ਕਲਾਮ ਤੋਂ ਬਾਹਰ ਹੋਰ ਵੀ ਇਨ੍ਹਾਂ ਦਾ ਬਹੁਤ ਸਾਰਾ ਕਲਾਮ ਰਹਿ ਗਿਆ ਹੈ। ਸ਼ਾਹ ਮੁਰਾਦ ਪ੍ਰਭੂ-ਪ੍ਰੇਮ ਵਿੱਚ ਰੱਤੇ ਮਸਤ ਫ਼ਕੀਰ ਸਨ, ਇਸ਼ਕ ਦੇ ਰੰਗ ਵਿੱਚ ਰੱਤੇ, ਬਿਰਹੋਂ ਦੀਆਂ ਸਾਂਗਾਂ ਸਹਿਣ ਵਾਲੇ ਸੱਚੇ-ਸੁੱਚੇ ਸਾਧਕ, ਹਿੰਦੂ-ਮੁਸਲਮਾਨ ਏਕਤਾ 'ਚ ਡੂੰਘਾ ਵਿਸ਼ਵਾਸ ਰੱਖਣ ਵਾਲੇ, ਅਤੇ ਮੱਕੇ ਦਾ ਹੱਜ ਕਰਨ ਤੇ ਗੰਗਾ ਤੀਰਥ ਦਾ ਇਸ਼ਨਾਨ ਕਰਨ ਨਾਲੋਂ ਘਰ ਵਿੱਚ ਰਹਿ ਕੇ ਇਬਾਦਤ ਕਰਨ ਵਾਲੇ ਸੁਲਾਹਕੁਨ ਇਨਸਾਨ ਸਨ। ਆਪ

ਦੀ ਕਵਿਤਾ ਵਿੱਚ ਡੂੰਘਾ ਪ੍ਰੇਮ ਰਸ ਹੈ, ਦਿਲੀ ਵੇਦਨਾ ਹੈ, ਸ਼ਿਅਰਾਂ ਵਿੱਚ ਰਵਾਨੀ ਹੈ ਅਤੇ ਭਾਸ਼ਾ ਆਮ ਫਹਿਮ ਹੈ। ਆਪ ਨੇ ਕੁਝ ਦੋਹੜਿਆਂ ਵਿੱਚ ਪਹਿਲੀ ਤੁਕ ਫ਼ਾਰਸੀ ਦੀ ਦਿੱਤੀ ਹੈ ਅਤੇ ਦੂਜੀ ਤੁਕ ਵਿੱਚ ਪੰਜਾਬੀ ਰੂਪ ਦੇ ਕੇ ਨਵਾਂ ਕਾਵਿ-ਰੂਪ ਸਾਨੂੰ ਦਿੱਤਾ ਹੈ।

ਅਬਦੁਲ ਗਫੂਰ ਕੁਰੈਸ਼ੀ ਨੇ ਆਪ ਨੂੰ "ਹਜ਼ਰਤ ਸੁਲਤਾਨ ਬਾਹੂ ਦੇ ਖ਼ਾਸੇ ਮੁਰੀਦ ਦੱਸੇ ਗਏ ਹਨ" ਲਿਖਿਆ ਹੈ ਅਤੇ ਆਪ ਦਾ ਮਜ਼ਾਰ 'ਡੇਰਾ ਅਸਮਾਇਲ ਖਾਂ ਦੇ ਕਰੀਬ ਲੌਂਦਾ ਚੰਡ ਵਿੱਚ ਦੱਸਿਆ ਹੈ।'

ਸ਼ਾਹ ਮੁਰਾਦ ਰਾਮ ਤੇ ਰਹੀਮ ਵਿੱਚ, ਅੱਲ੍ਹਾ ਤੇ ਸ਼ਾਮ ਵਿੱਚ ਕੋਈ ਫ਼ਰਕ ਨਹੀਂ ਕਰਦੇ ਸਨ ਅਤੇ ਇਸੇ ਲਈ 'ਯਾਰੋ ਯਾਰ ਜਹਾਨ ਮੈਂ ਖੂਬ ਦੇਖਾ, ਜਿਸ ਦਾ ਨਾਮ ਸੋਹਣਾ ਹਰ ਰਾਮ ਹੈ ਜੀਂ ਦੇ ਨਾਮ ਨਾਲ ਉਹ ਪ੍ਰਭੂ ਨੂੰ ਯਾਦ ਕਰਦਾ ਹੈ। ਉਹ ਪ੍ਰਭੂ ਇਕੋ ਇਕ ਹੈ, ਵਾਹਿਦ ਮਾਲਿਕ ਹੈ ਪਰ ਜਗਤ ਵਾਲੇ ਆਪਣੇ ਆਪਣੇ ਨਾਮ ਨਾਲ ਉਸ ਨੂੰ ਯਾਦ ਕਰਦੇ ਹਨ, ਇਸ ਗੱਲ 'ਤੇ ਜ਼ੋਰ ਦਿੰਦੇ ਆਪ ਫ਼ਰਮਾਉਂਦੇ ਹਨ :

ਹਿਕੋ ਸਾਈਂ ਸਹੰਸੀਂ ਨਾਹੀਂ, ਕਿਹੜਾ ਨਾਓਂ ਸਲਾਹੀ ਮੈਂ,
ਕਿਹੜੇ ਨੂੰ ਜਪਾਂ ਤੇ ਤਜਾਂ ਕਿਹੜੇ ਨੂੰ, ਹਰ ਇਕ ਥੀਂ ਬਲ ਜਾਈ ਮੈਂ।

ਉਸ ਦੀ ਪ੍ਰਾਪਤੀ ਲਈ ਆਪਣੇ ਆਪ ਨੂੰ ਉਸ ਦੇ ਚਰਨਾਂ ਵਿੱਚ ਨਿਸ਼ਾਵਰ ਕਰਨਾ ਪੈਂਦਾ ਹੈ, ਆਪਾ ਵਾਰਨਾ ਪੈਂਦਾ ਹੈ ਤਾਂ ਹੀ ਉਸ ਸਾਈਂ ਨੂੰ ਪਾਇਆ ਜਾ ਸਕਦਾ ਹੈ :

ਛੱਡ ਜ਼ਿਕਰਾਂ ਤੇ ਸਿਮਰਨ ਛੋੜਾਂ, ਜਾਤ ਨਾਲ ਨੇਹੁੰ ਲਾਈਂ ਮੈਂ।
ਸ਼ਾਹ ਮੁਰਾਦਾ ਜਾਂ ਆਪ ਗੰਵਾਏਂ, ਤਾਂ ਸਾਈਂ ਨੂੰ ਪਾਈਂ ਮੈਂ।

ਉਸ ਲਈ ਕੁਰਬਾਨ ਹੋਣ ਦੀ ਲਾਲਸਾ ਵਿੱਚ ਹੀ ਸੰਤ ਸ਼ਾਹ ਮੁਰਾਦ ਆਪਣੀ ਹੱਦ ਦਰਜੇ ਦੀ ਨਿਮਰਤਾ ਪ੍ਰਗਟ ਕਰਦਾ ਹੋਇਆ, ਉਸ ਦੇ 'ਦੀਦਾਰ' ਲਈ ਉਹ ਆਪਣੀਆਂ ਪਲਕਾਂ ਦਾ ਝਾੜੂ ਦੇ ਕੇ ਰਾਹ ਬੁਹਾਰਨਾ ਲੋੜਦਾ ਹੈ :

ਔਗਣਹਾਰੀ ਮਾਨ ਨਾ ਕੋਈ, ਕੀਹ ਅਰਜ਼ ਕਰਾਂ ਦੀਦਾਰ ਦੀ,
ਪਲਕ ਬੁਹਾਰੀ ਝਾੜੂ ਦੇਸਾਂ, ਚੂਹੜੀ ਆਂ ਦਰਬਾਰ ਦੀ।
ਗਲ ਵਿੱਚ ਪੱਲਾ ਪੈਰੀਂ ਪੈਂਦੀ, ਸਿਰ ਘਰ ਤੈਤੋਂ ਵਾਰਦੀ।
ਸ਼ਾਹ ਮੁਰਾਦਾ ਇਕ ਝਾਤੀ ਪਾਈਂ, ਜਾਨ ਸ਼ਰੀਨੀ ਤਾਰਦੀ।

ਇਸੇ ਲਈ ਉਹ ਸਾਈਂ ਦੇ ਦਰਸ਼ਨਾਂ ਦੀ ਸਿੱਕ ਵਿੱਚ ਇਸ ਤਰ੍ਹਾਂ ਨਿਢਾਲ ਹੈ ਜਿਵੇਂ ਬੁਲਬੁਲ ਗੁਲ ਤੋਂ ਬਿਨਾਂ, ਕੁਮਰੀ ਸਰੂ ਤੋਂ ਬਿਨਾਂ ਤੜਪਦੀ

1. ਪੰਜਾਬੀ ਜ਼ਬਾਨ ਦਾ ਅਦਬ ਤੇ ਤਾਰੀਖ਼, ਪੰਨਾ 141

ਹੈ। ਜ਼ੁਲੈਖਾਂ ਯੂਸਫ਼, ਮਜਨੂੰ ਲੈਲਾ, ਸੱਸੀ ਪੁੰਨੂੰ, ਰਾਂਝਣ ਹੀਰ ਸਿਆਲ, ਸੋਹਣੀ ਮਹੀਂਵਾਲ, ਸ਼ੀਰੀ ਫ਼ਰਿਹਾਦ, ਬੂਬਨ ਜਲਾਲ ਆਦਿ ਪ੍ਰੇਮ-ਜੋੜੀਆਂ ਦਾ ਇਸ਼ਕ ਤੇ ਇਸ਼ਕ ਲਈ ਤੜਪ ਤੇ ਸ਼ਿੱਦਤ ਭਰੀ ਮਨ ਦੀ ਏਕਤਾ ਉਸ ਲਈ ਆਦਰਸ਼ ਹੈ। ਕੋਈ ਵੀ ਪ੍ਰਾਣੀ ਉਸ ਪਾਰਬ੍ਰਹਮ ਦੇ ਇਸ਼ਕ ਤੋਂ ਨੱਸ ਕੇ ਚੈਨ ਜਾਂ ਸ਼ਾਂਤੀ ਪ੍ਰਾਪਤ ਨਹੀਂ ਕਰ ਸਕਦਾ। ਆਪ ਕਹਿੰਦੇ ਹਨ :

ਬੰਦਾ ਨੱਸੇ ਇਸ਼ਕ ਥੀਂ ਇਥੇ ਉਥੇ ਚੋਰ,<br>
ਮਿੱਟੀ ਪੌਸੀ ਮੁਖ ਤੇ ਅੰਗ ਸੜੇਸੀ ਗੋਰ।

ਸ਼ਾਹ ਮੁਰਾਦ ਇਸ ਇਸ਼ਕ ਦੀ ਅਗਨੀ ਵਿੱਚ ਜਲ ਬਲ ਕੇ ਬਾਲਣ ਹੋ ਗਿਆ ਹੈ। ਬਾਲਣ ਜਲ ਕੇ ਸੁਆਹ ਦੀ ਢੇਰੀ ਹੋ ਗਿਆ ਹੈ ਜਿਸ ਨੂੰ ਹਿਜ਼ਰ ਦੀ ਹਵਾ ਉਡਾ ਕੇ ਲੈ ਜਾ ਰਹੀ ਹੈ। ਮਨ ਰੂਪੀ ਅੰਗਾਰਾ ਚਿਰਾਗ ਵਾਂਗ ਰੌਸ਼ਨ ਹੈ। ਉਹ ਦੀਵੇ ਹਾਰ ਜਲ ਰਿਹਾ ਹੈ ਤਾਂ ਹੀ ਯਾਰ ਦਿਖਾਈ ਦੇਵੇਗਾ :

ਬਾਲਣ ਮੈਨੂੰ ਬਿਰਹੋਂ ਕੀਤਾ ਤੇ ਦਿਲਬਰ ਖ਼ਬਰ ਨ ਕਾਈ,<br>
ਜਲ ਬਲ ਹੋਈ ਸ਼ਹੂ ਢੇਰੀ, ਤੇ ਵਾਉ ਸਭ ਉਡਾਈ,<br>
ਮਨ ਅੰਗਾਰ ਚਿਰਾਗ ਜਿਉਂ ਰੌਸ਼ਨ, ਦੇਖੇ ਸਭ ਲੋਕਾਈ।<br>
ਸ਼ਾਹ ਮੁਰਾਦ ਜਲ ਦੀਵਾ ਹੋਵਾਂ, ਤਾਂ ਦੇਵੇ ਯਾਰ ਦਿਖਾਈ।

ਸ਼ਾਹ ਮੁਰਾਦ ਦਾ ਇਕ ਹੋਰ ਵਿਸ਼ਾ ਪੁੱਜੇ ਹੋਏ ਸੂਫ਼ੀ-ਫ਼ਕੀਰਾਂ ਵਾਂਗ ਇਸ਼ਕ-ਮਜਾਜ਼ੀ ਨੂੰ ਉਸ ਦੇ ਪੂਰੇ ਜਲੌਅ ਵਿੱਚ ਰੱਖ ਕੇ ਇਸ਼ਕ-ਹਕੀਕੀ ਦੀ ਮੰਜ਼ਿਲ ਤੇ ਪੁਜਣਾ ਹੈ। ਜਦ ਹਕੀਕੀ ਦਾ ਗਿਆਨ ਹੁੰਦਾ ਹੈ ਤਾਂ ਇਹ ਪੁਲ ਢੇ-ਢੇਰੀ ਹੋ ਜਾਂਦਾ ਹੈ, ਇਸ ਲਈ ਕਿਹਾ ਹੈ :

ਇਸ਼ਕ ਮਜਾਜ਼ੀ ਪੁਲ ਬਣਾ, ਔਖਾ ਰਾਹ ਬਾਰੀਕ।<br>
ਇਸ ਪੁਲ ਨਈ ਖਲੋਵਣਾ, ਝੜਦਾ ਪੌਂਦੀ ਲੀਕ।

ਸ਼ਾਹ ਮੁਰਾਦ ਦੀਆਂ ਗਜ਼ਲਾਂ ਜਿੱਥੇ ਉਸ ਨੂੰ ਇਕ ਉੱਚ ਦਰਜੇ ਦਾ ਤੇ ਮੋਢੀ ਗਜ਼ਲਗੋ ਸਾਬਤ ਕਰਦੀਆਂ ਹਨ, ਉੱਥੇ ਉਨ੍ਹਾਂ ਵਿੱਚ ਆਏ ਕੁਝ ਸ਼ਿਅਰਾਂ ਤੇ ਉਸ ਦੇ ਸੰਸਾਰ ਇਸ਼ਕ ਬਾਰੇ ਅਤੇ ਨਿੱਜੀ ਜੀਵਨ ਵਿੱਚ ਕੀਤੇ ਕਿਸੇ ਦੁਨਿਆਵੀ ਇਸ਼ਕ, ਇਸ਼ਕ ਦੀ ਯਾਦ, ਵਿਛੋੜੇ ਦੇ ਸੱਲ, ਹਿਰਦੇ ਦੀ ਵੇਦਨਾ, ਮਿੱਠੇ ਮਿੱਠੇ ਦਰਦ ਦੀ ਗੁਦਗੁਦਾਉਂਦੀ ਮਸਤੀ, ਨਖ਼ਿਆਂਦੀਆਂ ਤੋਂ ਅੱਖਾਂ ਦੀ ਅਦਾ, ਉਡੀਕਾਂ, ਕੰਗਣ ਛਣਛਣਾਂਦੀਆਂ ਬਾਹਾਂ, ਮੋਤੀ ਲਾਅਲਾਂ ਨਾਲ ਸ਼ਿੰਗਾਰੀਆਂ, ਮਹਿੰਦੀ ਰੱਤੇ ਹੱਥਾਂ, ਹੰਸਾਂ ਦੀ ਚਾਲ ਨੂੰ ਮਾਤ ਕਰਨ ਵਾਲੀਆਂ ਸਈਆਂ ਵਿੱਚ ਟੁਰਦੀਆਂ-ਫਿਰਦੀਆਂ ਅਲਬੇਲੀਆਂ, ਖ਼ੂਬਾਂ ਤੇ ਪਦਮਨੀਆਂ ਦੇ ਨਾਜ਼ ਨਖ਼ਰੇ ਤੇ 'ਦੋ ਨੈਣ ਬੰਦੂਕਾਂ' ਦਾ ਕੋਈ ਘੱਟ ਜ਼ਿਕਰ ਨਹੀਂ ਹੈ। ਕੁਝ ਸ਼ਿਅਰ ਦੇਖੋ :

– ਖ਼ੁਦਾਵੰਦਾ ਮਿਲਾ ਮੈਨੂੰ ਸੱਜਣ ਇਤਨਾ ਉਡੀਕਾਂ ਕਿਉਂ ?

ਉਡੀਕਾਂ ਮੈਂ ਗਿਣਾਂ ਤਾਰੇ ਤੇ ਸਿਰ ਨੂੰ ਲਾਈਆਂ ਲੀਕਾਂ ਕਿਉਂ ?

- ਸ਼ੋਖ਼ ਪਰੀ ਰੂ ਦੇਖਣ ਸੇਤੀ, ਤਨ ਮਨ ਮੇਰਾ ਮੋਹ ਲਿਆ,
  ਮੋਹ ਲਿਆ ਯਾ ਮਾਰ ਲਿਆ ਯਾ ਐਵੇਂ ਕਿਵੇਂ ਬਰਬਾਦ ਕੀਆ।
- ਹਿਕ ਖ਼ੂਬਾਂ ਬਹੁਤ ਸ਼ਿੰਗਾਰ ਕਰਨ, ਦੋ ਨੈਣ ਬੰਦੂਕਾਂ ਸਾਰ ਕਰਨ,
  ਕੁਲ ਆਸ਼ਿਕ ਦਾ ਅਸ਼ਕਾਰ ਕਰਨ, ਹਿਕ ਆਸ਼ਿਕ ਹੋ ਰੰਜੂਰ ਪੜਾ।
- ਡਿੱਠੀ ਅਜਬ ਹਵੇਲੀ ਉੱਥੇ, ਰਹਿੰਦੀ ਏ ਕਸਰਤ ਪੇਲੀ ਉੱਥੇ,
  ਸਈਆਂ ਵਿੱਚ ਫਿਰ ਅਲਬੇਲੀ ਉੱਥੇ, ਜਿਸ ਸ਼ਾਹ ਮੁਰਾਦ ਤਮਾਮ ਦੀਆ।
- ਬਿਨ ਜਾਨੀ ਮੈਨੂੰ ਜਾਨ ਨ ਭਾਵੇ, ਨਾਲ ਫਿਰਾਕ ਭਲਾ ਮਰਨਾ,
  ਮੈਂ ਕੀਹ ਕਰਸਾਂ ਹੁਣ ਢੋਲਿਆ ਵੇ, ਜਿਉਂ ਰੂਈ ਮਹਾੜਾ ਦਿਲ ਜਲਨਾ।

ਪਰੰਤੂ ਜਾਪਦਾ ਹੈ ਕਿ ਸ਼ਾਹ ਮੁਰਾਦ ਜੀ ਜਿਸ ਉਮਰ ਦੀਆਂ ਗੱਲਾਂ ਕਰਦੇ ਹਨ, ਉਹ ਬਹੁਤ ਕੱਚੜੀ ਉਮਰ ਦੀਆਂ ਗੱਲਾਂ ਹਨ ਅਤੇ ਕਿਸੇ ਦੀ ਬੇਵਫ਼ਾਈ ਨੇ ਜਾਂ ਪ੍ਰਭੂ-ਪਿਆਰ ਦੇ ਉਚੇਰੇ ਆਸ਼ੇ ਨੇ ਉਨ੍ਹਾਂ ਦਾ ਮਨ ਇਸ ਪਾਸਿਉਂ ਛੇਤੀ ਹੀ ਉਪਰਾਮ ਕਰ ਦਿੱਤਾ। ਸ਼ਾਹ ਮੁਰਾਦ ਜੀ ਨੂੰ ਗਿਆਨ ਹੀ ਨਹੀਂ ਸਗੋਂ ਇਸ ਗੱਲ ਦਾ ਸ਼ਿੱਦਤ ਨਾਲ ਅਹਿਸਾਸ ਵੀ ਹੋਣ ਲੱਗਾ ਕਿ ਇਹ 'ਖਾਕ ਤੇ ਆਬੀ ਸੂਰਤ' ਵਫ਼ਾ ਨਹੀਂ ਕਰਦੀ ਤੇ ਇਸ ਵਿੱਚ ਖ਼ਰਾਬੀ ਤੋਂ ਵਧੀਕ ਕੁਝ ਵੀ ਪੱਲੇ ਨਹੀਂ ਪੈਂਦਾ :

ਅੱਵਲ ਆਖ਼ਰ ਨਹੀਂ ਵਫ਼ਾ ਇਸ ਸੂਰਤ ਖਾਕੀ ਆਬੀ ਦਾ,
ਬਾਝ ਅਲਾਹ ਜੋ ਨੇਹੁੰ ਕਰੇਂਦਾ, ਵੇਖੇ ਰੰਗ ਖ਼ਰਾਬੀ ਦਾ।

ਇਸੇ ਪ੍ਰਸੰਗ ਵਿੱਚ ਇਕ ਹੋਰ ਸ਼ਿਅਰ ਵੀ ਦੇਖਣ ਵਾਲਾ ਹੈ ਜਿਸ ਵਿੱਚ ਸ਼ਾਹ ਜੀ ਮੁਰਗਾਬੀ ਦੇ ਪਾਣੀ ਨਾਲ ਪ੍ਰੇਮ 'ਤੇ ਡਾਢਾ ਡੂੰਘਾ ਵਿਅੰਗ ਕਰਦੇ ਹਨ। "ਜੈਸੇ ਜਲ ਮਹਿ ਕਮਲ ਨਿਰਾਲਮ ਮੁਰਗਾਈ ਨੀਸਾਣੇ" ਅਨੁਸਾਰ ਹੀ ਉਹ ਮੁਰਗਾਬੀ ਅਤੇ ਪਾਣੀ ਦੇ ਪ੍ਰੇਮ ਦੀ ਮਿਸਾਲ ਤਾਂ ਲੈਂਦੇ ਹਨ, ਪਰ ਫੁੱਲ ਫੁੱਲ ਦੀ ਸੁਗੰਧ ਮਾਣਨ ਵਾਲੇ ਭੌਰੇ ਵਾਂਗ ਉਸ ਦੀ ਪ੍ਰੇਮ-ਮਾਰਗ ਦੀ ਕਮਜ਼ੋਰੀ ਤੋਂ ਵੀ ਚੰਗੀ ਤਰ੍ਹਾਂ ਵਾਕਿਫ਼ ਹਨ। ਮੁਰਗਾਬੀ ਪਾਣੀ ਦੀ ਚਾਹ ਤਾਂ ਕਰਦੀ ਹੈ ਪਰ ਆਪਣੀ ਜਾਨ ਹੂਲ ਕੇ ਉਹ ਇਸ ਨੇਹੁੰ ਨੂੰ ਤੋੜ ਨਿਭਾਉਣ ਵਾਲੀ ਨਹੀਂ ਹੈ। ਜਦ ਉਸ ਨੂੰ ਕੋਈ ਬਾਜ਼ ਦਿਸ ਪੈਂਦਾ ਹੈ ਤਾਂ ਮੌਤ ਦੇ ਡਰ ਤੋਂ ਘਬਰਾ ਕੇ ਛੇਤੀ ਹੀ ਪਾਣੀ ਨੂੰ ਛੱਡ ਕੇ ਲੰਮੀ ਉਡਾਰੀ ਮਾਰ ਜਾਂਦੀ ਹੈ। ਕਵੀ ਦੇ ਡੂੰਘੇ ਵਿਅੰਗ-ਅਰਥ ਤੇ ਰਮਜ਼ ਨੂੰ ਦੇਖੋ :

ਮੁਰਗਾਬੀ ਵਿੱਚ ਪਾਣੀ ਰਹਿੰਦੀ, ਨੇਹੁੰ ਹੈ ਦਿਲ ਵਿੱਚ ਆਬੀ ਦਾ,
ਬਾਜ਼ ਵੇਖ ਛੱਡ ਪਾਣੀ ਉੱਡਦੀ, ਵਾਹ ਵਾਹ ਨੇਹੁੰ ਮੁਰਗਾਬੀ ਦਾ।

ਇਸੇ ਲਈ ਉਹ ਇਸ ਖਾਕੀ-ਆਬੀ (ਪੰਜਭੂਤ ਪ੍ਰਾਣੀ) ਦੀ ਸੂਰਤ ਦਾ ਮੋਹ ਤਿਆਗ ਕੇ ਕੇਵਲ ਪ੍ਰਭੂ-ਪਿਆਰ ਵਿੱਚ ਸਰਾਬੋਰ ਹੋਣ ਦੀ ਤਲਕੀਨ ਕਰਦੇ

ਹਨ ਅਤੇ ਨਾਲ ਹੀ ਇਕ ਰਹੱਸਵਾਦੀ ਜਗਿਆਸੂ ਵਾਂਗ ਇਹ ਵੀ ਪ੍ਰੇਰਨਾ ਕਰਦੇ ਹਨ ਕਿ 'ਉਸ ਪ੍ਰੀਤਮ' ਦੇ ਰਹੱਸ-ਭੇਦਾਂ ਤੇ ਘੁੰਡ (ਨਕਾਬ) ਥੱਲੇ ਛਿਪੇ ਹੁਸਨ-ਜਮਾਲ ਦੀ ਖ਼ੂਬੀ ਨੂੰ ਜ਼ਾਹਰ ਨਾ ਕਰੇ ਕਿਉਂਕਿ ਮਨਸੂਰ ਵਰਗੇ ਉੱਚ ਦਰਜੇ ਦੇ ਸੂਫ਼ੀ ਸਾਧਕ ਨੂੰ ਵੀ ਇਸ ਰਾਜ਼ ਨੂੰ ਫਾਸ਼ ਕਰਨ ਦੀ ਡਾਢੀ ਸਜ਼ਾ ਮਿਲੀ ਸੀ। ਆਪ ਕਹਿੰਦੇ ਹਨ :

ਜ਼ਾਹਰ ਖ਼ੂਬੀ ਦੇਖ ਨਹੀਂ ਨਾ ਪਕੜ ਜਮਾਲ ਨਕਾਬੀ ਦਾ,
ਸ਼ਾਹ ਮੁਰਾਦਾ ਛੋੜ ਪਿਆਰ ਉਸ ਸੂਰਤ ਖਾਕੀ ਆਬੀ ਦਾ।

ਇਸੇ ਲਈ ਉਹ ਦ੍ਰਿੜ੍ਹ ਵਿਸ਼ਵਾਸ ਨਾਲ ਆਪਣਾ ਨਿਸ਼ਚਾ ਦੁਹਰਾਉਂਦੇ ਹਨ, "ਤੁਧ ਜੇਹਾ ਮੈਨੂੰ ਨਾ ਕੋਈ ਹੋਰ ਯਾਰ, ਮੈਂ ਜੇਹੇ ਤੇਰੇ ਹਜ਼ਾਰ ਫ਼ਕੀਰ ਜੀ" ਅਤੇ ਅੰਤ ਵਿੱਚ ਕਵੀ ਉਸ ਸੱਚੇ ਪਾਤਸ਼ਾਹ ਤੋਂ ਅਨੋਖੀ ਤਕਰੀਰ ਦੀ ਮੁਰਾਦ ਮੰਗਦਾ ਹੈ :

ਬਾਦਸ਼ਾਹ ਦੇ ਮੁਰਾਦੇ ਸ਼ਾਹ ਮੁਰਾਦ,
ਫਿਰ ਕਰੇ ਸਾਰੀ ਅਜਬ ਤਕਰੀਰ ਜੀ।

ਸ਼ਾਹ ਮੁਰਾਦ ਦਾ ਇਕ ਹੋਰ ਵਿਸ਼ਾ ਕਰਮਕਾਂਡ ਦੀ ਨਖੇਧੀ ਅਤੇ ਸੱਚੇ ਸੁੱਚੇ ਤਪ ਤੇ ਜ਼ੁਹਦ 'ਤੇ ਜ਼ੋਰ ਦੇਣਾ ਹੈ। ਉਹ ਕਹਿੰਦੇ ਹਨ, "ਘਰ ਵਿੱਚ ਪੁੰਨ ਚੰਗੇਰਾ, ਕਿਆ ਤੀਰਥ ਮੱਕਾ ਗੰਗਾ।" ਮੱਕੇ ਦਾ ਹੱਜ ਕਰਨਾ ਜਾਂ ਗੰਗਾ ਇਸ਼ਨਾਨ ਕਰਨ ਨਾਲ ਕੀ ਬਣਦਾ ਹੈ। ਪੁੰਨ ਦੇ ਕਾਰਜ ਤਾਂ ਘਰ-ਗ੍ਰਹਿਸਥੀ ਚਲਾਉਂਦੇ, ਦੁਨੀਆ ਦੇ ਕਾਰ-ਵਿਹਾਰ ਕਰਦਿਆਂ ਵੀ ਕੀਤੇ ਜਾ ਸਕਦੇ ਹਨ।

ਸ਼ਾਹ ਮੁਰਾਦ ਉਸ ਵੇਲੇ ਦਾ ਸੂਫ਼ੀ ਸੰਤ ਹੈ ਜਿਸ ਵੇਲੇ ਹਿੰਦੂ ਅਤੇ ਮੁਸਲਮਾਨਾਂ ਵਿੱਚ ਡੂੰਘਾ ਵੈਰ-ਵਿਰੋਧ ਚੱਲ ਰਿਹਾ ਸੀ ਪਰੰਤੂ ਉਸ ਨੇ ਇਕ ਸੱਚੇ ਪਾਰਸਾ ਫ਼ਕੀਰ ਵਾਂਗ ਇਨ੍ਹਾਂ ਜਾਤਾਂ, ਧਰਮਾਂ ਤੇ ਹੋਰ ਮਸਨੂਈ ਵੰਡੀਆਂ ਦੀ ਰੱਜ ਕੇ ਨਿੰਦਾ ਕੀਤੀ ਅਤੇ ਆਦਮ ਦੇ ਪੁੱਤਰ ਹੋਣ ਸਦਕਾ ਹਿੰਦੂ ਅਤੇ ਮੁਸਲਮਾਨ ਦੋਵਾਂ ਨੂੰ ਹੀ ਸੱਕੇ ਭਾਈ ਕਿਹਾ ਹੈ :

– ਹਿੰਦੂ ਮੁਸਲਮਾਨ ਜੋ ਆਦਮ ਦੀ ਔਲਾਦ,
ਸੱਕੇ ਭਾਈ ਆਪ ਵਿੱਚ, ਕਹਿੰਦਾ ਸ਼ਾਹ ਮੁਰਾਦ।
– ਯਾ ਮਸਾਹਫ਼ ਯਾ ਵੇਦ ਮਨੀਵੇ, ਹੁਕਮ ਕਿਹਾ ਦੋ ਰੰਗਾ।
ਮੋਮਨ ਸ਼ਾਹ ਮੁਰਾਦ ਭਲਾ ਯਾ ਹਿੰਦੂ ਕੋਈ ਚੰਗਾ।
– ਸ਼ਾਹ ਮੁਰਾਦ ਇਕ ਮੁਸਲਿਮ ਹੋਈਏ, ਇਕ ਹਿੰਦੂ ਲਫ਼ਜ਼ ਕਹਾਈਏ,
ਨੇਕੀ ਬਦੀ ਅਸਾਂ ਤੇ ਲਾਈ, ਕਿਸ ਤੇ ਹੁਕਮ ਚਲਾਈਏ।
ਸ਼ਾਹ ਮੁਹੰਮਦ ਹੁਕਮ ਦੋ ਰੰਗੀ, ਕਿਸ ਤੇ ਅਮਲ ਕਮਾਈਏ।

ਗੱਲ ਤਾਂ ਸਾਰੀ ਕਰਨੀ ਤੇ ਖ਼ਤਮ ਹੋਣੀ ਹੈ, ਨਿਬੇੜਾ ਤਾਂ ਕਰਮਾਂ ਨੇ

ਕਰਨਾ ਹੈ, ਸ਼ੁਭ-ਕਰਮਾਂ ਨਾਲ ਸਵਰਗ ਮਿਲਦਾ ਹੈ ਤੇ ਬਦ-ਅਮਲਾਂ ਨਾਲ ਨਰਕ। ਨਿਰਾ ਹਿੰਦੂ ਹੋਣਾ ਜਾਂ ਨਿਰਾ ਮੁਸਲਮਾਨ ਹੋਣਾ ਨਰਕ ਤੇ ਸਵਰਗ ਦਾ ਰਾਹ ਨਹੀਂ ਖੋਲ੍ਹ ਸਕਦਾ। ਇਕੋ ਬਾਬਾ ਆਦਮ ਦੀ ਸੰਤਾਨ 'ਤੇ ਦੋ ਰੰਗੀ ਹੁਕਮ ਲਾਗੂ ਨਹੀਂ ਹੋ ਸਕਦੇ, ਇਸ ਲਈ :

ਮੁਰਗੇ ਨਰਕੇ ਦਾਖ਼ਲ ਹੋਸੀ, ਇਹ ਚੰਗਾ ਉਸ ਦਾਹਾ,
ਸ਼ਾਹ ਮੁਰਾਦ ਕਰਨੀ ਭਰਨੀ ਆਪੋ ਆਪਨੀ, ਰੱਬ ਥੀਂ ਕੁਝ ਸਮਝਾਹਾ।

ਸ਼ਾਹ ਮੁਰਾਦ ਦੇ ਉੱਚ ਵਿਚਾਰਾਂ, ਕਾਵਿ-ਗੁਣਾਂ, ਭਾਸ਼ਾ ਦੀ ਅਮੀਰੀ ਅਤੇ ਸ਼ੈਲੀਗਤ ਨਵੇਂ ਨਵੇਂ ਤਜਰਬੇ ਉਸ ਨੂੰ ਪੰਜਾਬੀ ਸਾਹਿਤ ਵਿੱਚ ਇਕ ਉੱਚਾ ਦਰਜਾ ਦਿੰਦੇ ਹਨ। ਪੰਜਾਬੀ ਗ਼ਜ਼ਲ ਦਾ ਉਹ ਮੁੱਢ ਬੰਨ੍ਹਣ ਵਾਲਾ ਪਹਿਲਾ ਸ਼ਾਇਰ ਹੀ ਨਹੀਂ ਸਗੋਂ ਵਧੀਆ ਤੇ ਬੇਐਬ ਗ਼ਜ਼ਲ ਲਿਖਣ ਵਾਲਾ ਫ਼ਨਕਾਰ ਤੇ ਪਥ-ਪ੍ਰਦਰਸ਼ਕ ਵੀ ਹੈ।

ਖ਼ੁਦਾਵੰਦਾ ਮਿਲਾ ਮੈਨੂੰ ਸੱਜਣ, ਇਤਨਾ ਉਡੀਕਾਂ ਕਿਉਂ ?
ਉਡੀਕਾਂ ਮੈਂ ਗਿਣਾ ਤਾਰੇ ਤੇ ਸਿਰ ਨੂੰ ਲਾਈਆਂ ਲੀਕਾਂ ਕਿਉਂ ?

ਦੋ ਅੱਖੀਆਂ ਮੇਰੀਆਂ ਹੋਈਆਂ ਜੋ ਹੈਰਾਂ ਆਰਸੀ ਵਾਂਗੂ
ਚਲਣ ਭਰ ਨੀਰ ਜਿਉਂ ਨਦੀਆਂ ਤੇ ਨਾਲ ਕੂਕ ਡੀਕਾਂ ਕਿਉਂ ?

ਵਿਛੋੜੇ ਮੁਲਕ ਦਿਲ ਲੀਤਾ ਵਿਛੋੜੇ ਤਨ ਫ਼ਨਾ ਕੀਤਾ।
ਪਿਆਰੇ ਜਾਨ ਬੁੱਝ ਮੈਨੂੰ ਦਿਤੋਈ ਵੱਸ ਸਰੀਕਾਂ ਕਿਉਂ ?

ਵਿਛੋੜਾ ਭਾ ਮੇਰੇ ਕੀਤਾ ਤੇ ਬੱਕਰੀ ਵੱਸ ਕਸਾਈ ਦੇ,
ਤੇ ਲੋਹਾ ਲੁਹਾਰੇ ਦੇ, ਤੇ ਚਮੜਾ ਵੱਸ ਖਟੀਕਾਂ ਕਿਉਂ ?

ਤੇਰੀ ਹਾਲਤ ਤੂਹੀਂ ਜਾਣੇ, ਮੁਰਾਦ ਆਪਣੀ ਦੁਆ ਈਹਾ,
ਖ਼ੁਦਾਵੰਦਾ ਮਿਲਾ ਮੈਨੂੰ ਸੱਜਣ, ਇਤਨਾ ਉਡੀਕਾਂ ਕਿਉਂ ?

ਸ਼ੇਖ਼ ਪਰੀ ਰੂ ਵੇਖਣ ਸੇਤੀ, ਤਨ ਮਨ ਮੇਰਾ ਮੋਹ ਲੀਆ,
ਮੋਹ ਲਿਆ ਯਾ ਮਾਰ ਲਿਆ ਯਾ ਐਵੇਂ ਕਿਵੇ ਬਰਬਾਦ ਕੀਆ।

ਜਮਾ ਜਨਮ ਪਾਰਾ ਕਰਦੀ ਬਾਜ਼ ਰਫ਼ੂ ਨਤਵਾਨਮ ਕਰਦ,
ਸੂਈ ਨ ਟਾਕੀ ਜਾਂ ਨਹੀਂ ਹੈ, ਕਿਉਂਕਰ ਜਾਣੇ ਚਾਕ ਸੀਆ।

ਅਬਰ ਜਮਾਲਤ ਬੇਹੱਦ ਆਮਦ, ਕਤਰਾ ਵਸਲ ਨ ਬਾਰਸ਼ ਕਰਦੀ,
ਜੀਵੇਂ ਬਬੀਹਾ ਦਿਲ ਤਰਹਾਇਆ, ਸਜਦਾ ਕਰਦਾ ਪੀਆ ਪੀਆ।

ਦਿਲਬਰ ਮਨ ਈਂ ਖ਼ੁਚਾ ਗ੍ਰਿਫ਼ਤੀ, ਲੁਤਫ਼ ਕਨੀ ਬਰਕੀਬੇ ਮਨ,
ਮੀਤ ਹਮਾਰੇ ਜ਼ੁਲਮ ਕੀਆ ਹੈ, ਕਰ ਕਰਸ਼ੀਂ ਹੁਣ ਕਹੋ ਰੇ ਜੀਆ।

ਰੇਖ਼ਤਾ ਹਾਰਾ ਹਰਕਸ ਗੁਫਤਈਂ, ਰੇਖਤਾ ਦੀਗਰ ਰੇਖਤਾ ਅਸਤ,
ਸਾਂਝੇ ਲਫ਼ਜ਼ ਤੇ ਸਾਂਝੇ ਨੇ ਮਾਅਨੇ, ਇਸ ਮੇਂ ਨਹੀਂ ਕੁਝ ਬੂਏ ਰਯਾ।

ਕੀਹ ਸਾਹਿਬ ਦੀ ਹੋ ਸਿਫ਼ਤ ਭਲਾ, ਜਿਸ ਪੈਦਾ ਕੁਲ ਸੰਸਾਰ ਕੀਆ।
ਸਭ ਸੂਰਤ ਸੀਰਤ ਖ਼ੂਬ ਬਨਾ, ਕੁਲ ਆਲਮ ਰੰਗਾ ਰੰਗ ਹੂਆ।

ਹਿਕ ਖ਼ੂਬਾਂ ਬਹੁਤ ਸ਼ਿੰਗਾਰ ਕਰਨ, ਦੋ ਨੈਣ ਬੰਦੂਕਾਂ ਸਾਰ ਕਰਨ,
ਕੁਲ ਆਸ਼ਿਕ ਦਾ ਅਸ਼ਕਾਰ ਕਰਨ, ਹਿਕ ਆਸ਼ਿਕ ਹੋ ਰੰਜੂਰ ਪੜਾ।

ਉਹ ਪਦਮਨੀਆਂ ਕਹਿਲਾਵਨ ਕਿਉਂ, ਉਹ ਖ਼ੂਬਾਂ ਨਾਮ ਸਦਾਵਨ ਕਿਉਂ?
ਉਹ ਕੰਗਣ ਬਾਂਹ ਲਗਾਵਨ ਕਿਉਂ, ਕਿਉਂ ਬਹੁਤਾ ਹਾਰ ਸ਼ਿੰਗਾਰ ਕੀਆ।

ਕਿਉਂ ਪਹਿਨਣ ਮੋਤੀ ਲਾਲ ਕਨਾਂ, ਹੱਥ ਮਹਿੰਦੀ ਰੱਤੇ ਨਾਲ ਕੰਨਾ,
ਕਿਉਂ ਟੁਰਨ ਹੰਸਾਂ ਦੀ ਚਾਲ ਕਨਾਂ, ਕਿਉਂ ਦਰ ਦਰ ਦੱਸਣ ਹਾਲ ਭਲਾ।

ਹਿਕ ਡਿੱਠੀ ਅਜਬ ਹਵੇਲੀ ਉੱਥੇ ਰਹਿੰਦੀ ਏ ਕਸਰਤ ਖੇਲੀ ਉੱਥੇ,
ਸਈਆਂ ਵਿੱਚ ਫਿਰੇ ਅਲਬੇਲੀ ਉੱਥੇ, ਜਿਸ ਸ਼ਾਹ ਮੁਰਾਦ ਤਮਾਮ ਕੀਆ।

ਮੀਰ ਅਹਿਮਦ ਮੀਰ ਅਹਿਮਦ ਮੀਰ ਜੀ,
ਕੀਹ ਗੁਨਾਹ ਕੀਤਾ ਤੇ ਕੀਹ ਤਕਸੀਰ ਜੀ।

ਬਿਨ ਖਿੱਚੇ ਖੰਜਰ ਜਿਗਰ ਵਿੱਚ ਖੁਭ ਗਿਆ,
ਬਿਨ ਕਮਾਨੇ ਸੀਨੇ ਲਗਿਆ ਤੀਰ ਜੀ।

ਤੂੰ ਜੇ ਹੋਵੇਂ ਤਾਂ ਈਂ ਮੇਰਾ ਸਰ ਕੋਈ,
ਅਰਸ਼ ਤੇ ਕੁਰਸੀ ਕਲਮ ਤਕਦੀਰ ਜੀ।

ਤੁਧ ਜੇਹਾ ਮੈਨੂੰ ਨਾ ਕੋਈ ਹੋਰ ਯਾਰ,
ਮੈਂ ਜੇਹੇ ਤੇਰੇ ਹਜ਼ਾਰ ਫ਼ਕੀਰ ਜੀ।

ਬਾਦਸ਼ਾਹਾਂ ਦੇ ਮੁਰਾਦੇ ਸ਼ਾਹ ਮੁਰਾਦ,
ਫਿਰ ਕਰੇ ਸਾਰੀ ਅਜਸ ਤਕਰੀਰ ਜੀ।

ਮੈਂ ਬੁਲਬੁਲੇ ਆਸ਼ਿਕੇ ਰੂਏ ਤਵਾਮ ਰੂਇਮ ਬਨਮਾਂ ਐ ਗੁਲਬਦਨਾ,

ਮੈਂ ਆਜਜ਼ ਕੀਤਾ ਬ੍ਰਿਹੋਂ ਤੇਰੇ, ਇਹ ਬ੍ਰਿਹੋਂ ਮੁਕਾ ਪੀਆ ਮੈਂ ਸਦਨਾ।

ਜੇ ਜਾਨ ਤੁਝੇ ਪਰ ਵਾਰ ਦੇਵਾਂ, ਤੁੱਧ ਮੀਤ ਨਹੀਂ ਤੇ ਦਿਲ ਸੜਨਾ,
ਆ ਵੇਖ ਮਹਾੜਯਾ ਢੋਲਿਆ ਵੇ, ਏਹ ਬਿਰਹੋਂ ਤੁਹਾੜਾ ਕੀਂ ਕਰਨਾ।

ਬਿਨ ਜਾਨੀ ਮੈਨੂੰ ਜਾਨ ਨ ਭਾਵੇ, ਨਾਲ ਫਰਾਕ ਭਲਾ ਮਰਨਾ,
ਮੈਂ ਕੀਹ ਕਰਸਾਂ ਹੁਣ ਢੋਲਿਆ ਵੇ, ਜੀਵੇਂ ਰੂਈ ਮਹਾੜਾ ਦਿਲ ਜਲਨਾ।

ਐ ਮੀਤ ਹਮਾਰੇ ਕਿਆ ਕਰੀਏ, ਮੁਝ ਆਤਿਸ਼ ਮੇਂ ਨਿਤ ਨਿਤ ਜਲਨਾ,
ਮੈਂ ਬਿਰਹੋਂ ਤੁਹਾੜੇ ਭੁੰਨ ਧਰਿਆ, ਇਸ ਮਰਨੇ ਤੋਂ ਹੁਣ ਕੁਨ ਡਰਨਾ।

ਕੁਝ ਮਿਹਰ ਨਈਂ ਤੁਧ ਵੱਲ ਕੂਕਾਂ, ਚੁੱਪ ਕਰ ਜਾ ਜੀਆ ਬੇ ਸਬਰਾ,
ਜਿਸ ਸ਼ਾਹ ਮੁਰਾਦ ਹੈ ਯਾਦੇ ਖੁਦਾ, ਉਸ ਤਨ ਮਨ ਧਨ ਹੈ ਸਭ ਬਿਸਰਾ।

## ਬਿਰਹੋਂ

ਬਿਰਹੋਂ ਕੀਹ ਜਾਨੇਂ ਮਾਏ, ਰੱਤ ਪੀਵੇ ਮਾਸ ਖਾਏ,
ਸੂਲ ਦੇ ਕੇ ਮੰਜੀ ਪਾਏ, ਸੀਨੇ ਬਰਛੀ ਸਾਰ ਦੀ।

ਕਮਲੀ ਦੀਵਾਨੀ ਵੱਤਾਂ ਕੱਤਣ ਬੈਠੀ ਕਿੱਥੋਂ ਕੱਤਾਂ,
ਭੁੱਲ ਗਈਆਂ ਨੇ ਸਭੇ ਮੱਤਾਂ, ਤਾਲਬ ਹਾਂ ਦੀਦਾਰ ਦੀ।

ਜਿੱਥੇ ਹੋਵੇ ਜਾਨੀ ਮੇਰਾ, ਲੱਖ ਕਰਾਂ ਮੈਂ ਉਥਾਈ ਫੇਰਾ,
ਜੀ ਤੇ ਜਾਨ ਹੈ ਉੱਥੇ ਮੇਰਾ, ਖ਼ੂਬੀ ਵੇਖਾਂ ਯਾਰ ਦੀ।

ਹੈ ਮੁਰਾਦ ਇਹ ਦਿੰਦੀ ਮੇਰੀ, ਸੂਰਤ ਵੇਖਾਂ ਸੋਹਣੀ ਤੇਰੀ,
ਗੋਲੀ ਹੋਵਾਂ ਯਾਰਾ ਤੇਰੀ, ਦੁਖੀਆ ਹਾਂ ਸੰਸਾਰ ਦੀ।

## ਦੋਹੜੇ

ਸਿਕਦਿਆਂ ਸਿਕਦਿਆਂ ਸਿੱਕ ਅੱਗ ਨ ਹੋਈ ਧੁੱਖ ਧੁੱਖ ਭਾਂਬੜ ਬਲਿਆ,
ਦੇਹੀ ਕੜਾਹੀ ਮਾਸ ਦਿਲੇ ਦਾ, ਤੇਲ ਹੰਝੂ ਵਿੱਚ ਰਲਿਆ।
ਆਹ ਮਲਾਈ ਦੀ ਚੋਕ ਹਲਾਇਆ, ਉੱਤੇ ਲੂਣ ਮਲਾਮਤ ਮਲਿਆ,
ਸ਼ਾਹ ਮੁਰਾਦਾ ਮੱਧ ਪੀਤੋਈ, ਅਜਬ ਨੁਕਲ ਦਿਲ ਤਲਿਆ।

ਦਿਲ ਦਿਲਬਰ ਵਿੱਚ ਮਿਹਰ ਨ ਕਤਰਾ, ਦਿਲ ਬੇਦਿਲ ਵਿੱਚ ਦਰਦ ਬਹੂੰ।
ਰੰਗ ਸੁਰਖ ਮਾਸ਼ੂਕ ਹਮੇਸ਼ਾ, ਆਸ਼ਿਕ ਪੀਲੇ ਜ਼ਰਦ ਬਹੂੰ।
ਖਾਲਸ ਜ਼ਰ ਮੁਖ ਅਜਬ ਅਜਾਇਬ, ਸੋਹਣਾ ਕੂਚਾ ਗਰਦ ਬਹੂੰ।
ਸ਼ਾਹ ਮੁਰਾਦਾ ਉਹ ਜ਼ਰ ਲੁੱਟਦਾ, ਚੋਰ ਉਚੱਕਾ ਮਰਦ ਬਹੂੰ।

ਹਿਕੋ ਸਾਈਂ ਸੰਹਿਸੀ ਨਾਹੀਂ, ਕਿਹੜਾ ਨਾਉਂ ਸਲਾਹੀਂ ਮੈਂ,
ਕਿਹੜੇ ਨੂੰ ਜਪਾਂ ਤੇ ਤਜਾਂ ਕਿਹੜੇ ਨੂੰ, ਹਰ ਇਕ ਥੀਂ ਬਲ ਜਾਈਂ ਮੈਂ।
ਛੱਡ ਜ਼ਿਕਰਾਂ ਤੇ ਸਿਮਰਨ ਛੋੜਾਂ, ਜਾਤ ਨਾਲ ਨੇਹੁੰ ਲਾਈਂ ਮੈਂ,
ਸ਼ਾਹ ਮੁਰਾਦਾ ਜਾ ਆਪ ਗਵਾਏਂ, ਤਾਂ ਸਾਈਂ ਨੂੰ ਪਾਈਂ ਮੈਂ।

ਔਗੁਣਹਾਰੀ ਮਾਨ ਨ ਕੋਈ, ਕੀਹ ਅਰਜ਼ ਕਰਾਂ ਦੀਦਾਰ ਦੀ।
ਪਲਨ ਬੁਹਾਰੀ ਝਾੜੂ ਦੇਸਾਂ, ਚੂਹੜੀ ਆਂ ਦਰਬਾਰ ਦੀ।
ਗਲ ਵਿੱਚ ਪੱਲਾ ਪੈਰੀਂ ਪੈਂਦੀ, ਸਿਰ ਘਰ ਤੈਂ ਤੋਂ ਵਾਰਦੀ।
ਸ਼ਾਹ ਮੁਰਾਦਾ ਇਕ ਝਾਤੀ ਪਾਈਂ, ਜਾਨ ਸ਼ਰੀਣੀ ਤਾਰਦੀ।

ਯਾਰੋ ਚਾਰ ਜਹਾਨ ਮੈਂ ਖੂਬ ਦੇਖਾਂ, ਜਿਸ ਦਾ ਨਾਮ ਸੋਹਣਾ ਹਰ ਰਾਮ ਹੈ ਰੇ।
ਚੰਨ ਦੇਹੁੰ ਖ਼ੂਬੀ ਵੇਖ ਉੱਤਰ ਆਵੇ, ਵਾਰ ਕੀਤਾ ਜਮਾਲ ਹੈ ਰੇ।
ਗੁਲ ਵੇਖ ਖ਼ੂਬੀ ਕੱਪੜੇ ਫਾੜ ਡਾਲੇ, ਵੇਖ ਦੋ ਅੱਖੀਂ ਬੇਨਾਮ ਹੈ ਰੇ।
ਨਰਗਸ ਪਾਉਂ ਪੜੇ ਸਰੂ ਚਾਕਰ ਖੜਾ, ਚਾਂਦ ਦਾਗ਼ ਪੇਸ਼ਾਨੀ ਗ਼ੁਲਾਮ ਹੈ ਰੇ।

ਕਦੀਂ ਨ ਕੀਤੋਈ ਗਾਫ਼ਲ ਬੰਦੇ, ਦਿਲ ਆਪਣੇ ਨੂੰ, ਸਾਈਂ ਵੱਲ।
ਬੇਖ਼ਬਰਾ ਤੈਨੂੰ ਖ਼ਬਰ ਨ ਕੋਈ, ਅੱਜ ਕੱਲ੍ਹ ਪਰਸੋਂ ਵੈਸੇ ਚੱਲ।
ਉਮਰ ਪਤਾਸਾ ਦੁਨੀਆ ਪਾਣੀ, ਘੜੀ 'ਚ ਵੈਂਦੀ ਸਾਰੀ ਮੱਲ।
ਪਲ ਪਲ ਦੇ ਵਿੱਚ ਜਪ ਸਾਹਿਬ ਨੂੰ, ਕਿਆ ਕਰਸੇਂ ਨਹੀਆਂ ਖ਼ੌਫ਼ ਅਜਲ।

ਸੁੱਤਾ ਈਂ ਤੇ ਜਾਗ ਬੰਦਿਆ ਗਾਫ਼ਲਾ,
ਆ ਤਮਾਸ਼ਾ ਦੇਖ ਚੱਲਿਆ ਕਾਫ਼ਲਾ।
ਸੁੱਤਾ ਈਂ ਤੇ ਜਾਗ ਲਾ ਤੂੰ ਬੂਟੀਆਂ
ਫਿਰ ਨਹੀਂ ਆਉਣਾ ਜਬ ਕਿ ਅੱਖੀਆਂ ਕੂਟੀਆਂ।

ਸੁੱਤਾ ਈਂ ਤੇ ਜਾਗ ਵੱਤ ਨ ਆਵਸੇਂ,
ਆਪਣਾ ਕੰਮ ਸੰਵਾਰ ਨ ਪੱਛੋਤਾਵਸੇਂ।

ਆ ਤਮਾਸ਼ਾ ਵੇਖ ਇਸ ਸੰਸਾਰ ਦਾ
ਕਰ ਲੈ ਸੌਦਾ ਜ਼ੂਦ ਇਸ ਬਾਜ਼ਾਰ ਦਾ
ਸ਼ਾਹ ਮੁਰਾਦਾ ਵੇਖ ਵਕਤ ਸਬਾਹ ਦਾ,
ਕੂਕਨ ਮੁਰਗ ਕਰ ਯਾਦ ਨਾਮ ਅਲਾਹ ਦਾ।

ਅੱਵਲ ਆਖਰ ਨਈਂ ਵਫ਼ਾ ਇਸ ਸੂਰਤ ਖਾਕੀ ਆਬੀਂ ਦਾ।
ਬਾਝ ਅੱਲ੍ਹਾ ਜੋ ਨੇਹੁੰ ਕਰੇਂਦਾ, ਵੇਖੇ ਰੰਗ ਖ਼ਰਾਬੀ ਦਾ।

ਮੁਰਗਾਬੀ ਵਿੱਚ ਪਾਣੀ ਰਹਿੰਦੀ, ਨੇਹੁੰ ਹੈ ਦਿਲ ਵਿੱਚ ਆਬੀ ਦਾ,
ਬਾਜ਼ ਵੇਖ ਛੱਡ ਪਾਣੀ ਉੱਡਦੀ, ਵਾਹ ਵਾਹ ਨੇਹੁੰ ਮੁਰਗਾਬੀ ਦਾ।

ਯਾਰ ਰਕੀਬ ਹਮਜ਼ਾ ਨੂੰ ਹੋਕਰ ਦਰਦ ਦੇਵੇ ਬੇਤਾਬੀ ਦਾ,
ਦਿਲ ਆਰਾਮ ਨ ਪਕੜੇ ਮੂਲੇ, ਪਕੜੇ ਰੰਗ ਸੀਮਾਬੀ ਦਾ।

ਪਲ ਵਿੱਚ ਨਜ਼ਰ ਕਰੇਂਦਾ ਹਰ ਵਲ, ਮੌਸਮ ਉਸ ਸ਼ਤਾਬੀ ਦਾ
ਮੁਸਤਾਕਾਂ ਨੂੰ ਮੂਲ ਨ ਵੇਖੇ, ਆਜਜ਼ ਹੋਵੇ ਕਵਾਬੀ ਦਾ।

ਜ਼ਾਹਰ ਖ਼ੂਬੀ ਵੇਖ ਕਹੀਂ ਨਾ, ਪਕੜ ਜਮਾਲ ਨਕਾਬੀ ਦਾ,
ਸ਼ਾਹ ਮੁਰਾਦਾ ਛੋੜ ਪਿਆਰ ਉਸ, ਸੂਰਤ ਖ਼ਾਕੀ ਆਬੀ ਦਾ।

## ਫ਼ਾਰਸੀ ਮਿਸ੍ਰਤ

ਬਰ ਗੁਜ਼ਸ਼ਤ ਜ਼ਮਨ ਯਾਰ ਰਹ ਕਰ ਦਸਤ ਖ਼ੁਦਾਇਆ।
ਫਿਰ ਫਿਰ ਗਿਆ ਮੈਂ ਥੀਂ ਕੋਈ ਅਸਬਾਬ ਨ ਪਾਇਆ।

ਈ ਗਿਰੀਆ ਕਿ ਕਰਦੀਮ ਅਜ਼ ਦਰਦੋ ਚੁਨੀਂ ਗ਼ਮ
ਯਾਕੂਬ ਨ ਰੋਇਆ ਜਦੋਂ ਯੂਸਫ਼ ਨੂੰ ਖੜਾਇਆ।

ਚੂੰ ਵਾਅਦਾ ਨਯਾਵਿਰਦ ਬਜਾ ਹਜਰਤੇ ਆਦਮ,
ਕੱਢ ਮੁਰਗ ਸੇ ਸੌ ਕੋਹ ਖ਼ੁਦਾ ਪਕੜ ਸੁਟਾਇਆ।

ਅਜ਼ ਕਅਬਾ ਹੂੰ ਬਾਜ਼ ਆਮਦਾ ਆਵਰਦ ਰਯਾ ਰਾ,
ਜੋ ਰੀਗਾ ਫਿਰ ਆਇਆ ਹੈ ਕੀਆ ਕੁਫ਼ਰ ਸਵਾਇਆ।

ਆ ਖ਼ਾਮਾ ਸ਼ਿਕਨ ਸ਼ਾਹ ਮੁਰਾਦ ਅਜ਼ ਨਵਿਸ਼ਤਨ,
ਕਿਆ ਲਿਖਣਾ ਤੇ ਪੜ੍ਹਣਾ ਹੈ, ਜਨਮ ਐਵੇਂ ਗੰਵਾਇਆ।

## ਬਚਨ ਸ਼ਾਹ ਮੁਰਾਦ

ਮਨ ਅੱਤਾਰ ਸੱਤਾਰ ਕਹਾਇਆ, ਵਾਹਦਤ ਅੰਦਰ ਵੜਿਆ,
ਸ਼ਾਹ ਮੁਰਾਦ ਹਿਕ ਲਫ਼ਜ਼ ਜਹਾਂ, ਮਨਸੂਰ ਕਿਉਂ ਫਾਹੀ ਚੜ੍ਹਿਆ।
ਹਰ ਹੋਵਾਂ ਤਾਂ ਹਰ ਕੋਈ ਪਕੜੇ, ਕਿਉਂ ਅੱਲ੍ਹਾ ਆਪ ਕਹਾਇਆ।
ਮੈਂ ਤੂੰ ਆਖਿਆ ਸਾਹਿਬ ਮਾਰੇ, ਬਨ ਮੈਂ ਕੰਤ ਕਹਾਇਆ।
ਸ਼ਾਹ ਮੁਰਾਦ ਹੈਰਾਨੀ ਅੰਦਰ, ਕਿਸੇ ਸਾਧੂ ਪੀਰ ਕੈ ਪਾਇਆ।

ਘਰ ਵਿੱਚ ਪੁੰਨ ਚੰਗੇਰਾ, ਕਿਆ ਤੀਰਥ ਮੱਕਾ ਰੀਗਾ।
ਯਾ ਰਹਿਆ ਕੁਝ ਪਾ ਰਾਹ ਸਾਈਏ, ਯਾ ਭੁੱਖਾ ਤੱਸਾ ਨੰਗਾ।
ਯਾ ਮਸਾਹਫ਼ ਯਾ ਵੇਦ ਮਨੀਵੇ, ਹੁਕਮ ਕਿਹਾ ਦੋ ਰੰਗਾ।
ਮੋਮਨ ਸ਼ਾਹ ਮੁਰਾਦ ਭਲਾ ਯਾ ਹਿੰਦੂ ਕੋਈ ਚੰਗਾ।

ਸ਼ਾਹ ਮੁਰਾਦ ਇਕ ਮੁਸਲਮ ਹੋਈਏ, ਇਕ ਹਿੰਦੂ ਲਫ਼ਜ਼ ਕਹਾਈਏ।
ਨੇਕੀ ਬਦੀ ਅਸਾਂ ਤੇ ਲਾਈ, ਕਿਸ ਤੇ ਹੁਕਮ ਚਲਾਈਏ।
ਸ਼ਾਹ ਮੁਰਾਦ ਹੁਕਮ ਦੋ ਰੰਗੀ, ਕਿਸ ਤੇ ਅਮਲ ਕਮਾਈਏ।

ਸੁਰਗੇ ਨਰਕੇ ਦਾਖ਼ਲ ਹੋਸੀ, ਇਹ ਚੰਗਾ ਉਸ ਦਾਹਾ।
ਸ਼ਾਹ ਮੁਰਾਦ ਕਰਨੀ ਭਰਨੀ ਆਪੋ ਆਪਨੀ, ਰੱਬ ਥੀਂ ਕੁਝ ਸਮਝਾਹਾ।

ਹਿਕਨਾ ਦਾ ਮੁੱਲ ਲਾਲ ਜਵਾਹਰ, ਹਿਕਨਾ ਮੁੱਲ ਪਸੀਜ ਕਰੇ,
ਰੱਬ ਸਾਹਿਬ ਘਮਚੋਲ ਮਚਾਇਆ, ਸ਼ਾਹ ਮੁਰਾਦ ਤਮੀਜ਼ ਕਰੇ।

(ਹੰਸ ਚੋਗ, ਬਾਵਾ ਬੁੱਧ ਸਿੰਘ, ਪੰਨਾ 372)

ਜਾਗਣ ਚੰਗਾ ਤੇ ਨੀਂਦਰ ਮੰਦੀ, ਨੀਂਦਰ ਯੂਸਫ਼ ਨੂੰ ਖੂਹ ਸੁਟਾਇਆ।
ਨੀਂਦਰ ਮਾਰ ਜ਼ੁਲੈਖਾਂ ਕਮਲੀ ਕੀਤੀ, ਜਿਸ ਸੱਸੀ ਨੂੰ ਥਲੀ ਰੁਲਾਇਆ।
ਨੀਂਦਰ ਜੇਡ ਵੈਰੀ ਨਾ ਕਾਈ, ਜਿਸ ਮਿਰਜ਼ਾ ਖੜ ਕੁਹਾਇਆ।
ਸ਼ਾਹ ਮੁਰਾਦ ਆਸ਼ਿਕ ਕਿਉਂਕਰ ਸੌਂਦੇ, ਜਿਨ੍ਹਾਂ ਨੇਹੁ ਹਾਦੀ ਵੱਲ ਲਾਇਆ।
(ਪੰਜਾਬੀ ਸ਼ਾਇਰਾਂ ਦਾ ਤਜ਼ਕਰਾ, ਮੌਲਾ ਬਖ਼ਸ਼ ਕੁਸ਼ਤਾ, ਪੰਨਾ 152)

ਬਾਵਾ ਜੀ ਤੇ ਕੁਸ਼ਤਾ ਜੀ ਵਲੋਂ ਸ਼ਾਹ ਮੁਰਾਦ ਦੇ ਕਲਾਮ ਦੇ ਇਹ ਹੋਰ ਨਮੂਨੇ ਦੇਣ ਤੋਂ ਪ੍ਰਗਟ ਹੁੰਦਾ ਹੈ ਕਿ ਉਪਰੋਕਤ ਸੰਗ੍ਰਹਿ ਵਿੱਚ ਛਪੇ ਉਨ੍ਹਾਂ ਦੇ ਕਲਾਮ ਤੋਂ ਬਾਹਰ ਵੀ ਢੇਰ ਸਾਰਾ ਕਲਾਮ ਹੋਰ ਹੱਥ-ਲਿਖਤਾਂ ਦੇ ਰੂਪ ਵਿੱਚ ਇੱਧਰ-ਉੱਧਰ ਪਿਆ ਹੈ, ਜਿਸ ਨੂੰ ਇਕੱਤਰ ਕਰਨ ਦੀ ਸਖ਼ਤ ਜ਼ਰੂਰਤ ਹੈ।

## ਕਾਫ਼ੀਆਂ ਸ਼ਾਹ ਮੁਰਾਦ

### 1

ਲਗਾ ਨੇਹੁ ਰਹਿਆ ਹੁਣ ਮੈਂ ਥੀਂ, ਸੁਰਮਾ ਮਉਲੀ ਮਹਿੰਦੀ।੧।ਰਹਾਉ
ਸਈਆਂ ਦੇਖ ਦਿਵਾਨੀ ਆਖਨ, ਕੋਲ ਨਾ ਕਾਈ ਬਹਿੰਦੀ।੧।
ਲੱਖ ਬਦੀਆਂ ਤੇ ਸਉ ਤਾਨੇ, ਸੁਣ ਸੁਣ ਸਿਰ ਤੇ ਸਹਿੰਦੀ।੨।
ਸ਼ਾਹ ਮੁਰਾਦ ਨੇਹੁ ਆਪੇ ਲਾਇਆ, ਕੀਤਾ ਅਪਨਾ ਲਹਿੰਦੀ।੩।
(ਰਾਗ ਦੇਵਗੰਧਾਰੀ)

### 2

ਨੇਹੁੜਾ ਵਿਹਾੜਾ ਮਹੀਆਂ, ਅਗੈ ਭੀ ਕੇ ਲਾਇਆ ਕਹੀਆਂ,
ਕਾਹਿਲ ਕਿਉਂ ਕੀਤੀ ਸਈਆਂ, ਹੋਇਆ ਕਿਆ ਜਲੀਖਾਂ ਨੂੰ।੧।ਰਹਾਉ
ਬੂਬਨਾ ਅਤੇ ਜਲਾਲੁ, ਸੋਹਨੀ ਅਤੇ ਮਾਹੀਵਾਲ, ਹੀਰੇ ਨਾਲਿ ਰਾਂਝਣ ਪਿਆਰੁ,
ਹਿਤ ਪਿਆਰ ਪੂਰਾ ਆਹਾ, ਸਸੀ ਨਾਲਿ ਪੁੰਨੂੰ ਨੂੰ।੧।
ਮੱਛੀ ਨਾਲਿ ਪਾਣੀ ਪਿਆਰ, ਦੀਵੇ ਦਾ ਪਤੰਗ ਯਾਰ,
ਫੂਲੋਂ ਉਪਰਿ ਭਉਰ ਵਾਰ, ਹਿਤ ਪਿਆਰ ਪੂਰਾ ਆਹਾ,
ਲੇਲਾ ਨਾਲਿ ਮਜਨੂੰ ਨੂੰ ।੨।
ਆਖੇ ਹੁਣਿ ਮੁਰਾਦ ਸਾਹੁ, ਅੱਗੇ ਪੀ ਤੇ ਏਹੋ ਰਾਹੁ,
ਨੇਹੁੜਾ ਚਰੇਕਾ ਲੋਕਾ, ਖੋਲੇ ਦੇਖਿ ਕਿਤਾਬਾਂ ਨੂੰ ।੩।
(ਰਾਗ ਜੈਜਾਵੰਤੀ)

## 3

ਨਉ ਰੰਗ ਜੋਬਨ, ਨਈ ਬਹਾਰ, ਬਿਨ ਪ੍ਰੀਤਮ ਹੋਤ ਛਾਰ।੧।ਰਹਾਉ
ਉਡ ਰੇ ਭਉਰੇ ਜਾਇ ਬਿਦੇਸ, ਮੇਰੇ ਪੀਆ ਕੋ ਕਹੀਅਉ ਮਤ ਸੰਦੇਸ।
ਸੋ ਕਉ ਬਿਰਹੁ ਸੰਤਾਵੇ ਬਾਰ ਬਾਰ, ਮੋਹਿ ਨਿਮਾਣੀ ਕੀ ਕਰਹੁ ਸਾਰ।੧।
ਇਕ ਤੋ ਜਾਰੀ ਰੁਤਿ ਬਸੰਤੁ, ਦੂਜੇ ਜਾਰੀ ਬਿਨ ਆਪਨੇ ਕੰਤੁ।
ਤੀਜੇ ਕੋਇਲ ਅੰਬ ਡਾਰ, ਚਉਥੇ ਪਾਪੀ ਪਪੀਹਰਾ ਪੀਆ ਪੀਆ ਕਰੇ ਪੁਕਾਰ।੨।
ਮੁਰਾਦ ਪੁਕਾਰੇ ਪੀਉ ਪੀਉ, ਜਿਨਿ ਡਿਠਿਆਂ ਠਰੇ ਮੇਰਾ ਜੀਉ।
ਮੇਰੀਆਂ ਰਗਾਂ ਪੁਕਾਰਨ ਤਾਰ ਤਾਰ, ਮੇਰਾ ਹੀਅਰਾ ਪੋਕਾਰੇ ਯਾਰ ਯਾਰ।੩।
(ਰਾਗ ਬਸੰਤੁ)

## 4

ਆਸ਼ਿਕ ਕਹਿਣਾ ਸਹਿਲ ਹੈ,
ਇਸ਼ਕ ਕਾ ਮਹਲ ਹੈ ਦੂਰਿ
ਕੇਤੇ ਵਾਹਿਨ ਵਹਿ ਗਏ
ਇਸ਼ਕ ਬਿਨਾ ਸਭ ਕੂਰ
ਜਾਗਣ ਚੰਗਾ ਤੇ ਨੀਂਦਰ ਮੰਦੀ
ਨੀਂਦਰ ਯੂਸਫ਼ ਨੂੰ ਖੂਹ ਸੁਟਾਇਆ
ਨੀਂਦਰ ਮਾਰ ਜ਼ਲੀਖਾਂ ਕਮਲੀ ਕੀਤੀ
ਜਿਸ ਸਸੀ ਨੂੰ ਥਲੀਂ ਰੁਲਾਇਆ
ਨੀਂਦਰ ਜੇਡਾ ਵੈਰੀ ਨਹੀਂ ਕੋਈ
ਜਿਸ ਮਿਰਜ਼ਾ ਖਣ ਕੁਹਾਇਆ
ਸ਼ਾਹ ਮੁਰਾਦ ਆਸ਼ਿਕ ਕਿਉਂ ਕਰ ਸਉਂਦੇ
ਜਿਨ੍ਹਾਂ ਨੇਹੁੰ ਹਾਦੀ ਵਲ ਲਾਇਆ

## ਬਾਰਾਂ ਮਾਹ ਸ਼ਾਹ ਮੁਰਾਦ ਕਾ

ਦੋਹਰਾ- ਬਾਝੁ ਨਿ ਮਾਈ ਮਾਹ ਸਾਲ ਸੋ ਸਾਰੀ ਉਮਰਹ ਸਾਲ
ਦਯੁ ਵਿਛੋੜਾ ਨਾ ਮਿਲੈ ਹੋਰੁ ਜੋ ਮਿਲੈ ਸੋ ਸਾਲ।੧।
ਝੂਲਨਾ- ਬਾਰਹਮਾਹ ਭਠ ਯਾਰ ਬਿਨਾ ਹਰਿ ਇਕ ਮਹੀਨਾ ਆਇ ਸੰਤਾਵਦਾ ਏ।
ਕੋਈ ਘਾਉ ਕਰੇ ਕੋਈ ਲੂਣ ਧੂੜੇ, ਕੋਈ ਲਤਿ ਦਿਵਾਇ ਕੁਹਾਂਵਦਾ ਏ।

ਕੋਈ ਆਇ ਘੁਖਾਏ ਕੋਈ ਤੇਲੁ ਪਾਏ, ਕੋਈ ਫੂਕ ਦੇ ਕੇ ਜਲਾਂਵਦਾ ਏ।
ਬਾਰਾਂਮਾਹ ਦਾ ਝੂਲਨਾ ਜੀ ਵਾਰੋ ਵਾਰੀ ਕੇਹਾ ਕੋਈ ਆਂਵਦਾ ਏ।੧।

ਦੋਹਰਾ- ਚੇਤ੍ਰ ਨੇਤ੍ਰ ਤੇ ਲਾਲ ਹੈ, ਜ਼ਰਦ ਰੰਗ ਸਭ ਦੇਹ
ਦਯੁ ਵਿਛੋੜਾ ਨਾ ਦਿਵੀਂ, ਹੋਰ ਜੋ ਭਾਵੀ ਸੋ ਦੇਹ।

ਝੂਲਨਾ- ਚੇਤ੍ਰ ਚਿਤ ਉਦਾਸ ਜੋ ਨਿਤ ਹੋਇਆ, ਛੁਟਿ ਆਈਆਂ ਨੀ ਹੰਝੂ ਬਹਾਰ ਜਿਵੇਂ
ਅੱਖੀਂ ਲਾਲ ਗੁਲਾਬ ਭਈਆਂ ਕੋਲਿ ਪਿਪਲੀਆਂ ਦਿਸਨਿ ਖਾਰ ਜਿਵੇਂ
ਸਬਜ਼ ਰੰਗ ਵਜੂਦ ਜਿਮੀਨ ਪਾਇਆ ਉਤੇ ਹੰਝੂ ਨੀ ਤ੍ਰੇਲ ਫੁਹਾਰ ਜਿਵੇਂ
ਚੇਤ੍ਰ ਮਾਹ ਦਾ ਝੂਲਨਾ ਦਿਲ ਕਢ ਖੁੜੇਦਾ ਯਾਰ ਜਿਵੇਂ।੨।

ਦੋਹਰਾ- ਵੈਸਾਖ ਸਖੀ ਕੋ ਸੁੱਖ ਨਹੀਂ ਆਖੇ ਤਜੋ ਪਰਾਨ
ਦਯੁ ਵਿਛੋੜਾ ਨਾ ਦਿਵੀਂ, ਹੋਰੁ ਸਭ ਕੁਛ ਮੈ ਪਰਵਾਨ।

ਝੂਲਨਾ- ਆਈ ਰੁਤਿ ਵੈਸਾਖ ਦੀ ਬਾਗ ਫੂਲੇ, ਸਾਵੇ ਦਿਸਨਿ ਜੰਗਲ ਵਣ ਤ੍ਰਿਣਾ
ਹਲਿ ਤਿਵਨਿ ਗਾਵੰਦੇ ਗਲੀ ਗਲੀ, ਸਹੀਓ ਆਇਆ ਵੈਸਾਖ ਰੁਤ੍ਰ ਲੂਣਾ
ਬੈਠੀ ਰੋਵਾਂ ਨਾ ਦਿਸਦਾ ਜਾਨੀ ਮੇਰਾ, ਹਛਾ ਸੋਹਣਾ ਬੂਬਣਾ ਗਣਾ ਮਿਲਣਾ
ਮੈਨੂੰ ਰੁਤਿ ਵੈਸਾਖ ਦੀ ਦੁੱਖ ਘਣੇ, ਲੱਖ ਸਉ ਕਰੋੜ ਗਣਾ ਮਿਣਾ।੩।

ਦੋਹਰਾ- ਜੇਠ ਜੇ ਠਾਕੁਰ ਘਰਿ ਨਹੀਂ ਮਨਿ ਤਜਿਆ ਘਰਿ ਦੇ
ਰਸਨੀ ਭੀ ਘਰਿ ਛੋਡਿਆ, ਹੋਠ ਦੁਤਾਕਾ ਦੇਹ।

ਝੂਲਨਾ- ਸੁੰਞੇ ਜੇਠ ਮੈਂਡੀ ਭੁਖ ਨੀਂਦ ਗਈ, ਆਇਆ ਸੂਲ ਹੈਰਾਨੀ ਕੀ ਕਰਸਾਂ ਨੀ
ਬਾਝੁ ਮੀਤ ਪਿਆਰੇ ਘਰੀ ਘਰੀ ਰਾਤੀ ਦਿਹਾਂ ਈਵੈ ਪਈ ਸਰਸਾਂ ਨੀ
ਹੁਣ ਕੂਕਨੀਆਂ ਹਿਕੇ ਕੂਕਸਾਂ ਨੀ, ਦੁੱਖ ਇਤਨਾ ਕਿਉਂਕਰ ਜਰਸਾਂ ਨੀ
ਜੇਠ ਮਾਹ ਦਾ ਝੂਲਨਾ ਬੂਝਨਾ, ਮੈਨੂੰ ਆਇਆ ਵਿਛੋੜਾ ਮੈਂ ਮਰਸਾਂ ਨੀ।੪।

ਦੋਹਰਾ- ਹਾੜ ਜੁ ਪੀਆ ਘਰਿ ਨਹੀਂ, ਘਰਿ ਦਰਿ ਬਹੇ ਬਲਾਇ
ਅੱਖੀਆਂ ਭੀ ਘਰ ਛੋਡਿਆ, ਦਰਿ ਪਿਪਲੀਆਂ ਛਾਪੇ ਲਾਇ।

ਝੂਲਨਾ- ਆਇ ਅਹਾੜ ਅਰਾਮ ਕਰਾਰੁ ਗਇਆ ਨਹੀਂ ਅੰਦਰਿ ਬਾਹਰਿ ਥਾਉਂ ਮੈਨੂੰ
ਠੰਢਾ ਪਾਣੀ ਲਗੇ ਮੈਨੂੰ ਤਤੇ ਜੇਹਾ, ਜੇਹੀ ਧੁਪ ਲਗੇ ਤੇਹੀ ਛਾਉਂ ਮੈਨੂੰ
ਵਾਉ ਬਾਝੁ ਨਾ ਸਾਂਈ ਸਾੜਦੀ ਏ ਘਿਰੀ ਕੋਠੀ ਘਰੀ ਹਾਉਂ ਮੈਨੂੰ
ਭਠ ਹਾੜ ਮਹੀਨਾ ਕਮੀਨਾ ਸਹੀਓ, ਕੋਈ ਵਤਿਨ ਘਿੰਨੋ ਨਾਉਂ ਮੈਨੂੰ ।੫।

ਦੋਹਰਾ- ਸਾਵਣ ਬਾਝੁਨਿ ਸਾਂਵਲੇ, ਆਇਆ ਘਟ ਦੁੱਖੁ ਨਾਲਿ
ਮਾਂਝੀ ਸੜੇ ਸਰੀਰ ਕੀ, ਮਾਹ ਵਿਛੋੜੇ ਨਾਲ।

ਝੂਲਨਾ- ਮੁੰਦਾ ਸਾਵਣ ਆਇ ਸੰਤਾਵਦਾ ਈ, ਦੁੱਖ ਲਾਇ ਰਹਿਆ ਮੈਨੂੰ ਝਰੀ ਝਰੀ
ਕੂਕਾਂ ਵਾਂਗੁ ਬਬੀਹਰੇ ਪੀਆ ਪੀਆ, ਰੋਵਾਂ ਵਾਗੋਂ ਬੱਦਲ ਮੈਂ ਘਰੀ ਘਰੀ
ਗਲੀ ਗਲੀ ਵੇਹੜ ਸਭ ਚਿਕੜ ਹੋਇਆ, ਹੁਣ ਝਬ ਟੁਰਾਂ ਮੈਂ ਤਾਂ ਝੜੀ ਝੜੀ
ਸਾਵਣਮਾਹ ਸਹੀਓ ਕੋਈ ਹਥਿ ਨਾ ਪੇ, ਦਰੀਆਊ ਬ੍ਰਿਹਾਂ ਦੇ ਖੜੀ ਖੜੀ।੬।

ਦੋਹਰਾ- ਤੋੜ ਨਾ ਚੜ੍ਹਦਾ ਭਾਦਰੋਂ ਨਦਰਿ ਨਾ ਆਵੇ ਪੀਉ
ਮਰੀਂ ਵਿਛੋੜਾ ਅਤਿ ਬੁਰਾ, ਜ਼ਹਿਰ ਪਿਆਲਾ ਪੀਉ।

ਝੂਲਨਾ- ਭਾਦੋਂ ਰੁਤਿ ਭਲੇਰੀ ਨਾ ਭਾਵਦੀ ਏ, ਮੈਨੂੰ ਆਇ ਵਿਛੋੜਾ ਸੰਤਾਵਦਾ ਏ।
ਜ਼ਰਾ ਭੋਰਾ ਤਾਮ ਨਾ ਰੁਚਦੀ ਏ, ਘਟੁ ਪਾਣੀ ਨਾ ਮੁਹਿ ਸਮਾਂਵਦਾ ਏ।
ਸਾਵੇ ਪੀਲਰੇ ਰੰਗੁ ਨਾ ਰੰਗੁ ਕੋਈ, ਸੁੱਖ ਭੋਰਾ ਕਦੀ ਨਾ ਆਂਵਦਾ ਏ।
ਭਠੁ ਭਾਦ੍ਰੋਂ ਰੁਤਿ ਆਵੇ ਮੈਨੂੰ, ਜੇਹੜਾ ਤਤੀ ਨੂੰ ਆਇ ਤਪਾਂਵਦਾ ਏ।

ਦੋਹਰਾ- ਅਸੂ ਆਸੂ ਤਤੀਆਂ, ਆਹੀਂ ਸਰਦ ਹਜ਼ਾਰ
ਤਤੀ ਠੰਢੀ ਸੁੱਖੁ ਅਅ, ਰਾਤੀ ਦਿਹਾਂ ਅਜ਼ਾਰ !

ਝੂਲਨਾ- ਅਸੂ ਮਾਹ ਅਸਾਨੁ ਨਹੀਂ ਕਦੀ, ਰੋਵਾਂ ਤੇ ਕਦੀ ਉਸਾਸ ਭਰਾਂ
ਹੰਝੂ ਤਤੀਆਂ ਆਹੀ ਠੰਢੀਆਂ ਨੀ, ਰਾਤੀ ਦਿਹਾਂ ਏਵੈ ਪਈ ਮਰਾਂ ਡਰਾਂ
ਭਠ ਵੇਹੜੇ ਤੇ ਨਾਲਿ ਹਵੇਲੀਆਂ ਨੀ, ਮੈਂ ਤਾਂ ਭਾਹਿ ਲਏਲੀਆਂ ਦਰਾਂ ਘਰਾਂ
ਅਸੂ ਮਾਹ ਵਿਲਾਲਾ ਕਿਸਾਲਾ ਸਹੀਓ, ਜ਼ਰਾ ਭੋਰਾ ਨਾ ਕੋਈ ਮੈਂ ਧੀਰ ਧਰਾਂ।੮।

ਦੋਹਰਾ- ਕਤਕੁ ਬਿਰਹੁ ਦਾ ਕਟਕੁ ਹੈ, ਕੈ ਵਲਿ ਜਾਈਐ ਧਾਇ
ਖਾਵਣਹਾਰੀ ਹਰਿ ਬਿਨਾ, ਹਾਰੀ ਨੂੰ ਹਰਿ ਜਾਇ।

ਝੂਲਨਾ- ਮੁੰਢਾ ਕਤਕੁ ਆਇ ਸੰਤਾਵਦਾ ਈ, ਨਿਤ ਨਿਤ ਮੈਥੋਂ ਸੁਧ ਬੁਧ ਰਹੀ
ਮਾਸਾ ਮਾਸ ਨਾ ਦਮੜੀ ਦੇਮੁ ਨਾਹੀਂ, ਜ਼ਰਾ ਜੋਰੁ ਨਾ ਰਤੀਆ ਰਤੁ ਨਾਹੀਂ
ਥਕਿ ਪਈਅਸੁ ਸਾਂਈ ਨਾ ਦਿਸਦਾ ਏ ਗਲੀ ਗਲੀ ਵੇੜ੍ਹੇ ਵੇੜ੍ਹੇ ਵਤਿ ਰਹੀ
ਭਨਿ ਕੱਤਿਕ ਕਿਤ ਨੂੰ ਆਵਦਾ ਵੇ, ਛੋੜੇ ਨਾਹੀ ਵਿਛੋੜਾ ਨਾ ਸਤੁ ਰਹੀ।੯।

ਦੋਹਰਾ- ਮੰਘਰੁ ਮੈਂ ਘਰਿ ਨਾ ਪੀਆ, ਆਇਆ ਕਿਤੁ ਨਿਰਾਸ
ਬਾਝੁ ਨਿਮਾਂਣੀ ਜੀਉ ਲਗੇ, ਧੁਪ ਤੇ ਅਗ ਨਿਰਾਸ।

ਝੂਲਨਾ- ਮੈਨੂੰ ਮੰਘਰੁ ਆਇ ਡਰਾਂਵਦਾ ਏ, ਬਾਝੁ ਸਾਈ ਥਰੇ ਥਰ ਕੰਬਨੀ ਹਾਂ
ਰੰਬੁ ਹੁਣੇ ਝੜੀ ਹਿਕੇ ਘਰੀ ਝੜੀ, ਮੈਂ ਤਾਂ ਆਪਣਾ ਆਪੁ ਨਾ ਥੰਮਨੀ ਹਾਂ
ਮੇਰੀ ਜਿੰਦ ਨੂੰ ਕੇਹਾ ਕਿ ਸਾਲ ਪਇਆ, ਨਿਤ ਮਰਿਕੈ ਫੇਰਿ ਮੈਂ ਜੰਮਨੀ ਹਾਂ।
ਭਠ ਮੰਘਰੁ ਕਿ ਕਰੀ ਕਕਰੂ ਹੈ, ਮੈਂ ਤਾਂ ਲੋਫ਼ ਨਿਹਾਲੀ ਨਾ ਸੰਮਨੀ ਹਾਂ।੧੦।

ਦੋਹਰਾ- ਪੋਹੁ ਵਿਛੋੜਾ ਨਾ ਪਵੈ, ਪਵੈ ਤ ਫੇਰਿ ਵਿਛੋੜਿ
ਮੈਨੂੰ ਸਾਈਆਂ ਮਿਹਰ ਕਰਿ, ਮੇਰਾ ਹੱਥ ਨਾ ਛੋੜਿ।

ਝੂਲਨਾ- ਭਠੁ ਪੋਹ ਮਹੀਨਾ ਕਮੀਨਾ ਸਹੀਓ, ਬਿਨ ਜਾਨੀ ਕੇੜ੍ਹੇ ਮੂਹੁ ਆਂਵਦਾ ਏ।
ਜਰਾ ਭੋਰਾ ਨਾ ਭਾਵੈ ਹੰਢੋੜ੍ਹਾ ਮੈਨੂੰ, ਜੇੜ੍ਹਾ ਤਤੀ ਨੂੰ ਦਾਹ ਲਗਾਂਵਦਾ ਏ।
ਰਾਤੀ ਵਡੀਆਂ ਆਹੀ ਵਡੇਰੀਆਂ ਨੀ, ਹਿਕੁ ਦੰਮ ਨਾ ਕਦੀ ਵਿਹਾਂਵਦਾ ਏ।
ਭਠੁ ਪੋਹੁ ਵਿਛੋੜਾ ਵਿਛੋੜਿ ਮੈਥੁ, ਮੈਨੂੰ ਮੇਲਿ ਜੁ ਬੇਲੀ ਜੀਵਾਂਵਦਾ ਏ।੧੧।

ਦੋਹਰਾ- ਮਾਹੁ ਮਹੀਨਾ ਇਤ ਭਲਾ, ਘਰਿ ਜਾਨੀ ਆਇਆ ਫੇਰਿ
ਆਇਆ ਸੁੱਖ ਦੁੱਖ ਫਿਰਿ ਗਇਆ ਫਿਰਦੀ ਦਾ ਇਹੁ ਫੇਰਿ।

ਝੂਲਨਾ- ਮਾਹੁ ਮਹੀਨਾ ਜੋ ਆਂਵਦਾ ਏ, ਮੈਨੂੰ ਸ਼ਾਦੀਆਂ ਲੱਖ ਹਜ਼ਾਰ ਭਲਾ
ਅੰਗਣੁ ਵੇਹੜੇ ਵੇਹੜੇ ਗਲੀ ਬਾਗ ਫੁਲੇ, ਮੈਂ ਤਾਂ ਆਪ ਹੋਈਅਸੁ ਬਹਾਰ ਭਲਾ
ਸਾਵੇ ਪੀਲੇ ਤੇ ਕੇਸਰੀ ਪਟ ਜੋੜੇ, ਹੋਰ ਕੇਤੜੇ ਲੱਖ ਸੀਂਗਾਰ ਭਲਾ
ਘਰਿ ਆਵੈ ਸਖੀ ਰਾ ਯਾਰ ਮੇਰਾ, ਮਥੇ ਨੂਰ ਤੇ ਨੂਰ ਦੀਦਾਰੁ ਭਲਾ।੧੨।

ਦੋਹਰਾ- ਫਗਣੁ ਅੰਗਣੁ ਮੈ ਸਜਣੁ, ਸਹਜਿ ਸੁਹਾਰੇ ਭਾਗ
ਹੋਇ ਨਿਹਾਲ ਵਿਸਾਲ ਨਾਲਿ, ਗਇਆ ਵਿਛੋੜਾ ਭਾਜਿ।

ਝੂਲਨਾ- ਫਗਣੁ ਭਾਗ ਭਰੇ ਵਡੇ ਭਾਗ ਜਾਗੇ, ਘਰਿ ਆਇ ਜਾਨੀ ਮੈਡੇ ਕੋਲਿ ਬਹੇ
ਮੈਂ ਤਾਂ ਘੋਲਿ ਘੁਮਾਈ ਸਦਕੜੇ ਵੇ, ਘਰੀ ਏਹਾ ਮੁਬਾਰਕ ਲੱਖ ਲਹੇ
ਸੁੰਵਾ ਰੋਵਣਾ ਧੁਖਣਾ ਭਠੁ ਪਇਐ, ਤਾ ਹੱਸਾਂ ਖੇਡਾਂ ਬੈਠੀ ਕਉਣ ਰਹੇ
ਜੋ ਕੋਈ ਦੁੱਖ ਸਹੇ ਸੋਈ ਸੁੱਖ ਲਹੇ, ਸਚੁ ਸ਼ਾਹਮੁਰੀਦ ਫ਼ਕੀਰ ਕਹੇ।੧੩।

# 21

## ਬਾਬਾ ਲਾਲ

ਪੰਡਤ ਚੰਦ੍ਰਕਾਂਤ ਬਾਲੀ ਇਕ ਨਹੀਂ ਚਾਰ ਬਾਬਾ ਲਾਲਾਂ ਦੀ ਦੱਸ ਪਾਉਂਦੇ ਹਨ ਅਤੇ ਅਸਲ ਬਾਬਾ ਲਾਲ ਨੂੰ ਕਸੂਰ ਨਿਵਾਸੀ ਮੰਨਦੇ ਹਨ। ਉਨ੍ਹਾਂ ਦਾ ਮਤ ਦੇਖੋ, "ਪੰਜਾਬ ਦੀ ਸੰਤ ਪਰੰਪਰਾ ਵਿੱਚ ਜੋ ਪ੍ਰਸਿੱਧੀ ਬਾਬਾ ਲਾਲ ਨੂੰ ਪ੍ਰਾਪਤ ਹੋਈ ਹੈ, ਓਨੀ ਪ੍ਰਸਿੱਧੀ ਸ਼ਾਇਦ ਹੀ ਕਿਸੇ ਹੋਰ ਪੰਜਾਬੀ ਸੰਤ ਨੂੰ ਮਿਲੀ ਹੋਵੇ। ਪਰ ਇਸ ਪ੍ਰਸਿੱਧੀ ਦੀ ਆੜ ਵਿੱਚ ਭਗਤਾਂ ਨੂੰ ਵਿਅਰਥ ਦੀ ਖਿੱਚੋਤਾਣ ਦਾ ਮੌਕਾ ਮਿਲ ਗਿਆ ਹੈ ਅਤੇ ਇਸ ਖਿੱਚੋਤਾਣ ਵਿਚ ਚਾਰ ਬਾਬਾ ਲਾਲ ਇਕ ਦੂਜੇ ਨੂੰ ਵੰਗਾਰਦੇ ਨਜ਼ਰ ਪੈਂਦੇ ਹਨ। ਜਿਵੇਂ :

(1) ਇਕ ਪਿੰਡ ਦਾਦਨ ਖਾਂ ਵਿੱਚ ਟਾਹਲੀ ਵਾਲੇ ਸੰਤ ਬਾਬਾ ਲਾਲ ਦੱਸੇ ਜਾਂਦੇ ਹਨ, ਜਿਨ੍ਹਾਂ ਨੇ ਆਪਣੇ ਚਮਤਕਾਰ ਨਾਲ ਇਕ ਸੁੱਕੀ ਟਹਿਣੀ ਨੂੰ ਟਾਹਲੀ ਦੇ ਹਰੇ-ਭਰੇ ਰੁੱਖ ਵਿੱਚ ਬਦਲ ਦਿੱਤਾ ਸੀ।

(2) ਦੂਜੇ ਬਾਬਾ ਲਾਲ ਭੇਰਾ-ਮਯਾਨੀ ਨਿਵਾਸੀ ਦੱਸੇ ਜਾ ਰਹੇ ਹਨ।

(3) ਤੀਜੇ ਸਥਾਨ ਤੇ ਗੁਰਦਾਸਪੁਰੀ ਬਾਬਾ ਲਾਲ ਦਾ ਨਾਮ ਆਉਂਦਾ ਹੈ। ਇਨ੍ਹਾਂ ਦਾ ਮਠ ਇਸ ਵੇਲੇ ਤਕ ਮੌਜੂਦ ਹੈ।

(4) ਚੌਥੇ ਕਸੂਰ ਨਿਵਾਸੀ ਬਾਬਾ ਲਾਲ ਹਨ।

ਬਾਲੀ ਜੀ ਨੇ ਅੱਗੇ ਚੱਲ ਕੇ ਪਹਿਲਾਂ ਤਾਂ ਚਾਰੇ ਸੰਤਾਂ ਨੂੰ ਇਕੋ ਦੱਸਣ ਦਾ ਜਤਨ ਕੀਤਾ ਹੈ। ਉਨ੍ਹਾਂ ਦਾ ਅਨੁਮਾਨ ਹੈ ਕਿ ਹੋ ਸਕਦਾ ਹੈ ਇਕੋ ਸੰਤ ਬਾਬਾ ਲਾਲ ਵੱਖ ਵੱਖ ਥਾਵਾਂ 'ਤੇ ਭ੍ਰਮਣ ਕਰਦੇ ਰਹੇ ਹੋਣ। ਇਹ ਗੱਲ ਕਹਿਣ ਪਿੱਛੋਂ ਉਹ ਇਸ ਉੱਤੇ ਕਾਇਮ ਨਹੀਂ ਰਹੇ। ਆਪ ਆਪਣਾ ਫੈਸਲਾ, ਚੌਥੇ ਬਾਬਾ ਲਾਲ ਕਸੂਰ ਵਾਲੇ ਦੇ ਹੱਕ ਵਿੱਚ ਦੇ ਦਿੰਦੇ ਹਨ। ਦੇਖੋ :

"ਇਹ ਕਹਿ ਸਕਣਾ ਔਖਾ ਹੈ ਕਿ ਚਾਰੇ ਮੂਰਤਾਂ ਭਿੰਨ ਭਿੰਨ ਹਨ ਜਾਂ ਇਕ ਸੰਤ ਵੱਖ ਵੱਖ ਥਾਵਾਂ 'ਤੇ ਭ੍ਰਮਣ ਕਰਨ ਕਾਰਨ ਗਲਤ ਫਹਿਮੀ ਸਦਕਾ ਚਾਰ ਮੂਰਤਾਂ ਵਿੱਚ ਭਾਸ ਰਿਹਾ ਹੈ ? ਜੋ ਹੈ, ਕਸੂਰ ਨਿਵਾਸੀ ਸੰਤ ਬਾਬਾ

ਲਾਲ ਦੇ ਪੱਖ ਵਿੱਚ ਵਿਦਵਾਨਾਂ ਦਾ ਵੱਧ ਤੋਂ ਵੱਧ ਰੁਝਾਨ ਦੇਖ ਕੇ ਅਸੀਂ ਇਨ੍ਹਾਂ ਨੂੰ ਹੀ ਆਪਣਾ 'ਚਰਿਤ੍ਰ ਨਾਇਕ' ਮੰਨ ਕੇ ਚਲੇ ਹਾਂ।"[1]

ਬਾਲੀ ਜੀ ਨੇ ਅਸਲ ਆਧਾਰ ਹੀ ਗਲਤ ਨੀਂਹ 'ਤੇ ਰੱਖ ਲਿਆ। ਅਸਲ ਬਾਬਾ ਲਾਲ ਗੁਰਦਾਸਪੁਰ ਵਾਲੇ ਮਹਾਤਮਾ ਹੀ ਸੀ। ਧਿਆਨਪੁਰ ਦੇ ਸਥਾਨ 'ਤੇ ਇਨ੍ਹਾਂ ਦਾ ਪ੍ਰਸਿੱਧ ਮੱਠ ਅੱਜ ਵੀ ਕਾਇਮ ਹੈ। ਇੱਥੋਂ ਹੀ ਆਪਣੀ ਬਾਣੀ ਦਾ ਵੱਡ-ਆਕਾਰੀ ਗ੍ਰੰਥ "ਸ੍ਰੀ ਬਾਬਾ ਲਾਲ ਦਯਾਲ ਜੀ ਕੀ ਵਾਣੀ" ਨਾਂ ਹੇਠ ਛਪਵਾਇਆ ਗਿਆ ਹੈ। ਪ੍ਰਕਾਸ਼ਕ ਹਨ ਸੰਤ ਨਾਰਾਇਣ ਦਾਸ ਜੀ, ਵਰਤਮਾਨ ਗੱਦੀ ਨਸ਼ੀਨ, ਧਿਆਨਪੁਰ। ਇਨ੍ਹਾਂ ਹੀ ਬਾਬਾ ਲਾਲ ਦੀ ਉਮਰ ਐਡੀ ਵੱਡੀ ਸੀ। ਇਨ੍ਹਾਂ ਨੇ ਹੀ ਦਾਰਾ ਸ਼ਿਕੋਹ ਅਤੇ ਸੰਤ ਵਲੀ ਰਾਮ ਨਾਲ ਮੇਲ-ਜੋਲ ਰੱਖਿਆ ਸੀ। ਪੰਜਾਬੀ ਦੇ ਮਹਾਨ ਆਲੋਚਕ ਤੇ ਖੋਜੀ ਡਾ. ਮੋਹਨ ਸਿੰਘ ਦੀਵਾਨਾ ਵੀ ਧਿਆਨਪੁਰ ਵਾਲੇ ਬਾਬਾ ਲਾਲ ਨੂੰ ਅਸਲ ਮੰਨਦੇ ਹਨ ਜੋ ਬਾਣੀਕਾਰ ਹਨ। ਇਨ੍ਹਾਂ ਦੇ ਸ਼ਿਸ਼ਾਂ ਨੇ ਹੁਣ ਇਕ ਪੱਕੇ ਸੰਪ੍ਰਦਾਇ ਦਾ ਰੂਪ ਲੈ ਲਿਆ ਹੈ। ਗੁਰਦਾਸਪੁਰ ਤੋਂ ਛੁੱਟ ਪੰਜਾਬ ਦੇ ਪ੍ਰਸਿੱਧ ਥਾਵਾਂ 'ਤੇ ਵੀ 'ਬਾਬਾ ਲਾਲ ਦੁਆਰੇ' ਕਾਇਮ ਹੋ ਗਏ ਹਨ। ਇਨ੍ਹਾਂ ਥਾਵਾਂ 'ਤੇ ਆਪ ਜੀ ਦੇ ਪ੍ਰਕਾਸ਼ਿਤ ਗ੍ਰੰਥ ਦਾ ਵਿਧੀ-ਪੂਰਵਕ ਪਾਠ ਹੁੰਦਾ ਹੈ। ਪ੍ਰਕਾਸ਼ਿਤ ਗ੍ਰੰਥ ਦੀ ਭੂਮਿਕਾ ਅਹਿਮਦਾਬਾਦ ਦੇ ਪੰਡਤਰਾਜ ਸਵਾਮੀ ਭਗਵਦਾਚਾਰਮ 'ਸਰਸਵਤ ਸਰਵਭੌਮੋ' ਨੇ ਲਿਖੀ ਹੈ। ਇਸ ਦੇ ਕੁਝ ਹਿੱਸੇ ਦੇਖੋ :

"ਪੂਰਬੀ ਪੰਜਾਬ ਦੇ ਗੁਰਦਾਸਪੁਰ ਜ਼ਿਲ੍ਹੇ ਵਿੱਚ ਸ੍ਰੀ ਰਾਮਾਨੰਦ ਸੰਪ੍ਰਦਾਇ ਦੀਆਂ ਦੋ ਮਹਾਨ ਗੱਦੀਆਂ ਅੱਜ ਤੱਕ ਕਾਇਮ ਹਨ। ਇਕ ਗੱਦੀ ਧਿਆਨਪੁਰ ਵਿੱਚ ਤੇ ਦੂਜੀ ਪੰਡੋਰੀ ਵਿੱਚ। ਸ੍ਰੀ ਧਿਆਨਪੁਰ ਦੇ ਮੋਢੀ ਆਚਾਰੀਆ ਪੂਜਪਾਦ ਬਾਬਾ ਸ੍ਰੀ ਲਾਲ ਦਯਾਲੁ ਜੀ ਮਹਾਰਾਜ ਸਨ। ਉਹ ਵਿਦਵਾਨ ਅਤੇ ਲੇਖਕ ਵੀ ਸਨ। ਇਹ ਗੱਲ ਉਨ੍ਹਾਂ ਦੇ 'ਇਸ ਰਾਰੇ ਮਾਰਫ਼ਤ' ਅਤੇ 'ਸ੍ਰੀ ਬਾਬਾ ਲਾਲ ਜੀ ਕੀ ਵਾਣੀ' ਤੋਂ ਸਿੱਧ ਹੋ ਜਾਂਦੀ ਹੈ। ਬਾਬਾ ਲਾਲ ਜੀ ਮਹਾਰਾਜ ਸ੍ਰੀ ਰਾਮਾਨੰਦ ਸੰਪ੍ਰਦਾਇ ਦੇ ਮਹਾਤਮਾ ਸਨ। ਇਹ ਗੱਲ ਅੱਜ ਵੀ ਉਨ੍ਹਾਂ ਦੀ ਧਿਆਨਪੁਰ ਗੱਦੀ ਦੇ ਆਚਾਰ-ਵਿਚਾਰ ਤੋਂ ਅਤੇ ਉਸ ਗੱਦੀ ਦੀ ਆਚਾਰੀਆ ਪਰੰਪਰਾ ਤੋਂ ਸਪੱਸ਼ਟ ਹੈ। ਪਰ ਉਨ੍ਹਾਂ ਦਾ ਤੱਤ ਗਿਆਨ ਕਿਸੇ ਹੱਦ ਵਿੱਚ ਬੱਝਾ ਪ੍ਰਤੀਤ ਨਹੀਂ ਹੁੰਦਾ।.....ਇਹ ਪਵਿੱਤਰ ਗ੍ਰੰਥ ਪਾਠਕਾਂ ਲਈ ਮੋਕਸ਼ ਦੇਣ ਵਾਲਾ, ਸਦਾਚਾਰੀ, ਸਤਿਵਾਣੀ ਧਰਮਾਤਮਾ ਅਤੇ ਮਹਾਤਮਾ ਬਣਾਉਣ ਵਿੱਚ ਸਹਾਇਕ ਹੈ।..... ਹੁਣ ਤੱਕ ਪ੍ਰਮਾਣਿਕ ਰੂਪ ਨਾਲ ਇਹੋ ਕਿਹਾ ਜਾ ਸਕਦਾ ਹੈ ਕਿ ਸ੍ਰੀ ਰਾਮਾਨੰਦ ਸੰਪ੍ਰਦਾਇ ਵਿੱਚ ਇਹੋ ਇਕ ਪ੍ਰਮਾਣਿਕ ਅਤੇ ਪ੍ਰਾਚੀਨ ਗ੍ਰੰਥ ਹੈ। ਇਸ

---

1. ਪੰਜਾਬ ਪ੍ਰਾਂਤੀਯ ਹਿੰਦੀ ਸਾਹਿਤ ਕਾ ਇਤਿਹਾਸ, ਪੰਨੇ 281-282

ਗ੍ਰੰਥ ਵਿੱਚ ਲੱਗਭਗ ਛੇ ਹਜ਼ਾਰ ਦੋਹਿਆਂ ਦੀ ਰਚਨਾ ਬਾਬਾ ਸ੍ਰੀ ਲਾਲ ਦਯਾਲ ਜੀ ਮਹਾਰਾਜ ਨੇ ਕਦ ਕਿਸ ਸੰਮਤ, ਮਹੀਨੇ, ਤਿੱਥੀ ਵਾਰ ਵਿੱਚ ਕੀਤੀ ਇਹ ਸਪੱਸ਼ਟ ਨਹੀਂ ਹੈ, ਪਰ ਇਸ ਨੂੰ ਕਿਸੇ ਸੰਤ ਨੇ 1890 ਬਿਕ੍ਰਮੀ ਵਿੱਚ ਲਿਪੀਬੱਧ ਕੀਤਾ ਹੈ। ਸ੍ਰੀ ਬਾਬਾ ਲਾਲ ਜੀ ਮਹਾਰਾਜ ਦੇ ਦਾਰਾ ਸ਼ਿਕੋਹ ਨਾਲ ਜੋ ਸੱਤ ਦਿਨਾਂ ਤੱਕ ਲਗਾਤਾਰ ਸਵਾਲ-ਜਵਾਬ ਹੁੰਦੇ ਰਹੇ ਸਨ, ਉਹ ਗਵਾਹ ਹਨ ਕਿ ਪੂਜ ਸ੍ਰੀ ਬਾਬਾ ਲਾਲ ਜੀ ਦਾਰਾ ਸ਼ਿਕੋਹ ਦੇ ਮਹਾਨ ਉਪਦੇਸ਼ਕ ਸਨ ਅਤੇ ਉਸ ਦੇ ਜੀਵਨ ਕਾਲ ਦੇ ਮੁੱਢ ਵਿਚ ਜਾਂ ਅੰਤ ਵਿੱਚ ਇਸ ਗ੍ਰੰਥ ਦਾ ਉਨ੍ਹਾਂ ਨੇ ਨਿਰਮਾਣ ਕੀਤਾ ਹੋਵੇਗਾ।" ਇਸ ਗ੍ਰੰਥ ਦੇ ਮੁੱਢ ਵਿੱਚ ਬਾਬਾ ਲਾਲ ਜੀ ਦਾ ਵੱਡਾ ਰੰਗੀਨ ਚਿੱਤਰ ਦੇ ਕੇ ਮਗਰੋਂ ਹੋਣ ਵੇਲੇ ਗੱਦੀਦਾਰਾਂ ਦੇ ਚਿੱਤਰ ਵੀ ਛਾਪੇ ਗਏ ਹਨ। ਡਾ. ਪ੍ਰਮਿੰਦਰ ਸਿੰਘ ਤੇ ਹੋਰਨਾਂ ਅਨੁਸਾਰ, "ਬਾਬਾ ਲਾਲ ਵੀ ਸਾਧੂ ਮਤੀਏ ਹੋਏ ਹਨ। ਆਪ ਦੀ ਦਾਰਾ ਸ਼ਕੋਹ ਨਾਲ ਗੱਲਬਾਤ ਵੀ ਹੋਈ ਸੀ।"[1]

ਡਾ. ਮੋਹਨ ਸਿੰਘ ਦੀਵਾਨਾ ਨੇ ਬਾਬਾ ਲਾਲ ਜੀ ਬਾਰੇ ਲਿਖਿਆ ਹੈ, "ਬਾਬਾ ਲਾਲ ਜੀ ਅਨੁਭਵੀ ਹੋਏ ਹਨ। ਬੜੀ ਕਰਨੀ ਤੇ ਕਰਾਮਾਤ ਵਾਲੇ ਖੱਤਰੀ ਮਹਾਂਪੁਰਖ। ਆਪ ਜੀ ਦੀ ਮਾਨਤਾ ਸਾਰੇ ਮੁਲਕ ਵਿੱਚ ਸੀ। ਆਪ ਨੂੰ ਦਾਰਾ ਸ਼ਿਕੋਹ (1615-1659 ਈਸਵੀ) ਮਿਲਣ ਵਾਸਤੇ ਆਇਆ ਸੀ। ਜੋ ਸਵਾਲ ਉਸ ਨੇ ਕੀਤੇ ਉਹ ਫ਼ਾਰਸੀ ਵਿੱਚ ਸਨ, ਦੁਭਾਸੀਏ ਨੇ ਉਨ੍ਹਾਂ ਦੀ ਪੰਜਾਬੀ ਕਰਕੇ ਦੱਸੀ ਤੇ ਬਾਬਾ ਜੀ ਨੇ ਯੋਗ ਜਵਾਬ ਦਿੱਤੇ। ਨਸਰੀ ਹਿੱਸੇ ਵਿੱਚ ਅੱਗੇ ਵੇਖ ਲਉਗੇ। ਆਪ ਦਾ ਇਕ ਡੇਰਾ ਜ਼ਿਲ੍ਹਾ ਗੁਰਦਾਸਪੁਰ ਵਿੱਚ ਹੈ। ਰਾਵਲਪਿੰਡੀ ਜ਼ਿਲ੍ਹੇ ਵਿੱਚ ਦੋ ਪਿੰਡ ਮਾਛੀਆ ਵਿੱਚ ਇਕ ਖੂਹ ਹੈ ਜਿਸ ਨੂੰ ਬਾਬੇ ਲਾਲ ਦਾ ਖੂਹ ਕਹਿੰਦੇ ਸਨ। ਉਹ ਮੇਰਾ ਨਾਨਕਾ ਪਿੰਡ ਹੈ। ਮੇਰੇ ਨਾਨਕੇ ਵਾਲੇ ਬਾਬਾ ਜੀ ਦੇ ਨਾਉਂ ਧਰੀਕ ਸਨ।

ਬਾਬਾ ਜੀ ਗੋਰਖ, ਕਬੀਰ, ਆਦਿ ਦੀ ਸ਼ਰੇਣੀ ਵਿੱਚ ਹਨ। ਪਰ ਖੱਤਰੀ ਅਰਥਾਤ ਉੱਚੀ ਜ਼ਾਤ ਦੇ ਹੋਣ ਕਰਕੇ ਆਪ ਦੀ ਵਧੇਰੇ ਮਾਨਤਾ ਹੋਈ, ਪਰ ਪੰਥ ਜਾਂ ਟੋਲਾ ਚਲਿਆ ਨਾਂਹ। ਸੁਰਤ ਸ਼ਬਦ ਯੋਗ ਹੀ ਆਪ ਦਾ ਵੀ ਮਾਰਗ ਸੀ। ਸ਼ਬਦ ਦੁਆਰਾ ਜੋ ਗਿਆਨ ਤੇ ਸਮਦ੍ਰਿਸ਼ਟੀ ਪ੍ਰਾਪਤ ਹੁੰਦੀ ਹੈ ਉਸ ਦਾ ਸੁੰਦਰ ਜ਼ਿਕਰ ਹੈ। ਬਾਣੀ ਐਸੀ ਹੈ ਕਿ ਉੱਤਰ ਭਾਰਤ ਵਿੱਚ ਹਰ ਥਾਂ ਤੇ ਸਮਝੀ ਜਾ ਸਕੇ ਜਿਵੇਂ ਘਟ ਵਧ ਨੌਵੀਂ ਪਾਤਸ਼ਾਹੀ ਜੀ ਦੇ ਸਲੋਕ। ਬੜੀ ਮਿਹਨਤ ਤੇ ਖੋਜ ਨਾਲ ਇਹ ਸਲੋਕ ਮਿਲੇ[2]:

1. ਪੰਜਾਬੀ ਸਾਹਿਤ ਦੀ ਉਤਪਤੀ ਤੇ ਵਿਕਾਸ, ਪੰਨਾ 142
2. ਪੰਜਾਬੀ ਸਾਹਿਤ ਦੀ ਮੁਖ਼ਤਸਰ ਤਾਰੀਖ਼, ਪੰਨੇ 136-137

ਲਾਲ ਗੁਰਬਚਨ ਨ ਮਾਨਈ ਮਨ ਕੇ ਮਾਰਗ ਜਾਇ।
ਸਾਧ ਸੰਗਤ ਤੇ ਬੇਮੁਖਾ ਨਿਆ ਤਮਾਚੇ ਖਾਇ।
ਲਾਲ ਅਪ ਸੁਆਰਥੀ ਆਤਮਾ ਜਨਮ ਮਰਨ ਮੈਂ ਦੀਨ।
ਗੁਰ ਸ਼ਬਦ ਤੇ ਬੇ ਮੁਖਾ ਸਦਾ ਨਰਕ ਮੈਂ ਲੀਨ।
ਲਾਲ ਅਪ ਸੁਆਰਥੀ ਜੀਵ ਕੋ ਸਭ ਕੋ ਦੇਤ ਸਜ਼ਾਇ।
ਚੌਰਾਹੇ ਕੇ ਰੋੜ ਜਿਉਂ ਨਿਆਇ ਠੁਹਕਰਾਂ ਖਾਇ।
ਲਾਲ ਮਨਸਾ ਊਲਟੀ ਮਨੈ ਮਾਹਿ ਮਨ ਗਏ ਰਹੈ ਜੋ ਸੇਖ।
ਸਬਦ ਲੀਨ ਵਹੁ ਠਊਰ ਹੈ ਗੁਰ ਮਾਰਗ ਹੋਇ ਦੇਖੁ।
ਲਾਲ ਉਦੇ ਅਸਤ ਜੋ ਸਮ ਭੈਆ ਮਨੁ ਮਨਸਾ ਲਾਗਾ ਵਿੰਦੁ।
ਘਟ ਮੈਂ ਆਤਮੁ ਦਰਸਿਆ ਜਿਉਂ ਪਾਣੀ ਮਹਿ ਚੰਦੁ।
ਲਾਲ ਪਾਣੀ ਜੋ ਖਿਰ ਜਾਇਗਾ ਚੰਦਾ ਕਹਾਂ ਸਮਾਇ।
ਘਟ ਬਿਨਸੇ ਆਤਮ ਕਹਾਂ ਯਹੀ ਕਹੋ ਸਮਝਾਇ।
ਲਾਲ ਡੋਰੀ ਲਾਗੀ ਨਾਮ ਸੋਂ ਸਭ ਤਨੁ ਗੈਆ ਭੂਲ।
ਸੂਖਮੁ ਅਸਥੂਲ ਨਿਰੰਤਰ ਗਹਿਆ ਗੈਆ ਤਿੰਮਰ ਸੂਲ।
ਲਾਲ ਸੁਰਤ ਲਗੀ ਸੰਗ ਨਾਮ ਕੇ ਉਪਜਿਆ ਗਿਆਨ ਅਨੰਤ।
ਤਬ ਦਸਵੈਂ ਦੁਆਰੇ ਰਵਿ ਰਹੇ ਮਿਲੇ ਪਿਆਰੇ ਕੰਤ।
ਲਾਲ ਸੁਰਤ ਉਲਟੀ ਸਬਦ ਮੈਂ ਸੁੰਨ ਰਹੀ ਠਹਿਰਾਇ।
ਮਨਸਾ ਬਾਦਲ ਭਰਮ ਕਾ ਛਿਨ ਇਕ ਗਯੋ ਬਿਲਾਇ।
ਲਾਲ ਭਗਤ ਦੁਹੇਲੀ ਰਾਮ ਕੀ ਜੈਸੀ ਖੰਡੇ ਧਾਰ।
ਬਿਨ ਸਤਿਗੁਰ ਕਹੁ ਪਾਈਐ ਆਤਮ ਗਿਆਨ ਬਿਚਾਰ।
ਲਾਲ ਝੂਠੀ ਜਾਤ ਪਾਤ ਝੂਠਾ ਕੁੱਲ ਆਚਾਰੁ।
ਭਾਈ ਬੰਧ ਸਭ ਝੂਠ ਹੈ ਸਾਚਾ ਸਿਰਜਨਹਾਰੁ।
ਲਾਲ ਸੋਚ ਪੋਚ ਤੇ ਰਹਤ ਹੈ ਗੁਰਮੁਖ ਆਤਮ ਸੂਰ।
ਅਨ-ਚਿਤ ਪਦ ਪ੍ਰਾਪਤ ਭਏ ਨੈਨੋਂ ਬਰਖੇ ਨੂਰ।
ਲਾਲ ਬਹੁ ਬਧਕਾ ਬਹੁ ਸੂਰਮਾ ਗੁਰਮੁਖ ਸੂਰ ਸੰਸਾਰ।
ਆਪ ਜੀਤ ਜਗ ਜੀਤਿਆ ਕੇਵਲ ਗਿਆਨ ਬੀਚਾਰ।
ਲਾਲ ਜੈਸੇ ਅੱਖਰ ਧਿਆਨੀ ਅਰਥ ਕੋ ਅੱਖਰ ਦੇਤ ਬਤਾਇ।
ਐਸੇ ਸਤਿਗੁਰ ਸਬਦ ਬ੍ਰਹਮ ਮੈਂ ਪਰਗਟ ਦੇਤ ਦਿਖਾਇ।
ਲਾਲ ਬਿਨਮੁਖ ਨਾਮ ਜੋ ਸਿਮਰੀਐ ਸਾਧ ਸੰਗਤ ਮੁਖ ਨਾਂਹਿ।
ਜਿਹਬਾ ਐਸੀ ਪੇਖੀਐ ਜਿਉਂ ਕਾਂਜੀ ਦੁੱਧੈ ਮਾਂਹਿ।
ਲਾਲ ਨਿਰਤ ਸੁਰਤ ਕਰ ਦੇਖਿਆ ਚਿਤ-ਚਿਤਵਨ ਸਭ ਕਾਲ।
ਗੁਰਮੁਖ ਹੋਇ ਮਿਲ ਸਮਝੀਐ ਸੱਤ ਕਹਤ ਹੈ ਲਾਲ।

ਲਾਲ ਕੰਨ ਪੜਾਇ ਸਿਰ ਮੂੰਡਿਆ ਆਤਮ ਜੁੜਨ ਕੈ ਭਾਇ।
ਅੰਤਰ ਜੋਗੀ ਰਮ ਰਹੇ ਅਨਹਦ ਨਾਦ ਵਜਾਇ।
ਲਾਲ ਸੁਰਤ ਮੁੰਦਰਾਂ ਜੋਗੀ ਗਹੀ ਸ਼ਬਦ ਸਿੰਗੀ ਰਿਦੈ ਲਗਾਇ।
ਨਉ ਦੁਆਰੈ ਭਿਖਿਆ ਕਰੀ ਮਿਲ ਦਸਵੇਂ ਰਹੇ ਸਮਾਇ।
ਲਾਲ ਜੋਗੀ ਖਿੰਥਾ ਖਿਮਾ ਝੋਲੀ ਗਹੀ ਨਿਰਾਸ।
ਸੁਜੀਵਨੀ ਮਾਤਰਾ ਮਨ ਵਸੀ ਆਤਮ ਬੁੱਧ ਵਿਸਵਾਸ।
ਲਾਲ ਜੋਗੀ ਅੰਤਰ ਮੁਕਤ ਹੈ ਭਵ ਬੰਧਨ ਸੰਸਾਰ।
ਰਾਮ ਰਸਾਇਣ ਰਸ ਰਸੈ ਪੀਵਤ ਬਾਰੰਬਾਰ।
ਲਾਲ ਜੋਗੀ ਸਰਬ ਸੰਸਾਰ ਮੈਂ ਸਦਾ ਰਹਤ ਨਿਰਲੇਪ।
ਰਾਮ ਅਮਲ ਰਮਤਾ ਰਹੈ ਕਬਹੂੰ ਨ ਉਤਰੈ ਖੇਪ।

ਅਬ ਮਨ ਪ੍ਰਕਰਣ

ਮਨ ਚੰਚਲ ਅਰੁ ਚੋਰਟਾ, ਤਜੀਏ ਤਾ ਕੋ ਸੰਗ,
ਸਤਗੁਰੂ ਸਬਦ ਵਿਚਾਰਿ ਕਇ, ਰਹੀਏ ਆਤਮ ਰੰਗ॥1॥
ਮਨ ਗਯੰਦ ਬੁਧ ਭਾਖੀਐ, ਬੁਰਾ ਭਲਾ ਕੇ ਸਥਾਨ,
ਸਤਗੁਰੂ ਸਬਦੇਂ ਰਾਖੀਏ, ਦੇਹ ਬੁੱਧੀ ਅਗਿਆਨ॥2॥
ਮਨ ਵਿਕਾਰ ਬਹੁ ਸੰਗ ਹਈ, ਮਨ ਕੀ ਏਹੀ ਰੀਤ,
ਪਸ਼ਚਿਮ ਦਿਸ ਹੋਇ ਦੇਖੀਏ, ਜੀਤਯਾ ਹਇ ਅਜੀਤ॥3॥
ਮਨ ਨੀਰੂਪ ਅਪਾਰ ਰੰਗ, ਕਇਸੈ ਗਹੀਏ ਤਾਸੁ,
ਪਲਕ ਪਲਕ ਮਹਿੰ ਸਿਮਰੀਏ, ਗੁਰੂ ਸ਼ਬਦੋਂ ਵਿਸ਼੍ਵਾਸ॥4॥
ਦਹੁ ਦਿਸਾ ਦਾ ਭਰਮਨਾ, ਮਨ ਕਾ ਬਡ਼ ਮਇਦਾਨ,
ਕਲਾ ਨਿਰੰਤਰਿ ਜੀਤੀਏ, ਸਤਗੁਰੂ ਸ਼ਬਦ ਚੌਗਾਨ॥5॥
ਆਤਮ ਦ੍ਵਾਰ ਸੰਕੇਤ ਹਇ, ਸੂਖਮ ਤੇ ਸੂਖਮ ਜੋਇ,
ਮਨ ਮਮੱਤ ਅਰੁ ਦੇਹ ਬੁਧਿ ਪਇਤਨਿ ਸਕੇ ਨਹਿ ਕੋਇ॥6॥
ਮਨ ਮਾਰਗ ਅਤਿ ਕਠਿਨ ਹੈ, ਲੇਤਾ ਕਾਂਪਇ ਜੀਵ,
ਮਨ ਵਿਕਾਰ ਮਹਿੰ ਰਮਿ ਰਹਯੋ, ਕਇਸੇ ਭਜਿਯੇ ਪੀਵ॥7॥
ਆਤਮ ਧਰਮ ਆਖੰਡ ਸੁਖ, ਮਨ ਜਾਨਤ ਸਭ ਭਾਇ,
ਜਾਨਿ ਬੂਝਿ ਅਗਿਆਨ ਮਤ, ਪੱਕੇ ਵਿਖਯਾ ਖਾਇ॥8॥
ਸਾਧੁ ਸੰਗ ਹਰਿ ਭਗਤਿ ਬਿਨ, ਜੀਵ ਨ ਪਾਵਇ ਠਉਰ,
ਜਨਮ ਜਨਮ ਪਰਵਸ ਗਤਿ, ਮਿਟੇ ਨ ਮਨ ਕੀ ਦਉਰ॥9॥
ਲਾਲ ਜਹਾਂ ਮਨ ਕੀ ਗਤਿ, ਸਭ ਕੋਇ ਤਹਦਾਂ ਜਾਇ,
ਜਹਾਂ ਨਹੀਂ ਮਨ ਕੀ ਗਤਿ, ਸਾਧੁ ਦੇਇ ਬਤਾਇ॥10॥

ਮਨ ਕਾ ਸੰਗ ਨ ਕੀਜੀਏ, ਕਾਮਿਨੀ ਕਰਤ ਅਧੀਨ,
ਪਰਵਸ ਆਗੇ ਪਰਵਸੀ, ਦੀਨ ਆਗੇ ਲਵਲੀਨ॥ 11॥
ਮਨ ਮਤੰਗ ਅਗਿਆਨ ਮਤ, ਅੰਧ ਵਿਖੇ ਸੰਗ ਲਾਗ,
ਕੋਈ ਵਿਵੇਕੀ ਵਸਿ ਕੀਆ, ਗਿਆਨ ਦ੍ਵਾਰੇ ਜਾਗ॥ 12॥
ਮਨ ਮਤੰਗ ਅਤਿ ਅੰਧ ਗਤਿ, ਜਾ ਕੇ ਬੁਧਿ ਨ ਵਿਚਾਰ,
ਆਤਮ ਬੁਧਿ ਜੁੜਿ ਤਿਆਗੀਏ, ਤਜਤ ਨ ਕਰੀਏ ਵਾਰ॥ 13॥
ਸਤਗੁਰੂ ਮਿਲਿ ਪ੍ਰਕ੍ਰਿਤਿ ਰਹਤ, ਗੁਣ ਇੰਦ੍ਰੀ ਇਕ ਠੌਰ,
ਚਿਤਵਣਿ ਸਹਜ ਨ ਊਪਜੇ, ਚਲੇ ਨ ਮਨ ਕਿਹਾਂ ਓਰ॥ 14॥
ਭਾਈ ਮੂੜੀ ਮਨ ਕੀ, ਦੁੱਖ ਸੁੱਖ ਲੇਤ ਹਇ ਮਾਨ,
ਸਤਗੁਰੂ ਸਾਖਿ ਵਿਚਾਰਿ ਕਇ, ਧਰੀਏ ਆਤਮ ਧਿਆਨ॥ 15॥
ਭਾਈ ਮੂੜੀ ਮਨ ਕੀ, ਜਾਹਿ ਹਰਖ ਅਰੁ ਸੋਗ
ਸਤਗੁਰੂ ਸਾਖਿ ਵਿਚਾਰਿ ਕਇ, ਮਨਸਾ ਕੀਜੇ ਭੋਗ। 16॥
ਭਾਈ ਮੂੜੀ ਮਨ ਕੀ, ਮੈਂ ਤੈਂ ਕਰਤ ਗਿਆਨ,
ਸਤਗੁਰੂ ਸਾਖਿ ਵਿਚਾਰਿ ਕਇ, ਆਤਮ ਧਰੀਏ ਧਿਆਨ॥ 17॥
ਭਾਈ ਮੂੜੀ ਮਨ ਕੀ, ਦੇਹੇ ਧਰਤ ਪਿਆਰ,
ਸਤਗੁਰੂ ਸਾਖਿ ਵਿਚਾਰਿ ਕਇ, ਆਤਮ ਗਹੀਏ ਸਾਰ॥ 18॥
ਭਾਈ ਮੂੜੀ ਮਨ ਕੀ, ਜਾ ਕੇ ਭਰਮਣ ਰੀਤ,
ਸਤਗੁਰੂ ਸਾਖਿ ਵਿਚਾਰਿ ਕਇ, ਆਤਮ ਧਰੀਏ ਪ੍ਰੀਤ॥ 19॥
ਭਾਈ ਮੂੜੀ ਮਨ ਕੀ, ਬਹੁ ਵਿਧ ਕਰਤ ਵਿਕਾਰ,
ਸਤਗੁਰੂ ਸਾਖਿ ਵਿਚਾਰਿ ਕਇ, ਆਤਮ ਲੀਜੇ ਧਾਰ॥ 20॥
ਭਾਈ ਮੂੜੀ ਮਨ ਕੀ, ਚਿਤਵਣਿ ਕਰਤ ਅਨੇਕ,
ਸਤਗੁਰੂ ਸਾਖਿ ਵਿਚਾਰਿ ਕਇ, ਇੰਦਰੇ ਗਹੀਏ ਟੇਕ॥ 21॥
ਭਾਈ ਮੂੜੀ ਮਨ ਕੀ, ਏਕੇ ਕਰਤ ਪ੍ਰਕਾਰ,
ਸੂਖਿਮ ਏਕ ਗਿਆਨ ਮਹਿ, ਦੂਸਰ ਲੇਤ ਵਿਚਾਰ॥ 22॥
ਤਾਨੇ ਬਾਨੇ ਮਨਵਾਂ, ਸੁਖਸ਼ਮ ਸਥੂਲ ਜਿਹਿ ਨਾਮ,
ਸੂਖਿਮ ਸਭਿ ਮਹਿੰ ਏਕ ਹਇ, ਬਹੁ ਧਾਰਤ ਵਿਸ੍ਰਾਮ॥ 23॥
ਜਾਗ੍ਰਤ ਸੁਪਨ ਸੁਖੋਪਤਿ, ਤੁਰੀਆ ਮਨ ਕੇ ਰੰਗ,
ਸਤਗੁਰੂ ਸਾਖਿ ਵਿਚਾਰੀਏ, ਰਹੀਏ ਆਤਮ ਸੰਗ॥ 24॥
ਸੂਖਮ ਸਥੂਲ ਸੰਯੋਗ ਮਹਿ, ਮਨ ਮਮਤਾ ਪਰਮਾਨ,
ਅਧਰ ਉਰਧ ਨਿਰੰਤਰੇ, ਸੋਈ ਆਤਮ ਗਿਆਨ॥ 25॥
ਅਧਰ ਉਰਧ ਨਿਰੰਤਰੇ, ਸਮਤਾ ਕਹੀਏ ਗਿਆਨ,
ਗਹਿ ਗਤਿ ਤੇ ਅਗਮ ਹਇ, ਸੋ ਆਤਮ ਪਰਮਾਨ॥ 26॥

ਮਨ ਗਏ ਮਨ ਮਾਨਿਆ, ਨਿਹਚਲ ਹੂਵਾ ਚਿੱਤ,
ਨਿਰਤਿ ਕਲਾ ਮਹਿ ਰਮਿ ਰਹੇ, ਨਾ ਬੈਰੀ ਨਾ ਮਿੱਤ॥ 27॥

ਜੇਤਾ ਕੇਤਾ ਸਾਧੂ ਜਨ, ਸਤ ਗੁਰ ਸੰਗਤਿ ਸਾਰ।
ਪਾਰਸ ਪਰਸਿ ਕੰਚਨ ਭਯੇ, ਰਹਯ ਨ ਧਾਤ ਵਿਕਾਰ॥
ਮਨ ਚੰਚਲ ਨਿਸਚਲ ਨ ਰਹੇ, ਨਿਕਸਤ ਨਵੌਂ ਦ੍ਵਾਰ॥
ਇੰਦ੍ਰਯ ਵਿਸ਼ੈ ਵਿਕਾਰ ਕੋ, ਸਿਮਰਤ ਬਾਰੰ-ਬਾਰ॥
ਮਿਲ ਗੁਰੂ ਮਨਵਾਂ ਰਾਖੀਏ, ਸੂਨਯ ਪਰਚੇ ਸ਼ਬਦ ਨਿਹਾਰ।
ਤਬ ਦਸਵੇਂ ਦਵਾਰੇ ਰਮਿ ਰਹੇ, ਉਪਜਇ ਬ੍ਰਹਮ ਵਿਚਾਰ।
ਕਠਿਨ ਤੀਰਥ ਬ੍ਰਤ ਸਨਾਨਹਇ, ਕਠਿਨ ਪੁੰਨ ਅਰੁ ਦਾਨ।
ਤਾਸੁ ਵਿਖਮ ਯੋਗ ਧਿਆਨ ਅਤਿ, ਪਰੰ ਆਤਮ ਠਹਰਾਨ॥

ਸਤਗੁਰੂ ਦਯਾ ਭਲੇ ਵਿਧਿ ਪਾਈ, ਵਿਖਮ ਸੁਗਮ ਪਦ ਪਰਚਿ ਵਿਲਾਈ॥
ਜਇਸੇ ਉਲਟਿ ਵਿਹੰਗਮ ਰਹਾਈ, ਤਇਸੇ ਲਾਲ ਦਯਾਲ ਪਦ ਪਰਚਿ ਵਿਲਾਇ॥
ਮਨ ਕੀ ਲਹਰ ਅਨੰਤ ਹਇ, ਬੁੱਧਿ ਨ ਪਾਵੇ ਪਾਰ।
ਕਿਸੀ ਸਾਧ ਭਲੇਂ ਕਰਿ ਸਮਝਿਆ, ਗੁਰਮੁਖ ਗਿਆਨ ਵਿਚਾਰ॥
ਧ੍ਰੁਵੇ ਫੀਨ ਪਵਨ ਉਤਾਵਲਾ, ਮਨ ਵੇਗ ਅਪਰ ਅਪਾਰ॥
ਕਿਸੀ ਗੁਰਮੁਖ ਭਲੇਂ ਕਰੀ ਸਮਝਿਆ, ਗੁਰਮੁਖ ਗਿਆਨ ਉਚਾਰ॥
ਗੁਰੂ ਸ਼ਬਦੇਂ ਮਨ ਬਾਂਧਯਾ, ਅੰਗ ਅੰਗ ਲਾਗਾ ਬੰਦ॥
ਮੈਂ ਤੈਂ ਵਾਣੀ ਵੀਸਰੈ, ਕਾਟਯਾ ਵਿਖਯਾ ਫੰਦ॥
ਅੰਤਰ ਘਟ ਮਹਿੰ ਪਇਠ ਕਇ, ਆਤਮ ਧਰੀਏ ਹੇਤ।
ਪਦ ਹੀ ਨਿਰੰਤਰ ਰਮਿ ਰਹੇ, ਨਾ ਤਹ ਸਿਆਮ ਨ ਸ੍ਵੇਤ॥
ਅੰਤਰ ਬਾਹਯ ਨਿਰੰਤਰੇ, ਸਭ ਅੰਗ ਦੇਖਿਆ ਰਾਮ।
ਗੁਰੂ ਸ਼ਬਦ ਬ੍ਰਹਮ ਵਿਚਾਰਯਾ, ਸਹਜੇ ਭਯੋ ਨਿਸ਼ਕਾਮ॥
ਸਤਗੁਰੂ ਮਿਲ ਕਸ਼ਰ ਛੋਡਿਆ, ਅਕਸ਼ਰ ਕੀਆ ਸਨੇਹ॥
ਨਵ ਵਾਣੀ ਪ੍ਰਬਲ ਕੀਯਾ, ਜਇਸੇ ਘੁਰਿ ਘੁਰਿ ਵਰਸੇ ਮੇਹ॥
ਵਾਣੀ ਅਵਿਗਤਿ ਗਾਇਆ, ਜੀਵ ਬੁਧਿ ਕਰਿ ਹਇ ਦੂਰ॥
ਤਬ ਆਤਮ ਪ੍ਰਗਟ ਕਰਿ ਦੇਖਯਾ, ਨਇਨੋ ਵਰਖੇ ਨੂਰ॥
ਵਾਨੀ ਘਟ ਮਹਿੰ ਪਇਠ ਕਰਿ, ਆਤਮ ਦੀਆ ਜਗਾਇ।
ਏਕ ਏਕ ਮਹਿ ਰਮਿ ਰਹੇ, ਮੈਂ ਤੈਂ ਗਈ ਵਿਲਾਇ॥
ਸਤਗੁਰੂ ਮਿਲਿ ਮਨੁ ਮਾਨਿਆ, ਉਪਜਿਆ ਆਤਮ ਹੇਤ।
ਸ਼ਬਦ ਲੀਨ ਵਹ ਠਉਰ ਹਇ, ਨਾ ਤਹ ਸਿਆਮ ਨ ਸ੍ਵੇਤ॥

ਜਲ ਹੀ ਮਾਹੇਂ ਵਸਤ ਹਇ, ਕੱਛ ਮੱਛ ਅਪਾਰ॥
ਵੇਦ ਪੁਰਾਨੋਂ ਨਾ ਕਹਿਯਾ, ਮੁਕਤ ਭਏ ਸੰਸਾਰ॥
ਪ੍ਰਿਥਵੀ ਤੋਯ ਨ ਤੇਜ ਜਹੈਂ, ਨਾਹਿਨ ਵਾਯੂ ਅਕਾਸ।
ਏਕੇ ਆਤਮ ਜਾਨ ਕਇ, ਅਵਿਗਤਿ ਲੇਊ ਨਿਵਾਸ॥
ਸੂਨਯ ਸਰੋ ਮਨ ਪੰਖੀਆ, ਮਿਲਿ ਗੁਰੂ ਕਰਤ ਕਲੋਲ।
ਕਾਲ ਕਰਾਲੇ ਭਯ ਨਹੀਂ, ਆਤਮ ਰਹਿਤ ਅਡੋਲ॥
ਸ਼ੂਨਯ ਅੰਤਰਮਨ ਰਾਖੀਏ, ਗੁਰਮੁਖ ਗਿਆਨ ਵਿਚਾਰ।
ਸਹਜ ਸ਼ਾਂਤਿ ਸੁਖ ਪਾਈਏ, ਉਠੇ ਨ ਵਿਸ਼ੇ ਵਿਕਾਰ॥
ਇੰਦ੍ਰੀਯ ਵਿਸ਼ੇ ਤਿਆਗ ਤੈਂ, ਚਿੱਤ ਪਾਵੈ ਆਤਮ ਰਾਮ।
ਅਕਯ ਪਦ ਸੁਖ ਉਪਜੇ, ਮੁਕਤਿ ਹੋਇ ਵਿਸ੍ਰਾਮ॥
ਵਰਣਾਸ਼ਰਮ ਤੇ ਰਹਤ ਹਇ, ਇੰਦ੍ਰਿਯ ਨਹੀਂ ਅਧੀਨ।
ਸੰਗੋ ਅਵਿਗਤਿ ਆਤਮ ਦਿਸ, ਸਾਖੀ ਸੁਖ ਪਰਵੀਨ॥
ਚਉਰਾਸੀ ਚਾਰੋ ਦੇਖੀਏ, ਏਕੋ ਲੋਹੂ ਚਾਮ,
ਸਰਵ ਵਿਆਪੀ ਆਤਮਾ, ਕਹਨ ਕੋ ਦੋਇ ਨਾਮ॥
ਉੱਤਮ ਸੋਊ ਭਾਖੀਏ, ਹਰਿ ਭਜ ਨਿਰਮਲ ਹੋਇ।
ਕਾਲ ਜੰਜਾਲ ਤੇਂ ਮੁਕਤਿ ਪਦ, ਪਕੜਿ ਸਕੇ ਨਹਿਂ ਕੋਇ॥
ਆਤਮ ਮਨਸਾ ਸੁੱਧ ਹਇ, ਜਿਹ ਤੇਂ ਵਿਸ਼ੇ ਵਿਕਾਰ।
ਤਿਹਿਂ ਕੋ ਪਾਂਤਿ ਨ ਦੀਜੀਏ, ਸਤਗੁਰੂ ਸਾਖੀ ਵਿਚਾਰ॥
ਚਿਤ ਚਿਤਵਨਿ ਦੋਊ ਵੈਸ਼ ਗਤਿ, ਜੇਹਿਂ ਤੇ ਕਾਮ ਅਪਾਰ।
ਤਿਹਿ ਕੌਂ ਪਾਂਤਿ ਨ ਦੀਜੀਐ, ਸਤਗੁਰੂ ਕਹਤ ਪੁਕਾਰ॥
ਮੈ ਮਮਤਾ ਅਹੰਕਾਰ ਗਤਿ, ਕਸ਼ੇਤਰੀ ਲਕਸ਼ਣ ਏਹ।
ਪਕਸ਼ ਸਧਾਰਣ ਤਿਆਗ ਕਇ, ਸਮਝੋਂ ਆਤਮ ਦੇਹ॥
ਬ੍ਰਹਮ ਵਿਦ ਸੋਊ ਬ੍ਰਹਮ ਜਿਨਿ, ਤੀਨੋ ਦੀਯੋ ਤਿਆਗ।
ਮਿਲਿ ਸਤ ਸਤਗੁਰੂ ਆਇਆ, ਛਾਨਿਆ ਗਿਆਨੇ ਜਾਗਿ॥
ਮੈਂ ਤੈਂ ਵਾਣੀ ਵੀਸਰਇ, ਆਤਮ ਦੇਖਿਆ ਜਾਗਿ।
ਮਿਲਿ ਗੁਰੂ ਮੰਗਲ ਗਾਇਓ, ਬੜੇ ਹਮਾਰੇ ਭਾਗਿ॥
ਕਾਮ ਕ੍ਰੋਧ ਅਰੁ ਲੋਭ ਹੂ, ਨਿੰਦੇ ਵੇਦ ਪੁਰਾਣ॥
ਤਿਹਿ ਪਰਚੇ ਸੋਂ ਬੰਧ ਹਇ, ਛੋਕਟ ਤਾ ਕੋ ਗਿਆਨ॥
ਸਾਧੂ ਗੁਰਮੁਖ ਨਿੰਦਿਆ, ਲੋਕ ਵੇਦ ਵਿਉਹਾਰ।
ਆਤਮ ਵੇਦ ਪ੍ਰਤਿਪਾਦਿਆ, ਸ੍ਰੁਤਿ ਸਿਮਰਤੀ ਸਾਖ ਵਿਚਾਰ॥
ਮੈਂ ਮੈਂ ਮੌਤ ਹਇ ਜੀਵ ਕੋ, ਕਾਲ ਜੰਜਾਲ ਹਯਿ ਫੰਦ।
ਮੱਧਮ ਸੋਊ ਭਾਖੀਏ, ਜਨਮ ਮਰਨ ਜੇਹਿ ਸੰਧ॥

ਆ ਜਾਨੀ ਸਭ ਜਾਨੀਏ, ਦੂਜਾ ਹੋਇ ਨ ਹੋਇ।
ਪਾਣੀ ਆਏ ਧੋਵਣਾ, ਕਾਯਾ ਧੋਵੈ ਕੋਇ॥
ਚਾਨਕ ਸ਼ਬਦ ਲਾਗੇ ਨਹਿੰ, ਲਹਰ ਨਾ ਉਪਜੇ ਕੋਇ।
ਨਿਰੰਤਰ ਸੁਖ ਮਹਿੰ ਰਮਿ ਰਹੇ, ਮੈਂ ਤੈਂ ਵਾਣੀ ਖੋਇ॥
ਜਬ ਮਨ ਲਾਗਾ ਨਾਮ ਸੌਂ, ਸਤਗੁਰੂ ਕੇ ਪਰਸਾਦ।
ਅਕਖਯ ਸੁਖ ਮਹਿੰ ਰਮਿ ਰਹੇ, ਅਉਰ ਨ ਆਵੇ ਯਾਦ॥
ਡੁਬਕੀ ਖਾਈ ਮਨ ਮਹਿੰ, ਸੁਰਤਿ ਚੜ੍ਹੀ ਆਕਾਸ਼।
ਅਤਿ ਪ੍ਰਸਾਦ ਮਨ ਉਪਜਯੋ, ਆਤਮ ਬੁੱਧਿ ਵਿਸਵਾਸ॥
ਸੁਨਯ ਮੰਡਲ ਮਹਿੰ ਮੰਦਰਾ, ਬਾਜਹਿੰ ਭਾਂਤਿ ਅਨੇਕ।
ਤਹਵਾਂ ਮਨਵਾਂ ਰਮਿ ਰਹੇ, ਸ਼ਬਦ ਸੁਰਤਿ ਹੋਇ ਏਕ॥
ਸੁਰਤਿ ਸਨਮੁਖ ਸ਼ਬਦ ਕਿਸ, ਵਾਣੀ ਅਨਹਤ ਹੋਇ।
ਚਿਤ ਚੰਚਲ ਤਹਾਂ ਏਕਤਾ, ਲਹਰਿ ਨ ਉਪਜੇ ਕੋਇ॥
ਘਟ ਹੀ ਭੀਤਰਿ ਪਰਦਿਆ, ਕੌਤਕ ਦੇਖਿ ਅਨੰਤ।
ਸਭ ਹੀ ਮਾਹੇਂ ਦਰਸਿਆ, ਪੀਉ ਪਿਆਰਾ ਕੰਤ।
ਸਭ ਕਛੁ ਯਾਹੀ ਮਨ ਮਹਿੰ, ਰੂਪ ਸੁਤਿ ਅਰੁ ਗੰਧ।
ਸ਼ਬਦ ਚਿਤਵਨਿ ਹਾਲ ਡੋਲ, ਪਾਇ ਮਨ ਕੀ ਸੰਧ॥
ਦੇਖਹੀ ਨਯਨਾ ਰੂਪ ਅਪਾਰਾ, ਤੇਊ ਜੋਵਹਿ ਜੋਵਨ ਹਾਰਾ।
ਕਾਨ ਸੁਰਤਿ ਜਾਕੇ ਸੁਨਨ ਅਧਾਰਾ, ਤੇਊ ਸੁਨਿ ਹਇ ਸੁਨਨੇਹਾਰਾ॥
ਨਾਮ ਵਾਸ ਜਾਕੇ ਗੰਧ ਵਿਚਾਰਾ, ਤੇਊ ਵਾਸੇ ਢੂਨਿ ਵਾਸਨਹਾਰਾ॥
ਜਿਹਵਾ ਸੁਾਦ ਲੇਤ ਅਪਾਰਾ, ਸੋਊ ਸਵਾਦੀ ਸਵਾਦਨਹਾਰਾ।
ਚਿਤਵਨਿ ਉਪਜੇ ਅੰਤ ਨ ਪਾਰਾ॥
ਲਾਲ ਤਾਨੇ ਬਾਨੇ ਏਕ ਸਾਜਾ, ਮਨਸਾ ਨਗਰੀ ਮਨ ਹਇ ਰਾਜਾ।
ਜਾਗ੍ਰਤ ਸੁਪਨ ਸੁਖੋਪਤਿ, ਪਰਸਰਨ ਸੁਕਚਨ ਮਾਹਿੰ।
ਤੁਰੀਆ ਤਤੁ ਪਰਚਾ ਭਯਾ, ਜਹਂ ਕਹਂ ਮਦਹਿ ਸਮਾਹਿੰ॥
ਰਾਮ ਕ੍ਰਿਪਾ ਤੇ ਜਾਨਿਆ, ਅਵਗੁਣ ਗਏ ਹਇ ਦੂਰ।
ਅਚਿੰਤ ਪਦ ਮਹਿੰ ਰਮਿ ਰਹੇ, ਨਇਨਹੁ ਵਰਸੇ ਨੂਰ॥
ਅਤਿ ਅਨੰਦ ਸੁੱਖ ਮਹਿੰ ਰਹਯਾ, ਅਗਮ ਭੇਦਾ ਗੁਰੂ ਸ਼ਬਦੇ ਗਹਯਾ॥
ਪੱਖ ਅੱਪੱਖ ਰਹਤ ਭਈ ਬਾਨੀ, ਆਤਮ ਗਤਿ ਅਤਿ, ਸਹਜੇ ਜਾਨੀ॥
ਜਨਮ ਮਰਣ ਵਿਧਿ ਦੋਊ ਖੋਈ, ਸ਼ੇਸ਼ ਰਹਤ ਪਦ ਆਤਮ ਸੋਈ॥
ਲੀਨ ਸ਼ਬਦ ਤੇ ਸਾਖਿ ਵਿਲਾਨੀ, ਲਾਲ ਦਯਾਲ ਵਿਧਿ ਗੁਰਮੁਖ ਜਾਨੀ॥
ਸਾਧੂ ਦ੍ਵਾਰਾ ਮੁਕਤਿ ਹਇ, ਪਾਟ ਪਟਲ ਨਹਿੰ ਕੋਇ।
ਗੁਰਮੁਖ ਸਾਖਿ ਵਿਚਾਰ ਕਇ, ਅੰਤਰ ਦੇਖਉ ਜੋਇ॥

ਪਵਨਾ ਸੁਰਤਿ ਇਕਤ੍ਰ ਕਰਿ, ਚਿਤ ਧਰੁ ਸ਼ੂਨਯ ਸਰੂਪ।
ਵਾਹੀ ਪਦ ਮਹਿ ਰਮਿ ਰਹੇ, ਜਹਾਂ ਨ ਛਾਂਹ ਨ ਧੂਪ॥
ਸਾਧੂ ਦ੍ਵਾਰਾ ਮੁਕਤਿ ਹਇ, ਜਗ ਬਾਂਧਯਾ ਮਾਯਾ ਫਾਸ।
ਚੰਦਨ ਵਾਸ ਨ ਲੇ ਸਕੇ, ਗਾਂਠੀ ਅੰਤਰ ਵਾਸ॥
ਚੇਤਨ ਹਮਰੇ ਰਿਦਿ ਵਸੇ, ਹਮ ਨਿਤ ਚੇਤਨ ਮਾਹਿਂ।
ਆਦਿ ਅੰਤਿ ਮੱਧ ਦੇਖੀਏ, ਊਰਣ ਕਤਹੂੰ ਨਾਹਿਂ॥
ਮਾਯਾ ਰਹਿਤ ਹਇ ਆਤਮਾ, ਨਿਰਮਲ ਸੁਤ: ਪ੍ਰਕਾਸ।
ਅਦਭੁਤ ਰੂਪ ਆਨੰਦ ਮਹਿ, ਨਿਤ ਹੀ ਕਰਤ ਵਿਲਾਸ॥
ਗੁਰਮੁਖ ਗਿਆਨ ਜੁ ਸਭ ਭਯਾ, ਸਹਜ ਭਯੇ ਅਵਧੂਤ॥
ਅਪਖ ਪਖ ਦੋਊ ਛਾਡਿਆ, ਗਹਿਆ ਆਤਮ ਸੂਤ॥
ਡੰਡ ਜੁ ਦੀਏ ਦੇਹ ਕੋ, ਮੁਕਤ ਨ ਹੋਇ ਅਗਿਆਨ।
ਨਿਲਕੂਟੇ ਅਹਿ ਨਾ ਮਰੇ, ਤੂਟੇ ਦਾਰੂ ਨਿਦਾਨ॥
ਜੇਤਾ ਸ਼ਬਦ ਕਰਿ ਕਥਿਆ, ਸੋਈ ਰਹਤ ਪ੍ਰਮਾਨ।
ਇੰਦ੍ਰੀਯ ਵਿਸ਼ੈ ਤਿਆਗਿ ਕਇ, ਧਰੀਏ ਆਤਮ ਧਿਆਨ॥
ਸਾਖੀ ਭੂਤ ਮਨ ਏਕ ਹਇ, ਇੰਦ੍ਰੀਯ ਅੰਤਰਿ ਲੀਨ।
ਆਤਮ ਪਰਸ ਕੇ ਪਰਸਤੇਂ, ਸੁਤ ਹੀ ਆਤਮ ਚੀਨ॥
ਸੁਖ ਦੁਖ ਬਹੁ ਵਿਧਿ ਕਲਪਣਾ, ਚਿਤਵਨਿ ਹੋਤ ਅਪਾਰ।
ਗੁਰਮੁਖ ਗਿਆਨ ਵਿਚਾਰਿ ਕਇ, ਲੀਜੋ ਆਤਮ ਸਾਰ।
ਜਲ ਮਹਿਂ ਮ੍ਰਿਤਕ ਦੇਖੀਏ, ਜਲ ਤੇਂ ਰਹਿਤ ਅਲੇਪ।
ਭਇਸੇ ਸਾਧੂ ਦੇਹਿ ਮਹਿ, ਵਿਸਮਇ ਆਤਮ ਖੇਪ।
ਘਟ ਮਹਿਂ ਪਇਠਿ ਜੁ ਦੇਖਿਆ, ਮਨ ਬੁੱਧਿ ਚਿਤ ਅਹੰਕਾਰ।
ਸਹਜੇਂ ਸਭ ਦੁਖ ਵੀਸਰੇ, ਇੰਦ੍ਰੀਯ ਵਿਸ਼ੈ ਵਿਕਾਰ॥
ਬਾਹਯਮੁਖ ਮਾਨੁਸ਼ਯ ਗਤਿ, ਅੰਤਰਮੁਖ ਸੋ ਦੇਵ।
ਸਿੱਧ ਨਿਰੰਤਰ ਰਮਿ ਰਹੇ, ਤਤ੍ਵ ਦਰਸੀ ਆਤਮ ਭੇਵ॥
ਸ਼ਬਦ ਅਖੰਡ ਖੰਡ ਰਹਤ, ਵਾਣੀ ਭਾਂਤਿ ਅਨੇਕ।
ਤਨ ਮਨ ਦੋਊ ਵੀਸਰੇ, ਸ਼ਬਦ ਸੁਰਤਿ ਹੋਇ ਏਕ॥
ਸੁਰਤਿ ਸਮਾਲੀ ਸ਼ਬਦ ਮਹਿਂ, ਲਿਵ ਸਹਜੇ ਨਿਰਧਾਰ।
ਆਤਮ ਸ੍ਵਤਹ ਪ੍ਰਕਾਸਿਓ, ਅਵਿਗਤਿ ਅਲਖ ਅਪਾਰ॥
ਭੈ ਅਚਿਤ ਚਿੰਤ ਨ ਉਪਜੇ, ਗੁਰਮੁਖ ਚਿਤਵਣਿ ਖੋਇ।
ਸੁਰਤਿ ਸ਼ਬਦ ਲਿਵ ਸ਼ੂਨਯ ਸਮਾਨੇ, ਸ਼ੇਸ਼ ਸ਼ੇਸ਼ ਹਇ ਸੋਇ॥
ਨਿਸ਼ਚੇ ਸੁਰਤਿ ਧੁਨਿ ਸ਼ੂਨਯ ਸਮਾਨੇ, ਜਹਾ ਕਾਲ ਜੰਜਾਲ ਨ ਹੋਇ।

ਵਿਸ਼ੇ ਬਾਣ ਗੁਣ ਤਾਪ ਨ ਵਿਆਪੇ, ਤਨ ਸੁਰਖ ਰਹੇ ਨ ਕੋਇ॥
ਆਪਨ ਤਪੇ ਨ ਆਪ ਤਪਾਵੈ, ਗੁਰਮੁਖ ਕਲਪ ਭੋਜਨ ਖਾਵੇ।
ਈਸ਼ ਕ੍ਰਿਪਾ ਧੁਨਿ ਗਿਆਨ ਨ ਧਿਆਨੇ, ਪਦ ਜਾਇ ਸਮਾਵੇ॥
ਸੁਰਤਿ ਪਰਚੇ ਨਿ:ਕਲਪ ਭਿਕਸ਼ਾ, ਗੁਰਮੁਖ ਹੋਇ ਭਲ ਪਾਵੇ॥
ਇੰਦ੍ਰੀਯ ਥਿਰ ਤਉ ਕਯਾ ਭਯਾ, ਚਿਤਵਣਿ ਲਹਰ ਅਨੰਤ।
ਹਾਂਸੀ ਖੇਲ ਨ ਪਾਈਏ, ਪੀਜ ਪਿਆਰਾ ਤ॥
ਅਧਰੇਂ ਪਵਨਾ ਨਿਕਸੇ, ਉਰਧੇਂ ਗਮਨ ਨ ੀਨ੍ਹ।
ਲਿਵ ਲਾਗੀ ਤਨ ਵੀਸਰੇ, ਸਹਜੇਂ ਆਤਮ ੀਨ੍ਹ॥
ਆਦਿ ਪੁਰਖ ਜਨਮ ਇਸਤਰੀ ਜਉ, ਗਮਨ ਕਰੇ ਸਹ ਸਾਥ।
ਮੈਂ ਤੈਂ ਵਾਣੀ ਵੀਸਰੈ, ਪਦ ਪੂਰਣ ਪਾਵੇ ਥ॥
ਆਪਾ ਪਰ ਤੇਂ ਰਹਿਤ ਹਇ, ਅਵਿਗੀਤ ਅਲਖ ਅਪਾਰ।
ਮਨ ਪਵਨ ਸੁਤਿ ਇਕਤ੍ਰ ਹੋਇ, ਪਾਵੇ ਮੋਕਸ਼ ਾਰ॥
ਪਸਰ ਸੁਕਚ ਸੰਕਲਪ ਹਇ, ਸਹਜੇ ਹੋਇ ਸੁ ਹੋਇ।
ਆਪ ਗਏ ਸੁਖ ਪਾਈਏ, ਦੂਸਰ ਨਾਹਿਨ ਇ॥
ਉਦਯ ਅਸਤ ਉਭ ਸਮ ਭਯੇ, ਚਿਤਵਣਿ ਰਹੀ ਨ ਕੋਇ।
ਘਟ ਅੰਤਰ ਆਤਮ ਪਰਸਯਾ, ਗੁਰਮੁਖ ਲੀਆ ਸੋਇ॥
ਨਮੋ ਨਮੋ ਗੁਰੂ ਦੇਵਤਾ, ਜਿਨ ਵਿਖ ਤੇ ਲੀਏ ਰਾਖਿ।
ਵਾਹੀ ਪਦ ਮਹਿੰ ਰਸ ਰਸੇ, ਵੇਦ ਕਹਤ ਜੇਹਿ ਸਾਖਿ।
ਰਾਮ ਨਾਮ ਰਸ ਪਾਇਆ, ਸਤਗੁਰੂ ਕੇ ਪਰਸਾਦ।
ਅੰਤਰ ਆਤਮ ਜਾਗਿਆ, ਵਜਿਆ ਅਨਾਹਤ ਨਾਦ॥
ਕਾਮ ਕ੍ਰੋਧ ਅਗਿਆਨ ਮਤ, ਇੰਦਰੇ ਵਿਸ਼ੇ ਸਨੇਹ।
ਜਨਮ ਪਦਾਰਥ ਖੋਇ ਕਇ, ਵ੍ਰਿਥਾ ਕਰੀ ਹਇ ਦੇਹ॥
ਮਨਸਾ ਵਾਚਾ ਕਰਮਣਾ, ਕੀਆ ਸਾਧੂ ਸੰਗ।
ਕਾਮ ਕ੍ਰੋਧ ਬਲ ਨਾ ਚਲੇ, ਲਾਗੇ ਆਤਮ ਰੰਗ॥
ਦ੍ਵਾਦਸ਼ ਮਾਸ ਵਸੰਤ ਹਇ, ਨਿਤ ਪ੍ਰਤਿ ਸਦਾ ਅਨੰਦ।
ਸਾਧੂ ਜਨਾ ਕੇ ਸੰਗ ਤੇਂ, ਰਹਇ ਨ ਮਾਯਾ ਫੰਦ॥
ਪਿੰਡ ਗਤਿ ਦੀਸੇ ਪਿੰਡ ਮਹਿ, ਮਨ ਗਤਿ ਮਨਹਿੰ ਮਾਹਿੰ।
ਭੇਦ ਅਭੇਦ ਨ ਜਾਨਹੀ, ਨਾ ਤੇਂ ਆਵਹਿ ਜਾਹਿੰ।
ਅਪਨੇ ਅਪਨੇ ਧਰਮ ਮਹਿੰ, ਸਾਰਾ ਸਭ ਸੰਸਾਰ।
ਵਿਰਲਾ ਕੋਊ ਗੁਰਮੁਖੀ, ਪਦ ਪਰਚੇ ਰਹੇ ਨਿਆਰਿ॥
ਤੀਰਥ ਵ੍ਰਤ ਅਰੁ ਨੇਮ ਜਗ, ਦਾਨ ਪੁਨਯ ਅਧਿਕਾਰ।

ਇਹਿ ਕਰਿ ਮੁਕਤਿ ਨ ਪਾਈਐ, ਜਨਮ ਮਰਣ ਬਹੁ ਵਾਰ॥
ਨਾਮ ਮਹਾਤਮ ਗਾਈਐ, ਸ੍ਰੁਤਿ ਸਮ੍ਰਿਤੀ ਸਾਧ ਦ੍ਵਾਰ।
ਨੀਚ ਊਚ ਸਮਝੇ ਧਰੇ, ਤਰਤ ਨ ਲਾਗੇ ਵਾਰ॥
ਯੋਗੀ ਜੁੜਿਆ ਨਿਤ ਰਹੇ, ਜਪੀਏ ਅਜਪਾ ਜਾਪ।
ਰਾਮ ਰਸਾਇਣ ਰਸ ਰਸਯੋ, ਨ ਤਹਾਂ ਪੁੰਨ ਨ ਪਾਪ॥
ਭੋਗੀ ਭੋਗੇ ਭੋਗ ਕੋ, ਚਿਤਵਨਿ ਲੀਏ ਅਪਾਰ।
ਜਿਹਵਾ ਆਗੇ ਰਟਤ ਹਇ, ਪਾਵੈ ਨ ਆਤਮ ਸਾਰ॥
ਰਾਮਨਾਮ ਹੀ ਤੱਤ ਹਇ, ਗੁਰਮੁਖ ਲੇਉ ਵਿਚਾਰ।
ਤਾ ਕੈ ਸਿਮਰੇ ਸਰਵਦਾ, ਰਹੇ ਨ ਵਿਸ਼ੇ ਵਿਕਾਰ॥
ਵਿਨ ਮੂਏ ਜਨਮ ਜੁ ਹੋਤਿ ਹਇ, ਜਾਨਤ ਸਭ ਸੰਸਾਰ।
ਦੇਹਾ ਮਾਹੇਂ ਸਾਧੂ ਜਨ, ਇੰਦ੍ਰੀਜ ਰਹੇ ਨਿਯਾਰ॥
ਅਧਰ ਊਰਧ ਨਿਰੰਤਰੇ, ਸੁਰਤ ਰਹੀ ਠਹਰਾਇ।
ਘਟ ਘਟ ਮਹਿ ਪ੍ਰਭੂ ਦੇਖਿਆ, ਸੂਖਮ ਆਤਮ ਭਾਇ॥
ਆਤਮ ਬੁੱਧਿ ਮਨ ਉਪਜੀ, ਸਤਗੁਰੂ ਕੇ ਪਰਸਾਦ।
ਜਨਮ ਮਾਣ ਦੋਊ ਵੀਸਰੇ, ਕਛੂ ਨ ਆਯੋ ਯਾਦ॥
ਪਲਕ ਪਲਕ ਹਰਿ ਸਿਮਰੀਏ, ਗੁਰਮੁਖ ਵਾਰੰਵਾਰ।
ਮਹਾ ਸ਼ਾਂਤਿ ਸੁਖ ਪਾਈਏ, ਉਪਜੇ ਬ੍ਰਹਮ ਵਿਚਾਰ॥
ਜੀਵ ਜੰਤ ਸਭ ਜਪਤ ਹਇ, ਅਵਿਗੀਤ ਆਤਮ ਰਾਮ।
ਵਿਰਲੇ ਗੁਰਮੁਖ ਸਿਮਰਿਆ, ਪਾਇਆ ਪਦ ਵਿਸ੍ਰਾਮ॥
ਵਿਸੈ ਤਿਆਗ ਮਨ ਵਸਿ ਕੀਆ, ਲਹਰ ਨ ਉਪਜੈ ਕੋਇ।
ਗੁਰੂ ਵਚਨੋਂ ਸਾਜਨ ਮਿਲੇ, ਕਿਲ ਵਿਖ ਡਾਰੇ ਧੋਇ॥
ਆਪ ਆਪ ਤੋਂ ਮਗਨ ਹਇ, ਅਗਹ ਅਲੇਖ ਅਪਾਰ।
ਪੜਦੇ ਮਾਹੇਂ ਦੇਖਿਯੋ, ਅਪੁਨਾ ਆਪ ਨਿਹਾਰ॥
ਗੁਰਮੁਖ ਗਿਆਨ ਅਤੀਤ ਗਤਿ, ਰੂਪ ਬਿਰਖ ਵਿਸ੍ਰਾਮ॥
ਭਿਖਯਾ ਭੋਜ ਅਚਿੰਤ ਮਹਿਂ, ਦਾਤਾ ਭੁਗਤਾ ਰਾਮ।
ਧੂਵਾਂ ਪਾਣੀ ਸੰਥਰਾ, ਸਿੱਧ ਗਤੀ ਗੁਰਮੁਖਿ ਗਿਆਨ॥
ਲਿਵ ਸਮਾਧਿ ਧੁਨਿ ਧਿਆਨ ਮਹਿਂ, ਲਗੇ ਨ ਵਿਖਿਆ ਬਾਨ॥
ਕਹਨੇ ਕੋ ਦੋਇ ਨਾਮ ਹਹਿਂ, ਸਾਨਿ ਕਹਤ ਤ੍ਰਯ ਵੀਸ।
ਭੇਦ ਭਾਵ ਤਹਾਂ ਕਛੁ ਨਹੀਂ, ਸਰਵ ਅੰਗ ਜਗਦੀਸ਼॥
ਘਰ ਘਰ ਕਥਨੀ ਕਥੀਏ, ਸ੍ਰਾਂਗੀ ਅਪਰ ਅਪਾਰ।
ਮਇ ਮਮੱਤ ਸਭ ਮੇਦਿਨੀ, ਕੋਊ ਵਿਰਲਾ ਸੰਸਾਰ॥
ਸਾਧੂਨ ਕਾ ਸੰਗ ਪਾਇਆ, ਛੂਟਾ ਮਾਯਾ ਮੋਹ।

ਗੁਰੂ ਪਾਰਸ ਪਰਸ ਕੰਚਨ ਭਯੋ, ਇੰਦ੍ਰੀਯ ਰਹੇ ਨ ਲੋਹ॥
ਕਾਯਾ ਖੇਤ ਮਨ ਮ੍ਰਿਗ ਰਖਉ, ਚਿੜੀਆ ਦੇਹੁ ਉੜਾਇ।
ਸਤ ਸਾਖੀ ਅੰਤਰ ਸਿਮਰੋ, ਸਹਜੇਂ ਬ੍ਰਹਮ ਸਮਾਇ।
ਮਨ ਹਸਤੀ ਮੈਂ ਮੱਤ ਹਇ, ਗਿਆਨ ਅੰਕੁਸ ਗਹਿ ਫੇਰ।
ਸਾਧ ਸੰਗ ਬੰਦ ਦੀਜੀਏ, ਬ੍ਰਹਮ ਹੋਤ ਨ ਲਾਗੇ ਬੇਰ॥
ਸ੍ਵਾਸੇ ਸ੍ਵਾਸ ਸੰਭਾਲਤੇ, ਨਿਰਮਲ ਭਈ ਹਇ ਦੇਹ।
ਅੰਤਰਿ ਆਤਮ ਰਚਿ ਰਹੇ, ਬਾਢਯੋ ਰਾਮ ਸਨੇਹ॥
ਜਾ ਕੋ ਜਾਗੋਂ ਭਰਮਣਾ, ਅਰੁ ਸੋਯੋਂ ਸੁਪਨ ਅਪਾਰ।
ਤਾਕੋਂ ਅਖਸ਼ੈ ਸ਼ਾਂਤਿ ਕਰ, ਉਠੇ ਨ ਬ੍ਰਹਮ ਵਿਚਾਰ॥
ਜਾਕੋਂ ਸੋਯੇਂ ਸੁਪਨ ਨਹੀਂ, ਜਾਗੇ ਨਹੀਂ ਵਿਸਤਾਰ।
ਆਪ ਆਪ ਹੀ ਬ੍ਰਹਮ ਹਇ, ਇੰਦ੍ਰਯ ਰਹਤ ਨਿਯਾਰ॥
ਆਨ ਕਥਾ ਆਨੇਂ ਧਰਮ, ਆਨੇ ਚਿਤ ਵਿਵਹਾਰ।
ਰਿਦੈ ਸ਼ਾਂਤਿ ਨਾ ਊਪਜੇ, ਤਠੇ ਨ ਬ੍ਰਹਮ ਵਿਚਾਰ॥
ਸੂਰਾ ਆਮਿਖ ਰੂਪ ਰੰਗ, ਸਭ ਹੀ ਕੀਜਹਿ ਯੋਗ।
ਖਾਨ ਪਾਨ ਸ੍ਰੁਤਿ ਪੇਖਣਾ, ਵਿਨਾ ਆਪ ਹਇ ਭੋਗ॥
ਮਨ ਬੁੱਧਿ ਇੰਦ੍ਰਯ ਪਰਮ ਪਰ, ਵਿਆਪਕ ਸਭਹੀ ਮਾਹਿਂ।
ਗੁਰਮੁਖ ਨਿਸ਼ਚੇ ਜਾਨਿਆ, ਊਨਤ ਕਤਹੂੰ ਨਾਹਿਂ॥
ਆਤਮ ਵਿਸ਼ਵ ਵਿਸ਼ਵਾਤਮਾ, ਕਹਨ ਸੁਨਨ ਕੇ ਨਾਹਿਂ।
ਗੁਰੂ ਲਖਸ਼ ਲਖਸ਼ੇਂ ਲਖਸ਼ੀਏ, ਨਿਹਰਿ ਪਰਚਿ ਮਨ ਮਾਂਹਿ॥
ਸਾਧੁਨ ਕੇ ਸੰਗ ਅਟਕਯੋ, ਚਿਤਿ ਚਿੱਤ ਵਿਲਮਾਨੇਂ।
ਲਿਵ ਸਮਾਧਿ ਧੁਨਿ ਧਿਆਨ ਮਹਿਂ, ਘਟ ਪਰਚਿ ਸਮਾਨੇਂ॥
ਆਵਾਗਮਨ ਦੋਊ ਵੀਸਰੇ, ਪਦ ਆਤਮ ਜਾਨੈਂ।
ਲਾਲ ਦਯਾਲੁ ਮਨੁ ਮਾਨਯੋ, ਵਿਧਿ ਆਨਨ ਆਨੈਂ॥
ਭਿਕਸ਼ਾ ਭੋਜ ਅਚਿੰਤ ਮਹਿ, ਮਾਯਾ ਮੋਹ ਅਲੇਪ।
ਰਾਮ ਅਮਲ ਮਾਤਾ ਰਹੇ, ਕਬਹੂੰ ਨ ਉਤਰੇ ਖੇਪ॥
ਧਰਿ ਧਰਿ ਭਿਕਸ਼ਾ ਮਾਗਿਯੇ, ਸਾਕ ਭਾਤ ਟੁਕ ਗ੍ਰਾਸ।
ਕਾਨ ਨ ਕਾਹੂ ਕੀਜੀਏ, ਹਰਿ ਭਜ ਸ੍ਵਾਸੇ ਸ੍ਵਾਸ॥

ਗੋਸ਼ਟ (ਬਾਬੇ ਲਾਲ ਦੀ ਦਾਰਾ ਸ਼ਿਕੋਹ ਨਾਲ ਹੋਈ)[1]

ਮੂੰਹ ਕਾਲਗੀ ਫਕੀਰੀ ਕੀ ਕਿਆ ਹੈ?
ਅਪਣੇ ਮੁਖ ਤੇ ਅਪਨੀ ਉਸਤਿਤ ਕਰਣੀ।

1. ਪੰਜਾਬੀ ਅਦਬ ਦੀ ਮੁਖ਼ਤਸਰ ਤਾਰੀਖ਼, ਪੰਨੇ 238-243

ਠਹਿਰਾਉ ਆਰਾਮ ਫ਼ਕੀਰ ਕਾ ਕਿਆ ਹੈ? ਗੋਸ਼ੇ ਬੈਠਣਾ।
ਤੋਸ਼ਾ ਫ਼ਕੀਰ ਕਾ ਕਿਆ ਹੈ? ਭਰੋਸਾ ਭਗਵਾਨ ਕਾ।
ਮਹਮਾਨ ਫ਼ਕੀਰ ਕਾ ਕਉਣ ਹੈ? ਸਰੀਰ ਅਰੁ ਜੀਉ।
ਘਰ ਫ਼ਕੀਰ ਕਾ ਕੇਹੜਾ ਹੈ? ਸਾਰਾ ਜਗਤ।
ਮਿਲਖ ਫ਼ਕੀਰ ਕਾ ਕੇਹੜਾ ਹੈ? ਨਾਮ ਪਰਮੇਸ਼ਰ ਕਾ।

ਜਿੰਦਰਾ ਰੀਜ ਕਾ ਫ਼ਕੀਰ ਕੇ ਘਰਿ ਕਉਨ ਸਾ ਹੈ?
ਤਿਆਗ ਭੋਗੋਂ ਕਾ।

ਕੁੰਜੀ ਫ਼ਕੀਰ ਕੇ ਘਰਿ ਕੀ ਕਉਨਸੀ ਹੈ?
ਹਰ ਕਿਸੀ ਤੇ ਸਿਖਿਆ ਲੈਣੀ।

ਅਹਾਰ ਫ਼ਕੀਰ ਕਾ ਕਿਆ ਹੈ? ਮਾਸ ਆਪਣਾ ਅਹਾਰ ਕਰਣਾ।
ਤ੍ਰਿਸ਼ਨਾ ਫ਼ਕੀਰ ਕਾ ਕਿਆ ਹੈ? ਤੱਪ ਵਧਾਉਣਾ।
ਨਿਆਉਂ ਫ਼ਕੀਰ ਕਾ ਕਿਆ ਹੈ? ਸਭ ਕਿਸੀ ਸਿਓ ਨਿਰਵੈਰ।

ਵਿਹਾਰ ਮਾਇਆ ਕੇ ਕੈਸੇ ਹੈਂ? ਜੈਸੇ ਊੱਠ ਕੇ ਨਾਕ ਬਿਖੇ ਮੁਹਾਰ ਹੋਤੀ ਹੈ।

ਮੁਹਾਰ ਭਲੀ ਨਹੀਂ? ਪਸ਼ੂਓ ਕੋ ਭਲੀ ਹੈ, ਆਦਮੀਓ ਕੋ ਭਲੀ ਨਹੀਂ।

ਕਰਮ ਜੋਗ ਅਰ ਸਾਂਖ ਜੋਗ ਕਿਸ ਸਿਉਂ ਕਰਤਾ ਹੈ? ਸਾਂਖ ਜੋਗ ਚਿੱਤ ਕਾ ਨਿਰੋਧ ਕਰਣਾ, ਕਰਮ ਜੋਗ ਪਉਣ ਕਾ ਰੋਕਣਾ।

ਦੋਨੋਂ ਮੇਂ ਕਉਨ ਪਰਵਾਨ ਹੈ? ਜਬ ਲਗ ਕਲਿਜੁਗ ਨ ਥਾ ਆਇਆ ਤਬ ਲੱਗ ਦੋਨੋ ਕਿਰਿਆ ਜੋਗ ਥੀਆ। ਅਬ ਕਲਿਜੁਗ ਕੇ ਸਮੇਂ ਬਿਖੇ ਚਿੱਤ ਕੀ ਬਿਰਤ ਚੰਚਲ ਹੈ, ਤਿਸ ਕਰਿ ਕਰਮ ਜੋਗ ਕੀ ਸਿਧਿ ਨਹੀਂ ਹੋਤੀ। ਤਾਂ ਤੇ ਇਸ ਜੁਗ ਬਿਖੈ ਸਾਂਖ ਜੋਗ ਕਰਣਾ ਪਰਵਾਨ ਹੈ।

ਕਿ ਭਲਾ ਜੀ ਫ਼ਕੀਰ ਕੋ ਕਿਆ ਕਠਿਨ ਹੈ? ਜੱਪ ਤੱਪ ਕਾ ਹੰਕਾਰ ਨਿਵਰਿਤ ਕਰਣਾਂ।

ਮੇਲਾ ਫ਼ਕੀਰ ਕਾ ਕਿਆ ਹੈ? ਆਪਣਾ ਆਪ ਭੁਲਾਵਣਾ ਅਰ ਆਪ ਹੀ ਰਹਣਾਂ।

ਜਮਾਮਾ ਫ਼ਕੀਰ ਕਾ ਕਿਆ ਹੈ? ਸੱਭ ਕਿੱਸੀ ਕਾ ਪਾਪ ਕੱਜਣਾ।

ਤਪ ਕਿਸ ਕਰ ਇਸਥਿਤ ਹੋਤਾ ਹੈ? ਕਹਣਾ ਥੋਹੜਾ ਅਰੁ ਕਰਨਾ ਬਹੁਤਾ।

ਕਰਣਾ ਕਿਆ ਹੈ? ਗੁਰ ਕੀ ਆਗਿਆ ਅਨੁਸਾਰ।
ਰੋਗ ਫ਼ਕੀਰ ਕੋ ਕਿਆ ਹੈ? ਮਾਇਆਧਾਰੀਓ ਕੇ ਸਾਥ ਪ੍ਰੀਤ ਕਰਣੀ।
ਦੁੱਖ ਫ਼ਕੀਰ ਕੋ ਕਿਆ ਹੈ? ਕਰਾਮਾਤ ਕਰਿ ਹੋਤਾ ਹੈ।

ਲੋਕਾਂ ਦੀ ਹਾਜਮ ਕਿਸ ਪ੍ਰਕਾਰ ਮਿਟੈ? ਹਰ ਕਿਸੇ ਤੇ ਕੁਝ ਜਾਚਨ ਕਰਨੀ।

ਬਿਲਾਸ ਫ਼ਕੀਰ ਕਾ ਕਿਆ ਹੈ? ਪ੍ਰਸ਼ਨ ਉੱਤਰ ਭਗਵੰਤ ਕੀ ਚਰਚਾ ਕਰਨੀਂ।

ਤਿਆਗ ਕਰਨਾ ਫ਼ਕੀਰ ਕੋ ਕਿਸਕਾ ਜੋਗ ਹੈ? ਸਨਬੰਧੀਓ ਕਾ।

ਜਨਕ ਆਦਕ ਕੁੰਟੰਬ ਵਿਖੇ ਕਿਉਂ ਕਰਿ ਵਰਤੇ ਹੈ? ਰਿਦੇ ਕਰਿ, ਨਿਰ ਹੰਕਾਰ ਹੋ ਕਰਿ।

ਦੁਸ਼ਮਣ ਫ਼ਕੀਰ ਕਾ ਕਉਣ ਹੈ? ਮਨ ਆਪਣਾਂ।
ਮਿੱਤਰ ਫ਼ਕੀਰ ਕਾ ਕਉਣ ਹੈ? ਸਿੱਖ ਆਗਿਆਕਾਰੀ।
ਪਿਤਾ ਫ਼ਕੀਰ ਕਾ ਕਉਣ ਹੈ? ਸਤਿਗੁਰ ਪੂਰਣ।
ਇੱਛਾ ਫ਼ਕੀਰ ਕੀ ਕਿਆ ਹੈ? ਹਰ ਕਿਸੀ ਪਰ ਪਰਉਪਕਾਰ ਕਰਨਾ।

ਗੀਤ(?) ਫ਼ਕੀਰ ਕਾ ਕਿਆ ਹੈ? ਜੋ ਕੁਛ ਕਹੈ ਸੋ ਕਰੈ, ਅਰ ਜੋ ਕੁਛ ਨ ਕਰੈ ਸੋ ਨ ਕਹੈ।

ਚਰਚਾ ਫ਼ਕੀਰ ਕੀ ਕਿਆ ਹੈ? ਵਚਨ ਸੰਤਾਂ ਕੇ।

ਜੀਵਨਾਂ ਫ਼ਕੀਰ ਕਾ ਕਿਆ ਹੈ? ਸੁਕ੍ਰਿਤ ਕਰਨਾਂ ਅਰ ਚਿੱਤ ਕਰਨਾਂ ਪਰਮੇਸਰ ਕਾ।

ਬੁਧਵਾਨਤਾ ਫ਼ਕੀਰ ਕੀ ਕਿਆ ਹੈ? ਹਰ ਅਰਥ ਵਿਖੈ, ਅਰਥ ਆਪਣਾ ਭੁਲਾਵੈ ਨਾਹੀਂ।

ਮਿਹਰਵਾਨਗੀ ਫ਼ਕੀਰ ਕੀ ਕਿਆ ਹੈ? ਆਪਣੀ ਸੰਗਤ ਵਿਖੇ ਰਾਹ ਦੇਣਾ।

ਰਿਆਇਤ ਫ਼ਕੀਰ ਕੀ ਕਿਆ ਹੈ? ਜੋ ਕੁਛ ਕਿਸੀ ਕੋ ਦੇਵੈ ਤਉ ਐਸਾ ਦੇਵੈ ਜਿਸ ਕਾ ਨਾਸ ਨਾ ਹੋਏ।

ਵਡਿਆਈ ਅਰ ਬਲ ਫ਼ਕੀਰ ਕਾ ਕਿਆ ਹੈ? ਖ਼ਬਰਦਾਰੀ ਰੱਖਣੀ ਦਮ ਕੀ।

ਬਹਾਦਰੀ ਫ਼ਕੀਰ ਕੀ ਕਿਆ ਹੈ? ਭਜਨ ਪਰਮੇਸਰ ਕੇ ਬੀਚ ਇਸਥਿਤ ਕਰਨਾ।

ਮੂਰਖ਼ਤਾ ਫ਼ਕੀਰ ਕੀ ਕਿਆ ਹੈ? ਅਚੇਤ ਹੋਵਣਾ ਭਜਨ ਤੇ, ਨਾਸਵੰਤ ਪਦਾਰਥਾਂ ਤੇ ਸੁਚੇਤ ਹੋਵਣਾ।

ਮਰਦਾਨਗੀ ਫ਼ਕੀਰ ਕੀ ਕਿਆ ਹੈ? ਜਿਸ ਕਾ ਹਾਥ ਪਕੜੇ ਛੋਡੈ ਨਾਹੀਂ।

ਅਧਿਕਾਰ ਫ਼ਕੀਰ ਕਾ ਕਿਆ ਹੈ? ਸ਼ੁੱਧ ਮਨਸਾ

ਚਲਾਕੀ ਫ਼ਕੀਰ ਕੀ ਕਿਆ ਹੈ? ਸੰਗਤ ਮਾਇਆ ਧਾਰੀਓਂ ਕੇ ਬੀਚ ਵਰਤ ਕਰਿ ਲਿਪਾਇਮਾਨ ਨਾ ਹੋਵਣਾ।

ਰੱਖਿਆ ਕਰਨੀ ਫ਼ਕੀਰ ਕੇ ਪਦ ਕੀ ਕਿਸ ਪ੍ਰਕਾਰ ਹੈ? ਵਧਾਵਣਾ ਭਜਨ ਕਾ ਅਰ ਤਪ ਕਾ।

ਘਾਟਾ ਫ਼ਕੀਰ ਕੋ ਕਿਸ ਕਰਿ ਹੈ? ਪ੍ਰੀਤ ਕਰਨੀ ਧਨਵਾਨ ਪੁਰਖੋਂ ਸਿਓਂ।

ਭਿੱਖਿਆ ਕਰਨੀ ਫ਼ਕੀਰ ਕਉ ਜੋਗ ਹੈ? ਸਰੀਰ ਕੇ ਨਿਰਬਾਹ ਮਾਤਰ ਪਰ, ਅਧੀਰਜਤਾਈ ਕਰਨੀ ਜੋਗ ਨਹੀਂ। ਪਰਾਲੱਬਧ ਕੇ ਪਹੁੰਚਾਵਣੇ ਹਾਰਾ ਈਸ਼ਰ ਹੈ।

ਕੁਛ ਉਦਮ ਕਰਨਾ ਜੋਗ ਹੈ? ਜੋ ਦੇਖੈ ਚਿੱਤ ਕੀ ਬਿਰਤ ਡੋਲਾਇਮਾਨ ਨਹੀਂ ਹੋਤੀ ਤਉ ਜੋ ਕੁਝ ਆਇ ਪ੍ਰਾਪਤਿ ਹੋਵੈ ਤਿਸੀ ਪਰ ਸੰਤੋਖ ਕਰੇ ਅਰ ਜੋ ਚਿੱਤ ਇਸਥਿਤ ਨਾ ਰਹੇ ਤਉ ਦੋ ਘੜੀਆਂ ਭਿਛਿਆ ਕਰਿ ਲੇਵੈ।

ਧਰਮਸਾਲ ਟਿਕਣਾ ਫ਼ਕੀਰ ਕੋਉ ਜੋਗ ਹੈ ਅਥਵਾ ਰਟਨ ਕਰਨਾ ਜੋਗ ਹੈ? ਜੋ ਬੁੱਢਾ ਹੋਵੈ ਅਰ ਠਿਕਾਣਾ ਕਰਿ ਬੈਸੇ ਅਰ ਜੋ ਕਿਸੀ ਕੀ ਸੇਵਾ ਨਾ ਕਰੇ ਤਾਂ ਟਿਕਣੇ ਕਾ ਫਲ ਸਿੱਧ ਨਹੀਂ ਹੋਤਾ ਅਰ ਜੇ ਟਹਿਲ ਸੇਵਾ ਕਰੇਗਾ ਤਬ ਜਗਤ ਕੇ ਲੋਕ ਆਰਾਮ ਨਾ ਦੇਵਣਗੇ। ਤਉ ਐਸੀ ਬੁਧਿ ਕੀ ਜੁਗਤਿ ਕਰਿ ਜਥਾ ਜੋਗ ਟਹਿਲ ਸੇਵਾ ਕਰੈ ਜੋ ਕੋਈ ਲਖੈ ਨਾਹੀਂ।

ਫ਼ਕੀਰ ਕਉ ਸਿੱਖ ਕਰਨਾ ਜੋਗ ਹੈ ਕਿ ਨਾਹੀ? ਜਬ ਲਗ ਗੁਰੂ ਨਾ ਹੋਵੈ ਤਬ ਲਗ ਸਿੱਖ ਨਾ ਕਰੇ। ਜਬ ਸਿੱਧਤਾ ਕਉ ਪ੍ਰਾਪਤ ਹੋਵੈ ਤਾਂ ਸਿੱਖ ਕਰੇ। ਆਪਣੀ ਸੇਵਾ ਪੂਜਾ ਕੇ ਅਰਥ ਨ ਕਰੇ। ਇਸ ਕੀ ਜਿਗਿਆਸਾ ਦੇਖ ਕੈ ਉਪਦੇਸ਼ ਕਰੈ।

ਪਾਤਸ਼ਾਹੀ ਫ਼ਕੀਰ ਕੀ ਕਿਆ ਹੈ? ਬੇ-ਪਰਵਾਹੀ ਜਗਤ ਸਿਉਂ ਅਰ ਆਪਣੇ ਸਰੀਰ ਸਿਉਂ।

ਨਿੰਦਾ ਕਿਸ ਕਉ ਕਹਤੇ ਹੈਂ? ਜੋ ਵਰਤੀ ਮੁਖ ਪਰ ਕਹੀ ਨਾ ਜਾਏ।

ਫ਼ਕੀਰ ਕਉ ਪ੍ਰੀਤ ਕਰਣੀ ਕਿਸ ਸਾਥ ਜੋਗ ਹੈ ? ਪਰਮੇਸਰ ਅਰ ਪਰਮੇਸਰ ਕੇ ਲੋਕਾਂ ਨਾਲਿ। ਮਾਇਆਧਾਰੀਆਂ ਨਾਲ ਪ੍ਰੀਤ ਵਿਪਰੀਤ ਦੋਨੋਂ ਭਲੀ ਨਾਹੀਂ।

ਮਾਸ ਭੱਖ ਕਰਣਾ ਫ਼ਕੀਰ ਕਉ ਕਿਉਂ ਕਰਿ ਹੈ? ਸਾਧਨਾਂ ਕਰਣ ਵਾਲੇ ਕਉ ਬੁਰਾ ਹੈ। ਅਰ ਜਬ ਸਾਧਨਾਂ ਕਉ ਪੂਰਣ ਕਰਿ ਰਹੈ ਤਬ ਸਭ ਕਿਸੀ ਕੇ ਮਾਸ ਕਉ ਆਪਣਾ ਮਾਸ ਨਿਸਚੈ ਕਰੈ।

ਮਾਸ ਫ਼ਕੀਰ ਕਉ ਅਹਾਰ ਭਲਾ ਹੈ ਕਿ ਨਾਹੀਂ? ਜੋਗ ਨਾਹੀਂ। ਹਿੰਸਾ ਕਰਿ ਕੇ ਇਸ ਕੀ ਉਤਪਤ ਭਈ ਹੈ। ਜਉ ਸਹਜ ਕਰਿ ਆਇ ਪ੍ਰਾਪਤ ਹੋਵੈ। ਸੁਭਾਇਕ ਹਿੰਸਾ ਬਿਨਾਂ ਅਵੱਸ ਕਰਿ, ਸੰਜੋਗ ਕਰਿ ਆਵੈ। ਯਹੀ ਸਰੀਰ ਰੂਪੀ ਮਾਸ ਹੂਆ ਹੈ। ਤਿਸ ਕੇ ਖਾਏ ਕਰਿ ਮਾਸ ਬਧਤਾ ਹੈ। ਇਹ ਕਰਿ ਕੇ ਫ਼ਕੀਰ ਕਉ ਇਸ ਕਾ ਅੰਗੀਕਾਰ ਕਰਣਾ ਜੋਗ ਨਹੀਂ।

ਭਲਾ ਜੀ ਧਿਆਨ ਕਿਸ ਕਉ ਕਹਿਤੇ ਹੈਂ? ਅਰ ਸਮਾਧ ਕਿਸ ਕਉ ਕਹਤੇ ਹੈਂ? ਧਿਆਨ, ਪਕੜਨਾ ਅਰ ਸਮਾਧੀ, ਛੋੜਨਾ। ਏਹ ਜੋ ਮਨ ਰੂਪੀ ਬਨ ਕਾ ਮਿਰਗ ਹੈ ਜਬ ਇਸ ਕਉ ਬਨ ਤੇ ਪਕੜ ਲਿਆਵਤੇ ਤਬ ਅਧੀਰਤਾਈ ਬਹੁਤ ਕਰਤਾ ਹੈ। ਜਬ ਦੇਖਤਾ ਹੈ ਛੋੜਤੇ ਨਹੀਂ ਤਬ ਕਰਮ ਕਰ ਕੇ ਇਸਥਿਤ ਹੋ ਜਾਤਾ ਹੈ। ਬਨ ਕੀ ਚੇਸਟਾ ਭੂਲ ਜਾਤੀ ਹੈ, ਤੈਸੇ ਹੀ ਮਨ ਸੰਕਲਪ ਵਿਕਲਪ ਤੇ ਨਿਰੋਧ ਕੀਆ ਹੂਆ ਅਧੀਰਜਤਾਈ ਕੋ ਪਰਾਪਤ ਹੋਤਾ ਹੈ। ਕਰਮ ਕਰਮ ਕਰਿ ਕੇ ਸੰਕਲਪ ਵਿਕਲਪ ਕਉ ਛੋੜ ਕਰ ਪ੍ਰਮੇਸਰ ਕਾ ਨਾਮ ਧਿਆਨ ਵਿਖੈ ਇਸਥਿਤ ਹੋ ਜਾਤਾ ਹੈ। ਤਾਂ ਤੇ ਪਕੜਨਾ ਧਿਆਨ ਅਰ ਛੋੜਣਾ ਸਮਾਧ।

# 22

# ਸੰਤ ਬਿਹਾਰੀ ਲਾਲ ਜੀ

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਸਮਕਾਲੀ ਸੰਤ ਹੈ ਅਤੇ ਦੱਸਿਆ ਜਾਂਦਾ ਹੈ ਕਿ ਜਦ ਕਈ ਕਾਰਨਾਂ ਕਰਕੇ ਗੁਰੂ ਜੀ ਨੂੰ ਆਨੰਦਪੁਰ ਸਾਹਿਬ ਛੱਡਣਾ ਪਿਆ ਸੀ ਤਾਂ ਲੱਖੀ ਜੰਗਲ ਵੱਲ ਤਸ਼ਰੀਫ਼ ਲੈ ਗਏ ਸਨ। ਇੱਥੇ ਇਨ੍ਹਾਂ ਨਾਲ ਸੰਤ ਸਮਾਗਮ ਕਰਨ ਵਾਲੇ, ਇਨ੍ਹਾਂ ਨਾਲ ਮਿਲ ਕੇ ਲੱਖੀ ਜੰਗਲ ਵਿੱਚ ਕਵੀ ਦਰਬਾਰ ਕਰਨ ਵਾਲੇ ਸੰਤਾਂ ਦਾ ਬਾਬਾ 'ਰਾਮ ਬਿਹਾਰੀ' ਮੋਹਰੀ ਸੀ। ਆਪ ਬਾਰੇ ਉੱਡਦੀ ਜਿਹੀ ਜਾਣਕਾਰੀ ਬਾਵਾ ਬੁੱਧ ਸਿੰਘ ਨੇ ਇੰਜ ਦਿੱਤੀ ਹੈ :

"ਸ਼ਾਇਦ ਆਪ ਲਹਿੰਦੇ ਵਿੱਚ ਸੇਵਾਪੰਥੀ ਸਿੱਖ ਸਾਧਾਂ ਵਿੱਚੋਂ ਹੋਏ ਹਨ। ਖ਼ਿਆਲ ਇਨ੍ਹਾਂ ਦੇ ਸਿੱਖ ਸਾਧਾਂ ਦੇ ਮਤ ਦੇ ਹਨ, ਪਰ ਵੇਦਾਂਤ ਵੱਲ ਝੁਕੇ ਹੋਏ ਹਨ। ਰਚਨਾ ਉੱਚ ਮੰਤਵ ਦੀ ਹੈ ਪਰ ਚੂਹੜ ਤੇ ਬੁੱਲ੍ਹੇ ਦੀ ਠੇਠਤਾ ਨਹੀਂ"[1] ਪਿਆਰਾ ਸਿੰਘ ਪਦਮ ਦੀ ਖੋਜ ਦੱਸਦੀ ਹੈ ਕਿ ਇਹ ਸੰਤ ਜੀ ਨਾ ਤਾਂ ਲਹਿੰਦੇ ਪਾਸੇ ਦੇ ਹੀ ਰਹਿਣ ਵਾਲੇ ਸਨ ਤੇ ਨਾ ਹੀ ਇਨ੍ਹਾਂ ਦਾ ਸੰਬੰਧ ਸੇਵਾ ਪੰਥੀ ਸੰਪ੍ਰਦਾਇ ਨਾਲ ਹੈ। ਬਾਵਾ ਜੀ ਦੀਆਂ ਬਾਕੀ ਗੱਲਾਂ ਪੂਰੀ ਤਰ੍ਹਾਂ ਸੱਚ ਹਨ। ਪ੍ਰੋ. ਪਦਮ ਜੀ ਆਪ ਦੇ ਜੀਵਨ, ਗੱਦੀ ਤੇ ਕਾਵਿ ਬਾਰੇ ਜੋ ਜਾਣਕਾਰੀ ਦਿੰਦੇ ਹਨ, ਉਹ ਨਿਮਨਲਿਖਤ ਹੈ :

"ਬਿਹਾਰੀ, ਉਦਾਸੀਆਂ ਦੀ ਦੀਵਾਨਾ ਸੰਪ੍ਰਦਾ ਦਾ ਮੁਖੀਆ ਸਾਧੂ ਸੀ। ਇਹ ਜੰਮਪਲ ਤਾਂ ਭਾਗੀ ਬਾਂਦਰ ਦਾ ਸੀ ਪਰ ਮਹੰਤ ਸੀ ਕੋਟਪੀਰ ਜਾਂ ਕੋਟ ਸ਼ਮੀਰ ਦੀ ਗੱਦੀ ਦਾ। ਅੱਜ ਤੋਂ ਸੌ ਸਾਲ ਪਹਿਲਾਂ 'ਤਹਿਕੀਕਾਤਿ ਚਿਸ਼ਤੀ' ਦੇ ਲੇਖਕ ਮੌਲਵੀ ਨੂਰ ਅਹਿਮਦ ਚਿਸ਼ਤੀ ਨੇ ਆਪਣੀ ਕਿਤਾਬ ਵਿੱਚ ਉਸ ਸਮੇਂ ਧਰਮਸ਼ਾਲਾ ਸ੍ਰੀ ਚੰਦ (ਟਾਹਲੀ ਸਾਹਿਬ) ਲਾਹੌਰ ਦੇ ਮਹੰਤ ਪਾਸੋਂ ਪੁੱਛ ਕੇ ਉਦਾਸੀ ਸੰਪ੍ਰਦਾ ਦੀ ਪੀੜ੍ਹੀ ਲਿਖੀ ਸੀ। ਉਸ ਵਿੱਚ ਦੱਸਿਆ ਹੈ ਕਿ ਸ਼ਿਰੀ ਚੰਦ ਦਾ ਚੇਲਾ ਨਾਰਾਇਣ ਦਾਸ ਤੇ ਅੱਗੋਂ ਉਸ ਦੇ ਬਾਵਾ ਸੀਤਾ ਤੇ ਬਾਲਕ

1. ਹੰਸ ਚੋਗ, ਪੰਨਾ 370

ਰਾਮ ਦੇ ਚੇਲੇ ਹੋਏ ਹਨ। ਇਸ ਤੋਂ ਬਾਅਦ ਬਾਵਾ ਸੀਤਾ ਦੇ ਤਿੰਨ ਚੇਲੇ ਸਨ - ਭਾਈ ਬੂੜਾ, ਅਮਰ ਦਾਸ ਤੇ ਦੀਵਾਨਾ ਰਾਮ ਬਿਹਾਰੀ। ਸੋ ਜਾਪਦਾ ਹੈ ਰਾਮ ਬਿਹਾਰੀ ਹੀ ਇਹ ਕਵੀ ਹੈ ਜਿਸ ਦੇ ਨਾਮ ਨਾਲ ਦੀਵਾਨਾ ਅੱਲ ਜੁੜ ਗਈ ਜੀ। ਮਾਲੂਮ ਹੁੰਦਾ ਹੈ ਇਹ ਪਹਿਲੇ ਲਾਹੌਰ ਵੱਲ ਰਿਹਾ ਤੇ ਫਿਰ ਮਾਲਵੇ ਵਿੱਚ ਦੀਵਾਨਾ ਸੰਪ੍ਰਦਾ ਦਾ ਮੋਹਰੀ ਹੋ ਕੇ ਵਿਚਰਦਾ ਰਿਹਾ।"[1]

ਪ੍ਰੋ. ਪਦਮ ਜੀ ਦੀ ਖੋਜ ਸਹੀ ਦਿਸ਼ਾ ਵੱਲ ਜਾਪਦੀ ਹੈ ਕਿਉਂਕਿ ਇਹ ਸੰਤ ਕਵੀ ਗੁਰੂ ਗੋਬਿੰਦ ਸਿੰਘ ਜੀ ਦਾ ਦੀਵਾਨਾ ਹੋ ਕੇ ਰਹਿ ਗਿਆ। ਇਸ ਦੀਆਂ ਕੁਝ ਮਾਝਾਂ ਵਿੱਚ ਇਹ ਗੁਰੂ ਜੀ ਨਾਲ ਇਸ ਤਰ੍ਹਾਂ ਏਕਾਕਾਰ ਹੋਇਆ ਦਿਸਦਾ ਹੈ ਕਿ ਕਈ ਮਾਝਾਂ ਵਿੱਚ ਗੁਰੂ ਗੋਬਿੰਦ ਸਿੰਘ ਜੀ ਜਾਂ ਨਿਰਾ ਗੋਬਿੰਦ ਸਿੰਘ ਨਾਂ ਕਵੀ-ਛਾਪ ਦੇ ਤੌਰ 'ਤੇ ਵਰਤਦਾ ਹੈ ਜਿਵੇਂ :

- ਪੀੜ ਕਲੇਜਿਓਂ ਨਿਕਲ ਵੈਂਦੀ, ਗੁਝੀ ਰਹੈ ਨੈਣਾਂ ਦੀ,
  ਗੋਬਿਦ ਸਿੰਘ ਪਿਆਰੇ! ਸੋ ਸਲਾਹੀ, ਜਿ ਲਹਿੰਦੇ ਖ਼ਬਰ ਦਿਲਾਂ ਦੀ।
- ਜਾਂ ਸਵਾਂ ਤਾਂ ਤੂੰ ਨਾਲ ਸਵੇਂ, ਜਾ ਚਲਨਾਂ ਉਨਿ ਰਾਹੀਂ,
  ਗੁਰੂ ਗੋਬਿੰਦ ਸਿੰਘ! ਜਬ ਭੀਤਰ ਦੇਖਾਂ, ਤੂੰਹੈ ਹੈ ਹੈ ਮੈ ਨਾਹੀਂ।
- ਸਿੰਨਿਆਂ ਹੋਇਆਂ ਕੱਖਾਂ ਵਾਂਗੂ, ਧੁਖ ਧੁਖ ਢਾਂਢ ਬਲੇਂਦੇ,
  ਕਹੁ ਗੋਬਿੰਦ ਸਿੰਘ ਨੈਣਾਂ ਦੀ ਗੱਲ, ਰੋਇ ਦੇਂਦੇ ਪਰ ਨਾਲ ਨਾ ਵੈਂਦੇ।

ਗੁਰੂ ਗੋਬਿੰਦ ਸਿੰਘ ਜੀ ਦੇ ਨਾਲ ਹੀ ਸੰਤ ਜੀ 'ਬਿੰਦ੍ਰਾਬਨ ਦੀਆਂ ਠੰਢੀਆਂ ਛਾਵਾਂ, 'ਮੁਰਲੀ ਵਾਲੇ' 'ਸ਼ਾਮ ਸਲੋਣੇ ਦੀ ਲਟਕ ਬਿਹਾਰੀ' 'ਤੂੰ ਲਿਖ ਕੇ ਪਤੀਆ ਲੈ ਆਇਓ, ਊਧੋ ਅਸੀਂ ਪ੍ਰੇਮ ਦਰਦਿ ਦੁੱਖ ਭਰੀਆਂ, 'ਮੁਰਲੀ ਵਾਲੇ ਵਸਿ ਕਰ ਲੀਤੀਆਂ, ਸਿਰ ਪਾਇ ਪ੍ਰੇਮ ਕੀਆਂ ਜੜੀਆਂ, 'ਰਾਮ ਵਿਸਾਰਿਓ ਕਿਤੁ ਭਰਵਾਸੇਂ, 'ਸਭੇ ਖੂਹ ਭਰ ਮਥੁਰਾ ਦੇ, ਸੋ ਭੇਜੇ ਕ੍ਰਿਸ਼ਨ ਸਨੇਹੇ- ਆਪ ਨਾ ਆਵੇ ਤੇ ਲਿਖ ਨਾ ਭੇਜੇ, ਉਹੁ ਕੇ ਜਾਣਾਂ ਹਰਿ ਕੇਹੇ, ਕਾਨੇ ਖੁਟੇ ਕਿ ਮਸੁ ਨਿਖੁਟੀ, ਕੇ ਕਾਗਦ ਖਾਧੇ ਲੇਹੇ - ਕੇ ਲਿਖਣਹਾਰ ਨਾ ਮਿਲਮੁ ਬਿਹਾਰੀ, ਜੋ ਪਤੀਆਂ ਲਿਖ ਦੇਹੇ,' 'ਹਿਕ ਦਿਨ ਮਾਹੀ ਮੈਂ ਅੰਦਰ ਸੁੱਤੀ - ਮੈਂਡੀ ਸ਼ਾਮ ਹਿਲਾਈ ਖਿੜਕੀਂ - ਆਦਿ ਭਾਵਾਂ ਦਾ ਪ੍ਰਗਟਾਵਾ ਕਰਕੇ ਇਹ ਵੀ ਦੱਸਦੇ ਪਏ ਹਨ ਕਿ ਆਪ ਦਾ ਇਸ਼ਟ ਦੇਵ ਮੁਰਲੀ ਮਨੋਹਰ ਸ੍ਰੀ ਕ੍ਰਿਸ਼ਨ ਸੀ ਜਿਸ ਨੂੰ ਉਹ ਕਦੇ ਵੀ ਦਿਲੋਂ ਵਿਸਾਰ ਨਹੀਂ ਸਕਦਾ। ਕਿਸੇ ਸੰਤ ਲਈ, ਖ਼ਾਸ ਕਰਕੇ ਮਾਲਵੇ ਦੇ ਸੰਤ ਲਈ ਗੁਰੂ ਗੋਬਿੰਦ ਸਿੰਘ ਜੀ ਤੇ ਸ੍ਰੀ ਕ੍ਰਿਸ਼ਨ, ਰਾਮ ਤੇ ਸ਼ਾਮ ਵਿੱਚ ਕੋਈ ਅੰਤਰ ਵੀ ਨਹੀਂ ਦਿਸਦਾ।

ਕਵੀ ਰਾਮ ਬਿਹਾਰੀ, ਸਤਿਸੰਗਤ ਦੀ ਮਹਿਮਾ ਨੂੰ ਵੀ ਨਹੀਂ ਭੁੱਲਦੇ।

---

1. ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰੀ ਰਤਨ, ਪੰਨਾ 232

ਆਪ ਲਈ ਸੰਤ ਉਹ ਹੈ ਜੋ :

- ਸਭ ਆਸਾਂ ਸਭ ਕਾਮਨਾ ਤਜ ਕਰ, ਆਤਮ ਹਰਿ ਰੰਗ ਰੰਗੇ,
ਸੋਈ ਸਾਧ ਸੋਈ ਸੰਤ ਬਿਹਾਰੀ, ਜਿਸ ਮਾਇਆ ਮੋਹ ਨ ਡੰਗੇ।40।
- ਸਭ ਸਿਉਂ ਆਪ ਕਉ ਘੱਟ ਸਦਾਇਨ, ਦੁਰਲਭ ਤਿਨ ਕੀ ਮੱਤੇ
ਸੋਈ ਸੰਤ ਸੋ ਭਗਤ ਬਿਹਾਰੀ, ਜਿਨ੍ਹਾਂ ਹਉਮੈ ਕੀਤੀ ਹੱਤੇ।41।
- ਹਰਿ ਅੰਮ੍ਰਿਤ ਸੰਤਾਂ ਦੇ ਮੁਖ ਵਰਸੈ, ਗੁਰਮੁਖ ਹੋਇ ਸੁ ਪੀਵੈ।9।
- ਸਾਧ ਸੰਗਤਿ ਦਾ ਜਿਸ ਰਸੁ ਆਇਆ, ਸੋ ਮਿਲ ਮਾਣੇ ਰਲੀਆਂ।

ਸੰਤ ਕਵੀ ਬਿਹਾਰੀ ਲਾਲ ਜੀ ਪ੍ਰੇਮ-ਪ੍ਰੀਤ ਦੇ ਦੀਵਾਨੇ ਹਨ, ਉਨ੍ਹਾਂ ਦੀ ਭਗਤੀ ਪ੍ਰੇਮਾ-ਭਗਤੀ ਹੈ। ਪ੍ਰਭੂ-ਪਿਆਰ ਵਿੱਚ ਖੀਵੇ ਹੋ ਕੇ ਉਹ ਸੰਜੋਗ ਦੀ ਘਟ ਬਿਰਹੋਂ ਦੀ ਵਧੇਰੇ ਅਭਿਵਿਅਕਤੀ ਕਰਦੇ ਹਨ। ਮਿਲਣ-ਸਿੱਕ, ਤੜਪ, ਬਿਰਹਾ, ਪਿਆਰ ਦੀ ਸ਼ਿੱਦਤ, ਸਾਈਂ ਲਈ ਤੜਫ਼, ਸਭ ਉਸ ਨੂੰ ਇਕ ਸ੍ਰੇਸ਼ਟ ਕਵੀ ਸਿੱਧ ਕਰਦੇ ਹਨ। ਕਮਾਲ ਤਾਂ ਇਹ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਵਿੱਚ ਜਦ ਸਾਰਾ ਗੁਰੂ-ਦਰਬਾਰ ਬ੍ਰਜ ਭਾਸ਼ਾ ਦੇ ਅਨੁਰਾਗ ਵਿੱਚ ਡੁੱਬਿਆ ਪਿਆ ਸੀ, ਇਹ ਮਲਵਈ ਦੀਵਾਨਾ ਸੰਤ ਰਾਮ ਬਿਹਾਰੀ ਕਿੰਨੀ ਠੇਠ, ਪ੍ਰਵਾਹਮਈ, ਸਾਹਿਤਕ ਤੇ ਅਲੰਕਾਰਕ ਪੰਜਾਬੀ ਭਾਸ਼ਾ-ਸ਼ੈਲੀ ਦਾ ਪ੍ਰਯੋਗ ਕਰ ਰਿਹਾ ਹੈ। ਉਸ ਦਾ ਬਿਰਹੋਂ ਵਰਣਨ ਦੇਖੋ :

- ਮਹਿਬੂਬਾਂ ਦੀ ਏਹਾ ਵਹਿਦਤ, ਲੂੰ ਲੂੰ ਦੇਂਦੀ ਸੀਰਾਂ।
ਮਹਿਬੂਬਾਂ ਦੇ ਘਾਉ ਬਿਹਾਰੀ, ਸਹਿਣੇ ਪਏ ਫ਼ਕੀਰਾਂ।
- ਬਿਜਲੀ ਲਸ਼ਕੇ ਤੇ ਘਨੀਅਰ ਗਰਜੇ, ਮੇਰਾ ਸੁੱਤਾ ਪ੍ਰੇਮ ਜਗਾਇਆ,
ਇਕਸੁ ਮੁਰਲੀ ਵਾਲੇ ਬਾਝ ਬਿਹਾਰੀ, ਸਾਨੂੰ ਖ਼ੂਨੀ ਸਾਵਣ ਆਇਆ।
- ਆਸ਼ਕ ਆਸ਼ਕ ਸਭ ਕੋਈ ਆਖੇ, ਸਿਰ ਟੇਢੀ ਪਗੜੀ ਧਰ ਕੇ।
ਸਿਰ ਥੋਂ ਪਰੇ ਸਿਦਕ ਦਾ ਡੇਰਾ, ਸਭ ਮੁੜ ਆਇਨ ਡਰ ਕੇ।
ਮਾਣ ਮਣੀ ਤੇ ਖੁਦੀ ਤਕੱਬਰ, ਕੋਈ ਨ ਰਹਿਓ ਜਰ ਕੇ।
ਸਜਣਾਂ ਦੇ ਉਚ ਮਹਿਲ ਬਿਹਾਰੀ, ਕੋਈ ਆਸ਼ਕ ਪਹੁਤਾ ਮਰ ਕੇ।

ਕਵੀ ਪ੍ਰਭੂ ਅੱਗੇ 'ਆਤਮ-ਨਿਵੇਦਨ' ਕਰਦਾ ਹੋਇਆ ਆਪਣੇ ਆਪ ਨੂੰ ਗੁਨਾਹਗਾਰ ਤੇ ਸੇਵਾ-ਸਿਮਰਨ ਤੋਂ ਭੱਜਣ ਵਾਲਾ ਦੱਸ ਕੇ ਆਪਣੀ ਨਿਮਰਤਾ ਤੇ ਭਗਤੀ ਦੀ ਗਹਿਰਾਈ ਦਾ ਸਬੂਤ ਦਿੰਦੇ ਹਨ :

ਗੁਨਾਹਗਾਰ ਵਡ ਲੂਣ ਹਰਾਮੀ, ਸੇਵਾ ਸਿਮਰਨ ਥੀਂ ਲੁਕਿਆ।
ਕੂਕਰ ਕਨੂੰ ਮੈਂ ਘਟ ਬਿਹਾਰੀ, ਆਪਣੇ ਸਾਹਿਬ ਅੱਗੇ ਨ ਝੁਕਿਆ।

ਕਵੀ ਬਿਹਾਰੀ ਨੀਤੀ-ਆਚਾਰ ਸੰਬੰਧੀ ਵੀ ਉਪਦੇਸ਼ ਦਿੰਦਾ ਹੈ ਅਤੇ ਮਿੱਠਾ ਬੋਲਣ, ਨਿਵ ਕੇ ਚਲਣ, ਸੇਵਾ, ਤਿਆਗ ਤੇ ਸਬਰ-ਸਬੂਰੀ ਦਾ ਪਰਉਪਕਾਰੀ ਜੀਵਣ ਜਿਊਣ ਦੀ ਪ੍ਰੇਰਨਾ ਵੀ ਦਿੰਦਾ ਹੈ। ਉਸ ਦਾ ਅਦਵੈਤਵਾਦੀ, ਵੇਦਾਂਤੀ ਰੰਗ ਵੀ ਪ੍ਰਤੱਖ ਹੈ ਤੇ ਨੀਤੀਵਾਨ ਸਦਾਚਾਰਕ ਜੀਵਨ ਦਾ ਵੀ। ਇਹ ਦੋਵੇਂ

ਭਾਵ ਹੇਠਲੇ ਉਦਾਹਰਣਾਂ ਤੋਂ ਸਪੱਸ਼ਟ ਹੋ ਜਾਣਗੇ :

- ਜਾਨੀ ਮੇਰਾ ਮੈਂ ਜਾਨੀ ਦੀ, ਜਾਨੀ ਬਾਝੁ ਬਿਗਾਨੀ।
  ਜਾਨੀ ਲਾਈਆ ਕਰਕ ਕਲੇਜੇ, ਤਾਂ ਕੀਤੀ ਦਰਦ ਦੀਵਾਨੀ।
  ਜਾਨੀ ਬਾਝੁ ਮੈਂ ਘੜੀ ਨ ਜੀਵਾਂ, ਜਾਨੀ ਫਿਰੈ ਗੁਮਾਨੀ।
  ਜਬੁ ਜਾਨੀ ਤਬ ਜਾਨ ਬਿਹਾਰੀ, ਜਾਨਿ ਜਾਨਿ ਵਿਚ ਜਾਨੀ।
- ਆਹਿ ਦਰਦ ਮਤ ਮਾਰੋ ਕੋਈ, ਤੀਨ ਲੋਕ ਜਲ ਜਾਇ।
  ਆਹ ਦਰਦ ਤੇ ਪੰਖੀ ਡਰਦੇ, ਸੁਣ ਆਕਾਸ਼ ਡਰਾਏ।
  ਆਹ ਦਰਦ ਤੇ ਧਰਤੀ ਕੰਬੇ, ਮਤ ਉਲਟੀ ਨਦੀ ਵਹਾਏ।
  ਧੰਨ ਆਸ਼ਕ ਦੀ ਆਹ ਬਿਹਾਰੀ, ਜਿਥੇ ਆਹਿ ਸਮਾਏ।

ਇਸ ਤਰ੍ਹਾਂ ਅਸੀਂ ਦੇਖਦੇ ਹਾਂ ਕਿ ਕਵੀ ਹਰ ਤਰ੍ਹਾਂ ਦੇ ਭਿੰਨ-ਭੇਦ ਨੂੰ ਮਿਟਾ ਕੇ ਸ਼ੁੱਧ ਹਿਰਦੇ ਨਾਲ ਧਰਮ ਦੇ ਉਸ ਸਰੂਪ ਨੂੰ ਨਮਸਕਾਰ ਕਰਦਾ ਹੈ ਜਿਸ ਦੇ ਸਹਾਰੇ ਭਾਰਤੀ ਸਭਿਆਚਾਰ ਦੀਆਂ ਪੱਕੀਆਂ ਕਦਰਾਂ-ਕੀਮਤਾਂ ਦੀ ਰਾਖੀ ਹੁੰਦੀ ਰਹੀ ਹੈ ਤੇ ਹੋ ਰਹੀ ਹੈ। 'ਜਿਨ੍ਹਾਂ ਅਦਲ ਮਨ ਉਪਰਿ ਕੀਤਾ, ਤਿਨ ਕਾ ਅਦਲ ਜਗ ਮੰਨੇਂ' ਕਹਿ ਕੇ ਆਪ ਨੇ ਗੁਰਬਾਣੀ ਦੀ ਤੁਕ 'ਮਨ ਜੀਤੈ ਜਗ ਜੀਤ' ਦੀ ਉਕਤੀ ਨੂੰ ਸਾਰਥਕ ਕੀਤਾ ਹੈ। ਅਫ਼ਸੋਸ ਇਸ ਗੱਲ ਦਾ ਹੈ ਕਿ ਐਡੀ ਉੱਚ ਸਾਹਿਤਕ ਤੇ ਭਗਤ ਪ੍ਰਤਿਭਾ ਵਾਲੇ ਇਸ ਕਵੀ ਨੂੰ ਹੁਣ ਤੱਕ ਸਾਡੇ ਇਤਿਹਾਸਕਾਰਾਂ ਨੇ ਵਿਸਾਰ ਹੀ ਰੱਖਿਆ ਹੈ।

ਬਾਬਾ ਪਿਰਥੀਚੰਦ ਨੇ ਆਪਣੀ ਵੱਖਰੀ ਗੱਦੀ ਚਲਾਈ। ਇਨ੍ਹਾਂ ਦੇ ਪੈਰੋਕਾਰਾਂ ਨੂੰ ਘਿਰਣਾ ਵਜੋਂ ਮੀਣੇ ਕਿਹਾ ਗਿਆ। ਪਿਰਥੀਚੰਦ ਦਾ ਪੁੱਤਰ ਬਾਬਾ ਮਨੋਹਰ ਦਾਸ ਮਿਹਰਵਾਨ ਸੀ। ਇਹ ਖ਼ੁਦ ਵੀ ਚੰਗਾ ਲੇਖਕ ਸੀ। ਇਸ ਨੇ ਹੋਰ ਕਈ ਚੰਗੇ ਲਿਖਾਰੀ ਤੇ ਕਵੀ ਆਪਣੇ ਨਾਲ ਮਿਲਾ ਲਏ। ਇਹ ਗੱਲ ਅਸੀਂ ਭਾਈ ਦਰਬਾਰੀ ਦਾਸ ਤੇ ਭਾਈ ਕੇਸ਼ੋ ਜਾਂ ਕੁਸ਼ਲ ਦਾਸ ਦੇ ਪ੍ਰਸੰਗ ਵਿੱਚ ਵਿਸਤਾਰ ਨਾਲ ਲਿਖ ਹੀ ਚੁੱਕੇ ਹਾਂ। ਇਸੇ ਪਰੰਪਰਾ ਦਾ ਇਕ ਹੋਰ ਜ਼ੋਰਦਾਰ ਤੇ ਨਿਪੁੰਨ ਲਿਖਾਰੀ ਬਾਬਾ ਹਰੀ ਦਾਸ ਉਰਫ਼ ਬਾਬਾ ਹਰੀਆ ਹੋਇਆ ਹੈ। ਇਹ ਸਾਧੂ ਦੀਵਾਨੇ ਸਾਧੂ ਕਹੇ ਜਾਂਦੇ ਹਨ। ਇਨ੍ਹਾਂ ਦੀਵਾਨੇ ਸਾਧਾਂ ਦਾ ਮੋਢੀ ਬਾਬਾ ਹਰੀਆ ਬਣਿਆ। ਇਸ ਨੇ ਬਠਿੰਡਾ ਜ਼ਿਲ੍ਹਾ ਦੇ ਪਿੰਡ ਕੋਟ ਪੀਰ ਵਿਖੇ ਆਪਣੀ ਗੱਦੀ ਕਾਇਮ ਕਰ ਲਈ ਸੀ।

ਬਿਹਾਰੀ ਲਾਲ ਕੋਟਪੀਰ ਦੀ ਇਸੇ ਗੱਦੀ ਦਾ ਮਹੰਤ ਸੀ। ਜਿਸ ਵੇਲੇ ਗੁਰੂ ਗੋਬਿੰਦ ਸਿੰਘ ਜੀ ਨੂੰ ਅਨੇਕ ਕਾਰਨਾਂ ਕਰਕੇ ਆਨੰਦਪੁਰ ਸਾਹਿਬ ਛੱਡਣਾ ਪਿਆ ਤਾਂ ਉਹ ਬਠਿੰਡੇ ਦੇ ਇਲਾਕੇ ਦੇ ਲੱਖੀ ਜੰਗਲ ਵਿੱਚ ਕੁਝ ਸਮਾਂ ਰਹੇ। ਇੱਥੇ ਆਪ ਦੀ ਦੇਖ-ਰੇਖ ਵਿੱਚ ਇਕ ਭਾਰੀ ਕਵੀ ਦਰਬਾਰ ਵੀ ਕੀਤਾ ਗਿਆ ਸੀ। ਬਾਬਾ ਬਿਹਾਰੀ ਨੇ ਵੀ ਇਸ ਵਿੱਚ ਆਪਣੀ ਕਵਿਤਾ ਸੁਣਾਈ ਸੀ।

ਜਾਂਦਾ ਹੈ ਉਸ ਵੇਲੇ ਤੱਕ ਮੀਣੇ ਗੁਰੂ ਘਰ ਨਾਲ ਭੇਦ-ਭਾਵ ਦੀ ਥਾਂ ਉਸ ਨੂੰ ਪਿਆਰ ਕਰਨ ਲੱਗ ਪਏ ਸਨ। ਇਹ ਗੱਲ ਬਿਹਾਰੀ ਲਾਲ ਵਲੋਂ ਗੁਰੂ ਜੀ ਮਹਾਰਾਜ ਦੇ ਕੀਤੇ ਸਤਿਕਾਰ ਤੋਂ ਵੀ ਪ੍ਰਗਟ ਹੈ। ਦੱਸਿਆ ਜਾਂਦਾ ਹੈ ਕਿ ਉਸ ਵੇਲੇ ਹੀ ਬਿਹਾਰੀ ਨੇ ਮਾਝਾਂ ਲਿਖੀਆਂ ਤੇ ਇਨ੍ਹਾਂ ਮਾਝਾਂ ਵਿੱਚ ਦਸਵੇਂ ਪਾਤਸ਼ਾਹ ਜੀ ਬਾਰੇ ਵੇਦਨਾ, ਸਹਾਨਭੂਤੀ ਅਤੇ ਸ਼ਰਧਾ ਪ੍ਰਗਟ ਕੀਤੀ ਗਈ ਸੀ।

ਪ੍ਰੋ. ਪਦਮ ਹੁਰੀਂ ਲਿਖਦੇ ਹਨ, ''ਦੀਵਾਨਿਆਂ ਦੀ ਜਿਸ ਗੱਦੀ ਉੱਤੇ ਹਰੀਏ ਵਰਗੇ ਚਤੁਰ ਕਵੀ ਹੋਏ ਉਸੇ ਗੱਦੀ ਤੇ ਮਹੰਤ ਕਵੀ ਬਿਹਾਰੀ ਸਨ। ਇਹ ਵਾਸੀ ਤਾਂ ਭਾਗੀ ਬਾਂਦਰ ਦੇ ਸਨ ਪਰ ਮਹੰਤ ਕੋਟਪੀਰ ਦੀ ਗੱਦੀ ਦੇ ਸਨ। ਇਨ੍ਹਾਂ ਦੇ ਪਿਛੋਕੜ ਬਾਰੇ ਬਹੁਤਾ ਕੁਝ ਨਹੀਂ ਮਿਲਦਾ।[1] ਇਕ ਗੱਲ ਸਪੱਸ਼ਟ ਹੈ ਜੇਕਰ ਇਹ ਸੰਤ-ਮਹੰਤ ਗੁਰੂ ਗੋਬਿੰਦ ਸਿੰਘ ਜੀ ਨੂੰ ਲੱਖੀ ਜੰਗਲ ਵੇਲੇ ਇਕ ਕਵੀ ਦੇ ਤੌਰ 'ਤੇ ਮਿਲਿਆ ਹੈ ਤਾਂ ਇਸ ਦਾ ਸਮਾਂ ਸਹਿਜੇ ਹੀ ਨੀਅਤ ਕੀਤਾ ਜਾ ਸਕਦਾ ਹੈ। ਇਹ ਘਟਨਾ ਸੰਨ 1701-02 ਈਸਵੀ ਦੀ ਦੱਸੀ ਜਾਂਦੀ ਹੈ। ਜੇ ਇਸ ਵੇਲੇ ਬਿਹਾਰੀ ਦੀ ਉਮਰ 30 ਵਰ੍ਹੇ ਦੀ ਵੀ ਮੰਨੀ ਜਾਵੇ ਤਾਂ ਇਸ ਦਾ ਜਨਮ ਸੰਨ 1670 ਈਸਵੀ ਦੇ ਲਾਗੇ-ਚਾਗੇ ਹੋਣਾ ਮੰਨਿਆ ਜਾਵੇਗਾ, ਪਰ ਇਸ ਕਵੀ ਦੀਆਂ ਉਸ ਵੇਲੇ ਦੀਆਂ ਲਿਖੀਆਂ ਮਾਝਾਂ ਵਿੱਚ ਜੋ ਪਕਿਆਈ ਤੇ ਉੱਚ ਕਾਵਿ-ਗੁਣ ਉਪਲਬਧ ਹੁੰਦੇ ਹਨ, ਉਸ ਅਨੁਸਾਰ ਇਹ ਕਵੀ 30 ਵਰ੍ਹੇ ਦਾ ਨਹੀਂ ਸਗੋਂ 40-45 ਵਰ੍ਹੇ ਦਾ ਦਾਨਾ-ਬੀਨਾ ਇਨਸਾਨ ਅਵੱਸ਼ ਹੋਵੇਗਾ। ਇਸ ਹਿਸਾਬ ਨਾਲ ਉਸ ਦਾ ਜਨਮ 1655-1660 ਈਸਵੀ ਵਿਚਕਾਰ ਹੋਣਾ ਮਿਥਿਆ ਜਾ ਸਕਦਾ ਹੈ।

ਪਿਆਰਾ ਸਿੰਘ ਪਦਮ ਨੇ ਇਕ ਹੋਰ ਹਵਾਲਾ ਦਿੱਤਾ ਹੈ। ਮੌਲਵੀ ਨੂਰ ਅਹਿਮਦ ਚਿਸ਼ਤੀ ਨੇ ਇਕ ਪੁਸਤਕ 'ਤਹਿਕੀਕਾਤਿ ਚਿਸ਼ਤੀ' ਲਿਖੀ ਹੈ। ਉਸ ਦੇ ਪੰਨਾ 613-15 ਤੇ ਉਹ ਲਾਹੌਰ ਦੇ ਉਦਾਸੀ ਸੰਤਾਂ ਦਾ ਕੁਰਸੀਨਾਮਾ ਦਰਜ ਕਰਦਾ ਹੈ। ਉਸ ਅਨੁਸਾਰ, 'ਬਾਬਾ ਸਿਰੀ ਚੰਦ ਦਾ ਚੇਲਾ ਨਾਰਾਇਣ ਦਾਸ ਸੀ। ਅੱਗੋਂ ਉਸ ਦੇ ਦੋ ਚੇਲੇ ਬਾਵਾ ਸੀਤਾ ਤੇ ਬਾਲਕ ਰਾਮ ਹੋਏ। ਫਿਰ ਬਾਵਾ ਸੀਤਾ ਰਾਮ ਦੇ ਤਿੰਨ ਚੇਲੇ ਸਨ - ਭਾਈ ਚੂਹੜ, ਅਮਰਦਾਸ ਅਤੇ ਦੀਵਾਨਾ ਰਾਮ ਬਿਹਾਰੀ। ਸ਼ਾਇਦ ਇਹੋ ਰਾਮ ਬਿਹਾਰੀ, ਕਵੀ ਬਿਹਾਰੀ ਹੋਵੇ।[2] ਪ੍ਰੋ. ਪਦਮ ਜੀ ਦੂਜੀ ਗਵਾਹੀ ਤਲਉਂਢਾ ਦੀ ਭੱਟ ਵਹੀ ਨੂੰ ਮੰਨ ਕੇ ਲਿਖਦੇ ਹਨ, ''ਗੁਰਦਿੱਤੇ ਦੇ ਜਨਮ ਤੇ ਭਾਈ ਕੀ ਡਰੋਲੀ ਆ ਕੇ ਵਧਾਈ ਦੇਣ ਵਾਲਾ ਭੱਟ ਬਿਹਾਰੀ ਹੈ। ਇਹ ਵੀ ਹੋ ਸਕਦਾ ਹੈ ਕਿਉਂਕਿ ਇਹ ਜੰਗਲ ਦੇਸ਼ ਦਾ ਭੱਟ ਸੀ। ਪਰ ਸਮੇਂ ਦੀ ਵਿੱਥ ਹੱਦ ਤੋਂ ਵੱਧ ਹੈ।[3]

1. ਪੰਜਾਬੀ ਮਾਝਾਂ ਤੇ ਆਸਾਵਰੀਆ, ਪੰਨਾ 28
2. ਉਹੀ, ਪੰਨਾ 28
3. ਉਹੀ, ਪੰਨਾ 28

ਪ੍ਰੋ. ਪਦਮ ਜੀ ਨੇ ਖੂਹ ਵਿੱਚ ਇੱਟ ਸੁੱਟ ਕੇ ਆਪ ਹੀ ਸਮਾਧਾਨ ਕਰ ਲਿਆ ਹੈ ਕਿ 'ਸਮੇਂ ਦੀ ਵਿੱਥ ਹੱਦ ਤੋਂ ਵੱਧ' ਹੈ।

ਪ੍ਰਸਿੱਧ ਗੁਰੂ ਇਤਿਹਾਸਕਾਰ ਇਸ਼ਰ ਸਿੰਘ 'ਨਾਰਾ' ਲਿਖਦੇ ਹਨ, "ਸੰਮਤ 1670 ਦੀ ਕੱਤਕ ਪੂਰਨਮਾਸੀ ਨੂੰ ਵੀਰਵਾਰ ਦੇ ਦਿਨ ਜਗਤ ਮਾਤਾ ਦਮੋਦਰੀ ਜੀ ਦੇ ਉਦਰ ਤੋਂ ਸਾਹਿਬਜ਼ਾਦਾ ਟਿੱਕਾ (ਗੁਰਦਿੱਤਾ) ਜੀ ਦਾ ਜਨਮ ਹੋਇਆ।"[1] ਇਹ ਲੇਖਕ ਬਾਬਾ ਗੁਰਦਿੱਤਾ ਜੀ ਦੇ ਅਕਾਲ ਚਲਾਣੇ ਦਾ ਸਮਾਂ ਸੰਮਤ 1695 ਈਸਵੀ ਮੰਨਦੇ ਹਨ।[2] ਦੋਵੇਂ ਘਟਨਾਵਾਂ ਵਿੱਚ ਸਮੇਂ ਦੀ ਵਿੱਥ ਤਾਂ ਜ਼ਿਆਦਾ ਹੈ ਪਰ ਇਹ ਦੋਵੇਂ ਘਟਨਾਵਾਂ ਅਸੰਭਵ ਵੀ ਨਹੀਂ ਗਿਣੀਆਂ ਜਾ ਸਕਦੀਆਂ।

ਪ੍ਰੋ. ਪਦਮ ਜੀ ਬਿਹਾਰੀ ਮਹੰਤ ਦੀਆਂ ਲਿਖੀਆਂ ਮਾਝਾਂ ਦੀ ਰੱਜ ਕੇ ਪ੍ਰਸੰਸਾ ਕਰਦੇ ਹਨ। ਜਦ ਆਪ ਦੱਸਦੇ ਹਨ ਕਿ ਕਈ ਥਾਂ ਤਾਂ ਬਿਹਾਰੀ ਲਿਖਤ ਮਾਝਾਂ ਨੂੰ 'ਮਾਝਾਂ ਗੁਰੂ ਗੋਬਿੰਦ ਸਿੰਘ ਜੀ ਕੀਆਂ' ਕਰਕੇ ਵੀ ਲਿਖਿਆ ਗਿਆ ਹੈ। ਦੇਖੋ- ਬ੍ਰਿਹਮੀ ਦੇ ਲੱਖੀ ਜੰਗਲ ਦੇ ਕਵੀ ਦਰਬਾਰ ਵਿੱਚ ਜੋ ਮਾਝਾਂ ਸੁਣਾਈਆਂ ਉਹ ਬਹੁਤ ਹੀ ਪ੍ਰਭਾਵਸ਼ਾਲੀ ਹਨ ਤੇ ਗੁਰੂ ਪ੍ਰੇਮ ਨੂੰ ਪ੍ਰਗਟਾਉਂਦੀਆਂ ਹਨ। ਕਈ ਨੁਸਖਿਆਂ ਵਿੱਚ ਇਨ੍ਹਾਂ ਦਾ ਸਿਰਲੇਖ 'ਮਾਝਾਂ ਗੁਰੂ ਗੋਬਿੰਦ ਸਿੰਘ ਜੀ ਕੀਆਂ' ਦਿੱਤਾ ਗਿਆ ਹੈ। ਇਨ੍ਹਾਂ ਮਾਝਾਂ ਦੀ ਕਿੰਨੀ ਪ੍ਰਸਿੱਧੀ ਸੀ ਇਸ ਗੱਲ ਦਾ ਪਤਾ ਹੀਰ ਵਾਰਿਸ ਤੋਂ ਲੱਗਦਾ ਹੈ। ਅਠਾਰ੍ਹਵੀਂ ਸਦੀ ਦੇ ਮੱਧ ਵਿੱਚ ਵੀ ਕਵੀ ਬਿਹਾਰੀ ਦਾ ਨਾਂ ਬੋਲਦਾ ਹੈ:

ਸੌਕ ਨਾਲ ਵਜਾਇਕੇ ਵੰਝਲੀ ਨੂੰ,
ਪੰਜਾਂ ਪੀਰਾਂ ਅੱਗੇ ਖੜ੍ਹਾ ਗਾਂਵਦਾ ਈ।
ਕਦੇ ਊਧੋ ਤੇ ਕਾਨ੍ਹ ਦੇ ਵਿਸ਼ਨਪਦੇ,
ਕਦੇ ਮਾਝ ਬਿਹਾਰੀ ਦੀ ਲਾਂਵਦਾ ਈ।

ਅੱਗੇ 'ਮਾਝਾਂ ਬਿਹਾਰੀ ਕੀਆਂ' ਦਰਜ ਕੀਤੀਆਂ ਜਾ ਰਹੀਆਂ ਹਨ। ਅਸੀਂ ਦੇਖਦੇ ਹਾਂ ਕਿ ਪਹਿਲੀਆਂ ਦੋ ਮਾਝਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸ਼ਾਨ ਵਿੱਚ ਉਚਾਰੀਆਂ ਗਈਆਂ ਹਨ। ਬਾਕੀ ਮਾਝਾਂ ਵਿੱਚ ਗੁਰੂ ਦਸ਼ਮੇਸ਼ ਤੇ ਮੁਰਲੀਵਾਲਾ, ਵਿੰਦਰਾਬਨ, ਮਥਰਾ ਤੇ ਸ਼ਾਮ ਸਲੋਨੇ ਨੂੰ ਸੰਬੋਧਤ ਹਨ। ਅਦਵੈਤ ਰੰਗ ਦੀ ਇਕ ਮਾਝ ਖ਼ਾਸ ਤੌਰ 'ਤੇ ਦੇਖਣ ਵਾਲੀ ਹੈ :

ਜਾਨੀ ਮੇਰਾ ਮੈਂ ਜਾਨੀ ਦੀ ਜਾਨੀ ਬਾਝ ਬਿਗਾਨੀ।
ਜਾਨੀ ਲਾਈਆ ਕਰਕ ਕਲੇਜੇ, ਤਾਂ ਕੀਤੀ ਦਰਦ ਦੀਵਾਨੀ।

---

1. ਬਾਬਾ ਸ੍ਰੀ ਚੰਦ ਜੀ ਸਾਹਿਬ ਅਤੇ ਉਦਾਸੀਨ ਸੰਪ੍ਰਦਾਇ, ਪੰਨਾ 311
2. ਉਹੀ, ਪੰਨਾ 323

ਜਾਨੀ ਬਾਝ ਮੈਂ ਘੜੀ ਨ ਜੀਵਾਂ, ਜਾਨੀ ਫਿਰੈ ਗੁਮਾਨੀ।
ਜਬ ਜਾਨੀ ਤਬ ਜਾਨ ਬਿਹਾਰੀ, ਜਾਨਿ ਜਾਨਿ ਵਿੱਚ ਜਾਨੀ।71।

ਇਸੇ ਤਰ੍ਹਾਂ 27ਵੀਂ ਮਾਝ ਵਿੱਚ ਉਨ੍ਹਾਂ ਨੇ ਆਪਣੇ ਇਸ਼ਟ ਨੂੰ 'ਰਾਮੁ' ਕਰਕੇ ਸੰਬੋਧਨ ਕੀਤਾ ਹੈ। ਅਸਲ ਵਿੱਚ ਬਿਹਾਰੀ ਸਮੇਂ ਦੀ ਰੀਤ ਅਨੁਸਾਰ ਰਾਮ, ਕ੍ਰਿਸ਼ਨ ਅਤੇ ਗੁਰੂ ਗੋਬਿੰਦ ਨੂੰ ਇਕ ਭਗਵਾਨ ਦੇ ਰੂਪ ਵਿੱਚ ਸਵੀਕਾਰ ਕਰਦਾ ਹੈ। ਹੋਰ ਸੰਤਾਂ ਵਾਂਗ ਉਹ ਵੀ ਨਾਮ-ਸਿਮਰਨ, ਮੌਤ ਨੂੰ ਚੇਤੇ ਰੱਖਣ, ਮਾਇਆ ਦੇ ਪੰਜ ਦੁਸ਼ਮਣਾਂ ਤੋਂ ਬਚਣ, ਸਤਿਸੰਗ ਕਰਨ, ਸਤਿਗੁਰ ਦੀ ਸ਼ਰਨ ਵਿੱਚ ਜਾਣ, ਪ੍ਰੀਤਮ ਦੀਆਂ ਯਾਦਾਂ, ਤੜਪ ਅਤੇ ਦਰਦ ਵਿਛੋੜੇ ਦੀ ਗੱਲ ਕਰਦਾ ਹੈ।

## ਬਾਣੀ

ਮੇਹਨਤ ਕੀਤੀ ਸਫਲ ਸਾਈ ਜੋ ਰਹੇ ਸਦਾ ਜੀ ਸੰਗੇ॥
ਜੋ ਪਦ ਪਾਇਨ ਅਸਥਿਰ ਹੋਵੇ, ਸੋ ਕਿਆ ਫਿਰ ਫਿਰ ਮੰਗੇ॥
ਸਭ ਆਸਾਂ ਸਭ ਕਾਮਨਾ ਤਜ ਕਰ, ਆਤਮ ਹਰ ਰੰਗ ਰੰਗੇ॥
ਸੋਈ ਸਾਧ ਸੋਈ ਸੰਤ ਬਿਹਾਰੀ, ਜਿਸ ਮਾਇਆ ਮੋਹ ਨ ਡੰਗੇ॥1॥
ਆਪਣਾ ਆਪ ਮਾਰ ਨਿਰਮਲ ਹੋਇ, ਸਾਹਿਬ ਕੇ ਰੰਗ ਰੱਤੇ॥
ਜੀਵਤ ਮੋਏ ਮੋਏ ਸੇ ਜੀਵੇ, ਨਿਹਚਉ ਜਾਨਉ ਸੱਤੇ॥
ਸਭ ਸਿਉਂ ਆਪ ਕਉ ਘੱਟ ਸਦਾਇਨ, ਦੁਰਲਭ ਤਿਨ ਕੀ ਮੱਤੇ॥
ਸੋਈ ਸੰਤ ਸੇ ਭਗਤ ਬਿਹਾਰੀ, ਜਿਨ੍ਹਾਂ ਹਉਮੈ ਕੀਤੀ ਹੱਤੇ॥2॥
ਸਾਹਿਬ ਸਮਰਥ ਸੁਖਾਂ ਦਾ ਦਾਤਾ, ਸਭ ਦੇਵੇ ਸੁਖ ਅਣ ਮੰਗੇ॥
ਸਭ ਹੂੰ ਕੇ ਹਿਰਦੇ ਮਹਿ ਰਵਿਆ, ਸਭਸੇ ਦੇ ਹੈ ਸੰਗੇ॥
ਕਿਰਪਾ ਕਰ ਜਿਨ੍ਹਾਂ ਭਜਨ ਸਿਖਾਇਆ, ਸੇ ਸਾਚੇ ਰੰਗ ਰੰਗੇ॥
ਹੋਇ ਘਰ ਦੇ ਦਾਸ ਬਿਹਾਰੀ, ਜੋ ਛਾਪੇ ਤੇਰੇ ਚੰਗੇ॥3॥
ਸਾਧ ਸੰਗਤ ਦਾ ਜਿਸ ਰਸ ਆਇਆ ਸੋ ਮਿਲ ਮਾਣੇ ਰਲੀਆਂ॥
ਜਿਉਂ ਬ੍ਰਿਖ ਸਾਥ ਫੁੱਲ ਫਲ ਪਾ ਕੇ, ਅਜਬ ਟਾਸੀਆਂ ਫਲੀਆਂ॥
ਬਚਨ ਜਥਾਰਥ ਵਰਖਾ ਹੋਵੇ, ਫਲ ਫੂਲ ਸਾਖਾਂ ਪਲੀਆਂ॥
ਜਾਇ ਪਹੁੰਚਹਿ ਖਸਮ ਬਿਹਾਰੀ, ਸ਼ਾਹਾਂ ਡਾਲੀਆਂ ਘਲੀਆਂ॥4॥
ਤਨ ਹਿਮਆਣੀ ਦੇ ਵਿਚ ਪਾਇਆ, ਸੁਇਨਾ, ਰੁਪਾ ਸਾਸਾ॥
ਰਾਤ ਦਿਵਸ ਵਿੱਚ ਕੱਢ ਕੱਢ ਲੇਵਨ, ਪਲ ਪਲ ਕਰਨ ਬਿਨਾਸਾ॥
ਪਵੈ ਨ ਹਿੱਕ ਤੇ ਨਿਕਲਨ ਬਹੁਤੇ, ਤਿਸ ਰਹਿਣ ਦਾ ਕਿਆ ਭਰਵਾਸਾ॥
ਐਸੇ ਗੜ੍ਹ ਮਹਿ ਬੈਠ ਬਿਹਾਰੀ, ਹੂਆ ਕਹਾਂ ਅਵਾਸਾ॥5॥

ਪਿਆਰਾ ਸਿੰਘ ਪਦਮ ਦੀ ਪੁਸਤਕ 'ਪੰਜਾਬੀ ਮਾਝਾਂ ਤੇ ਆਸਾਵਰੀਆਂ' ਵਿੱਚ ਬਿਹਾਰੀ ਦੀਆਂ 51 ਮਾਝਾਂ ਦਰਜ ਹਨ ਜਿਨ੍ਹਾਂ ਵਿੱਚੋਂ ਚੋਣਵੀਆਂ ਮਾਝਾਂ ਇੱਥੇ ਦੇ

ਰਹੇ ਹਾਂ। ਇੱਥੇ ਵਿਲੱਖਣ ਗੱਲ ਇਹ ਦੇਖੀ ਜਾ ਸਕਦੀ ਹੈ ਕਿ ਬਿਹਾਰੀ ਕਈ ਮਾਝਾਂ ਵਿਚ ਕਵੀ-ਛਾਪ ਦੇ ਤੌਰ 'ਤੇ ਗੁਰੂ ਗੋਬਿੰਦ ਸਿੰਘ ਜੀ ਦਾ ਨਾਮ ਵਿੰਦਾ ਹੈ ਤੇ ਕਈ ਥਾਂ ਉਨ੍ਹਾਂ ਨੂੰ ਸੰਬੋਧਨ ਵੀ ਕਰਦਾ ਹੈ। ਚੋਣਵੀਆਂ ਮਾਝਾਂ ਦਾ ਨਮੂਨਾ ਦੇਖੋ :

1. ਲਟਕ ਤੁਸਾਡੀ ਮੈਂ ਲੋਟਨ ਕੀਤੀ, ਫਿਰਾਂ ਲੁਟੀਂਦੀ ਰਾਹੀਂ
ਤਾਗਤਿ ਕਢ ਖੜੀ ਵਿਛੋੜੇ, ਮੈਂ ਕੱਤਾਂ ਕੈਂ ਦੀ ਬਾਹੀਂ
ਜਾਂ ਸਵਾਂ ਤਾਂ ਤੂੰ ਨਾਲੇ ਸਵੇਂ, ਜਾਂ ਚਲਨਾ ਉਠਿ ਰਾਹੀਂ
ਗੁਰੂ ਗੋਬਿੰਦ ਸਿੰਘ! ਜਬ ਭੀਤਰ ਦੇਖਾਂ, ਤੂੰਹੇਂ ਹੈਂ ਮੈਂ ਨਾਹੀਂ॥
2. ਤੀਰਾਂ ਕੋਲੋਂ ਤਿਖੀਆਂ ਪਲਕਾਂ, ਜ਼ਾਲਮ ਕਰਨ ਤਕਬੀਰਾਂ
ਕਾਮਣਹਾਰੀ ਕਾਮਣ ਪਾਏ, ਏਹੁ ਤਨੁ ਕੀਤਾ ਲੀਰਾਂ
ਮਹਿਬੂਬਾਂ ਦੀ ਏਹਾ ਵਹਿਦਤ, ਲੂੰ ਲੂੰ ਦੇਂਦੀ ਸੀਰਾਂ
ਮਹਿਬੂਬਾਂ ਦੇ ਘਾਉ ਬਿਹਾਰੀ, ਸਹਿਣੇ ਪਏ ਫਕੀਰਾਂ॥
3. ਬਿੰਦ੍ਰਾਬਨ ਦੀਆਂ ਠੰਢੀਆਂ ਛਾਵਾਂ, ਮੋਰੀ ਰੁਣ ਝੁਣ ਲਾਇਆ
ਕਢਿ ਕਲੇਜਾ ਕੋਇਲੇ ਕੀਤਾ, ਕੋਈ ਦਾਦਰੁ ਦੂੰਦ ਰਚਾਇਆ
ਬਿਜਲੀ ਲਸ਼ਕੈ ਤੇ ਘਨੀਅਰ ਗਰਜੇ, ਮੇਰਾ ਸੁੱਤਾ ਪ੍ਰੇਮ ਜਗਾਇਆ
ਇਕਸੁ ਮੁਰਲੀ ਵਾਲੇ ਬਾਝੁ ਬਿਹਾਰੀ, ਸਾਨੂੰ ਖ਼ੂਨੀ ਸਾਵਣ ਆਇਆ॥
4. ਰੱਤੀ ਪ੍ਰੇਮ ਜਿਨ੍ਹਾਂ ਦੇ ਅੰਦਰਿ, ਬਿਨਾ ਸ਼ਰਾਬੋਂ ਖੀਵੇ
ਅਠਿ ਪਹਿਰ ਮਹਿਲੀਂ ਚਾਨਣ ਉਥੇ, ਬਲਨਿ ਪ੍ਰੇਮ ਦੇ ਦੀਵੇ
ਜੇਹੀ ਲਾਇਨਿ ਤੋੜ ਨਿਬਾਹਨਿ, ਸਫਲ ਤਿਨਾ ਦਾ ਜੀਵੇ
ਹਰਿ ਅੰਮ੍ਰਿਤ ਸੰਤਾਂ ਦੇ ਮੁਖ ਵਰਸੈ, ਗੁਰਮੁਖ ਹੋਇ ਸੁ ਪੀਵੇ॥
5. ਯਾਰ ਯਾਰਾਂ ਕੋਲੋ ਵਿਦਿਆ ਮੰਗਦੇ, ਆਖ ਦਿਖਾ ਕਿਆ ਕਰੀਐ
ਸਿਰੁ ਨੂੰ ਕਟਿ ਰਿਸਾਲੁ ਬਣਾਈਐ, ਪੇਸ਼ਿ ਮਿਤ੍ਰਾਂ ਦੀ ਧਰੀਐ
ਜੇ ਸਿਰ ਦਿਤੇ ਰਾਜ਼ੀ ਥੀਵੈ, ਸਿਰੁ ਦੇਂਦਿਆਂ ਕਿਉਂ ਡਰੀਐ
ਸਿਰ ਸਦਕੇ ਕੁਰਬਾਣ ਬਿਹਾਰੀ, ਜੇ ਵਿਚੁ ਨਿਗਾਹਾਂ ਦੇ ਮਰੀਐ॥
6. ਜਾਨੀ ਮੇਰਾ ਮੈਂ ਜਾਨੀ ਦੀ, ਜਾਨੀ ਬਾਝੂ ਬਿਗਾਨੀ
ਜਾਨੀ ਲਾਈਆ ਕਰਕ ਕਲੇਜੇ, ਤਾਂ ਕੀਤੀ ਦਰਦ ਦਿਵਾਨੀ
ਜਾਨੀ ਬਾਝ ਮੈਂ ਘੜੀ ਨ ਜੀਵਾਂ, ਜਾਨੀ ਫਿਰੈ ਗੁਮਾਨੀ
ਜਬ ਜਾਨੀ ਤਬ ਜਾਨ ਬਿਹਾਰੀ, ਜਾਨਿ ਜਾਨਿ ਵਿਚ ਜਾਨੀ॥ 7॥
7. ਤੂ ਲਿਖਿ ਕੈ ਪਤੀਆ ਲੈ ਆਇਓਂ, ਉਧੋ ਅਸੀਂ ਪ੍ਰੇਮ ਦਰਦਿ ਦੁਖ ਭਰੀਆਂ
ਤੂ ਬਿਦਰਦ ਤੈਨੂੰ ਦਰਦੁ ਨ ਕੋਈ, ਅਸੀਂ ਕਵਨ ਵਖਤ ਦੀਆਂ ਖੜੀਆਂ
ਮੁਰਲੀ ਵਾਲੇ ਵਸਿ ਕਰ ਲੀਤੀਆਂ, ਸਿਰਿ ਪਾਇ ਪ੍ਰੇਮ ਦੀਆਂ ਜੜੀਆਂ
ਸੋ ਕਿਉਂ ਮਲਨਿ ਬਿਭੂਤਿ ਬਿਹਾਰੀ, ਜਿਨਿ ਸਿਰਿ ਸੋਹਾਗ ਦੀਆਂ ਧੜੀਆਂ॥ 22॥

8. ਭੁਖ ਜੇਡੁ ਜ਼ਹਮਤਿ ਨਹੀਂ ਕੋਈ, ਅੰਨੁ ਜੇਡੁ ਨਹੀਂ ਦਾਰੂ
ਕਾਮ ਜੇਡੁ ਕਮਲਾ ਨਹੀਂ ਕੋਈ, ਅੱਗ ਜੇਡੁ ਨਹੀਂ ਚਾਰੂ
ਪਉਨ ਜੇਡੁ ਕੋਈ ਧਾਵਾ ਨਾਹੀਂ, ਕਾਲੁ ਜੇਡੁ ਨਹੀਂ ਮਾਰੂ
ਪਾਪ ਜੇਡੁ ਕੋਈ ਡੂੰਘਾ ਨਾਹੀਂ, ਧਰਮ ਜੇਡੁ ਨਹੀਂ ਤਾਰੂ॥ 25॥

9. ਰਾਮੁ ਵਿਸਾਰਿਓ ਕਿਤੁ ਭਰਵਾਸੈ, ਤੈਨੂੰ ਕੇਹਾ ਗੁਮਾਨ ਪਇਓ ਈ
ਲਾਲਚ ਲਗਿ ਕੈ ਜਨਮੁ ਗਵਾਇਓ, ਖੁਦੀ ਖਰਾਬ ਕਿਤੋਈ
ਜਾਂ ਜਮ ਆਵੀ ਪਕੜਿ ਚਲਾਵੀ, ਤੈਂਡਾ ਭਾਈ ਬੰਧੁ ਨ ਕੋਈ
ਸਤਿਗੁਰ ਕੈ ਪ੍ਰਸਾਦਿ ਬਿਹਾਰੀ, ਤੈਂਡੀ ਹਰਿ ਸਿਮਰਨ ਗਤਿ ਹੋਈ॥ 27॥

10. ਆਹਿ ਦਰਦ ਮਤ ਮਾਰੇ ਕੋਈ, ਤੀਨ ਲੋਕ ਜਲਿ ਜਾਏ
ਆਹ ਦਰਦ ਤੇ ਪੰਖੀ ਡਰਦੇ, ਸੁਣ ਆਕਾਸ਼ ਡਰਾਏ
ਆਹ ਦਰਦ ਤੇ ਧਰਤੀ ਕੰਬੇ, ਮਤ ਉਲਟੀ ਨਦੀ ਵਹਾਏ
ਧੰਨ ਆਸ਼ਕ ਦੀ ਆਹ ਬਿਹਾਰੀ, ਜਿਥੇ ਆਹਿ ਸਮਾਏ॥ 3॥

11. ਆਪਣਾ ਆਪ ਮਾਰਿ ਨਿਰਮਲ ਹੋਇ, ਸਾਹਿਬ ਦੇ ਰੰਗ ਰੱਤੇ
ਜੀਵਤ ਮੋਏ ਮੋਏ ਸੇ ਜੀਵੇ, ਨਿਹਚਉ ਜਾਨਉ ਸਤੇ
ਸਭ ਸਿਉ ਆਪ ਕਉ ਆਪ ਕਉ ਘੱਟ ਸਦਾਇਨ, ਦੁਰਲਭ ਤਿਨ ਕੀ ਮੱਤੇ
ਸੋਈ ਸੰਤ ਸੋ ਭਗਤ ਬਿਹਾਰੀ, ਜਿਨ੍ਹਾਂ ਹਉਮੈ ਕੀਤੀ ਹੱਤੇ॥ 41॥

12. ਭਾਹਿ ਲਗੀ ਮੈਨੂੰ ਦ੍ਰਿਸ਼ਟੀ ਆਈ, ਜਿਉਂ ਦਾਵਾਨਲ ਤ੍ਰਿਣ ਜਾਲੇ
ਕਾਲ ਬਲੀ ਸਭ ਜਗ ਚੁਣ ਮਾਰਿਆ, ਤਪੇ ਤਪੀਸ਼ਰ ਨਾਲੇ
ਅਚਨਚੇਤ ਸਿਰ ਬੰਬ ਬਜਾਵੇ, ਵਿਣ ਦਿਤਿਆਂ ਕਾਗਲ ਕਾਲੇ
ਇਕ ਹਰਿਜਨ ਇਸ ਸਿਉ ਬਚੇ ਬਿਹਾਰੀ, ਹੋਰ ਕੀਤੀ ਕਾਲ ਹਵਾਲੇ॥ 45॥

13. ਜਿਨ੍ਹਾਂ ਅਦਲ ਮਨ ਊਪਰਿ ਕੀਤਾ, ਤਿਨ ਕਾ ਅਦਲ ਜਗ ਮੰਨੇ
ਜਿਸਕਾ ਮਨ ਆਪਣਾ ਹੈ ਮੂਰਖ, ਤਿਸ ਸਿਖ ਕੋਈ ਨ ਘਿੰਨੇ
ਆਪ ਖਾਇ ਜੋ ਸਾਗ ਅਲੌਨਾ, ਸੋ ਦਾਨ ਕਿ ਦਏ ਸੁਵੰਨੇ
ਜੱਗ ਅਸਮੇਧੁ ਕਿਉਂ ਕਰੇ ਬਿਹਾਰੀ, ਜੋ ਆਪ ਦਰੇ ਦਰ ਪਿੰਨੇ॥ 47॥

14. ਘਟ ਘਟ ਦੇ ਵਿਚ ਢਾਂਡੀ ਬਾਲੀ, ਇਸ ਤ੍ਰਿਸ਼ਨਾ ਰਾਖਸਿਆਨੀ
ਪਾਇ ਕਰ ਡੋਰ ਸਗਲ ਦੇ ਗਲ ਵਿਚ ਨਚਾਏ ਕਪਿ ਪ੍ਰਾਣੀ
ਮਾਨਸ ਤੇ ਇਸ ਗਧਾ ਬਣਾਇਆ, ਲਦ ਦੀਂਦਾ ਬੋਝ ਸਤਾਣੀ
ਇਕ ਹਰਿਜਨ ਸਿਉਂ ਡਰੇ ਬਿਹਾਰੀ, ਹੋਰ ਜੀਤੀ ਚਾਰੇ ਖਾਣੀ॥ 49॥

15. ਪੀਰਾਂ ਬਾਝੁ ਮੁਰੀਦ ਨ ਸੋਹਨਿ, ਥੰਮਾ ਬਾਝੁ ਨ ਕੜੀਆਂ
ਪੁੱਤਰਾਂ ਬਾਝੁ ਨ ਸੋਹਨਿ ਮਾਵਾਂ, ਲੱਖ ਹੀਰੇ ਮੋਤੀ ਜੜੀਆਂ
ਕੰਤਾਂ ਬਾਝੁ ਨ ਸੋਹਨਿ ਨਾਰੀ, ਤੋੜੇ ਹੋਵਨਿ ਹੂਰਾਂ ਪਰੀਆਂ
ਸੇ ਕਿਉ ਮਲਨਿ ਬਿਭੂਤਿ ਬਿਹਾਰੀ, ਜਿਨ੍ਹਾਂ ਸਿਰਿ ਸੁਹਾਗ ਦੀਆਂ ਧੜੀਆਂ॥ 51॥

# 23

## ਸੰਤ ਕੇਸ਼ੋਦਾਸ ਜਾਂ ਕੁਸ਼ਲਦਾਸ

ਸੰਤ ਕੇਸ਼ੋਦਾਸ ਜਾਂ ਕੁਸ਼ਲਦਾਸ ਦੋਵੇਂ ਇਕ ਹੀ ਹਨ ਪਰ ਇਸ ਗੱਲ ਦਾ ਪਤਾ ਨਹੀਂ ਚੱਲ ਸਕਿਆ ਕਿ ਇਕੋ ਗ੍ਰੰਥ ਵਿੱਚ ਇਹ ਦੋਵੇਂ ਨਾਂ ਬਦਲ ਬਦਲ ਕੇ ਕਿਵੇਂ ਆਏ ਹਨ। ਇਨ੍ਹਾਂ ਬਾਰੇ ਬਹੁਤ ਵਿਦਵਾਨਾਂ ਨੂੰ ਭੁਲੇਖਾ ਹੈ ਅਤੇ ਉਹ ਇਨ੍ਹਾਂ ਨੂੰ ਵੱਖ ਵੱਖ ਸੰਤ ਮੰਨ ਲੈਂਦੇ ਹਨ। ਮਿਹਰਬਾਨੀਆਂ ਦੀ ਸਾਹਿੱਤਕ ਮਿਹਰਵਾਨੀ ਲਿਖਣ ਵਾਲੇ ਪਿਆਰਾ ਸਿੰਘ ਪਦਮ ਨੂੰ ਵੀ ਇਹੋ ਭੁਲੇਖਾ ਲੱਗਾ ਹੈ। ਆਪ ਨੇ 'ਪੰਜਾਬੀ ਵਾਰਾਂ' ਪੁਸਤਕ ਵਿੱਚ ਕੁਸ਼ਲਦਾਸ ਦੀ ਇਕ ਰਚਨਾ 'ਰਾਗ ਗਉੜੀ ਵਾਰ ਭਗਤ ਵਸਚਲ ਕੀ' ਦਿੱਤੀ ਹੈ। ਇਸ ਦੇ ਲੇਖਕ ਬਾਰੇ ਪ੍ਰੋ. ਪਦਮ ਹੁਰਾਂ ਇਹ ਸ਼ਬਦ ਲਿਖੇ ਹਨ :

''ਬਾਬਾ ਮਿਹਰਵਾਨ ਦੇ ਉਤਰਾਧਿਕਾਰੀ ਮਾਲਵੇ ਵੱਲ 'ਗੁਰੂ ਕੇ ਕਠ' ਆਪਣਾ ਗੜ੍ਹ ਬਣਾ ਕੇ ਬੈਠ ਗਏ, ਭਾਵੇਂ ਸਿੱਖ ਇਨ੍ਹਾਂ ਨੂੰ 'ਮੀਣੇਂ' ਕਹਿ ਕੇ ਤ੍ਰਿਸਕਾਰਦੇ ਸਨ ਪਰ ਫਿਰ ਵੀ ਇਨ੍ਹਾਂ ਆਪਣੀ ਮਾਨਤਾ ਲਈ ਚੰਗੇ ਲਿਖਾਰੀ, ਕਵੀ ਤੇ ਢਾਡੀ ਰੱਖੇ ਹੋਏ ਸਨ ਜੋ ਇਸ ਗੱਦੀ ਦੀ ਮਹਿਮਾ ਕਰਦੇ ਰਹਿੰਦੇ ਸਨ। ਪੰਡਤ ਕੇਸ਼ੋਦਾਸ ਦਾ ਨਾਂ ਪ੍ਰਸਿੱਧ ਹੈ, ਜਿਸ ਕਾਫ਼ੀ ਵਾਰਤਕ ਤੇ ਕਵਿਤਾ ਰਚੀ। ਭੱਟਾਂ ਦੇ ਸਵੱਈਆਂ ਦੀ ਤਰਜ 'ਤੇ ਇਸ ਗੱਦੀ ਦੀ ਮਹਿਮਾ ਦੇ ਅਨੇਕ ਛੰਦ ਲਿਖੇ ਤੇ ਇਸ ਵਿੱਚ ਮਿਹਰਵਾਨ ਦੀ ਉਸਤਤਿ ਕੁਝ ਵਧੇਰੇ ਹੀ ਕੀਤੀ। ਪ੍ਰਿਥੀਚੰਦ ਸਾਹਿਬ ਨੂੰ ਯੁਧਿਸ਼ਟਰ ਤੇ ਮਿਹਰਵਾਨ ਨੂੰ ਸੁਕਦੇਵ ਦਾ ਅਵਤਾਰ ਦੱਸਿਆ ਗਿਆ। ਵੰਨਗੀ :

**ਛਪੈ ਛੰਦ**

ਸਤਿ ਸਤਿ ਹਰਿ ਸਤਿ ਸਤਿ, ਗੁਰ 'ਸਾਹਿਬ' ਪੂਰਾ
ਬੋਲਿਆ ਜਾਂ ਕਾ ਸਤਿ, ਸਤਿ ਸਰਨੀ ਕਾ ਸੂਰਾ
ਜਿਹ ਜਿਹ ਦਰਸ਼ਨ ਭਯੋ, ਅਵਰਿ ਜਿਹਂ ਚਰਨ ਅਰਾਧੇ
'ਕੇਸੋ' ਕਿਲਵਿਖ ਗਏ, ਜਨਮ ਦੀ ਮਿਟੀ ਉਪਾਧੇ

ਕਲਿ ਮਾਹਿ ਜੁਧਿਸਟਰ ਪ੍ਰਗਟਯੋ, ਦਰਸ ਦੇਖਿ ਉਧਰਯੋ ਜਗਤ,
ਸੋ ਜਾਇ ਨਿਰੰਜਨ ਸਿਉਂ ਮਿਲਯੋ, ਮਿਹਰਵਾਨ ਸਿਰਿ ਧਰਯੋ ਛਤ੍ਰ।੧।

ਕਬਿੱਤ

ਪ੍ਰਿਥਮੈ ਤੋ ਸੁਕਦੇਉ ਫੁਨ ਦੂਸਰੇ ਮਨੋਹਰ ਕਹੈਂ,
ਗੁਰੂ ਮਿਹਰਵਾਨੁ ਤੀਸਰੇ ਕਹਾਯੋ ਹੈ।
ਜਨਕ ਕੀ ਆਗਯਾ ਪਾਇ ਸੋਢੀਆਂ ਕੇ ਬੰਸ ਬੀਚ,
ਕਲਿ ਕੇ ਉਧਾਰਣੇ ਕੋ ਕਲਿਯੁਗ ਆਯੋ ਹੈ।
ਬਾਬੇ ਨਾਨਕ ਅੰਗਦ ਅਮਰ ਕੀ ਕ੍ਰਿਪਾ ਜਾ ਕੋ,
ਰਾਮਦਾਸ ਅਰਜਨ ਸ਼ਬਦੁ ਘਟਿ ਪਾਯੋ ਹੈ।
ਤਖ਼ਤ ਸਿੰਘਾਸਨ ਦੀਓ ਹੈ ਗੁਰੂ ਸਾਹਿਬ ਜੀ,
ਕੇਸੋ ਜਨ ਜਾਕੋ ਦੇਖਿ ਦਰਸੁ ਅਘਾਯੋ ਹੈ।

ਇਤਿਹਾਸ ਦੇ ਪਾਠਕ ਜਾਣਦੇ ਹਨ ਕਿ ਇਹ ਲੋਕ ਪ੍ਰਿਥੀ ਚੰਦ (ਸਾਹਿਬ) ਨੂੰ ਛੇਵਾਂ, ਮਿਹਰਵਾਨ ਨੂੰ ਸੱਤਵਾਂ ਤੇ ਹਰਿ ਜੀ ਨੂੰ ਅੱਠਵਾਂ ਗੁਰੂ ਮੰਨਦੇ ਸਨ। ਇਸ ਤੋਂ ਪਿੱਛੋਂ ਕੰਵਲ ਨੈਨ, ਹਰਿਨੰਦ, ਅਭੈ ਰਾਮ, ਨਿਰਭੈ ਗੁਰਦੇਵ ਤੇ ਦੀਦਾਰ ਦਾਸ ਆਦਿ ਦੀ ਲੜੀ ਚੱਲਦੀ ਗਈ। ਇਹ ਦੀਦਾਰ ਦਾਸ ਉੱਨ੍ਹੀਵੀਂ ਸਦੀ ਦੇ ਮੁੱਢ ਵਿੱਚ ਹੋਇਆ, ਇਸੇ ਪਾਸ ਕਵੀ ਕੁਸ਼ਲਦਾਸ ਰਹਿੰਦਾ ਸੀ। ਇਸ ਕਵੀ ਨੇ ਇਨ੍ਹਾਂ 14 ਗੁਰੂਆਂ ਦੀ ਉਸਤਤਿ ਵਿੱਚ 653 ਕਬਿੱਤ ਸਵੱਈਏ ਲਿਖੇ। ਇਸ ਤੋਂ ਬਿਨਾਂ ਇਸ ਨੇ ਤਿੰਨ ਬਾਰ੍ਹਾਂਮਾਹ ਤੇ ਛੇ ਵਾਰਾਂ ਵੀ ਰਚੀਆਂ। ਗੁਰੂ ਉਸਤਤਿ ਕਰਦਿਆ ਅੰਤ ਸਾਰੇ ਗੁਰਾਂ ਦੇ ਨਾਂ ਇਕ ਛੰਦ ਵਿੱਚ ਇਉਂ ਅੰਕਿਤ ਕੀਤੇ ਹਨ :

ਆਦਿ ਗੁਰ ਨਾਨਕ ਔ ਅੰਗਦ ਜੋ ਥਾਪਿ ਕੀਏ,
ਅਮਰਦਾਸ ਤੇਜ ਗੁਰ ਆਪ ਹੀ ਧਰਾਏ ਹੈਂ।
ਰਾਮਦਾਸ ਆਪ ਥਾਪਿ, ਅਰਜਨ ਸੁ ਆਪੇ ਭਏ,
ਸੋਈ ਜੋ ਸਾਹਿਬ, ਮਿਹਰਵਾਨ ਹੋਇ ਆਏ ਹੈਂ।
ਹਰਿ ਜੀ ਹੈਂ ਸੋਈ ਔ ਨਾਰਾਇਨ ਜੋ ਓਈ ਗੁਰ,
ਕਊਲ ਨੈਨ, ਅਭੈ ਰਾਮ ਆਪ ਹੀ ਕਹਾਏ ਹੈਂ।
ਨਿਰਭੈ ਨਿਰਵੈਰ ਔ ਦੀਦਾਰ ਦਾਸ ਆਪ ਭਏ,
ਆਪ ਹੀ ਸਰੂਪ ਪ੍ਰਭੂ ਆਪਿ ਮੇਂ ਸਮਾਏ ਹੈਂ।

ਇਹ ਉਸਤਤਿ ਉਸ 1873 ਬਿਕਰਮੀ ਮੁਤਾਬਿਕ 1816 ਈਸਵੀ ਵਿੱਚ ਮੁਕੰਮਲ ਕੀਤਾ ਸੀ। 'ਵਾਰ ਪਾਤਸ਼ਾਹੀਆ ਕੀ' ਦੀ ਅੰਤਿਮ ਪਉੜੀ ਇਸ ਪ੍ਰਕਾਰ ਹੈ :

ਜਨਕ ਗੁਰੂ ਨਾਨਕ ਭਏ, ਜਨ ਤਾਰਨ ਆਏ

ਮਿਹਰਵਾਨ ਸੁਖਦੇਵ ਥੇ, ਫਿਰਿ ਚਰਨ ਲਗਾਏ
ਕੋਇ ਛਿਨਵੇਂ ਤਾਰ ਕੈ, ਮ੍ਰਿਤੁ ਲੋਕ ਪਠਾਏ
ਕਰਿ ਸੇਵਕ ਮਗ ਪਾਇਆ ਸੁਭ ਪੰਥ ਦਿਵਾਏ
ਜਾਗ੍ਯਾ ਧਰਮ ਬੰਧਾਈਆਂ, ਸੁਭ ਮਾਰਗ ਲਾਏ
ਘਰਿ ਘਰਿ ਹੋਵੈ ਆਰਤੀ, ਜਸ ਕੀਰਤਿ ਗਾਏ,
ਵਾਹੁ ਵਾਹੁ ਨਾਨਕ ਗੁਰੂ, ਸਭ ਮਾਹਿੰ ਸਮਾਏ।

ਕੁਸਲਦਾਸ ਦੀਆਂ ਇਨ੍ਹਾਂ ਧਾਰਮਿਕ ਵਾਰਾਂ ਵਿਚ ਪੌਰਾਣਿਕ ਰੰਗ ਜ਼ਿਆਦਾ ਹੈ। 'ਵਾਰ ਸੁਕਦੇਵ ਲੀਲ੍ਹਾ ਕੀ' ਮਿਹਰਵਾਨ ਬਾਰੇ ਹੈ। ਵਾਰ ਪਾਤਸ਼ਾਹੀਆਂ ਕੀ (ਜੈਤਸਰੀ) ਵਿਚ 14 ਗੁਰੂਆਂ ਦੀ ਮਹਿਮਾ ਹੈ, ਪੰਜ ਸਤਿਗੁਰੂਆਂ ਤੋਂ ਬਾਅਦ ਨੌਂ ਗੁਰੂ ਖ਼ਾਨਦਾਨੀ ਲਏ ਹਨ।

'ਵਾਰ ਭਗਤ ਵਸਚਲ ਕੀ' ਦੱਸਦੀ ਹੈ ਕਿ ਪਰਮੇਸ਼ਰ ਹਰ ਸਮੇਂ ਆਪਣੇ ਭਗਤਾਂ ਦੀ ਪ੍ਰਿਤਪਾਲਣਾ ਕਰਦਾ ਹੈ।

ਕੁਸ਼ਲਦਾਸ ਦੀ ਰਚਨਾਵਲੀ ਦਾ ਖਰੜਾ ਮੈਂ ਨਵੰਬਰ 1970 ਵਿਚ ਤਖ਼ਤ ਪਟਨਾ ਸਾਹਿਬ ਦੇਖਿਆ ਸੀ। ਇਸੇ ਵਿੱਚੋਂ ਇਹ ਵਾਰ ਉਤਾਰੀ ਹੈ। ਕਵੀ ਦੀ ਰਚਨਾ ਦਾ ਇਕ ਨੁਸਖਾ (ਨੰਬਰ 598) ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ ਵਿੱਚ ਸੁਰੱਖਿਅਤ ਹੈ।"[1]

ਗੁਰੂ ਨਾਨਕ ਦੇਵ ਯੂਨੀਵਰਸਿਟੀ ਦੇ ਜਿਹੜੇ ਖਰੜੇ ਦੀ ਗੱਲ ਪਿਆਰਾ ਸਿੰਘ ਪਦਮ ਜੀ ਕਰਦੇ ਹਨ ਉਸ ਦਾ ਨਾਂ 'ਪੋਥੀ ਸਾਹਿਬ' ਹੈ। ਉਸ ਹੱਥ-ਲਿਖਤ ਦੀ ਨਕਲ ਸਾਡੇ ਪਾਸ ਸੁਰੱਖਿਅਤ ਹੈ। ਇਸ ਬਾਰੇ ਵਿਸਥਾਰ ਨਾਲ ਵਿਚਾਰ ਅਸੀਂ ਅੱਗੇ ਚੱਲ ਕੇ ਕਰਾਂਗੇ, ਪਹਿਲਾਂ ਪ੍ਰੋ. ਪਦਮ ਜੀ ਵਲੋਂ ਹੀ ਛਾਪੀ ਗਈ ਇਕ ਹੋਰ ਰਚਨਾ 'ਕੇਸੋ ਦਾਸ ਦੀ ਪ੍ਰੇਮ ਪਚੀਸੀ' ਬਾਰੇ ਉਹ ਕੀ ਕਹਿੰਦੇ ਹਨ ਇਹ ਵੀ ਦੇਖ ਲਿਆ ਜਾਵੇ ਤਾਂ ਜੋ ਗੱਲ ਨਿੱਤਰ ਕੇ ਸਾਹਮਣੇ ਲਿਆਂਦੀ ਜਾ ਸਕੇ। ਪ੍ਰੋ. ਪਦਮ ਜੀ ਇੱਥੇ ਚਾਰ 'ਕੇਸੋ' ਹੋਣ ਦੀ ਗੱਲ ਕਰਦੇ ਹਨ, ਅਸਲ ਕੇਸੋਦਾਸ 'ਕੇਸੋ ਗੁਣੀ' ਨੂੰ ਹੀ ਮੰਨਦੇ ਹਨ ਭਾਵੇਂ ਸ਼ੰਕਾ ਵੀ ਨਾਲ ਹੀ ਪ੍ਰਗਟ ਕਰ ਜਾਂਦੇ ਹਨ। ਉਨ੍ਹਾਂ ਦਾ ਕਥਨ ਹੈ, "ਇਨ੍ਹਾਂ ਵਿੱਚੋਂ ਕੇਸੋ ਗੁਣੀ ਸੱਚਮੁੱਚ ਮਹਾਨ ਕਵੀ ਸੀ। ਉਸ ਦੀ ਕਾਵਿ ਕਲਾ ਤੇ ਸ਼ੈਲੀ ਦੀ ਮਾਰਮਿਕਤਾ ਸਲਾਹੁਣਯੋਗ ਹੈ। ਉਹ ਉੱਚੇ ਫ਼ਕੀਰੀ ਖ਼ਿਆਲਾਂ ਦਾ ਆਦਮੀ ਸੀ ਤੇ ਉਸ ਨੂੰ ਮੁਰਸ਼ਦ (ਗੁਰੂ) ਦੀ ਰਹਿਮਤ ਸਦਕੇ ਆਤਮ ਮੰਡਲ ਦਾ ਆਨੰਦ ਵੀ ਪ੍ਰਾਪਤ ਸੀ। ਸ਼ਾਇਦ ਇਸੇ ਨੇ ਲੱਖੀ ਜੰਗਲ ਦੇ ਕਵੀ ਦਰਬਾਰ ਵਿੱਚ ਸ਼ਾਮਲ ਹੋ ਕੇ ਸ੍ਰੀ ਦਸ਼ਮੇਸ਼ ਜੀ ਦਾ ਆਸ਼ੀਰਵਾਦ ਪ੍ਰਾਪਤ ਕੀਤਾ ਸੀ।" ਇਹ ਲਿਖ ਕੇ ਆਪ ਨੇ

---

1. ਪੰਜਾਬੀ ਵਾਰਾਂ, ਪੰਨਾ 526

ਕੇਸੋਦਾਸ ਦੀ ਰਚਨਾ 'ਪ੍ਰੇਮ ਪਚੀਸੀਂ' ਦਾ ਪਾਠ ਦਿੱਤਾ ਹੈ। (ਕੇਸੋਦਾਸ ਦੀ ਪ੍ਰੇਮ ਪਚੀਸੀਂ ਦਾ ਚਰਚਾ ਉਨ੍ਹਾਂ ਆਪਣੀ ਪੁਸਤਕ 'ਕਲਮ ਦੇ ਚਮਤਕਾਰ', ਪੰਨੇ 160-161 ਤੇ ਵੀ ਕੀਤਾ ਹੈ।) ਪ੍ਰੋ. ਪਦਮ ਜੀ ਦੀ ਘਾਲਣਾ ਦੀ ਦਾਦ ਦਿੱਤੀ ਜਾਣੀ ਚਾਹੀਦੀ ਹੈ, ਪਰ ਇਹ ਕੇਸੋਦਾਸ ਉਹ ਕੇਸੋਦਾਸ ਨਹੀਂ ਹੈ।

ਹੁਣ ਅਸੀਂ ਗੁਰੂ ਨਾਨਕ ਦੇਵ ਯੂਨੀਵਰਸਿਟੀ ਵਿੱਚ ਪਈ ਹੱਥ-ਲਿਖਤ ਨੰਬਰ 598 ਦੀ ਗੱਲ ਕਰਦੇ ਹਾਂ ਜਿਸ ਦਾ ਜ਼ਿਕਰ ਪ੍ਰੋ. ਪਦਮ ਹੁਰਾਂ ਨੇ ਕੀਤਾ ਹੈ। ਇਸ ਗ੍ਰੰਥ ਦਾ ਨਾਂ 'ਪੋਥੀ ਸਾਹਿਬ' ਹੈ ਅਤੇ ਇਸ ਦਾ ਲੇਖਕ ਕੇਸੋਦਾਸ ਜਾਂ ਕੁਸ਼ਲਦਾਸ ਹੈ। ਜਾਂ ਦਾ ਮਤਲਬ ਇਹ ਹੈ ਕਿ ਲੇਖਕ ਪੋਥੀ ਦੇ ਮੁਢਲੇ ਪੰਨਿਆਂ ਵਿੱਚ ਆਪਣਾ ਨਾਂ ਕੇਸੋ ਜਾਂ ਕੇਸੋਦਾਸ ਦਿੰਦਾ ਹੈ। ਕਵੀ ਅਗਲੇ ਪੰਨਿਆਂ ਵਿੱਚ ਖ਼ੁਦ ਹੀ ਕੁਸ਼ਲਦਾਸ ਲਿਖਣ ਲੱਗ ਜਾਂਦਾ ਹੈ ਜਿਸ ਕਰਕੇ ਇਹ ਗੱਲ ਨਿਰਵਿਵਾਦ ਰੂਪ ਵਿੱਚ ਕਹੀ ਜਾ ਸਕਦੀ ਹੈ ਕਿ ਇਹ ਦੋ ਨਾ ਅਵੱਸ਼ ਹਨ ਪਰ ਇਕੋ ਵਿਅਕਤੀ ਦੇ ਹੀ ਦੋ ਨਾਂ ਹਨ। ਇਸ ਦਾ ਕਾਰਨ ਤਾਂ ਕਿਧਰੇ ਸਪੱਸ਼ਟ ਨਹੀਂ ਕੀਤਾ ਗਿਆ ਪਰ ਇਹ ਅਸਲੀਅਤ ਹੈ।

ਅਸੀਂ ਸਾਰੇ ਜਾਣਦੇ ਹਾਂ ਕਿ ਚੌਥੇ ਗੁਰੂ ਸਾਹਿਬ ਨੇ ਆਪਣੀ ਗੱਦੀ ਆਪਣੇ ਸਭ ਤੋਂ ਛੋਟੇ ਪੁੱਤਰ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਦਿੱਤੀ ਸੀ, ਪਰ ਆਪ ਜੀ ਦਾ ਵੱਡਾ ਪੁੱਤਰ ਇਸ ਗੱਲ ਨਾਲ ਸਮਝੌਤਾ ਨਹੀਂ ਕਰ ਸਕਿਆ। ਉਹ ਗੁਰੂ ਅਰਜਨ ਦੇਵ ਜੀ ਹੁਰਾਂ ਨਾਲ ਹਰ ਵੇਲੇ ਵੈਰ-ਵਿਰੋਧ ਹੀ ਪਾਲਦਾ ਰਿਹਾ। ਗੁਰੂ ਰਾਮਦਾਸ ਜੀ ਨੇ ਖ਼ੁਦ ਵੀ ਉਸ ਨੂੰ ਬਹੁਤ ਵਾਰ ਸਮਝਾਉਣੀ ਕੀਤੀ, ਪਰ ਉਹ ਝਗੜਾ ਕਰਦਾ ਹੀ ਰਿਹਾ :

**ਕਾਹੇ ਪੂਤ ਝਗਰਤ ਹਉ ਸੰਗਿ ਬਾਪ ॥**
**ਜਿਨ ਕੇ ਜਣੇ ਬਡੀਰੇ ਤੁਮ ਹਉ ਤਿਨ ਸਿਉ ਝਗਰਤ ਪਾਪ ॥੧॥**

(ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰਨਾ 1200)

ਪਰ ਪ੍ਰਿਥੀ ਚੰਦ ਨੇ ਨਾ ਮੰਨਣਾ ਸੀ ਤੇ ਨਾ ਮੰਨਿਆ। ਬਾਬਾ ਪ੍ਰਿਥੀ ਚੰਦ ਨੇ ਉਮਰ ਭਰ ਗੁਰੂ ਘਰ ਦੇ ਨਾਲ ਆਪਣਾ ਵਰਤਾਰਾ ਸਖ਼ਤ ਹੀ ਰੱਖਿਆ। ਪਰ ਉਸ ਦੀ ਸੰਤਾਨ ਨੇ ਸਮੇਂ ਦੀ ਨਜ਼ਾਕਤ ਦੇਖਦਿਆਂ ਅਤੇ ਸਮਝਦਾਰੀ ਤੋਂ ਕੰਮ ਲੈਂਦਿਆਂ ਗੁਰੂ ਅਰਜਨ ਦੇਵ ਜੀ ਨੂੰ ਗੁਰੂ ਗੱਦੀ ਦਾ ਵਾਰਿਸ ਸਵੀਕਾਰ ਕਰ ਲਿਆ। ਪ੍ਰਿਥੀ ਚੰਦ ਦਾ ਪੁੱਤਰ ਸੋਢੀ ਮਨੋਹਰਦਾਸ ਜਾਂ ਮਿਹਰਵਾਨ ਸੀ, ਉਸ ਦੀ ਰੁਚੀ ਪੜ੍ਹਨ-ਲਿਖਣ, ਸਾਧ-ਸੰਗਤ ਅਤੇ ਭਜਨ-ਬੰਦਗੀ ਵੱਲ ਵਧੇਰੇ ਸੀ ਤਾਂ ਵੀ ਸਿੱਖ ਸਮਾਜ ਵਲੋਂ ਇਨ੍ਹਾਂ ਦੇ ਪਰਿਵਾਰ ਦੀਆਂ ਹਰਕਤਾਂ ਦੇਖਦੇ ਹੋਏ ਭਾਈ ਗੁਰਦਾਸ ਜੀ ਵਲੋਂ ਇਨ੍ਹਾਂ ਨੂੰ 'ਮੀਣੇ' ਸੰਗਿਆ ਦੇ ਦਿੱਤੀ ਗਈ। ਮੀਣਾ ਸੰਪ੍ਰਦਾਇ ਵਾਲਿਆਂ ਨੇ ਪਹਿਲੇ ਪੰਜ ਗੁਰੂ ਸਾਹਿਬਾਨ ਨੂੰ ਤਾਂ ਪ੍ਰਵਾਨ ਕਰ ਲਿਆ ਪਰ ਉਨ੍ਹਾਂ ਨੇ ਬਾਬਾ ਪ੍ਰਿਥੀ ਚੰਦ ਨੂੰ ਛੇਵਾਂ ਗੁਰੂ ਕਰਕੇ

ਪ੍ਰਚਾਰਨਾ ਸ਼ੁਰੂ ਕਰ ਦਿੱਤਾ। ਪ੍ਰਿਥੀ ਚੰਦ ਦਾ ਪੁੱਤਰ ਮਨੋਹਰਦਾਸ ਮਿਹਰਵਾਨ ਸੱਤਵਾਂ, ਉਸ ਦੇ ਪੁੱਤਰਾਂ 'ਚੋਂ ਮੰਝਲਾ ਹਰਿਜੀ ਨੂੰ ਅੱਠਵਾਂ ਗੁਰੂ ਮੰਨ ਲਿਆ ਗਿਆ। ਇਨ੍ਹਾਂ ਨੇ ਅੰਮ੍ਰਿਤਸਰ ਨੂੰ ਆਪਣਾ ਤੱਕੜਾ ਕੇਂਦਰ ਬਣਾ ਲਿਆ, ਜਦ ਮੁਸਲਮਾਨੀ ਹੱਲੇ ਵਧ ਗਏ ਤਾਂ ਇਹ ਮੀਣੇ ਮਾਲਵੇ ਵੱਲ ਖਿਸਕ ਗਏ। 'ਗੁਰੂ ਕਾ ਕੋਠਾ' ਜ਼ਿਲ੍ਹਾ ਬਠਿੰਡਾ ਦਾ ਪਿੰਡ, ਇਨ੍ਹਾਂ ਦਾ ਮੁੱਖ ਕੇਂਦਰ ਬਣ ਗਿਆ। ਗੁਰੂ ਕਾ ਕੋਠਾ ਮਗਰੋਂ ਘਰਾਚੋਂ (ਜ਼ਿਲ੍ਹਾ ਸੰਗਰੂਰ), ਵੈਰੋਕੇ (ਜ਼ਿਲਾ ਮੋਗਾ) ਢਿਲਵਾਂ (ਜ਼ਿਲ੍ਹਾ ਫਰੀਦਕੋਟ) ਅਤੇ ਗੁਰੂ ਹਰਿ ਸਹਾਇ ਇਨ੍ਹਾਂ ਦੇ ਹੋਰ ਕੇਂਦਰ ਬਣਦੇ ਗਏ।

ਇੰਜ ਮਿਹਰਵਾਨੀਆਂ ਦੀਆਂ ਬਹੁਤ ਸਾਰੀਆਂ ਗੱਦੀਆਂ ਚੱਲ ਪਈਆਂ। ਨਾਲ ਹੀ ਇਨ੍ਹਾਂ ਨੂੰ ਚੰਗੇ ਨਿਪੁੰਨ, ਅਨੁਭਵੀ ਅਤੇ ਪ੍ਰਤਿਭਾਸ਼ਾਲੀ ਕਵੀ ਤੇ ਵਿਦਵਾਨ ਲੇਖਕ ਵੀ ਮਿਲਦੇ ਰਹੇ। ਇਨ੍ਹਾਂ ਵਿੱਚੋਂ ਸੰਤ ਦਰਬਾਰੀ ਅਤੇ ਕੇਸ਼ੋ ਜਾਂ ਕੁਸ਼ਲਦਾਸ ਦਾ ਨਾਂ ਵਧੇਰੇ ਪ੍ਰਸਿੱਧ ਹੈ। ਪ੍ਰੋ. ਪਦਮ ਜੀ ਦੇ ਉੱਪਰ ਦਿੱਤੇ ਬਿਆਨ ਤੋਂ ਸਪੱਸ਼ਟ ਹੋ ਚੁੱਕਾ ਹੈ ਕਿ ਇਹ ਪ੍ਰਿਥੀਚੰਦੀਏ ਗੁਰੂ ਘਰ ਦਾ ਵਿਰੋਧ ਹੀ ਨਹੀਂ ਕਰ ਰਹੇ ਸਨ ਸਗੋਂ ਵੱਖਰੀ ਗੁਰੂ ਗੱਦੀ ਵੀ ਇਨ੍ਹਾਂ ਨੇ ਕਾਇਮ ਕਰ ਲਈ ਸੀ। ਕਵੀ ਕੁਸ਼ਲਦਾਸ ਬਾਬਾ ਦੀਦਾਰ ਦਾਸ ਇਸੇ ਕੋਲ ਰਹਿੰਦਾ ਸੀ। ਇਸ ਤੋਂ ਹੀ ਉਸ ਨੇ ਨਾਮ ਪ੍ਰਾਪਤ ਕੀਤਾ ਸੀ। ਇਸੇ ਲਈ ਹੀ ਉਸ ਨੇ 'ਪੋਥੀ ਸਾਹਿਬ' ਤਿਆਰ ਕੀਤੀ ਸੀ।

ਕੁਸ਼ਲਦਾਸ ਦਾ ਸੰਬੰਧ ਮਿਹਰਵਾਨੀਆਂ ਦੀ ਢਿਲਵਾਂ ਸ਼ਾਖਾ ਨਾਲ ਸੀ। ਢਿਲਵਾਂ ਦੀ ਸ਼ਾਖ ਕੰਵਲ ਨੈਨ ਵਲੋਂ ਸ਼ੁਰੂ ਕੀਤੀ ਗਈ ਸੀ। 'ਪੋਥੀ ਸਾਹਿਬ' ਤੋਂ ਪਤਾ ਲੱਗਦਾ ਹੈ ਕਿ ਕੇਸ਼ੋਦਾਸ, ਜਿਸ ਦਾ ਦੂਜਾ ਨਾਂ ਕੁਸ਼ਲਦਾਸ ਵੀ ਹੈ, ਕੰਵਲ ਨੈਨ ਜੀ ਨੂੰ ਆਪਣੇ ਗੁਰੂ ਦਾ ਦਰਜਾ ਹੀ ਦਿੰਦਾ ਸੀ:

ਕਮਲ ਨੈਨ ਗੁਰੁ ਕਿਰਪਾ ਕੀਨੀ
ਅਪਨੇ ਜਨ ਵਡਿਆਈ ਦੀਨੀ

ਅਸੀਂ ਉੱਪਰ ਸੰਕੇਤ ਕੀਤਾ ਸੀ ਕਿ ਪਿਆਰਾ ਸਿੰਘ ਪਦਮ ਜੀ ਚਾਰ ਕੇਸੋਦਾਸ ਗਿਣਦੇ ਹਨ, (1) ਕਵੀ ਪ੍ਰਿਯਾ ਤੇ ਰਸਿਕ ਪ੍ਰਿਯਾ ਦਾ ਪ੍ਰਸਿੱਧ ਹਿੰਦੀ ਕਵੀ ਕੇਸ਼ਵ, (2) ਸਰਹੰਦ ਵਾਸੀ ਵੈਦਰਾਜ ਕੇਸੋ, (3) ਗੋਇੰਦਵਾਲ ਦਾ ਵਸਨੀਕ ਤੇ 1712 ਬਿਕਰਮੀ ਵਿੱਚ 'ਜੰਬੂ ਦੇ ਰੇਖਤੇ' ਲਿਖਣ ਵਾਲਾ, (4) ਲਾਹੌਰ ਦਾ ਕੇਸੋ ਜਿਸ ਨੇ 1748 ਬਿਕਰਮੀ ਵਿੱਚ ਸੰਗੀਤ ਬਾਰੇ 'ਬੁਧਿ ਪ੍ਰਕਾਸ਼ ਦਰਪਣ' ਲਿਖੀ, (5) ਕੇਸੋ ਗੁਣੀ ਜਿਸ ਨੇ ਮਾਝਾਂ ਤੇ ਵਾਰਾਂ ਲਿਖੀਆਂ, (6) ਵਾਰ ਰਾਜਾ ਅਮਰ ਸਿੰਘ ਲਿਖਣ ਵਾਲਾ ਪਟਿਆਲਾ ਦਾ ਦਰਬਾਰੀ ਕਵੀ। ਇਹ ਸਾਰੇ ਨਾਂ ਗਿਣਾ ਕੇ ਪ੍ਰੋ. ਪਦਮ ਜੀ ਨੇ ਆਪਣੀ ਜਾਣਕਾਰੀ ਦਾ ਚੰਗਾ ਪਰਿਚੈ ਦਿੱਤਾ ਹੈ ਪਰ ਸਾਡੇ ਕਵੀ ਕੇਸੋ ਜਾਂ ਕੁਸ਼ਲਦਾਸ ਦਾ ਸੰਬੰਧ ਇਨ੍ਹਾਂ ਵਿੱਚੋਂ

ਕਿਸੇ ਨਾਲ ਨਹੀਂ ਹੈ। ਇਹ ਗੱਲ ਤਾਂ ਨਿਸ਼ਚੇ ਨਾਲ ਲਿਖੀ ਜਾ ਸਕਦੀ ਹੈ ਕਿ 'ਪ੍ਰੇਮ ਪਦੀਸੀਂ' ਦਾ ਲੇਖਕ ਕੇਸੋਦਾਸ ਅਤੇ 'ਪੋਥੀ ਸਾਹਿਬ' ਦਾ ਲੇਖਕ ਕੇਸੋ ਉਰਫ਼ ਕੇਸ਼ਵ ਦੋ ਬਿਲਕੁਲ ਵੱਖਰੀਆਂ ਸ਼ਖ਼ਸੀਅਤਾਂ ਹਨ। ਪ੍ਰੇਮ ਪਦੀਸੀ ਵਾਲਾ ਕੇਸੋ ਲੱਖੀ ਜੰਗਲ ਵਾਲਾ ਕੇਸੋ ਵੀ ਤਾਂ ਹੋ ਸਕਦਾ ਹੈ।

ਭਾਈ ਪਦਮ ਜੀ ਬਹੁਤ ਡੂੰਘੇ ਖੋਜੀ ਤੇ ਘੋਖੀ ਸੱਜਣ ਸਨ। ਉਨ੍ਹਾਂ ਨੇ ਸੰਤਾਂ-ਭਗਤਾਂ ਤੇ ਗੁਰੂ ਘਰ ਨਾਲ ਸੰਬੰਧਿਤ ਕਵੀਆਂ ਬਾਰੇ ਬਹੁਤ ਹੀ ਸਾਰਥਕ ਤੇ ਮਹੱਤਵਪੂਰਨ ਖੋਜ ਕੀਤੀ ਹੈ। ਸ਼ਾਇਦ ਆਪ 'ਪੋਥੀ ਸਾਹਿਬ' ਦਾ ਮੂਲ ਪਾਠ ਨਹੀਂ ਵਾਚ ਸਕੇ ਨਹੀਂ ਤਾਂ ਇਹ ਗੱਲ ਸਾਫ਼ ਹੋ ਜਾਂਦੀ ਕਿ ਕੇਸੋ ਤੇ ਕੁਸਲਦਾਸ ਦੋ ਨਹੀਂ ਸਗੋਂ ਇਕ ਕਵੀ ਹੈ। ਆਪਣੇ ਇਕ ਹੋਰ ਲੇਖ 'ਮਿਹਰਬਾਨੀਆਂ ਦੀ ਸਾਹਿੱਤਕ ਮਿਹਰਵਾਨੀਂ' ਵਿੱਚ ਆਪ ਪ੍ਰਿਥੀ ਚੰਦ ਦੇ ਅਨੁਆਈ ਬਹੁਤ ਸਾਰੇ ਕਵੀਆਂ ਦਾ ਜ਼ਿਕਰ ਕਰਦੇ ਹਨ, ਇਨ੍ਹਾਂ ਵਿੱਚੋਂ ਪ੍ਰਮੁੱਖ ਥਾਂ ਆਪ ਕੇਸ਼ੋਦਾਸ ਨੂੰ ਹੀ ਦਿੰਦੇ ਹਨ। ਇਸ ਬਾਰੇ ਆਪ ਦੀਆਂ ਤਿੰਨ ਟੂਕਾਂ ਦੇ ਰਹੇ ਹਾਂ :

1. ਬਾਬਾ ਮਿਹਰਵਾਨ ਜੀ ਦੇ ਪਰਸਿੱਧ ਸ਼ਰਧਾਲੂ ਸਿੱਖਾਂ ਵਿੱਚੋਂ ਹਰਿ ਜੀ, ਕੇਸੋਦਾਸ, ਮੁਰਾਰ ਦਾਸ, ਸੁਰਭਿਖੀ, ਲਾਲ ਚੰਦ ਦਰਿਆ ਆਦਿ ਦੇ ਨਾਂ ਵਰਣਨਯੋਗ ਹਨ। ਕੇਸੋਦਾਸ ਗੋਸ਼ਟਾਂ (ਸਾਖੀਆਂ) ਲਿਖਣ ਦਾ ਕੰਮ ਕਰਦਾ ਸੀ। ਮਾਲੂਮ ਹੁੰਦਾ ਹੈ ਬਹੁਤਾ ਕੁਝ ਇਸੇ ਨੇ ਲਿਖਿਆ। ਇਕ ਸੁੰਦਰ ਦਾਸ ਨਾਂ ਦੇ ਲਿਖਾਰੀ ਦਾ ਵੀ ਜ਼ਿਕਰ ਹੈ। ਜਿਸ ਸਮੇਂ ਬਾਬਾ ਮਿਹਰਵਾਨ ਦਾ ਅੰਤ ਸਮਾਂ ਆਇਆ ਤਾਂ ਆਪ ਨੇ ਕੇਸੋਦਾਸ ਨੂੰ ਕਿਹਾ ਕਿ ਤੂੰ ਸਵੱਈਏ ਪੜ੍ਹੀਂ; ਜਿਸ ਤਰ੍ਹਾਂ ਕਿ ਹੋਰ ਗੁਰੂਆਂ ਦੀ ਸਿਫਤ ਵਿੱਚ ਕੱਲਯ ਆਦਿ ਭੱਟਾਂ ਨੇ ਜੱਸ ਗਾਇਆ ਹੈ।"[1]

2. ਇਸ ਦਾ (ਗੋਸ਼ਟਿ ਗੁਰੂ ਬਾਬੇ ਨਾਨਕ ਜੀ ਕੀ) ਪਹਿਲਾ ਭਾਗ ਸਚਖੰਡ ਪੋਥੀ ਹੈ, ਜਿਸ ਵਿੱਚ ਕੁਲ 167 ਗੋਸਟੀਆਂ ਹਨ ਪਰ ਹੁਣ ਕੇਵਲ 153 ਹੀ ਮਿਲਦੀਆਂ ਹਨ। ਨਾਲੇ ਮੁਢਲੇ ਨੋਟ ਤੋਂ ਇਹ ਵੀ ਜ਼ਾਹਰ ਹੁੰਦਾ ਹੈ ਕਿ ਇਹ ਸਾਰੀ ਬਾਬਾ ਮਿਹਰਬਾਨ ਨੇ ਆਪ ਨਹੀਂ ਲਿਖੀ ਸਾਇਦ ਕੁਝ ਆਪ ਦੇ ਸੇਵਕ ਪੰਡਤ ਕੇਸ਼ਵਦਾਸ ਆਦਿ ਨੇ ਲਿਖੀ।[2] ਇਥੇ ਭਾਵੇਂ ਅਵੇਸਲੇ ਹੀ ਸਹੀ, ਪ੍ਰੋ. ਪਦਮ ਜੀ ਖ਼ੁਦ ਵੀ ਕਵੀ ਕੇਸੋ ਨਾ ਲਿਖ ਕੇ ਪੰਡਤ ਕੇਸ਼ਵਦਾਸ ਲਿਖ ਗਏ ਹਨ ਜੋ ਸਾਡੀ ਧਾਰਨਾ ਦੀ ਪ੍ਰੋੜ੍ਹਤਾ ਕਰਦਾ ਹੈ।

3. ਇਹ (ਪਰਮਾਰਥ ਸੁਖਮਨੀ ਸਹਸ੍ਰਨਾਮਾ) ਇਕ ਵੱਡਾ ਵਾਰਤਕ ਗ੍ਰੰਥ ਹੈ ਜਿਸ ਵਿੱਚ ਹਿੰਦੂ ਅਵਤਾਰਾਂ ਦੀਆਂ ਕਥਾਵਾਂ ਵਿਸਥਾਰ ਸਹਿਤ ਲਿਖੀਆ

1. ਕਲਮ ਦੇ ਚਮਤਕਾਰ, ਪੰਨਾ 121
2. ਉਹੀ, ਪੰਨਾ 124

ਗਈਆਂ ਹਨ। ਇਸ ਤੋਂ ਮਾਲੂਮ ਹੁੰਦਾ ਹੈ ਕਿ ਉਨ੍ਹਾਂ ਵਿੱਚ ਹਿੰਦੂ ਪੁਰਾਣਕ ਗਿਆਨ ਦੀ ਜਾਣਕਾਰੀ ਭਰਪੂਰ ਮਾਤਰਾ ਵਿੱਚ ਸੀ। ਹੋ ਸਕਦਾ ਹੈ ਕਿ ਇਹ ਸਾਰੀ ਕਿਰਤ ਕੇਸੋਦਾਸ ਪੰਡਤ ਦੀ ਹੋਵੇ।[1]

4. 'ਗੋਸ਼ਟਿ ਗੁਰੂ ਬਾਬੇ ਨਾਨਕ ਜੀ ਕੀਂ ਦੀਆਂ ਅਗਲੀਆਂ ਚਾਰ ਪੋਥੀਆਂ ਵੀ ਮਿਹਰਵਾਨੀਆਂ ਦੀ ਕਿਰਤ ਹਨ। (1) ਚਤੁਰਭੁਜ ਪੋਥੀ, (2) ਕੇਸੋਦਾਸ ਪੋਥੀ, (3) ਅਤੇ ਪਦ ਪੋਥੀ, (4) ਪ੍ਰੇਮ ਪਦ ਪੋਥੀ।[2]

ਅਸੀਂ ਦੇਖਿਆ ਹੈ ਕਿ ਖ਼ੁਦ ਪ੍ਰੋ. ਪਦਮ ਜੀ ਵੀ ਕੇਸੋਦਾਸ ਅਤੇ ਕੇਸ਼ਵਦਾਸ ਨੂੰ ਇਕੋ ਖ਼ਿਆਲ ਕਰਦੇ ਹਨ, ਭਾਵੇਂ ਸਹਿਜੇ ਹੀ ਉਹ ਲਿਖ ਗਏ ਹੋਣ। ਦੂਜੀ ਗੱਲ ਜੋ ਉੱਪਰਲੇ ਉਦਾਹਰਣਾਂ ਤੋਂ ਨਿੱਤਰ ਕੇ ਸਾਹਮਣੇ ਆਉਂਦੀ ਹੈ, ਉਹ ਇਹ ਹੈ ਕਿ ਮਿਹਰਵਾਨੀ ਸੰਪ੍ਰਦਾਇ ਦੀ ਲਗਭਗ ਹਰ ਲਿਖਤ ਵਿੱਚ ਪੰਡਤ ਕੇਸੋਦਾਸ ਜਾਂ ਕੇਸ਼ਵਦਾਸ ਦਾ ਨਾਂ ਪ੍ਰਮੁੱਖ ਤੌਰ 'ਤੇ ਬੋਲਦਾ ਪਿਆ ਹੈ। ਜਾਪਦਾ ਹੈ ਜਿਵੇਂ ਉਹ ਇਸ ਸਾਰੇ ਮਿਹਰਵਾਨੀ ਸਾਹਿਤ ਦਾ ਕੇਂਦਰੀ ਧੁਰਾ ਹੋਵੇ।

ਕਵੀ ਕੇਸੋਦਾਸ ਜਾਂ ਕੁਸਲਦਾਸ ਵਲੋਂ ਲਿਖੀ 'ਪੋਥੀ ਸਾਹਿਬ' ਦੀਆਂ ਹੁਣ ਤੱਕ ਦੋ ਹੱਥ-ਲਿਖਤ ਪ੍ਰਤੀਆਂ ਪ੍ਰਕਾਸ਼ ਵਿੱਚ ਆਈਆਂ ਹਨ। ਇਨ੍ਹਾਂ ਵਿੱਚੋਂ ਇਕ ਪੋਥੀ ਤਖ਼ਤ ਸ੍ਰੀ ਪਟਨਾ ਸਾਹਿਬ ਦੇ ਇਕ ਗ੍ਰੰਥੀ ਭਾਈ ਮਾਨ ਸਿੰਘ ਪਾਸ ਪਈ ਵੇਖੀ ਸੀ। 'ਪੋਥੀ ਸਾਹਿਬ' ਵਿੱਚ ਸੰਤ ਰਵਿਦਾਸ ਜੀ ਨਾਲ ਸੰਬੰਧਿਤ ਸੂਚਨਾ ਵੀ ਦਰਜ ਸੀ ਜਿਸ ਕਰਕੇ ਇਸ ਪੋਥੀ ਵਿੱਚ ਸਾਡੀ ਦਿਲਚਸਪੀ ਵਧੇਰੇ ਹੋਣੀ ਸੁਭਾਵਕ ਹੀ ਸੀ। ਗ੍ਰੰਥ ਦੀ ਹਾਲਤ ਬਹੁਤ ਖਸਤਾ, ਜਿਲਦ ਉਖੜੀ ਹੋਈ ਅਤੇ ਬਹੁਤ ਸਾਰੀਆਂ ਥਾਵਾਂ ਤੋਂ ਪੱਤਰੇ ਭੁਰਦੇ ਸਨ। ਅੰਤਲੇ ਪੱਤਰੇ ਤਾਂ ਏਨੇ ਖਸਤਾ ਹਨ ਜੋ ਨਾ ਪੜ੍ਹੇ ਜਾ ਸਕਦੇ ਹਨ ਅਤੇ ਨਾ ਹੀ ਉਨ੍ਹਾਂ ਦੀ ਨਕਲ ਕਰਨੀ ਸੰਭਵ ਹੈ।

ਦੂਜੀ ਪੋਥੀ ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, ਲਾਇਬ੍ਰੇਰੀ ਦੇ ਦੁਰਲੱਭ ਪੁਸਤਕਾਂ ਤੇ ਹੱਥ-ਲਿਖਤਾਂ ਵਾਲੇ ਹਿੱਸੇ ਵਿੱਚ ਹੱਥ-ਲਿਖਤ ਨੰਬਰ 598 ਅਨੁਸਾਰ ਸੁਰੱਖਿਅਤ ਪਈ ਹੋਈ ਹੈ। ਅੰਦਰਲੀਆਂ ਗੁਆਹੀਆਂ ਅਨੁਸਾਰ ਇਸ ਪੋਥੀ ਦਾ ਰਚਨਾ-ਕਾਲ ਵੀ ਪਟਨਾ ਸਾਹਿਬ ਵਾਲੀ ਪੋਥੀ ਵਾਲਾ ਹੀ ਹੈ। ਇਸ ਪੋਥੀ ਦੇ ਲਿਪੀ ਕਾਲ ਅਤੇ ਲਿਪੀਕਾਰ ਦਾ ਪਤਾ ਨਹੀਂ ਚੱਲਦਾ ਜਦੋਂ ਕਿ ਪਟਨਾ ਸਾਹਿਬ ਵਾਲੀ ਪੋਥੀ ਵਿੱਚ ਇਹ ਸੂਚਨਾ ਅੰਤਲੇ ਪੱਤਰੇ ਖ਼ਰਾਬ ਹੋਣ ਕਾਰਨ ਮੁਲੱਭ ਹੀ ਨਹੀਂ।

1. ਕਲਮ ਦੇ ਚਮਤਕਾਰ, ਪੰਨਾ 126
2. ਉਹੀ, ਪੰਨਾ 127

ਰਾਗ ਗਉੜੀ ਵਾਰ ਭਗਤ ਵਸਚਲ ਕੀ ਸਲੋਕਾਂ ਨਾਲਿ॥

ਸਲੋਕ: ਆਦਿ ਗੁਰੂ ਕਉ ਬੰਦਨਾ, ਕਰਉ ਦੋਊ ਕਰ ਜੋਰਿ
ਗੁਰ ਨਾਨਕ ਪੂਰਨ ਪੁਰਖ, ਕ੍ਰਿਪਾ ਕਰਹੁ ਮਮ ਓਰਿ।

ਪਉੜੀ: ਆਦਿ ਗੁਰੂ ਮੋਹਿ ਬੰਦਨਾ, ਕਰਿ ਜੋਰਿ ਉਚਾਰੋ
ਜਉ ਗੁਰ ਤੁਮ ਕ੍ਰਿਪਾ ਕਰਹੁ, ਹਰਿਗੁਨ ਉਰ ਧਾਰੋ
ਕਾਮ ਕ੍ਰੋਧ ਜਮ ਕੈ ਹਰਹੁ, ਅਹੰਮੇਵ ਵਿਡਾਰੋ
ਲੋਭ ਮੋਹ ਮਮਤਾ ਟਰਹੁ, ਤਨ ਤ੍ਰਿਸਨ ਨਿਵਾਰੋ
ਰਾਖਹੁ ਲਾਜ ਬਿਰਦ ਕੀ, ਪ੍ਰਭੁ ਪੈਜ ਸਵਾਰੋ
ਜਨ ਜਮ ਤ੍ਰਾਸੁ ਬਿਦਾਰੀਐ, ਪ੍ਰਭੁ ਬਿਰਦ ਸਮਾਰੋ
ਸੇਵਕ ਗੁਰ ਬਿਨਤੀ ਸੁਨਹੋ, ਜਨ ਭੇਜਲ ਤਾਰੋ
ਵਾਹੁ ਵਾਹੁ ਨਾਨਕ ਗੁਰੂ ਕਰਤਾਰ ਹਮਾਰੋ।੧।

ਸਲੋਕ: ਗੁਰ ਨਾਨਕ ਪੂਰਨ ਪੁਰਖ, ਪ੍ਰਭੁ ਸਾਚਾ ਕਰਤਾਰੁ
ਕਰਨ ਕਾਰਨ ਸਮਰਥ ਹੈ, ਸਤਿਗੁਰ ਅਪਰ ਅਪਾਰੁ।

ਪਉੜੀ: ਗੁਰ ਨਾਨਕ ਪੂਰਨ ਪੁਰਖ ਪ੍ਰਭ ਦੀਨ ਦਇਆਲਾ
ਦੀਨ ਦਰਦ ਦੁਖ ਭੰਜਨੋ, ਭ੍ਰਮ ਕਾਟੋ ਜਾਲਾ
ਤੁਮ ਬਿਨ ਅਵਰ ਨ ਓਟ ਕਾਇ, ਜਨ ਕਰਹੁ ਸਮਾਲਾ
ਰਾਖਹੁ ਅਪਨੇ ਬਿਰਦ ਕੀ, ਇਹ ਤੁਮਰੋ ਬਾਲਾ
ਮਾਤ ਪਿਤਾ ਜਿਵ ਬਾਲਕੋ, ਕਰ ਦੇ ਪ੍ਰਤਿਪਾਲਾ
ਤਿਵ ਸੇਵਕ ਜਨ ਰਾਖਦਾ, ਸਤਿਗੁਰ ਕਿਰਪਾਲਾ
ਕਰਿ ਕ੍ਰਿਪਾ ਪ੍ਰਭ ਰਾਖਿ ਲੇਹੁ, ਕਾਟਹੁ ਜਮ ਜਾਲਾ
ਵਾਹੁ ਵਾਹੁ ਨਾਨਕ ਗੁਰੂ ਕ੍ਰਿਪਾ ਕੇ ਆਲਾ।2।

ਸਲੋਕ: ਦੀਨ ਦਰਦ ਦੁਖ ਭੰਜਨੋ, ਸਤਿਗੁਰ ਦੀਨ ਦਇਆਲ
ਦੁਖ ਦਾਰਦ ਜਨ ਕੇ ਹਰਹੁ, ਸੇਵਕ ਕਰਹੁ ਨਿਹਾਲ।੧।

ਪਉੜੀ: ਪਾਰਬ੍ਰਹਿਮੁ ਪਰਮੇਸਰੋ, ਗੁਰੂ ਸਤਿਗੁਰ ਪੂਰਾ
ਅਗਹਿ ਅਤੋਲੁ ਅਪਾਰ ਹੈ, ਸਤਿਗੁਰ ਭਰਪੂਰਾ
ਅੰਤਰਜਾਮੀ ਸਤਿਗੁਰੂ, ਸਰਨੀ ਕਾ ਸੂਰਾ
ਕਰਨਾਨਿਧਿ ਕ੍ਰਿਪਾਲੁ ਹੈ, ਕਰਨੀ ਕਾ ਪੂਰਾ
ਪੰਚ ਦੁਸਟ ਪ੍ਰਹਾਰ ਕੇ, ਜਿਨ ਕੀਨੇ ਚੂਰਾ
ਦੋਖੀ ਦੁਸਟ ਨਿਵਾਰਿਆ, ਦੁਹਕ੍ਰਿਤ ਕਰੂਰਾ
ਸਤਿਪੁਰਖੁ ਸਾਚੇ ਰਤਓ, ਜਿਨ ਕਾਟੇ ਪੂਰਾ
ਵਾਹੁ ਵਾਹੁ ਨਾਨਕ ਗੁਰੂ, ਗੁਨਨਿਧਿ ਭਰਪੂਰਾ।3।

ਸਲੋਕ : ਆਦਿ ਨਿਰੰਜਨੁ ਨਿਰੰਕਾਰ, ਕਰਨਹਾਰੁ ਕਰਤਾਰੁ
ਕਰਿ ਕਰਿ ਕੁਦਰਤਿ ਵੇਖਦਾ, ਅੰਤ ਨ ਪਾਰਾਵਾਰ।੧।
ਪਉੜੀ : ਆਦਿ ਨਿਰੰਜਨੁ ਨਿਰੰਕਾਰ, ਨਿਰਵੈਰੁ ਨਿਰਾਰਾ
ਸਚੁ ਨਾਮ ਕਰਤਾ ਪੁਰਖੁ, ਸਚੁ ਸਿਰਜਨਹਾਰਾ
ਭਗਤ ਵਛਲ ਪ੍ਰਭੁ ਬਿਰਦ ਹੈ, ਗੁਰ ਰਾਖਨਹਾਰਾ
ਭਗਤ ਜਨਾ ਕੀ ਟੇਕ ਹੈ, ਜਨ ਭਵਜਲ ਤਾਰਾ
ਭਗਤ ਵਸਚਲ ਵਸ ਭਗਤ ਕੇ, ਭਗਤਨ ਕਾ ਪਿਆਰਾ
ਆਦਿ ਜੁਗਾਦੀ ਭਗਤ ਕੀ, ਪਤਿ ਰਾਖਨਹਾਰਾ
ਬਿਰਦ ਲਾਜ ਜਨ ਰਾਖਦਾ, ਪ੍ਰਭੁ ਬਿਰਦ ਪਿਆਰਾ
ਵਾਹੁ ਵਾਹੁ ਕਰਤਾ ਪੁਰਖੁ ਸਤਿਗੁਰੂ ਹਮਾਰਾ।4।
ਸਲੋਕ : ਨਿਮਾਣਿਆ ਕਾ ਮਾਣੁ ਹੈ, ਨਿਤਾਣਿਆ ਕਾ ਤਾਣੁ
ਨਿਧਰਿਆ ਧਰਿ ਏਕ ਹੈ, ਸਤਿਗੁਰ ਪੁਰਖ ਸੁਜਾਣੁ।੧।
ਪਉੜੀ : ਨੇਮਾਣਿਆ ਕਾ ਮਾਣ ਹੈ, ਇਕੁ ਸਤਿਗੁਰ ਸਾਈਂ
ਨੇਤਾਣਿਆਂ ਕਾ ਤਾਣ ਹੈ, ਆਪ ਰਘੁਰਾਈ
ਨਿਧਰਿਆ ਧਰ ਆਪ ਹੈ, ਜਨ ਟੇਕ ਬੰਧਾਈ
ਨੇਓਟਿਆਂ ਏਕ ਓਟ ਹੈ, ਅਉਰ ਓਟ ਨ ਕਾਈ
ਜਨ ਧਰਿ ਦਾੜ੍ਹੀ ਜੋ ਖਿਚੈ, ਪਾਇ ਅੱਗਿ ਜਲਾਈ
ਆਪੇ ਅਪਨੇ ਬਿਰਦ ਕੀ, ਪੈਜ ਰਖਗੁ ਆਈ
ਆਪੇ ਨਿਆਉਂ ਬਿਚਾਰਦਾ, ਹੋਇ ਸੰਤ ਸਹਾਈ
ਆਦਿ ਜੁਗਾਦੀ ਰਾਖਦਾ, ਸੰਤਨ ਵਡਿਆਈ।5।
ਸਲੋਕ : ਭਗਤ ਜਨਾ ਕੀ ਲਾਜ ਪ੍ਰਭੁ ਰਖਦਾ ਆਇਆ ਸੋਇ
ਭਗਤ ਵਸਚਲੁ ਵਸਿ ਭਗਤ ਕੇ ਭਗਤ ਸਹਾਈ ਹੋਇ।
ਪਉੜੀ : ਪ੍ਰਹਲਾਦੇ ਜਿਵ ਰਾਖਿਆ, ਹਰਨਾਕਸ ਮਾਰੇ
ਅੰਬੀਕ ਭਗਤ ਰੱਛਿਆ ਕਰੀ, ਹਰਿ ਚਕ੍ਰ ਧਾਰੇ
ਜਿਉਂ ਗਜ ਗ੍ਰਹਿ ਛੁਡਾਇਆ, ਪਾਇ ਨਾਂਗੇ ਧਾਰੇ
ਕੋਲੀ ਭੇਖ ਰਖਾਇਆ, ਨ੍ਰਿਪ ਸੈਨ ਸੰਘਾਰੇ
ਧਰੋਪਤੀ ਲਾਜ ਰਖਾਈਆ, ਲਾਇ ਬਸਨ ਅੰਬਾਰੇ
ਪਾਂਡਵ ਕੀ ਰੱਖਿਆ ਕਰੀ, ਕੌਰਵ ਪ੍ਰਹਾਰੇ
ਜਹ ਜਹ ਸੰਤਨ ਸਿਮਰਿਆ, ਹਰਿ ਸੰਕਟ ਟਾਰੇ
ਅਬ ਕੁਸਲਦਾਸ ਕੀ ਪੈਜ ਹੈ ਰਾਖਹੁ ਕਰਤਾਰੇ।6।

ਸਲੋਕ: ਜਹ ਜਹ ਸੰਤਨ ਸਿਮਰਿਆ, ਤਹ ਤਹ ਭਏ ਸਹਾਇ
ਬਿਰਦ ਪੈਜ ਪ੍ਰਭ ਰਾਖਦਾ, ਸਭ ਸੰਤਨ ਕੀ ਆਇ।
ਪਉੜੀ: ਗਊ ਜੀਵਾਇ ਹਰਿ ਰਖਿਆ, ਜਿਵ ਨਾਮਾ ਆਈ
ਫੇਰਿ ਦੇਹੁਰਾ ਆਪਿ ਪ੍ਰਭ, ਜਨ ਪੈਜ ਬਢਾਈ
ਜੈਦੇਵੇ ਅਛਰ ਲਿਖੇ, ਹਰਿ ਆਪ ਬਨਾਈ
ਗਜ ਹਸਤੀ ਤੇ ਰਖਿਆ, ਕਬੀਰ ਗੁਸਾਈਂ
ਤੀਨ ਬਾਰ ਪਤੀਆ ਲਇਆ, ਕਾਜ਼ੀ ਬਿਸਮਾਈ
ਰਵਿਦਾਸੈ ਪਾਹਨ ਤਰੇ, ਹਰਿ ਕਰੀ ਸਹਾਈ
ਬਾਹਿ ਪਸਾਰਿ ਭੇਟਾ ਲਈ, ਤਿਸੁ ਗੰਗਾ ਮਾਈ
ਗੰਗਾ ਦੇਖੀ ਪਾਤਸ਼ਾਹ, ਜਬ ਦਾਮ ਉਠਾਈ
ਪਾਤਸ਼ਾਹ ਦ੍ਰਿੜ੍ਹਤਾ ਭਈ, ਜਬ ਅਜ਼ਮਤਿ ਪਾਈ।
ਆਦਿ ਜੁਗਾਦੀ ਰਾਖਦਾ, ਸੰਤਨ ਵਡਿਆਈ।7।
ਸਲੋਕ: ਆਦਿ ਜੁਗਾਦੀ ਰਖਦਾ, ਸੰਤਨ ਕੀ ਪਤਿ ਸੋਇ
ਨਿਸ ਦਿਨ ਪ੍ਰਤਿਪਾਲਾ ਕਰੈ, ਸੰਤ ਸਹਾਈ ਹੋਇ।੧।
ਪਉੜੀ: ਤ੍ਰਿਲੋਚਨ ਲੋਚਨ ਦਇਓ, ਹਰਿ ਦਰਸਨ ਪਾਏ
ਸਧਨੇ ਕੀ ਰੱਛਾ ਕਰੀ, ਗਊ ਬੈਲ ਕਰਾਏ
ਸੈਨ ਥਾਇੰ ਨਾਈ ਬਲਨੋ, ਭੂਪਤਿ ਮੰਡਾਏ
ਧੰਨੇ ਧੇਨੁ ਚਰਾਈਆ, ਹਰਿ ਆਪੇ ਆਏ
ਸਾਵਧਾਨ ਹਰਿ ਦੁਆਰਕਾ, ਪੀਪੇ ਦਰਸਾਏ
ਸੂਰਦਾਸ ਨੇਤ੍ਰ ਦਏ, ਹਰਿ ਦਰਸਨ ਪਾਏ
ਆਦਿ ਜੁਗਾਦੀ ਸੰਤ ਕੀ ਪ੍ਰਭ ਪੈਜ ਰਖਾਏ
ਇਹ ਕੁਸਲ ਭਿ ਤੁਮਰੇ ਕੀਟ ਹੈ, ਰਾਖਹੁ ਹਰਿ ਰਾਏ।੪।
ਸਲੋਕ: ਆਦਿ ਜੁਗਾਦੀ ਰਾਖਦਾ, ਸੰਤਨ ਪੈਜ ਗੋਪਾਲ
ਤਿਵ ਰਾਖਹੁ ਇਸ ਕੀਟ ਕੀ, ਅਪਨੋ ਬਿਰਦ ਸੰਮਾਲ।
ਪਉੜੀ: ਬੇਨੀ ਅਧਿਆਤਮ ਭਏ, ਪੂਰਨ ਗੁਰ ਪਾਏ
ਦਾਦੂ ਦਾਵਾ ਦੂਰਿ ਕਰਿ, ਲੜ ਆਪਿ ਲਗਾਏ
ਕਾਨਾ ਭੀਖਨ ਭਗਤ ਹੈ, ਤੁਮ ਆਪਿ ਮਿਲਾਏ
ਮੀਰਾ ਬਾਈ ਰਾਖੀਆ, ਬਿਸੁ ਘੋਰ ਪਿਲਾਏ
ਕਰਮਾ ਬਾਈ ਖੀਚਰੀ, ਰਿਧ ਆਪ ਖੁਆਏ

ਰਾਮਾਨੰਦ ਪੂਰਨ ਗੁਰੂ, ਸਭ ਸੰਤ ਮਿਲਾਏ
ਪਰਮਾਨੰਦ ਤੁਮ ਭਗਤ ਹੈ, ਹਰਿ ਦਰਸਨ ਪਾਏ
ਇਸ ਕੂੜੇ ਭੇਖੀ ਕੁਸਲ ਕੀ, ਪਤਿ ਰਾਖਹੁ ਆਏ।9।

ਸਲੋਕ: ਸੰਤਨ ਕੀ ਪਤਿ ਰਾਖਤਾ, ਦੀਨਾਨਾਥ ਦਇਆਲ।
ਬਿਰਦ ਭਿ ਲਾਜ ਰਖਾਇਦਾ, ਬਿਰਦ ਪਾਲ ਨੰਦ ਲਾਲ।੧।

ਪਉੜੀ: ਆਦਿ ਜੁਗਾਦੀ ਜੰਤ ਕੀ, ਤੁਮ ਰਾਖਨਹਾਰੇ
ਭੇਖ ਭਿ ਲਾਜ ਰਖਾਇੰਦਾ, ਜੁਗਿ ਜੁਗਿ ਕਰਤਾਰੇ
ਧੂਮਕੰਤ ਸ੍ਵਾਂਗੀ ਭਇਆ, ਬੈਕੁੰਠ ਪਧਾਰੇ
ਕੋਲੀ ਨ੍ਰਿਪ ਕੰਨਿਆ ਛਲੀ, ਕਰਿ ਕੂੜ ਪਸਾਰੇ
ਸੋ ਤੁਮ ਭੇਖ ਰਖਾਇਆ, ਨ੍ਰਿਪ ਸੈਨ ਸੰਘਾਰੇ
ਕੋਲੀ ਨ੍ਰਿਪ ਕੰਨਿਆ ਸਮੇਤ, ਬੈਕੁੰਠ ਸਿਧਾਰੇ
ਬਿਨ ਕੁਸਲ ਭਿ ਤੁਮਰੇ ਭੇਖ, ਪ੍ਰਭ, ਕਰਿ ਲਾਲਚ ਧਾਰੇ
ਹਮ ਤੋ ਕੂੜੇ ਲਾਲਚੀ, ਤੁਮ ਸਾਚੁ ਮੁਰਾਰੇ।10।

ਸਲੋਕ: ਅਗਮ ਅਗੋਚਰੁ ਪਾਰਬ੍ਰਹਿਮੁ, ਪ੍ਰਭ ਸਾਚਾ ਕਰਤਾਰ
ਰਾਖੇ ਅਪਨੇ ਭਗਤ ਕੀ ਦੋਖੀ ਦੁਸਟ ਬਿਦਾਰਿ।੧।

ਪਉੜੀ: ਅਗਮੁ ਅਗੋਚਰੁ ਪਾਰਬ੍ਰਹਮੁ, ਹਰਿ ਸਚਾ ਸਾਈਂ
ਦੀਨਾਨਾਥ ਦਇਆਲ ਹੈ, ਸੰਤਨ ਸੁਖਦਾਈ
ਹਰਿ ਸੰਤਨ ਸੁਖ ਦਾਇ ਕੈ, ਦੋਖੀਂ ਦੂਖ ਦਾਈ
ਦੋਖੀ ਕੀ ਜੜ੍ਹ ਪੱਟ ਕੇ, ਨਿਧਿ ਖਾਰੇ ਪਾਈ
ਪੇਡ ਮੁਢਾਹੂੰ ਕੱਟਿਆ, ਤਿਸ ਡਾਲ ਸੁਕਾਈ
ਤਿਉਂ ਪਾਪੀ ਨਿੰਦਕ ਦੁਸ਼ਟ ਕੀ, ਜੜ੍ਹ ਮੂਲ ਗਵਾਈ
ਸੰਤਨ ਕੀ ਪਤਿ ਰਖਦਾ, ਭਗਤਨ ਵਡਿਆਈ
ਤਿਉਂ ਕੁਸਲਦਾਸ ਕੇ ਭੇਖ ਕੀ ਰਾਖਹੁ ਰਘੁਰਾਈ।11।

ਸਲੋਕ: ਰਾਖਹੁ ਅਪਨੇ ਭੇਖ ਕੀ, ਸ਼ਰਮ ਪਾਲ ਨੰਦ ਲਾਲ
ਸ਼ਰਣਸੂਰ ਪੂਰਨ ਪੁਰਖ, ਕਰੁਣਾਨਿਧਿ ਕ੍ਰਿਪਾਲੁ।੧।

ਪਉੜੀ: ਸਿੰਘ ਸਰਨਿ ਕਤ ਜਾਈਐ, ਜਉ ਜੰਬਕੁ ਮਾਰੇ
ਤੁਮੈ ਨਾਮ ਕਤ ਲੀਜੀਐ, ਜਉ ਜਮ ਸੰਘਾਰੇ
ਧਰਮ ਰਾਇ ਕੀ ਤਲਬ ਕੋ, ਦੁਖ ਕਾਟਹੁ ਭਾਰੇ
ਜੰਬਕੁ ਬਪੁੜਾ ਕਉਨ ਹੈ, ਸਿੰਘ ਸਰਨ ਵਿਡਾਰੇ
ਤਉ ਸਰਨੀਂ ਜੋ ਜਨ ਪਰਹਿ, ਕਰ ਜਮਹਿ ਨਿਵਾਰੇ

ਬਿਰਦ ਲਾਜ ਪ੍ਰਤਿਪਾਲਦਾ, ਜੁਗ ਜੁਗ ਕਰਤਾਰੇ
ਕੁਸਲ ਦਾਸ ਕੇ ਭੇਖ ਕੀ, ਪੈਜ ਰਾਖੁ ਮੁਰਾਰੇ
ਹਮ ਨਿਰਗੁਨ ਬਡ ਪਾਪੀਆ, ਤੁਮ ਦੀਨ ਦਇਆਰੇ। 12।

ਸਲੋਕ : ਜੁਗ ਜੁਗ ਅਪਨੇ ਭੇਖ ਕੀ, ਪਤਿ ਰਾਖੇ ਕਰਤਾਰੁ
ਆਦਿ ਜੁਗਾਦੀ ਰਖਦਾ, ਸੰਤਨ ਪੈਜ ਮੁਰਾਰਿ। ੧।

ਪਉੜੀ : ਆਦਿ ਜੁਗਾਦੀ ਭੇਖ ਦੀ, ਪੈਜ ਰਖਣ ਵਾਲਾ
ਸੇਵਕ ਸਤਿਗੁਰ ਰਾਖਿਆ, ਬੇਮੁਖ ਮੂੰਹ ਕਾਲਾ
ਜਹ ਜਹ ਜਨੈ ਆਰਾਧਿਆ, ਪ੍ਰਭੁ ਭਏ ਦਯਾਲਾ
ਬੇਗ ਛੁਡਾਵੇ ਹਰਿਜਨਾ, ਦੁਸਟਨ ਕਰਿ ਕਾਲਾ
ਭੇਖੁ ਭਿ ਜਿਨ ਹਰਿ ਧਾਰਿਆ, ਰਾਖਹੁ ਨੰਦਲਾਲਾ
ਕੋਲੀ ਭੇਖ ਰਖਾਇਆ, ਛਲ ਸੁਤਾ ਭੁਆਲਾ
ਧ੍ਰੂਮ ਕੇਤੈ ਸਾਂਗ ਕਰਿ, ਪੋਖਿਓ ਨ੍ਰਿਪਾਲਾ
ਚਾਢਿ ਬਿਬਾਨ ਪਠਾਇਓ, ਬੈਕੁੰਠ ਦਇਆਲਾ
ਤਿਉ ਕੁਸਲਦਾਸ ਕੇ ਭੇਖ ਕੀ, ਰਾਖਹੁ ਨੰਦ ਲਾਲਾ। 13।

ਸਲੋਕ : ਸਰਨ ਸੂਰ ਪ੍ਰਤਿਪਾਲ ਪ੍ਰਭ, ਨੰਦ ਲਾਲ ਗੋਪਾਲ
ਰਾਖਹੁ ਅਪਨੇ ਬਿਰਦ ਕੀ, ਰਾਖਨਹਾਰ ਦਇਆਲੁ। ੧।

ਪਉੜੀ : ਸਿੰਘ ਸਰਨਿ ਕਤ ਜਾਈਐ, ਜਉ ਜੰਬਕੁ ਮਾਰੇ
ਤੁਮ ਗੁਨ ਕਉਨ ਬਖਾਨੀਐ, ਜਉ ਕਰਮੁ ਨਾ ਜਾਰੇ
ਅਜਾ ਸਿੰਘ ਕੀ ਸਰਨਿ ਲੈ, ਗਜ ਸਿਰ ਪਰਿ ਧਾਰੇ
ਤੁਮ ਸਰਨੀਂ ਕਤੁ ਜਾਈਐ, ਜਮ ਪ੍ਰਾਨ ਨਿਕਾਰੇ
ਪਟਬੀਜਨ ਪ੍ਰਕਾਸ ਕਿਆ, ਦੂਤਿ ਦਿਨਮਨ ਧਾਰੇ
ਤਉਂ ਗੁਨ ਕੈਸੇ ਜਗਤ ਗੁਰਾ, ਜਉ ਕਰਮ ਨਾ ਜਾਰੇ
ਭਪਤਿ ਕੀ ਸਰਨੀ ਪਰੈ, ਜਉ ਰੰਕ ਸੰਘਾਰੇ
ਤਉ ਗੁਨ ਕੈਸੇ ਜਾਨੀਐ, ਜਮ ਪ੍ਰਾਨ ਨਿਕਾਰੇ
ਕਰਹੁ ਦਇਆ ਜਨ ਆਪਨੇ, ਸਤਿਗੁਰ ਹਮਾਰੇ
ਕੁਸਲ ਦਾਸੁ ਤੁਮ ਸਰਨਿ ਹੈ, ਰਾਖਹੁ ਗੁਰੂ ਦੁਆਰੇ। 14।

ਸਲੋਕ : ਸਭ ਸੰਤਨ ਪਹਿ ਬੇਨਤੀ, ਕਰਉਂ ਦੋਊ ਕਰ ਜੋਰਿ
ਰਾਖਹੁ ਅਪਨੋ ਜਾਨਿ ਪ੍ਰਭੁ, ਕ੍ਰਿਪਾ ਕਰਹੁ ਮਨ ਓਰਿ। ੧।

ਪਉੜੀ : ਸਭ ਸੰਤਨ ਪਹਿ ਬੇਨਤੀ, ਮਮ ਕਰੋਂ ਉਚਾਰੇ
ਰਾਖਹੁ ਅਪਨੀ ਕ੍ਰਿਪਾ ਧਾਰਿ, ਜੋ ਭਗਤਿ ਮੁਰਾਰੇ

ਹਰਿ ਭਗਤਨ ਹਰਿ ਭੇਦ ਨਹਿ, ਜੋ ਰਾਮ ਪਿਆਰੇ,
ਰਾਖਹੁ ਅਪਨੇ ਬਿਰਦ ਕੀ, ਜਨ ਕਰਨਾ ਧਾਰੇ
ਦਾਤਿ ਕਰਹੁ ਹਰਿ ਨਾਮ ਕੀ, ਜਾਚਹੁੰ ਤੁਮ ਦੁਆਰੇ
ਕਰਹੁ ਕ੍ਰਿਪਾ ਇਸ ਕੀਟ ਪਰਿ, ਪ੍ਰਭੁ ਭਗਤ ਮੁਰਾਰੇ
ਧੰਨ ਧੰਨ ਤੇ ਧੰਨ ਜਨ, ਜੋ ਭਗਤ ਤੁਮਾਰੇ
ਕੁਸਲ ਦਾਸ ਤੁਮ ਸਰਨ ਹੈ ਰਾਖਹੁ ਕਰਿ ਧਾਰੇ।15।

ਸਲੋਕ : ਸਰਨਿ ਸਰਨਿ ਸਤਿਗੁਰ ਸਰਨਿ, ਪਰਿਓ ਸਰਨਿ ਦੁਆਰਿ
ਰਾਖਹੁ ਪ੍ਰਭ ਇਸ ਕੀਟ ਕੀ, ਸਤਿਗੁਰ ਰਾਖਨਹਾਰ।੧।

ਪਉੜੀ : ਗੁਰ ਨਾਨਕ ਅੰਗਦ ਅਮਰਦਾਸ, ਜਨ ਸਰਨ ਤੁਮਾਰੀ
ਰਾਮਦਾਸ ਅਰਜਨ ਗੁਰੂ, ਸਾਹਿਬ[1] ਲਿਵ ਧਾਰੀ
ਮਿਹਰਵਾਨ, ਹਰਿ ਜੀ ਗੁਰੂ, ਲਿਵ ਚਰਨ ਤੁਮਾਰੀ
ਨਾਰਾਇਣ ਗੁਰ ਕਉਲਨੈਨ, ਜਨ ਕਉ ਰਖਵਾਰੀ
ਸ੍ਰੀ ਹਰਿ ਨੰਦ ਗੁਰੂ ਅਭੈ ਰਾਮ, ਰਾਖਹੁ ਕਰ ਧਾਰੀ
ਗੁਰ ਨਿਰਭਉ ਦੀਦਾਰਦਾਸ, ਜਨ ਓਟ ਤੁਮਾਰੀ
ਭਲਾ ਬੁਰਾ ਤੁਮ ਦਾਸ ਹੈ, ਇਹ ਪੈਜ ਤੁਮਾਰੀ
ਗੁਰੂ ਨਾਨਕਪੰਥੀ ਕੁਸਲ ਕੀ, ਰਾਖਹੁ ਪਤਿਸਾਰੀ।16।

ਭਗਤ ਵਸਚਲ ਵਾਰ ਸੰਪੂਰਨੰ ਸ਼ੁਭ ਮਸਤ।......

1. ਸਾਹਿਬ ਤੋਂ ਭਾਵ ਪ੍ਰਿਥੀ ਚੰਦ ਹੈ

# 24

# ਸੰਤ ਭਾਈ ਦਰਬਾਰੀ ਜੀ

ਭਾਈ ਦਰਬਾਰੀ ਅਤੇ ਭਾਈ ਕੁਸ਼ਲਦਾਸ ਦੋਵੇਂ ਮਿਹਰਵਾਨੀ ਸੰਪ੍ਰਦਾਇ ਦੇ ਸਿਰਕੱਢ ਸੰਤ ਅਤੇ ਵਿਦਵਾਨ ਹਨ। ਜਥੇਦਾਰ ਕਿਰਪਾਲ ਸਿੰਘ ਅਨੁਸਾਰ, "ਭਾਈ ਦਰਬਾਰੀ ਆਪਣੇ ਸਮੇਂ 'ਚ ਪ੍ਰਸਿੱਧ ਵਿਦਵਾਨ, ਮਹਾਂਕਵੀ, ਸੰਤ ਤੇ ਸਿੱਖ ਭਾਸ਼ਾ ਵਿੱਚ 'ਭਾਈ' ਹੋ ਗੁਜ਼ਰੇ ਹਨ। ਉਨ੍ਹਾਂ ਨੇ ਆਪਣੀ ਰਚਨਾ ਵਿੱਚ ਆਪਣਾ ਸੰਬੰਧ ਮਿਹਰਵਾਨ ਦੀ ਸੰਪ੍ਰਦਾਇ ਨਾਲ ਦਰਸਾਇਆ ਹੈ।[1] ਮਿਹਰਵਾਨੀਆਂ ਦੀਆਂ ਗੱਦੀਆਂ ਪਹਿਲਾਂ ਅੰਮ੍ਰਿਤਸਰ ਫੇਰ ਪੰਜਾਬ ਦੇ ਵੱਖ ਵੱਖ ਨਗਰਾਂ ਤੇ ਪਿੰਡਾਂ ਵਿੱਚ ਚੱਲਦੀਆਂ ਰਹੀਆਂ ਹਨ। ਪ੍ਰਿਥੀ ਚੰਦ ਦਾ ਪੁੱਤਰ ਮਿਹਰਵਾਨ, ਮਿਹਰਵਾਨ ਦਾ ਪੁੱਤਰ ਹਰਿਜੀ, ਹਰਿ ਜੀ ਦੇ ਪੁੱਤਰ ਨਿਰੰਜਨ ਰਾਇ, ਨਿਰੰਜਨ ਰਾਇ (ਪ੍ਰਸਿੱਧ ਨਾਂ ਹਰਿ ਨਾਰਾਇਣ) ਦੇ ਭਰਾ ਕਉਲਨੈਨ, ਫੇਰ ਕਉਲਨੈਨ ਦੇ ਪੁੱਤਰ ਹਰਿਨੰਦ ਤੇ ਉਸ ਪਿੱਛੋਂ ਇਹ ਗੱਦੀ ਕਉਲਨੈਨ ਦੇ ਪੋਤੇ ਅਭੈ ਰਾਮ ਕੋਲ ਆ ਗਈ। ਅਭੈ ਰਾਮ ਪਿੱਛੋਂ ਨਿਰਭਉ ਤੇ ਰਾਮ, ਇਸ ਪਿੱਛੋਂ ਦੀਦਾਰ ਦਾਸ ਇਸ ਗੱਦੀ 'ਤੇ ਬੈਠੇ।

ਭਾਈ ਦਰਬਾਰੀ ਜੀ ਦਾ ਸੰਬੰਧ ਅਭੈ ਰਾਮ ਨਾਲ ਰਿਹਾ ਹੈ। ਪ੍ਰੋ. ਪਿਆਰਾ ਸਿੰਘ ਪਦਮ ਅਨੁਸਾਰ, "ਕੰਵਲਨੈਨ ਫਿਲਵੀਂ ਰਹਿੰਦਾ ਸੀ ਤੇ ਇਸ ਦੇ ਸਦਾਨੰਦ, ਹਰਿ ਨੰਦ, ਅੰਮ੍ਰਿਕ ਰਾਇ ਤੇ ਬਨਵਾਲੀ ਚਾਰ ਪੁੱਤਰ ਸਨ। ਪਹਿਲੋਂ ਹਰਿ ਨੰਦ ਗੱਦੀ ਬੈਠੇ ਤੇ ਪਿਛੋਂ ਬਨਵਾਰੀ ਦਾ ਪੁੱਤਰ ਅਭੈ ਰਾਮ।। ਇਹ ਅਭੈ ਰਾਮ ਸ੍ਰੀ ਦਸਮੇਸ਼ ਜੀ ਦੇ ਮਾਲਵਾ ਗਮਨ ਸਮੇਂ ਅੰਮ੍ਰਿਤ ਪਾਨ ਕਰ ਕੇ ਅਭੈ ਸਿੰਘ ਕਹਾਇਆ। ਭਾਈ ਦਰਬਾਰੀ ਇਸ ਦਾ ਸ਼ਰਧਾਲੂ ਸੇਵਕ ਸੀ। ਹੋ ਸਕਦਾ ਹੈ ਕਿ ਕੋਈ ਰਿਸ਼ਤੇਦਾਰੀ ਵੀ ਹੋਵੇ।"[2] "ਭਾਈ ਦਰਬਾਰੀ ਤੇ ਕੁਸ਼ਲਦਾਸ ਵਰਗੇ ਵਿਦਵਾਨ ਕਵੀਆਂ ਦੀਆਂ ਰਚਨਾਵਾਂ ਤੋਂ ਅਭੈ ਰਾਮ ਦੀ ਵਿੱਦਵਤਾ ਦਾ ਪਤਾ

---

1. ਮਾਝਾਂ ਭਾਈ ਦਰਬਾਰੀ, ਪੰਨਾ 1
2. ਖੋਜ ਪਤ੍ਰਿਕਾ ਸਤੰਬਰ 1987, ਬਾਬਾ ਦਰਬਾਰੀ ਦਾਸ ਰਚਿਤ ਮਾਝਾਂ, ਪੰਨਾ 38

ਬੋਲਦਾ ਹੈ, ਉਂਜ ਭਾਵੇਂ ਉਸ ਦੀ ਕੋਈ ਮੌਲਿਕ ਰਚਨਾ ਹੁਣ ਤੱਕ ਦੇਖਣ ਵਿਚ ਨਹੀਂ ਆਈ। ਅਭੈ ਰਾਮ ਨੇ ਆਪਣੇ ਦਾਦਾ ਕਉਲਨੈਨ ਦੇ 1774 ਬਿਕਰਮੀ ਮੁਤਾਬਿਕ 1717 ਈਸਵੀ ਨੂੰ ਹੋਏ ਦੇਹਾਂਤ ਤੋਂ ਬਾਅਦ ਗੱਦੀ ਸੰਭਾਲੀ ਤੇ 1818 ਬਿਕਰਮੀ ਮੁਤਾਬਿਕ 1761 ਈਸਵੀ ਤੱਕ ਪੂਰੇ 44 ਸਾਲ ਸਫ਼ਲਤਾ ਪੂਰਵਕ ਚਲਾਈ। ਜਾਪਦਾ ਹੈ ਭਾਈ ਦਰਬਾਰੀ ਅਭੈ ਰਾਮ ਪਾਸ 1801 ਬਿਕਰਮੀ ਤੋਂ 1818 ਬਿਕਰਮੀ ਤੱਕ ਰਹਿਆ। 1818 ਬਿਕਰਮੀ ਫੱਗਣ ਵਦੀ ਦੁਆਦਸੀ, ਦਿਨ ਸ਼ਨੀਵਾਰ ਨੂੰ ਅਭੈ ਰਾਮ ਦਾ ਦੇਹਾਂਤ ਹੋਇਆ।"[1]

ਭਾਈ ਕਿਰਪਾਲ ਸਿੰਘ ਜੀ ਦੀ ਇਹ ਜਾਣਕਾਰੀ ਇੱਟ 'ਤੇ ਲਕੀਰ ਵਾਂਗ ਪੱਕੀ ਹੈ ਕਿਉਂਕਿ ਉਹ ਵੀ ਪਿੰਡ ਵੈਰੋਂਵਾਲ ਦੇ ਜੀਮਪਲ ਹਨ ਤੇ ਭਾਈ ਦਰਬਾਰੀ ਦਾਸ ਦੇ ਡੇਰੇ ਤੇ ਉਨ੍ਹਾਂ ਵਲੋਂ ਲਿਖੀਆਂ ਰਚਨਾਵਾਂ ਦੇ ਪਾਰਖੂ ਤੇ ਜਾਣਕਾਰ ਹਨ। ਇਸ ਲਈ ਸਾਡੀ ਜਾਣਕਾਰੀ ਦਾ ਵੱਡਾ ਸਰੋਤ ਉਨ੍ਹਾਂ ਦੀ ਲਿਖੀ ਉਪਰੋਕਤ ਪੁਸਤਕ ਹੀ ਹੈ।

ਡਾ. ਗੁਰਦੇਵ ਸਿੰਘ ਸਿੱਧੂ ਨੇ ਉਸ ਦਾ ਜੀਵਨ-ਕਾਲ ਅਠਾਰ੍ਹਵੀਂ ਸਦੀ ਈਸਵੀ ਕਿਹਾ ਹੈ।[2] ਪਰ ਦਰਬਾਰੀ ਦਾਸ ਨੇ ਆਪਣਾ ਦੀਰਘ ਅਕਾਰੀ ਗ੍ਰੰਥ 'ਪੋਥੀ ਹਰਿ ਜਸ' 1803 ਈਸਵੀ ਵਿੱਚ ਸੰਪੂਰਨ ਕੀਤਾ :

ਸੰਬਤ ਅਠਾਰਾਂ ਸੈ ਅਰ ਸਠੇ। ਕੀਤੀ ਬਾਣੀ ਸ਼ਬਦ ਇਕੱਠੇ।
ਜੇਠ ਵਦੀ ਤ੍ਰਿਸਦੀ ਗੁਰ ਵਾਰਾ। ਪੜੇ ਸੁਣੇ ਤਿਸ ਪਾਹ ਉਤਾਰਾ।। 17।।[3]

ਡਾ. ਆਤਮ ਹਮਰਾਹੀ ਨੇ ਦਰਬਾਰੀ ਦਾਸ ਦਾ ਰਚਨਾ ਕਾਲ 1833 ਬਿਕ੍ਰਮੀ (1780 ਈਸਵੀ) ਤੋਂ 1868 ਬਿਕ੍ਰਮੀ (1811 ਈਸਵੀ) ਤਕ ਮੰਨਿਆ ਹੈ।[4]

ਭਾਈ ਦਰਬਾਰੀ ਬਾਰੇ ਪੀ: ਐਚ. ਡੀ. ਕਰਨ ਵਾਲੇ ਵਿਦਵਾਨ ਡਾ. ਗੁਰਚਰਨ ਸਿੰਘ ਸੇਕ ਨੇ ਭਾਈ ਦਰਬਾਰੀ ਦਾਸ ਦਾ ਜਨਮ ਸੰਮਤ 1780-81 ਬਿਕਰਮੀ ਵਿੱਚ ਹੋਣਾ ਮੰਨਿਆ ਹੈ.[5] ਪਰ ਜਥੇਦਾਰ ਕਿਰਪਾਲ ਸਿੰਘ ਜੀ ਦਾ ਕਹਿਣਾ ਹੈ ਕਿ "ਇਸ ਪਿੰਡ ਦੇ ਕਿਸੇ ਬਜ਼ੁਰਗ ਨੂੰ ਵੀ ਉਨ੍ਹਾਂ ਦੇ

---

1. ਮਾਝਾਂ ਭਾਈ ਦਰਬਾਰੀ, ਪੰਨਾ 3
2. ਮਾਲਵੇ ਦਾ ਕਿੱਸਾ ਕਾਵਿ, ਸ਼ੋਧ ਪ੍ਰਬੰਧ, ਪੰਜਾਬ ਯੂਨੀਵਰਸਿਟੀ ਚੰਡੀਗੜ੍ਹ, 1977, ਪੰਨਾ 39
3. ਪੋਥੀ ਹਰਿ ਜਸ – ਦਰਬਾਰੀ ਦਾਸ, ਪੱਤਰਾ 760
4. ਜਿਲ੍ਹਾ ਫੀਰੋਜ਼ਪੁਰ ਦੀ ਪੰਜਾਬੀ ਭਾਸ਼ਾ ਅਤੇ ਸਾਹਿਤ ਨੂੰ ਦੇਣ, ਸ਼ੋਧ ਪ੍ਰਬੰਧ, ਪੰਜਾਬ ਯੂਨੀਵਰਸਿਟੀ ਚੰਡੀਗੜ੍ਹ, 1974, ਪੰਨਾ 191
5. ਪਰਚੀਆਂ ਭਗਤਾਂ ਦੀਆਂ – ਦਰਬਾਰੀ ਦਾਸ ਕ੍ਰਿਤ ਵਿਵੇਚਨਾਤਮਕ ਅਧਿਐਨ, ਪੰਨਾ 31

ਮਾਤਾ-ਪਿਤਾ ਤੇ ਜਨਮ ਸੰਮਤ ਬਾਰੇ ਕੋਈ ਵਾਕਫ਼ੀਅਤ ਨਹੀਂ।" ਪਰ ਕਮਾਲ ਇਹ ਹੈ ਕਿ ਆਪ ਜੀ ਨੇ ਇਹ ਗੱਲ ਦੋ ਵਾਰ ਦਰਜ ਕੀਤੀ ਹੈ ਕਿ "ਭਾਈ ਦਰਬਾਰੀ ਪੰਜ ਸਾਲ ਦੀ ਉਮਰ ਤੋਂ 1818 ਬਿਕਰਮੀ ਤੱਕ 36 ਜਾਂ 38 ਸਾਲ ਅਭੈ ਰਾਮ ਜੀ ਦੀ ਸੇਵਾ ਵਿੱਚ ਓਿਲਵੀਂ ਹਾਜ਼ਰ ਰਹਿਆ।"[1] ਭਾਈ ਜੀ 38 ਵਰ੍ਹੇ ਉਨ੍ਹਾਂ ਦੀ ਸੇਵਾ ਵਿੱਚ ਰਹੇ, ਜਦ ਗਏ ਸਨ ਤਾਂ ਆਪ ਜੀ ਪੰਜ ਵਰ੍ਹੇ ਦੇ ਸਨ। ਇਸ ਲਈ 1818 ਬਿਕਰਮੀ ਵਿੱਚ 43 ਸਾਲ ਮਨਫ਼ੀ ਕਰਨ ਤੇ ਜਨਮ ਸੰਮਤ 1765 ਬਿਕਰਮੀ ਬਣਦਾ ਹੈ। ਡਾ. ਸੇਕ ਹੁਰਾਂ ਨੇ 1780-81 ਬਿਕਰਮੀ ਜਨਮ ਵਰ੍ਹਾ ਮੰਨਣ ਦੇ ਪੱਖ ਵਿੱਚ ਕੋਈ ਤਰਕ ਪੇਸ਼ ਕਰਨ ਦੀ ਖੇਚਲ ਨਹੀਂ ਕੀਤੀ ਪਰ ਜਥੇਦਾਰ ਕਿਰਪਾਲ ਸਿੰਘ ਦੀ ਜਾਣਕਾਰੀ ਪਿੰਡ ਦੀ ਪ੍ਰਚਲਿਤ ਸਾਖੀ 'ਤੇ ਨਿਰਭਰ ਹੋਣ ਕਰਕੇ ਵਧੇਰੇ ਸਹੀ ਜਾਪਦੀ ਹੈ। ਜਥੇਦਾਰ ਕਿਰਪਾਲ ਸਿੰਘ ਭਾਈ ਦਰਬਾਰੀ ਦਾਸ ਦੇ ਸਰੀਰ-ਤਿਆਗ ਦਾ ਸਮਾਂ ਸੰਮਤ 1870 ਬਿਕਰਮੀ ਬਣਦਾ ਹੈ" ਲਿਖਦੇ ਹਨ। ਇਸ ਹਿਸਾਬ ਨਾਲ ਭਾਈ ਦਰਬਾਰੀ ਦਾਸ ਜੀ ਦੀ ਉਮਰ 100 ਵਰ੍ਹੇ ਤੋਂ 105 ਵਰ੍ਹੇ ਦੀ ਬਣਦੀ ਹੈ।

### ਰਚਨਾ

ਭਾਈ ਦਰਬਾਰੀ ਦਾਸ ਦੀ ਸਭ ਤੋਂ ਵੱਧ ਪ੍ਰਮਾਣਿਕ ਤੇ ਪ੍ਰਸਿੱਧ ਰਚਨਾ ਤਾਂ 'ਪੋਥੀ ਹਰਿ ਜਸ' ਹੀ ਹੈ ਜਿਸ ਦੇ ਕੁਲ ਹੱਥ-ਲਿਖਤ ਪੱਤਰੇ 919 (1838 ਪੰਨੇ) ਦੱਸੇ ਜਾਂਦੇ ਹਨ। ਇਹ ਮਹਾਨ ਗ੍ਰੰਥ 1860 ਬਿਕਰਮੀ ਵਿੱਚ ਸੰਪੂਰਨ ਕੀਤਾ। ਪਰ ਹੁਣ ਤੱਕ ਕਿਸੇ ਵੀ ਵਿਦਵਾਨ ਨੇ ਇਸ ਮਹਾਨ ਗ੍ਰੰਥ ਦਾ ਸਮੁੱਚਾ ਪਾਠ ਪ੍ਰਕਾਸ਼ ਵਿੱਚ ਨਹੀਂ ਲਿਆਂਦਾ। ਡਾ. ਸੇਕ ਅਤੇ ਡਾ. ਜਸਬੀਰ ਸਿੰਘ ਸਾਬਰ ਦੋਵਾਂ ਨੇ ਹੀ 'ਪਰਚੀਆਂ ਭਗਤਾਂ ਦੀਆਂ' ਦਾ ਪਾਠ ਹੀ ਸਾਹਮਣੇ ਲਿਆਂਦਾ ਹੈ। ਇਸ ਕਲਮ ਦੇ ਲੇਖਕ ਹੀ ਪਤਾ ਨਹੀਂ ਕਿੰਨੇ ਜ਼ੱਫ਼ਰ ਜਾਲ ਕੇ ਕੇਵਲ ਭਗਤ ਬਾਣੀ (ਪਰਚੀਆਂ ਭਗਤਾਂ ਦੀਆਂ) ਵਿੱਚ ਗੁਰੂ ਰਵਿਦਾਸ ਬਾਣੀ ਦੀ ਹੀ ਫੋਟੋ ਲੈਣ ਵਿੱਚ ਸਫ਼ਲ ਸਕੇ ਹਨ। ਭਾਈ ਦਰਬਾਰੀ ਜੀ ਦੇ ਡੇਰੇ ਦੇ ਵਰਤਮਾਨ ਗ੍ਰੰਥੀ ਇਸ ਗ੍ਰੰਥ ਦਾ ਪ੍ਰਕਾਸ਼ ਕਰਦੇ ਹਨ ਤੇ ਆਮ ਤੌਰ 'ਤੇ ਕਿਸੇ ਨੂੰ ਹੱਥ ਨਹੀਂ ਲਾਉਣ ਦਿੰਦੇ।

ਤਾਂ ਵੀ ਭਾਈ ਕਿਰਪਾਲ ਸਿੰਘ ਜੀ ਵਲੋਂ ਰਚਨਾਵਾਂ ਦੀ ਪਾਈ ਦੱਸ ਇਸ ਤਰ੍ਹਾਂ ਹੈ, "1965 ਈਸਵੀ ਵਿੱਚ ਕੁਝ ਦਿਨ ਆਪਣੇ ਜਨਮ ਨਗਰ ਪਿੰਡ ਵੈਰੋਕੇ ਰਹਿ ਕੇ ਮੈਂ ਭਾਈ ਦਰਬਾਰੀ ਜੀ ਦੀਆਂ ਰਚਨਾਵਾਂ - ਮਾਝਾਂ, ਸਤਵਾਰਾ, ਕਬਿੱਤ, ਸਵੱਯੇ, ਗੁਰਦੇਵ ਕੋ ਅੰਗ, ਛਪੈ ਤੇ ਸਲੋਕਾਂ ਦਾ ਉਤਾਰਾ ਕਰਕੇ ਲਿਆਇਆ ਸੀ।" ...... ਹੋਰ ਵੀ, "ਭਾਈ ਦਰਬਾਰੀ ਦੀ ਇਕ ਰਚਨਾ

1. ਮਾਝਾਂ ਭਾਈ ਦਰਬਾਰੀ, ਪੰਨਾ 3

'ਸਹੰਸਰ ਨਾਮ ਮਾਲਾ' ਮੇਰੀ ਲਾਇਬ੍ਰੇਰੀ ਵਿੱਚ ਹੱਥ-ਲਿਖਤ ਪੋਥੀ ਵਿੱਚ ਦਰਜ ਹੈ ਜਿਸ ਦੇ ਕੁਲ 10 ਸਵੱਯੇ ਹਨ। ਇਹ 10 ਸਵੱਯੈ ਪੋਥੀ ਕੁਸ਼ਲਦਾਸ ਦੇ ਪੱਤ੍ਰਾ 194 ਤੋਂ 95 ਉੱਪਰ ਪ੍ਰਾਪਤ ਹਨ। ..... 1935-36 ਈਸਵੀ ਵਿੱਚ ਭਾਈ ਦਰਬਾਰੀ ਦੇ ਗੁਰਦੁਆਰੇ ਵਿੱਚ ਭਾਈ ਹਰੀ ਸਿੰਘ ਮਹੰਤ ਸਨ। ਉਨ੍ਹਾਂ ਦੇ ਸਮੇਂ ਹੱਥ-ਲਿਖਤ ਪੁਸਤਕਾਂ ਦਾ ਇਕ ਕਮਰਾ ਭਰਿਆ ਹੋਇਆ ਸੀ। ਉਹ ਕਿਸੇ ਨੂੰ ਨਹੀਂ ਵਿਖਾਲਦੇ ਸਨ। ਉਨ੍ਹਾਂ ਦੇ ਦੇਹਾਂਤ ਤੋਂ ਬਾਅਦ ਉਹ ਪੁਸਤਕ ਪਤਾ ਨਹੀਂ ਕੌਣ ਲੈ ਗਿਆ। ਹੁਣ ਕੁਝ ਵੈਦਿਕ ਦੀਆਂ ਹੱਥ-ਲਿਖਤ ਪੋਥੀਆਂ ਹੀ ਰਹਿ ਗਈਆਂ ਹਨ।"[1] ਪਾਠਕ ਖ਼ੁਦ ਸਮਝ ਸਕਦੇ ਹਨ ਕਿ 'ਪਿਉ ਦਾਦੇ ਦਾ ਖੋਲ੍ਹ ਡਿੱਠਾ ਖਜ਼ਾਨਾ' ਕਿਸ ਤਰ੍ਹਾਂ ਦਿਨੋ ਦਿਨ ਅਲੋਪ ਹੋ ਰਿਹਾ ਹੈ। ਅਸੀਂ ਪੰਜਾਬੀ ਜਗਤ ਵਾਲੇ ਕਦ ਤੱਕ ਆਪਣੇ ਹੱਥ-ਲਿਖਤ ਸਾਹਿਤ ਵਲੋਂ ਅਵੇਸਲੇ ਬਣੇ ਰਹਾਂਗੇ।

ਜਥੇਦਾਰ ਕਿਰਪਾਲ ਸਿੰਘ ਨੇ ਭਾਈ ਦਰਬਾਰੀ ਦਾਸ ਦੀ ਤਕੜੀ ਸੇਵਾ ਕੀਤੀ ਹੈ। ਉਨ੍ਹਾਂ ਨੇ ਬਹੁਤ ਹੀ ਵਿਦਵਤਾ ਭਰਪੂਰ ਢੰਗ ਨਾਲ ਸੰਤ ਭਾਈ ਦਰਬਾਰੀ ਦਾਸ ਵਲੋਂ ਲਿਖੀਆਂ ਸਮੂਹ ਰਚਨਾਵਾਂ ਦਾ ਵੇਰਵਾ ਬਹੁਤ ਵਿਸਥਾਰ ਨਾਲ ਦਰਜ ਕੀਤਾ ਹੈ। (ਦੇਖੋ ਪੰਨਾ 10-15) ਅਸੀਂ ਇਹ ਸਾਰੀ ਲਿਖਤ ਨੂੰ ਇੱਥੇ ਦੁਹਰਾਉਣਾ ਨਹੀਂ ਚਾਹੁੰਦੇ। ਵਿਸਥਾਰ ਲਈ ਜਥੇਦਾਰ ਜੀ ਦੀ ਉਪਰੋਕਤ ਪੁਸਤਕ ਦੇਖੀ ਜਾ ਸਕਦੀ ਹੈ।

ਭਾਈ ਦਰਬਾਰੀ ਦਾਸ ਜੀ ਦੇ ਕਈ ਜੀਵਨ ਵੇਰਵੇ ਹੋਰ ਦੇਖੇ ਜਾ ਸਕਦੇ ਹਨ :

1. ਪਹਿਲੀ ਗੱਲ ਤਾਂ ਇਹ ਹੈ ਕਿ ਆਪ 38 ਵਰ੍ਹੇ ਭਾਈ ਅਭੈ ਰਾਮ ਦੇ ਦਰਬਾਰ ਵਿੱਚ ਢਿਲਵਾਂ (ਜ਼ਿਲ੍ਹਾ ਫਰੀਦਕੋਟ) ਰਹੇ।
2. ਭਾਈ ਦਰਬਾਰੀ ਜੀ ਦਾ ਵਿਸ਼ਾਲ ਅਧਿਐਨ, ਦੀਰਘ ਸਾਧਨਾ ਅਤੇ ਚੰਗਾ ਚੋਖਾ ਨਾਮ ਅਭਿਆਸ ਸੀ। ਉਨ੍ਹਾਂ ਨੇ ਸੰਸਕ੍ਰਿਤ ਦੇ ਪੁਰਾਤਨ ਗ੍ਰੰਥ ਰਾਮਾਇਣ, ਮਹਾਂਭਾਰਤ, ਭਾਗਵਤ ਪੁਰਾਣ ਸ੍ਰੀਮਦ ਭਗਵਤ ਗੀਤਾ, ਪੰਚਰਾਤ੍ਰ ਅਤੇ ਹੋਰ ਪੁਰਾਣਾਂ ਤੇ ਉਪਨਿਸ਼ਦਾਂ ਦਾ ਚੰਗਾ ਅਧਿਐਨ ਕੀਤਾ ਹੋਇਆ ਸੀ।
3. ਸੰਤ ਅਭੈ ਰਾਮ ਜੀ ਦੇ ਦੇਹਾਂਤ ਮਗਰੋਂ ਉਪਰਾਮ ਹੋ ਕੇ ਆਪ ਜੱਦੀ ਪਿੰਡ ਵੈਰੋਕੇ ਥਾਣਾ ਬਾਘਾ ਪੁਰਾਣਾ, ਤਹਿਸੀਲ ਮੋਗਾ, ਜ਼ਿਲ੍ਹਾ ਫਰੀਦਕੋਟ ਆ ਕੇ ਰਹਿਣ ਲੱਗੇ ਤੇ ਜੀਵਨ ਭਰ ਗੁਰੂ ਨਾਨਕ ਦੇਵ ਜੀ ਵਲੋਂ ਚਲਾਏ ਪੰਥ, ਬਾਣੀ ਅਤੇ ਬਚਨਾਂ ਦਾ ਪ੍ਰਚਾਰ-ਪ੍ਰਸਾਰ ਕਰਦੇ

---

1. ਮਾਝਾਂ ਭਾਈ ਦਰਬਾਰੀ, ਪੰਨਾ 6

ਰਹੇ। ਕਥਾ-ਕੀਰਤਨ ਕਰਕੇ ਵੈਰੋਕੇ ਨੂੰ ਹੀ ਨਹੀਂ, ਆਲੇ-ਦੁਆਲੇ ਦੇ ਪਿੰਡਾਂ ਜਿਵੇਂ ਰਾਜਿਆਣਾ, ਰੋਡੇ, ਸਮਾਲਸਰ, ਮਾੜੀ ਮੁਸਤਫਾ, ਲਧਾਈਕੇ, ਚੰਨੂਆਣਾ, ਸੰਗਤਪੁਰਾ, ਠੱਠੀ ਭਾਈ, ਸੇਖਾਂ ਕਲਾਂ, ਪੰਜ ਗਰਾਈਂ ਵਿੱਚ ਗੁਰਮਤਿ ਤੇ ਬਾਣੀ ਦਾ ਪ੍ਰਚਾਰ ਕਰਦੇ ਰਹੇ।

4. ਆਪ ਸਾਰੀ ਉਮਰ ਜਤੀ ਸਤੀ, ਬਾਲ ਬ੍ਰਹਮਚਾਰੀ ਰਹੇ ਅਤੇ ਸੇਵਾ, ਸਿਮਰਨ ਤੇ ਪਰਮਾਰਥ ਸਾਧਦੇ ਰਹੇ।
5. ਆਪ ਦੇ ਬਚਨਾਂ ਵਿੱਚ ਬਰਕਤ ਸੀ, ਇਸੇ ਲਈ ਵੈਰੋਕੇ ਪਿੰਡ ਨੂੰ ਵੀ ਕਿੰਨੇ ਹੀ ਵਰਦਾਈ ਬਚਨ ਦੇ ਗਏ।
6. ਆਪ ਖੁਦ ਵੀ ਸੋਢੀ ਅਭੈ ਰਾਮ ਦੇ ਵਰਦਾਨ ਨਾਲ ਪੈਦਾ ਹੋਏ ਸਨ। ਇਸੇ ਲਈ ਪੰਜ ਵਰ੍ਹੇ ਦਾ ਹੋਣ ਤੇ ਪਿਤਾ ਜੀ ਆਪ ਨੂੰ ਅਭੈ ਰਾਮ ਦੀ ਝੋਲੀ ਵਿੱਚ ਪਾ ਆਏ ਸਨ।
7. ਆਪ ਜੀ ਦੀ ਇਕ ਭੈਣ ਵੀ ਸੀ। ਉਸ ਦੇ ਪੁੱਤਰ ਸੁੱਖੇ ਨੂੰ ਆਪ ਆਪਣੀ ਗੱਦੀ ਤੇ ਜ਼ਮੀਨ ਜਾਇਦਾਦ ਦਾ ਵਾਰਿਸ ਬਣਾ ਗਏ ਸਨ।
8. ਆਪ ਦੀ ਕਰਨੀ, ਭਗਤੀ, ਤਪ ਸਾਧਨਾ, ਗੁਰਮੁਖਤਾ ਅਤੇ ਬੋਲ ਬਾਣੀ ਦਾ ਸਤਿਕਾਰ ਕਰਦੇ ਹੋਏ ਕਈ ਪਿੰਡਾਂ ਨੇ ਆਪ ਦੇ ਡੇਰੇ ਦੇ ਨਾਂ ਤਕੜੀ ਜ਼ਮੀਨ ਲਾਈ।
9. ਆਪ ਦੇ ਜੀਵਨ ਕਾਲ ਵਿੱਚ ਭਜਨ-ਬੰਦਗੀ, ਕਥਾ ਕੀਰਤਨ ਅਤੇ ਗੁਰਬਾਣੀ ਦੇ ਅਖੰਡ ਪਾਠਾਂ ਦਾ ਪ੍ਰਵਾਹ ਨਿਰੰਤਰ ਚੱਲਦਾ ਰਿਹਾ।
10. ਆਪ ਉਮਰ ਭਰ ਬਾਣੀ ਨਾਲ ਜੁੜੇ ਰਹੇ ਅਤੇ ਢੇਰ ਸਾਰੀ ਬਾਣੀ ਦੀ ਰਚਨਾ ਵੀ ਕਰਦੇ ਰਹੇ।
11. ਭਾਵੇਂ ਆਪ ਗੁਰੂ ਰੂਪ ਵਿੱਚ ਸੋਢੀ ਹਰਿ ਜੀ ਤੇ ਸੋਢੀ ਅਭੈ ਰਾਮ ਨੂੰ ਮੰਨਦੇ ਸਨ ਪਰ ਆਪਣੇ ਆਪ ਨੂੰ 'ਨਾਨਕ ਪੰਥੀ ਜਨ ਦਰਬਾਰੀ' ਜਾਂ ਨਾਨਕ ਪੰਥੀ ਭਣੇ ਦਰਬਾਰੀ ਕਹਿ ਕੇ ਕਵੀ-ਛਾਪ ਲਿਖਦੇ ਰਹੇ।
12. ਭਗਤਾਂ ਦੀਆ ਪਰਚੀਆਂ ਵਿੱਚ ਸਤਿਯੁਗ, ਤ੍ਰੇਤਾ, ਦੁਆਪਰ ਅਤੇ ਕਲਿਯੁਗ ਦੇ 30 ਭਗਤਾਂ ਬਾਰੇ ਪਰਚੀਆਂ ਲਿਖੀਆਂ ਹਨ। ਤੀਹਵੀਂ ਪਰਚੀ ਗੁਰੂ ਬਾਬਾ ਨਾਨਕ ਹੈ, ਪਰ ਆਪਣੇ ਗੁਰੂ ਅਭੈ ਰਾਮ ਜਾਂ ਕਿਸੇ ਹੋਰ ਮੀਣੇ ਗੁਰੂ ਦੀ ਪਰਚੀ ਨਹੀਂ ਲਿਖੀ ਜਿਸ ਤੋਂ ਸਿੱਧ ਹੁੰਦਾ ਹੈ ਕਿ ਆਪ ਮਗਰਲੇ ਜੀਵਨ ਵਿੱਚ ਮਿਹਰਵਾਨ ਸੰਪ੍ਰਦਾਇ ਦੀ ਥਾਂ ਕੇਵਲ ਗੁਰਮਤਿ ਦੇ ਹੀ ਅਨੁਆਈ ਬਣ ਗਏ ਸਨ।

ਸੰਤ ਭਾਈ ਦਰਬਾਰੀ ਦਾਸ ਦੀ ਬਾਣੀ ਦਾ ਨਮੂਨਾ ਦੇਖੋ :

## ਹਰਿਜਸ-ਪਰਚੀ ਗੁਸਾਈ ਰਵਿਦਾਸ ਭਗਤਿ ਕੀ

ਦੋਹਰਾ : ਵਾਹੁ ਵਾਹੁ ਸਭ ਕੋ ਕਹੈ ਹਿੰਦੂ ਮੁਸਲਮਾਨ।
ਹਾਨਤਿ ਆਈ ਬਾਮਨਾ, ਰਾਜੀ ਸਗਲ ਜਹਾਨ॥ 208॥
ਚੌਪਈ : ਖਤ੍ਰੀ ਬ੍ਰਹਮਨ ਸੂਦਰ ਵੈਸ, ਚਰਨੀ ਲਾਗੇ ਤਜਿ ਟੰਗਿ ਟੈਸਿ।
ਊਚ ਨੀਚ ਕੀ ਗਿਣਤੀ ਖੋਈ, ਨਿਮਸਕਾਰ ਕਰੇ ਸਭੁ ਕੋਈ॥
ਦਿਜ ਅਪਨੇ ਅਪਨੇ ਘਰਿ ਗਏ, ਰਿਵਦਾਸ ਭੀ ਨਿਜ ਘ੍ਰ ਜਾਤੇ ਭਏ।
ਸਭ ਕੋ ਉਸਤਤਿ ਮੁਖਿ ਤੇ ਕਰੇ, ਨਿੰਦਿਆ ਕੋਈ ਨਾਹਿ ਉਚਰੈ॥ 200॥
ਦੋਹਰਾ : ਰਿਵਦਾਸ ਭਗਤ ਠਾਢਾ ਭਯਾ, ਭਗਤ ਜਨਾ ਕੌ ਦੇਖਿ।
ਮੁਖਹੁ ਉਚਾਰੇ ਬੇਨਤੀ, ਖੁਸੁ ਹੋਆ ਦਰਸਨੁ ਪੇਖਿ। 33।
ਚੌਪਈ : ਭਗਤਾ ਕੌ ਮਿਲਯਾ ਸਨਮੁਖ ਹੋਇ, ਜਾਨੈ ਮਿਲਿਆ ਹਰਿ ਪ੍ਰਭ ਸੋਇ।
ਲਾਗਾ ਚਰਨ ਬੰਦਨਾ ਕਰਨ, ਤ੍ਰਾਹਿ ਤ੍ਰਾਹਿ ਕਰ ਆਯਾ ਸਰਨ॥
ਬਾਰ ਬਾਰ ਬਲਿਹਾਰੈ ਜਾਇ, ਬਹੁਤੁ ਬੇਨਤੀ ਕਹੀ ਸੁਨਾਇ।
ਤੁਮਰੇ ਦਰਸਨ ਦੁਰਮਤਿ ਗਈ, ਅਬ ਤੌ ਹਮ ਪ੍ਰਮਗਤਿ ਹੋਈ॥ 332॥

## ਗੁਰੂ ਬਾਬਾ ਨਾਨਕ ਵਿੱਚੋਂ

ਦੋਹਰਾ : ਗੁਰ ਨਾਨਕ ਅਪਰੰਪਰੋ, ਪਾਰ ਨ ਪਾਯਾ ਜਾਇ।
ਗੁਣ ਸਾਗਰ ਕੀ ਥਾਹਿ ਜਿਨਿ, ਕਹਾਂ ਸੁਨਾਵੈ ਗਾਇ॥ 8॥
ਚੌਪਈ : ਗੁਰ ਨਾਨਕ ਬਹੁ ਪਤਿਤ ਉਧਾਰੇ, ਠੱਗ ਚੋਰ ਸਭ ਪਾਰ ਉਤਾਰੇ।
ਜੋ ਜਨ ਅਪਨੀ ਨਾਉ ਚੜਾਏ, ਜਨਮ ਮਰਨ ਮਹਿ ਬਹੁੜ ਨ ਆਏ॥
ਗੁਰ ਨਾਨਕ ਕੀ ਆਏ ਸਰਨੀ, ਤਿਨ ਕੀ ਨਾਹਿ ਵਿਚਾਰੀ ਕਰਨੀ।
ਗੁਰ ਨਾਨਕ ਕੇ ਪੰਥ ਜੁ ਪਏ, ਤਿਨ ਕੇ ਸੰਸੇ ਸਗਲੇ ਗਏ॥
(ਪੋਥੀ ਹਰਿਜਸ, ਪੱਤਰਾ 727)

ਭਾਈ ਦਰਬਾਰੀ ਦਾਸ ਜੀ ਦੇ ਜੀਵਨ ਬਾਰੇ ਡਾ. ਜਸਬੀਰ ਸਿੰਘ ਸਾਬਰ ਨੇ ਚੰਗੀ ਖੋਜ ਕੀਤੀ ਹੈ। ਉਨ੍ਹਾਂ ਨੇ ਗੁਰੂ ਰਵਿਦਾਸ ਦੀ ਪਰਚੀ ਦਾ ਪਾਠ ਵੀ ਪੋਥੀ ਹਰਿਜਸ ਵਿੱਚੋਂ ਲੈ ਕੇ ਨਾਲ ਹੀ ਲਿਖ ਦਿੱਤਾ ਹੈ। ਪਰ ਡਾ. ਸਾਬਰ ਜੀ ਨੂੰ ਇਕ ਵੱਡੀ ਗਲਤੀ ਲੱਗੀ ਹੈ। ਆਪ ਲਿਖਦੇ ਹਨ, "ਅਠਾਰ੍ਹਵੀਂ ਸਦੀ ਦਾ ਪ੍ਰਸਿੱਧ ਵਿਦਵਾਨ ਭਾਈ ਦਰਬਾਰੀ, ਮਿਹਰਵਾਨ ਜੀ ਦੀ ਸੰਪ੍ਰਦਾਇ ਦਾ ਗੱਦੀਦਾਰ ਹੋਇਆ ਹੈ।"[1] ਭਾਈ ਦਰਬਾਰੀ ਗੱਦੀਦਾਰ ਨਹੀਂ ਸਗੋਂ ਭਾਈ ਅਤੇ ਰਾਮ ਜੀ ਦੇ ਦਰਬਾਰ ਦੇ ਕਵੀ ਮੀਤ ਸਨ। ਆਪ ਦੀ ਗੱਲ ਦੀ ਪੁਸ਼ਟੀ ਲਈ ਜੋ ਦੋਹਾ ਸਾਬਰ ਜੀ ਨੇ ਦਿੱਤਾ ਹੈ ਉਸ ਵਿੱਚ ਗੱਦੀ ਮਿਲਣ ਦਾ ਕੋਈ ਜ਼ਿਕਰ

1. ਭਗਤ ਰਵਿਦਾਸ ਸ੍ਰੋਤ ਪੁਸਤਕ, ਪੰਨਾ 82

ਹਨ। ਹਾਂ ਉਨ੍ਹਾਂ ਦੇ ਗੁਰੂ ਦਰਬਾਰੀ ਦਾਸ ਜੀ ਦੇ ਬੈਕੁੰਠ ਸਿਧਾਉਣ ਦਾ ਜ਼ਿਕਰ ਜ਼ਰੂਰ ਕੀਤਾ ਗਿਆ ਹੈ। ਉਹ ਦੋਹਾ ਦੇਖੋ :

ਸੰਬਤ ਠਾਰਹ ਸਹਤ ਛਤੀ ਹੈ, ਵੈਸਾਖ ਸੁਦੀ ਚਿਤ੍ਰਾ ਚੌਦੀ ਹੈ।
ਗੁਰਵਾਰ ਗੁਰੂ ਬੈਕੁੰਠ ਸਿਧਾਏ, ਆਪਣਾ ਭਾਣਾ ਭਾਏ ਜੀ॥

ਇਸ ਦਾ ਅਰਥ ਹੈ, "ਸੰਮਤ 1836, ਵਿਸਾਖ ਸੁਦੀ, ਚਿਤ੍ਰਾ ਨਖਯਤ੍ਰ ਦੀ ਚੌਧਿਓਂ ਹੈ। ਦਿਨ ਵੀਰਵਾਰ ਨੂੰ ਗੁਰੂ ਜੀ (ਗੁਰੂ ਅਭੈ ਰਾਮ ਜੀ) ਬੈਕੁੰਠ ਧਾਮ ਚਲੇ ਗਏ। ਪ੍ਰਭੂ ਨੂੰ ਆਪਣਾ ਭਾਣਾ ਹੀ ਚੰਗਾ ਲੱਗਦਾ ਹੈ।" ਇਸ ਵਿੱਚ ਕਿਧਰੇ ਵੀ ਭਾਈ ਦਰਬਾਰੀ ਦਾਸ ਜੀ ਨੂੰ ਗੱਦੀ ਮਿਲਣ ਦਾ ਜ਼ਿਕਰ ਨਹੀਂ ਹੈ। ਅਸੀਂ ਪਹਿਲਾਂ ਲਿਖ ਹੀ ਚੁੱਕੇ ਹਾਂ ਕਿ ਗੱਦੀ ਸੋਢੀ ਪਰਿਵਾਰ ਦੇ ਅੰਦਰ ਹੀ ਚੱਲਦੀ ਰਹੀ। ਸੋਢੀ ਅਭੈ ਰਾਮ ਪਿੱਛੋਂ ਇਹ ਗੱਦੀ ਨਿਰਭੈ ਰਾਮ ਤੇ ਉਸ ਪਿੱਛੋਂ ਦੀਦਾਰ ਦਾਸ ਜੀ ਕੋਲ ਚਲੀ ਗਈ। ਹਾਂ ਸੰਤ ਦਰਬਾਰੀ ਦਾਸ ਜੀ ਜਦ ਗੁਰੂ ਦੀ ਮ੍ਰਿਤੂ ਪਿੱਛੋਂ ਮੁੜ ਕੇ ਵੈਰੋਕੇ ਆ ਗਏ ਤਾਂ ਉਨ੍ਹਾਂ ਦੀ ਵੱਖਰੀ ਗੱਦੀ ਜ਼ਰੂਰ ਚੱਲਣ ਲੱਗੀ ਸੀ।

## ਮਾਝਾਂ ਭਾਈ ਦਰਬਾਰੀ ਕੀਆਂ

ਵਾਹਿਗੁਰੂ ਪਰਮੇਸ਼ਰ ਮਾਧੋ, ਮਧੁਸੂਦਨ ਬਨਵਾਰੀ
ਅਪਨੇ ਜਨ ਦਾ ਢਕ ਲੈ ਪਰਦਾ, ਜਿਉਂ ਧ੍ਰੋਪਤਿ ਪੈਜ ਸਵਾਰੀ।
ਪ੍ਰਹਿਲਾਦੁ ਬਚਾਇਆ ਜਿਉਂ ਕਰ ਦੇ ਕੈ, ਅਜਮਲ ਗਨਿਕਾ ਤਾਰੀ।
ਨਾਨਕ ਪੰਥੀ ਕੀ ਇਕੁ ਵਿਚਾਰਾ, ਸਰਨਿ ਪਇਆ ਦਰਬਾਰੀ।੧।
ਵਾਹਿਗੁਰੂ ਦਾ ਸਿਖ ਅਖਾਏ, ਸੋ ਮੰਨੈ ਗੁਰ ਕਾ ਭਾਣਾ।
ਸਾਬਤ ਸਿਦਕ ਅਕੀਦਾ ਰਖੈ, ਦੁਖਿ ਸੁਖਿ ਨਾਹਿ ਡੁਲਾਣਾ
ਆਪਾ ਛਡਿ ਰਹੈ ਗੁਰ ਪਰਣੈ, ਹੁੰਦੈ ਤਾਣੁ ਨਿਤਾਣਾ।
ਐਸੇ ਗੁਰ ਕੇ ਸਿੱਖਾਂ ਵਿਟਹੁ, ਦਰਬਾਰੀ ਸਦ ਕੁਰਬਾਣਾ।੧।
ਸਿਖੁ ਸੋਈ ਜੋ ਸਿਖੇ ਹਰਿ ਜਸ, ਮੰਦਾ ਮੁਖਹੁ ਨਾ ਭਾਖੇ।
ਸਭ ਘਟ ਭੀਤਰਿ ਬ੍ਰਹਮ ਪਛਾਣੈ, ਦੁਐਤਿ ਨ ਹਿਰਦੈ ਰਾਖੇ।
ਜਾਂ ਬੋਲੇ ਮੁਖਿ ਹਰਿ ਹਰਿ ਬੋਲੈ, ਅੰਮ੍ਰਿਤ ਬਾਣੀ ਚਾਖੇ।
ਨਾਨਕ ਪੰਥੀ ਜਨੁ ਦਰਬਾਰੀ, ਗੁਰ ਦੀ ਆਖੀ ਆਖੇ।੩।
ਸਿਖ ਸਦਾਏ ਮੰਨ ਰਜ਼ਾਈਂ, ਗੁਰ ਥੋਂ ਮਾਰਗ ਬੂਝੇ।
ਭਾਵੇਂ ਕੇਹਾ ਚਤੁਰ ਸਿਆਣਾ, ਗੁਰ ਬਿਨ ਰਾਹੁ ਨ ਸੂਝੈ।
ਜੋ ਗੁਰ ਕਹੀ ਸਹੀ ਕਰਿ ਮੰਨੇ, ਮਨ ਆਪਨੇ ਸੋਂ ਲੂਝੈ।
ਨਾਨਕ ਪੰਥੀ ਭਨੈ ਦਰਬਾਰੀ, ਸੋ ਸਿਖ ਦਰਗਹਿ ਸੀਝੈ।੪।
ਗੁਰ ਕੀ ਕਹੀ ਕਮਾਈ ਬਾਝਹੁੰ, ਸਿਖੀ ਪਾਇ ਨ ਪੱਲੇ।

ਨਾਮ ਦਾਨ ਇਸ਼ਨਾਨ ਕਮਾਵਹਿ, ਇਹ ਧਨ ਸੰਗੀ ਚਲੈ।
ਇਕੁ ਅਕੀਦਾ ਰਖੇ ਗੁਰ ਪਹਿ, ਨਿਹਚਾ ਨਾਹਨ ਹਲੈ।
ਨਾਨਕ ਪੰਥੀ ਭਣੇ ਦਰਬਾਰੀ, ਸੋ ਸਿਖ ਦਰਗਹਿ ਮੱਲੈ।੫।
ਸਤਿਗੁਰ ਕਾ ਜੋ ਸਿਖੁ ਅਖਾਏ, ਸੋ ਸਤੁ ਸੰਤੋਖੁ ਹੰਢਾਵੈ।
ਖਿਮਾ ਗਰੀਬੀ ਦਇਆ ਰਖੈ, ਉਹ ਗੁਰ ਕੀ ਬਾਣੀ ਗਾਵੈ।
ਨਿਓਣ ਖਿਉਣ ਦੁਇ ਸੰਗੀ ਸਾਥੀ, ਇਹ ਬਿਧਿ ਗੁਰੂ ਬਤਾਵੈ।
ਨਾਨਕ ਪੰਥੀ ਭਣੇ ਦਰਬਾਰੀ, ਸੋ ਸਿਖ ਰਹੇ ਨਿਰਦਾਵੈ।੬।
ਸਿਖੁ ਸੋਈ ਸ਼ਿਵ ਜਿਸ ਦੇ ਪੱਲੈ, ਵਿਚਹੁ ਸ਼ਕਤਿ ਗਵਾਵੈ।
ਦੂਜੇ ਸੇਤੀ ਚਿਤੁ ਨ ਢੋਵੈ, ਇਕਤੈ ਵਲਿ ਮਨ ਲਾਵੈ।
ਮਾਇਆ ਸੰਚਿ ਨ ਕਰੇ ਅਜਾਈਂ, ਜੋ ਆਇਆ ਵੰਡਿ ਖਾਵੈ।
ਨਾਨਕ ਪੰਥੀ ਭਣੇ ਦਰਬਾਰੀ, ਸੋ ਸਿਖ ਜਮਹੁ ਛਡਾਵੈ।੭।
ਸਿਖੀ ਖਰੀ ਸੁਖਾਲੀ ਨਾਹੀ, ਜੋ ਭੇਖੀਂ ਕੀਤੀ ਪਾਈਐ।
ਗੁਰ ਕੀ ਕਹੀ ਕਮਾਈ ਬਾਝਹੁੰ, ਕਾਹੇ ਸਿਖ ਸਦਾਈਐ।
ਤਨ ਮਨੁ ਧਨੁ ਗੁਰ ਆਗੈ ਧਰੀਐ, ਅਪਨਾ ਕਿਛੁ ਨ ਜਨਾਈਐ।
ਨਾਨਕ ਪੰਥੀ ਭਣੇ ਦਰਬਾਰੀ, ਗੁਰ ਬਿਨ ਗਿਆਨੁ ਨ ਪਾਈਐ।੮।
ਮਾਰਗੁ ਹੂੰਝਿ ਸੁਅੱਛ ਕਰਾਵੈ, ਕੰਡੇ ਨਾਹੀ ਖਿੰਡਾਵੈ।
ਸੋ ਮਾਰਗੁ ਹੱਛਾ ਕਰਿ ਰਾਖੈ, ਜਿਤੁ ਮਾਰਗ ਪੈ ਧਾਵੈ।
ਤਨ ਧਨ ਮਨ ਅਰਪ ਗੁਰ ਅੱਗੇ, ਆਪੁ ਨ ਕਛੂ ਜਨਾਵੈ।
ਨਾਨਕ ਪੰਥੀ ਭਣੇ ਦਰਬਾਰੀ, ਸੋ ਗੁਰਸਿਖ ਸਦਾਵੈ।੯।
ਹਉ ਸਦਕੇ ਜਾਉਂ ਤਿਨ੍ਹਾਂ ਦੇ ਵਿਟਹੁ, ਜੋ ਹੈਨਿ ਗੁਰਾਂ ਦੇ ਗੋਲੇ।
ਬੇਖਰੀਦੇ ਬਰਦੇ ਵਾਂਗੂ ਹੋਇ, ਰਹਸਨਿ ਆਲੇ ਭੋਲੇ।
ਆਪ ਗਵਾਇ ਰਹਣ ਗੁਰ ਪਰਣੈ, ਸੁਖਿ ਦੁਖਿ ਕਦੇ ਨ ਡੋਲੇ।
ਸੋਈ ਸਿਖ ਗੁਰੂ ਭੀ ਸੋਈ, ਸਚੁ ਦਰਬਾਰੀ ਬੋਲੇ।੧੦।
ਸਿਖੀ ਦਾ ਪਦ ਦੂਰ ਵਾਟ ਹੈ, ਪਹੁੰਚ ਨ ਸਕੇ ਕੋਈ।
ਲਛਮਣ ਭਰਥ ਤੀਜ ਗੁਰ ਅੰਗਦ, ਇਕ ਮੁਰੀਦ ਮਹੰਤ ਹੋਈ।
ਮਾਧੋ ਪਟੇਲ ਭੈਆ ਇਕ ਸੇਵਕ, ਦੀਦਾ ਫ਼ਰੀਦ ਦਿਤੋਈ।
ਨਾਨਕ ਪੰਥੀ ਭਣੇ ਦਰਬਾਰੀ, ਗੁਰ ਆਗੈ ਅਰਜੋਈ।੧੧।
ਸਿਖ ਸੋਈ ਜੋ ਸਚੁ ਵਿਹਾਝੈ, ਝੂਠ ਨ ਮੁਖੋਂ ਉਚਾਰੇ।
ਨਿੰਦਿਆ ਚੁਗਲੀ ਕਬਹੁ ਨ ਭਾਵੈ, ਗੁਰਬਾਣੀ ਪੜ੍ਹੈ ਬਿਚਾਰੇ।
ਸਤੁ ਸੰਤੋਖ ਦਇਆ ਸੁਚ ਸੰਜਮ, ਏਹਿ ਸੰਗ ਰਾਖੈ ਚਾਰੇ।

ਨਾਨਕ ਪੰਥੀ ਭਣੈ ਦਰਬਾਰੀ, ਤਿਸ ਸੇਵਕ ਥੌ ਬਲਿਹਾਰੇ।੧੨।
ਸਿਖ ਸੋਈ ਸੋ ਸਚੁ ਕਮਾਵੈ, ਝੂਠ ਸੁਭਾਇ ਨ ਬੋਲੈ।
ਪਾਣੀ ਰਿੜਕੈ ਘੀਉ ਨ ਆਵੈ, ਦੁਧਹੁੰ ਘ੍ਰਿਤ ਵਿਰੋਲੈ।
ਕਹੀ ਗੁਰੂ ਦੀ ਰਿਦੈ ਵਸਾਵਨਿ, ਜੀਤਨ ਜਨਮ ਅਮੋਲੈ।
ਨਾਨਕ ਪੰਥੀ ਭਣੈ ਦਰਬਾਰੀ, ਤਿਨ ਕੇ ਹੌ ਹਮ ਗੋਲੇ।੧੩।
ਕਲਿਜੁਗ ਸਿਖ ਨ ਦਿਸੈ ਕੋਈ, ਸਭ ਕੋ ਗੁਰੂ ਕਹਾਵੈ।
'ਹਮੇ ਖਾਲਸਾ ਤੁਮ੍ਹੇ ਖਾਲਸਾ', ਪਾਣੀ ਕਉਣ ਪਿਲਾਵੈ।
ਲਹੁੜਿ ਵਡਿਆਈ ਰਹੀ ਨ ਭੇਰਾ, ਕੋ ਕਿਸੈ ਨ ਸੀਸ ਨਿਵਾਵੈ।
ਦਰਬਾਰੀ ਪੰਥੀ ਪਾਣੇਥੇ ਸ਼ਰਮਾਵਨ, ਕਉਣ ਨਉਧਾ ਭਗਤਿ ਕਮਾਵੈ।੧੪।
ਕਲਿਜੁਗਿ ਪੀਰ ਮੁਰੀਦੀ ਕੇਹੀ, ਚਲਨਿ ਆਪ ਮੁਹਾਣੇ।
ਮਰੀਦ ਨ ਰਾਹੁ ਪੀਰਾਂ ਥੌ ਪੁਛਨਿ, ਪੀਰੁ ਸਬੀਲ ਨ ਜਾਣੇ।
ਅੰਧੇ ਪਿੱਛੇ ਅੰਧਾ ਲਗਾ, ਪਾਂਦੇ ਘੂਰ ਧਿਙਾਣੇ।
ਦਰਬਾਰੀ ਡੁਬੇ ਮੋਹਿ ਮਾਇਆ ਮਹਿ, ਗੁੜ ਮੱਖੀ ਜਿਉਂ ਉਲਝਾਣੇ।੧੫।
ਪੀਰ ਪੀਰਾਈ ਤੇ ਸੇਵਕ ਬਾਮ੍ਹਣ, ਕਲਿਜੁਗ ਗੱਲ ਉਪੱਠੀ।
ਬੀਬੜੀਆਂ ਤੇ ਮੀਆਂ ਮੰਨਨਿ, ਗੁਰਾਂ ਪੀਰਾਂ ਥੌ ਤੁਠੀ।
ਰੀਗਾ ਤਿਆਗਨਿ ਜਾਨ ਨਿਗਾਹੇ, ਏਹ ਭਿ ਅੱਖੀਂ ਡਿਠੀ।
ਨਾਨਕ ਪੰਥੀ ਭਣੈ ਦਰਬਾਰੀ, ਕਲਿਜੁਗ ਸਭਾ ਮੁੱਠੀ।੧੬।
ਟੋਪੀ ਪਹਿਰਿ ਲੰਗੋਟੀ ਲੀਤੀ, ਏਹੁ ਫਕੀਰੀ ਸਾਜੀ।
ਕੋਲ ਜੁ ਪੈਰੀ ਪਾਣਾ ਕਹਿੰਦੇ, ਸੁਣਿ ਸੁਣਿ ਥੀਂਦੇ ਰਾਜ਼ੀ।
ਪਾਣੀ ਢੋਵਨਿ ਧੂੰਆਂ ਪਾਵਨਿ, ਭਏ ਲੁਕਾਵੇ ਪਾਜੀ।
ਕਹੁ ਦਰਬਾਰੀ ਕਹਾਂ ਫਕੀਰੀ, ਜਾਂ ਦਿਤੇ ਦੰਮ ਬਿਆਜੀ।੧੭।
ਧਾਗੇ ਪਏ ਧਰੀ ਸਿਰ ਟੋਪੀ, ਕਟਿ ਭਗਵੀਂ ਧੋਤੀ ਬੱਧੀ।
ਇਕ ਪਿੰਡੁ ਸੰਗਿ ਦੂਜਾ ਪਿੰਡ ਮੰਗੇ ਕਹੇ ਫਕੀਰੀ ਲੱਧੀ।
ਆਟਾ ਵੇਚਿ ਪੰਜੀਰ ਵਟੇ, ਖਾਇ ਜੁਗਤਿ ਲੈ ਦੱਧੀ।
ਕਹੁ ਦਰਬਾਰੀ ਕਹਾਂ ਫਕੀਰੀ, ਜਾਂ ਬਿਆਜ ਚਲਾਇਆ ਅਧੀ।੧੮।
ਸੇਲ੍ਹੀ ਟੋਪੀ ਪਹਰਿ ਖਲੋਤਾ, ਨਾਉਂ ਫਕੀਰ ਧਰਾਇਆ।
ਆਏ ਗਏ ਦੀ ਸਾਰ ਨ ਲੈਂਦੇ, ਬੈਠਿ ਇਕੇਲੇ ਖਾਇਆ।
ਦੇਵਣਹਾਰ ਵਿਸਾਰ ਦਯੋ ਹੈ, ਮਾਇਆ ਸੈਂ ਚਿਤੁ ਲਾਇਆ।
ਕਹੁ ਦਰਬਾਰੀ ਕਹਾਂ ਫਕੀਰੀ, ਜਾਂ ਦਮੜੀ ਬਿਆਜੁ ਚਲਾਇਆ।੧੯।
ਹਿਰਸਿ ਭੋਗ ਮਨਹੁੰ ਨ ਵਿਸਾਰੀ, ਵੇਮ ਫਕੀਰੀ ਦਾ ਕੀਤਾ।

ਤਕੀਏਦਾਰੀ ਪੱਲੇ ਬੱਧੀ, ਇਕਿ ਵੈਰੀ ਇਕ ਮੀਤਾ।
ਬਾਹਰ ਬੌਲੇ ਨਾਲਿ ਲਿਬਾਸੀ, ਕਾਮ ਕ੍ਰੋਧ ਦਾ ਪੀਤਾ।
ਕਹੁ ਦਰਬਾਰੀ ਕਹਾਂ ਫ਼ਕੀਰੀ, ਜਾ ਬਿਆਜ ਛੱਕਾ ਲੈ ਲੀਤਾ।੨੦।
ਕੇਸੀਂ ਕੰਘਾ ਤੇ ਅੱਖੀਂ ਸੁਰਮਾ, ਗਲੀਆਂ ਵਿਚ ਅਲਬੇਲਾ।
ਹਥਿ ਛਟੀ ਤੇ ਉਂਗਲਿ ਛੱਲੇ, ਮੰਗੈ ਆਟਾ ਭੇਲਾ।
ਪੈਸਾ ਤਿਸ ਨੂੰ ਕਦੇ ਨ ਦੇਵੈ, ਜਿਸ ਦਾ ਬਣਿਆ ਚੇਲਾ।
ਕਹੁ ਦਰਬਾਰੀ ਕਹਾਂ ਫ਼ਕੀਰੀ, ਜਾਂ ਬਿਆਜੁ ਚਲਾਇਆ ਧੇਲਾ।੨੧।
ਟੋਪੀ ਪਹਰਿ ਲੰਗੋਟੀ ਲੀਤੀ, ਏਹੁ ਫ਼ਕੀਰੀ ਈਹਾਂ।
ਲੋਕ ਜੁ ਪੈਰੀਂ ਪਾਨਾ ਕਹਿੰਦੇ, ਸੁਣਿ ਸੁਣਿ ਪਿਛਲਾ ਲੀਹਾ।
ਕਛੁ ਕਾਣੇ ਕਛੁ ਮਾਣੁ ਭਿ ਰੱਖਨਿ, ਦੇਣੇ ਵੀਹਾਂ ਤੀਹਾਂ।
ਕਹੁ ਦਰਬਾਰੀ ਕਹਾਂ ਫ਼ਕੀਰੀ, ਜਾਂ ਲੀਤਾ ਬਿਆਜ ਪੰਜੀਹਾਂ।੨੨।
ਫੱਕਰੁ ਸਦਾਵੈ ਨ ਫ਼ਿਕਰ ਗਵਾਵੈ, ਤਾਂ ਕਾਹੇ ਫੱਕਰੁ ਕਹਾਵੈ।
ਇਕ ਘਰ ਤਿਆਗਿ ਨਿਕਸੈ ਜਬ ਬਾਹਰਿ, ਕਿਉਂ ਘਰਿ ਘਰਿ ਮੰਗਣ ਜਾਵੈ।
ਮਤ ਤਾਤ ਸੁਤ ਭ੍ਰਾਤ ਤਜੇ, ਜਬ ਕਿਉਂ ਅਉਰੀਂ ਹੇਤੁ ਲਗਾਵੈ।
ਨਾਨਕ ਪੰਥੀ ਭਣੇ ਦਰਬਾਰੀ, ਬਿਨ ਮੁਇਆਂ ਨ ਸੁਰਗੁ ਸਿਧਾਵੈ।੨੩।
ਸੀਲ ਲੰਗੋਟੀ ਸਿਰ ਸ਼ਿਵ ਦੀ ਟੋਪੀ, ਸਤੁ ਸੇਲੀ ਗਲਿ ਪਾਵੈ।
ਧਰਮ ਕਾ ਚੋਲਾ ਖ਼ੌਫ਼ ਕੀ ਖ਼ਫਨੀ, ਖਿਥਾ ਖਿਮਾ ਹੰਢਾਵੈ।
ਤਿਲਕ ਤਿਆਗ, ਸੰਤੋਖ ਕੀ ਮੁੰਦ੍ਰਾ, ਸ਼ਰਮ ਬਿਭੂਤਿ ਚੜ੍ਹਾਵੈ।
ਨਾਨਕ ਪੰਥੀ ਭਣੇ ਦਰਬਾਰੀ, ਅਤੀਤ ਪਦਵੀ ਸੋ ਪਾਵੈ।੨੪।
ਚਿੰਤਾ ਚਾਹ ਤਜੈ ਤਨ ਮਨ ਤੇ, ਇਕ ਦਰਸ਼ਨ ਪ੍ਰਭੂ ਕਾ ਚਾਹੈ।
ਕਪਟ ਪਖੰਡ ਕਰੇ ਜਿਨ ਭੇਰਾ, ਝੂਠ ਸੁਭਾਇ ਨ ਭਾਹੇ।
ਜੈਸੀ ਪ੍ਰੀਤਿ ਖੇਡ ਤੇ ਲਾਗੈ, ਤੈਸੀ ਤੋੜਿ ਨਿਬਾਹੈ।
ਨਾਨਕ ਪੰਥੀ ਭਣੇ ਦਰਬਾਰੀ, ਵਾਹਿ ਫ਼ਕੀਰੀ ਵਾਹੈ।੨੫।
ਅਪਨੇ ਮਨ ਕੀ ਮਤਿ ਤਿਆਗੇ, ਗੁਰ ਕੀ ਆਗਿਆ ਮੰਨੇ।
ਹਿਰਸਿ ਤਿਆਗੇ ਫੜੇ ਮਬੂਰੀ, ਨਿੰਦਾ ਸੁਣੇ ਨ ਕੰਨੇ।
ਗੁਰ ਕਾ ਸ਼ਬਦ ਗਹੇ ਕਰ ਤਕੜਾ, ਦੁਰਮਤਿ ਦੁਬਿਧਾ ਭੰਨੇ।
ਨਾਨਕ ਪੰਥੀ ਭਣੇ ਦਰਬਾਰੀ, ਧੰਨ ਫ਼ਕੀਰੀ ਧੰਨੇ।੨੬।
ਆਏ ਹਰਖੁ ਨ ਸੋਗ ਗਏ ਦਾ ਗ੍ਰਿਹ ਬਨ ਸਮਸਰਿ ਕੀਤਾ।
ਮੇਰ ਤੇਰ ਮੈਂ ਮੇਰੀ ਬਿਨਾਸੀ, ਨ ਕੋ ਵੈਰੀ ਮੀਤਾ।
ਪੰਚ ਪਚੀਸਾ ਕਾ ਬਲੁ ਘਟਿਆ, ਮਨ ਜੀਤੇ ਜਗ ਜੀਤਾ।

ਨਾਨਕ ਪੰਥੀ ਭਣੇ ਦਰਬਾਰੀ, ਸੋ ਗ੍ਰਿਹ ਮਾਹਿ ਅਤੀਤਾ।੨੭।
ਸੰਜ ਨ ਰਾਖੇ ਮਾਲ ਅਜਾਈਂ, ਰਾਖੇ ਬ੍ਰਿਤਿ ਅਕਾਸ਼ੀ।
ਆਣ ਨ ਕਾਣ ਕਿਸੇ ਕੀ ਮਾਨੇ, ਮਾਨੇ ਇਕ ਅਬਿਨਾਸੀ।
ਆਠੋਂ ਜਾਮ ਇਕਤ ਵਲ ਵਰਤੇ, ਸਰਬ ਬਾਸਨੀ ਨਾਸੀ।
ਨਾਨਕ ਪੰਥੀ ਭਣੇ ਦਰਬਾਰੀ, ਸੋ ਕਹੀਐ ਸੰਨਿਆਸੀ।੨੮।
ਨਾਗਣਿ ਨਾਰ ਸੁਖ ਸੂਲਾਂ ਦਾ ਸੱਥਰ, ਭੋਗ ਵਿਸਟਾ ਕਾਗ ਤਿਆਗੀ।
ਜੇਤੀ ਮਾਇਆ ਵਰਤਹਿ ਜਗ ਮਹਿ, ਸਭਾ ਕਉੜੀ ਲਾਗੀ।
ਖਿਨ ਦਰਸ਼ਨ ਕਛੁ ਅਉਰ ਨਾ ਭਾਵੇ, ਚਿਣੰਗ ਪ੍ਰੇਮ ਦੀ ਜਾਗੀ।
ਨਾਨਕ ਪੰਥੀ ਭਣੇ ਦਰਬਾਰੀ,. ਸੋ ਕਹੀਐ ਬੈਰਾਗੀ।੨੯।
ਲਾਲਚ ਲੋਭ ਤਿਆਗੇ ਮਨ ਤੇ, ਜਿਉਂ ਕੁੰਜ ਤਿਆਗੀ ਭੋਗੀ।
ਅਠੇ ਪਹਰਿ ਰਹੇ ਇਕਤੇ ਰੰਗ, ਜੈਸੇ ਨਾਰਿ ਬਿਓਗੀ।
ਜੁੜੇ ਜੋਗ ਜਿਉਂ ਤਜੇ ਭੋਗ ਸਭ ਪਥ ਰੱਖੇ ਜਿਉਂ ਰੋਗੀ।
ਨਾਨਕ ਪੰਥੀ ਭਣੇ ਦਰਬਾਰੀ, ਸੋਈ ਕਹੀਐ ਜੋਗੀ।।੩੦।
ਗੁਰ ਕੀ ਆਗਿਆ ਸਿਰ ਪਰਿ ਟੋਪੀ, ਖਿਮਾ ਖਿੰਧੋਲੀ ਖਾਸੀ।
ਸਕ੍ਰਿਤਿ ਸੇਲੀ ਗਲ ਮਹਿ ਮੇਲੀ, ਕਾਟੇ ਜਮ ਕੀ ਫਾਸੀ।
ਜੋ ਆਇਆ ਹਰਿ ਅਰਥ ਲਗਾਇਆ, ਟੂਕੜਾ ਰਹੇ ਨ ਬਾਸੀ।
ਨਾਨਕ ਪੰਥੀ ਭਣੇ ਦਰਬਾਰੀ, ਕਹੀਐ ਸੋਇ ਉਦਾਸੀ।੩੧।
ਅੱਠੇ ਪਹਿਰ ਰਹੇ ਮਤਵਾਲਾ, ਤਜਿ ਮਾਇਆ ਮਸਤਾਨਾ।
ਭੈ ਸਾਹਿਬ ਦਾ ਮਨ ਮਹਿ ਰਾਖੇ, ਹਰਿ ਸਿਮਰਨ ਨੋ ਦਾਨਾ।
ਆਦਰ ਨਿਰਾਦਰ ਇਕੋ ਜੇਹਾ, ਤਜੇ ਮਾਨ ਅਭਿਮਾਨਾ।
ਨਾਨਕ ਪੰਥੀ ਭਣੇ ਦਰਬਾਰੀ, ਸੋ ਕਹੀਐ ਦੇਵਾਨਾ।੩੨।
ਮਾਨਸ ਜਨਮ ਲਇਓ ਜਗ ਅੰਦਰਿ, ਕਹੁ ਕੀ ਕਰਮ ਕਮਾਨਾ।
ਪਰਉਪਕਾਰ ਨ ਕੀਤੋ ਭੋਰਾ, ਦਾਨ ਨ ਦਿਤੇ ਦਾਨਾ।
ਹਰਿ ਹਰਿ ਨਾਮ ਨ ਜਪਿਓ ਰਸਨਾ, ਸੁਧ ਨ ਖਾਧੋ ਖਾਣਾ।
ਅੱਗੇ ਨੂੰ ਕਾਈ ਖੱਟ ਨ ਖੱਟੀ, ਬਹਿ ਖਾਧੋ ਖ਼ਰਚ ਪੁਰਾਣਾ।
ਦਰਬਾਰੀ ਜਨਮ ਅਮੋਲਕ ਖੋਇਆ, ਜਿਉਂ ਕਉੜੀ ਲਾਲ ਵਿਕਾਣਾ।੩੩।
ਸਿਰ ਪਰਿ ਕਾਲ ਕੂਕੇਂਦਾ ਵਤੇ, ਜਿਉਂ ਚਿੜੀਆ ਸਿਰ ਲਾਹਾ।
ਮੱਛੀ ਨੂੰ ਜਿਉਂ ਜਾਲ ਅਚੇਤਾ, ਤਿਉਂ ਪਾਸੀ ਜਮ ਫਾਹਾ।
ਜਿਵੇਂ ਅਹੇੜੀ ਮਿਰਗਾਂ ਫਾਹੇ, ਮੁੜੇ ਨ ਲਿਖਿਆ ਸਾਹਾ।
ਦਰਬਾਰੀ ਰਖਿ ਨ ਸਕੈ ਕੋਈ, ਕੂੜੀ ਕਰਨਿ ਕਹਾਹਾ।੩੪।

ਦੇਹੀ ਏਹੀ ਏਥੇ ਰਹਿਸੀ, ਪੰਛੀ ਨ ਗਉਣ ਕਰਿ ਜਾਸੀ।
ਦੇਖਤ ਸਗਲ ਕੁਟੰਬ ਕਬੀਲੇ, ਗਲਿ ਮੇਲੇ ਜਮ ਫਾਸੀ।
ਅਮਲ ਕਮਾਏ ਅੱਗੇ ਆਏ, ਮਾਰ ਕਰਗੁ ਜਮ ਖਾਸੀ।
ਦਰਬਾਰੀ ਕੀਤੇ ਸਦਾ ਸੱਜਰੇ, ਖੇਦੇ ਨ ਬੀਦੇ ਬਾਸੀ।੩੫।
ਸੱਜਣ ਸਗਲਿ ਰਹੇ ਮੁੜਿ ਏਥੇ, ਅਮਲ ਕਮਾਏ ਸੰਗੇ।
ਉਥੇ ਹੋਗੁ ਖਲਾਸੀ ਉਨ ਕੀ, ਅਮਲ ਜਿਨ੍ਹਾਂ ਦੇ ਚੰਗੇ।
ਪਾਪ ਕਮਾਂਦੇ ਪੱਛੋਤਾਂਦੇ, ਸੁਖ ਨਾ ਬਿਆਵਨਿ ਮੰਗੇ।
ਕਹੁ ਦਰਬਾਰੀ ਕੀ ਹਾਲ ਅਸਾਡਾ, ਮੈਂ ਉਬਰਾਂ ਕਿਤੁ ਢੰਗੇ।੩੬।
ਤੈਂ ਜੇਹਾ ਮੈਂ ਕੋਇ ਨ ਸੁਝੈ, ਤੂੰ ਸਭਦੂੰ ਉਪਰਿ ਚੜ੍ਹਦਾ।
ਤੈਂ ਜੇਹਾ ਕੋ ਹੋਰ ਨ ਘਾੜੂ, ਜੋਲ ਬੂੰਦਹੁੰ ਮੂਰਤਿ ਘੜਦਾ।
ਤੂੰ ਪੜਦੇਪੋਸ਼ ਸੁਣੀਂਦਾ ਆਹਾ, ਬੇਪੜਦਾਂ ਦਾ ਪੜਦਾ।
ਦਰਬਾਰੀ ਨਾਉਂ ਲਈਜੇ ਤਿਸਦਾ, ਪਾਪ ਤਾਪ ਸਭ ਝੜਦਾ।੩੭।
ਦੁਨੀਆ ਨਾਲਿ ਨ ਲਗਨਿ ਦੀਦੇ, ਜਿਨ੍ਹਾਂ ਮਨ ਪ੍ਰੇਮ ਸਮਾਣਾ।
ਸੁਖ ਦੁਖ ਇਕੋ ਜੇਹੇ ਦਿਸਨਿ, ਮੰਨਨਿ ਮਨ ਮਹਿ ਭਾਣਾ।
ਪੀਤੇ ਫਿਰਨਿ ਨ ਕਹਿਨਿ ਕਿਸੇ ਨੂੰ, ਵਗੈ ਬਿਰਹੁ ਦੇ ਬਾਣਾ।
ਦਰਬਾਰੀ ਦਾਸ ਏਹੁ ਹਾਲ ਤਿਨ੍ਹਾਂ ਦਾ, ਜਿਨਾਂ ਮਨ ਅਸ ਕੁਰਬਾਣਾ।੩੮।
ਜਿਨ੍ਹਾਂ ਮਨੁ ਅਸ਼ਕ ਮੁਥਾਹ ਬਿਰਾਜੇ, ਸੇ ਰਉਸ ਕਿਵੇਹੀ ਰਹਿੰਦੇ।
ਜਾਂ ਬੋਲਨਿ ਤਾਂ ਹਰਿ ਹਰਿ ਬੋਲਨਿ, ਅਉਰ ਨ ਮੁਖ ਤੇ ਕਹਿੰਦੇ।
ਇਕਤੇ ਰੰਗ ਰਹਿਨਿ ਮਦ ਮਾਤੇ, ਸੁੱਤੇ ਉਠਦੇ ਬਹਿੰਦੇ।
ਦਰਬਾਰੀ ਰਾਹਿ ਪ੍ਰੇਮ ਦੀ ਕਾਰਨਿ, ਸਭ ਦੁਖ ਤਨ ਦੇ ਢਹਿੰਦੇ।੩੯।
ਬ੍ਰਿਹਾ ਮਾਨ ਗੁਮਾਨ ਨ ਛਡੈ, ਕਰਦਾ ਮਾਰ ਅਜ਼ੁਰਦੇ।
ਨ ਓਹ ਰਾਜ਼ੀ ਹੋਏ ਦਿਸਨਿ, ਨ ਉਹ ਦਿਸਨਿ ਝੁਰਦੇ।
ਅਜਰ ਜਰਨਿ ਰਹਿਨਿ ਇਕਿ ਜੇਹੇ, ਧੰਨ ਤਿਨਾਂ ਦੇ ਗੁਰਦੇ।
ਦਰਬਾਰੀ ਭੁੰਨੇ ਦਾਣੇ ਵਾਂਗੂ, ਫੇਰ ਨ ਮੁੜ ਕੇ ਫੁਰਦੇ।੪੦।
ਜਿਨ੍ਹਾਂ ਪ੍ਰੇਮ ਪਟੋਲਾ ਪੈਧਾ, ਕਦੇ ਨ ਪਾਂਦੇ ਪੜਦਾ।
ਪਾਲਾ ਪਾਪ ਏਵੇ ਲਹਿ ਜਾਸੀ, ਲੈ ਜਾਸੀ ਜਲ ਹੜ੍ਹ ਦਾ।
ਆਧਿ ਬਿਆਧਿ ਉਪਾਧਿ ਜਲਾਈ, ਜਿਉਂ ਈਧਨ ਅਗਿ ਸੜਦਾ।
ਦਰਬਾਰੀ ਪ੍ਰੇਮ ਪਿਆਰਾ ਜਾਂਕੇ, ਸੋ ਪਤਿ ਕੀ ਪਉੜੀ ਚੜ੍ਹਦਾ।੪੧।
ਖੋੜਿਅਹੁ ਬਹੁਤ ਪ੍ਰੇਮੋਂ ਹੁੰਦਾ ਜਿਓ ਖੋਰਿਅਹੂੰ ਤੇਜ਼ ਵਧੀਂਦਾ।
ਜਿਉਂ ਅੱਗ ਜਲਾਵੇ ਈਧਨ ਤਾਈਂ, ਤਿਉਂ ਪਾਪਾਂ ਪ੍ਰੇਮ ਦਹੀਂਦਾ।

ਜੈ ਘਟਿ ਪ੍ਰੇਮ ਸੋ ਪ੍ਰੀਤਮ ਪਾਵੈ, ਥੀਵੈ ਨਾਹਿ ਵਹੀਂਦਾ।
ਦਰਬਾਰੀ ਜੈ ਘਟਿ ਪ੍ਰੇਮ ਨਹੀ ਪਿਰ ਕਾ, ਸੋ ਮਾਨਸ ਕਾਹਿ ਕਹੀਂਦਾ।੪੨।
ਅਸ਼ਕੇ ਬਾਝੂ ਅਸਾਇਸ਼ ਨਾਹੀ, ਨ ਸਮਝਨਿ ਮੂਰਖ ਲੋਗਾ।
ਭੋਗਾਂ ਭੀਤਰਿ ਭਰਮ ਖਲੋਤੇ, ਉਨਿਨਿਗੀ ਤਨਿ ਰੋਗਾ।
ਦੂਖ ਲਗੇ ਕੁਰਲਾਵਨਿ ਬਹੁਤਾ, ਪੁਨ ਕਵਨੁ ਛੁਡਾਵਨਿ ਜੋਗਾ।
ਦਰਬਾਰੀ ਲਖ ਚਉਰਾਸੀ ਪਾਸੀ, ਫਿਰ ਹੋਸੀ ਕਦਹੂ ਸੰਜੋਗਾ।੪੩।
ਪ੍ਰੇਮ ਨ ਹੱਟ ਵਿਕਾਂਦਾ ਸੁਣੀਐ, ਦੇ ਵਥੁ ਮੁੱਲ ਲਿਆਈਐ।
ਪ੍ਰੇਮ ਨ ਧਰਤੀ ਬੋਇਆ ਉਗੈ, ਕਰਿ ਵਾਹੀ ਵਾਰਿ ਜਮਾਈਐ।
ਪ੍ਰੇਮ ਨ ਦੇਸਿ ਪਰਦੇਸੀਂ ਭਵਿਐ, ਜਿਥੈ ਸੁਣ ਕੈ ਜਾਈਐ।
ਦਰਬਾਰੀ ਪ੍ਰੇਮ ਪਰਮੇਸ਼ਰ ਦੇ ਘਰਿ, ਸਤਿਗੁਰ ਦੇਇ ਤਾ ਪਾਈਐ।੪੪।
ਅਧਮਉਧਾਰਨ ਨਾਮ ਤੁਮ੍ਹਾਰਾ, ਪਤਿਤਾਂ ਪਾਵਨੁ ਕਰਦਾ।
ਤੈਂ ਪਾਣੀ ਉਪਰਿ ਪਾਹਨ ਤਾਰੇ, ਤਾਂ ਮੈਂ ਕਿਉਂ ਨਹੀਂ ਤਰਦਾ।
ਮੈਂ ਪਾਹਨ ਕੋਲਹੁੰ ਭਾਰਾ ਪਾਪੀ, ਪਰ ਦਾਸ ਤੁਮਾਰੇ ਘਰ ਦਾ।
ਤੈ ਬੇੜੇ ਚਾਇ ਬੈਕੁੰਠ ਪਠਾਏ, ਕੀ ਦਰਬਾਰੀ ਪੂਰਾ ਸਰਿਦਾ।੪੫।
ਅਸੀਂ ਖਾਨਾਜ਼ਾਦ ਗ਼ਲਾਮ ਤੁਸਾਡੇ, ਮੁੱਲ ਖਰੀਦੇ ਬਰਦੇ।
ਤੁਸੀਂ ਅਸਾਥੋਂ ਫ਼ਰਕ ਹੰਢਾਵਹੁ, ਅਸੀਂ ਏਹੁ ਦੁਖ ਅੰਦਰਿ ਜਰਦੇ।
ਤੁਸਾਂ ਨੂੰ ਨਾਹਿ ਪਰਵਾਹ ਅਸਾਡੀ, ਤੁਸਾਂ ਬਿਨਾ ਅਸੀਂ ਨ ਸਰਦੇ।
ਨਾਨਕ ਪੰਥੀ ਭਣੇ ਦਰਬਾਰੀ, ਅਸੀਂ ਗੁਲਾਮ ਤੁਸਾਡੇ ਘਰ ਦੇ।੪੬।
ਤੂੰ ਅਭੁੱਲ ਅਸਾਡਾ ਸਾਹਿਬ, ਅਸੀਂ ਸਦਾ ਹੀ ਭੁਲੇ ਵੈਂਦੇ।
ਜਗ ਵਿੱਚ ਦਾਗੁ ਤੁਸਾਡਾ ਸਾਨੂੰ, ਸਭ ਨਾਉਂ ਤੁਸਾਡਾ ਲੈਂਦੇ।
ਨਾਉਂ ਨ ਤੇਰਾ ਧੋਤਾ ਉਤਰੇ, ਹੋਰਿ ਕਹਾਵਹਿ ਕੈਂਦੇ।
ਦਰਬਾਰੀ ਬਖਸ਼ਹਿ ਤਾ ਤੁਧ ਵਡਿਆਈ, ਜੇ ਮਾਰਹਿ ਤਦ ਭੀ ਤੈਂਡੇ।੪੭।
ਸਾਹਿਬ ਸਾਡਾ ਰੱਜਾ ਧਾਇਆ, ਅਸੀਂ ਦਰਸ ਪਿਆਸੇ ਫਿਰਦੇ।
ਅਉਰ ਨ ਤਲਬ ਅਸਾਡੇ ਅੰਦਰ, ਅਸੀਂ ਪਿਆਸੇ ਪਿਰ ਦੇ।
ਮਿਹਰ ਕਰਹਿ ਤਾਂ ਮੇਲ ਅਸਾਨੂੰ, ਅਸੀਂ ਵਿਛੜੇ ਹੋਏ ਚਿਰ ਦੇ।
ਦਰਬਾਰੀ ਪਲ ਭਰ ਵਿਸਰੇ ਨਾਹੀ, ਵਸਿ ਰਹਿਆ ਵਿਚਿ ਹਿਰਦੇ।੪੮।
ਅਸੀਂ ਤੁਸਾਡੇ ਹੋਏ ਮਿਤ੍ਰਾ, ਮੁੱਖ ਖਰੀਦੇ ਗੋਲੇ।
ਕੁਛ ਅਸੀਂ ਤੁਸਾਨੂੰ ਪਿਆਰੇ ਹਾਂ ਕਿ ਅਸੀਂ ਤੁਸਾਥੋਂ ਘੋਲੇ।
ਅਸੀਂ ਬਹੁਤੇਰਾ ਕਰਿ ਕਰਿ ਥਾਕੇ, ਪਰ ਤੁਸੀ ਨ ਮੁਖ ਤੇ ਬੋਲੇ।
ਦਰਬਾਰੀ ਮਿਤ੍ਰ ਮੇਰੀ ਆਪੇ, ਮੈਂ ਮੂਲ ਨ ਮੇਦਾ ਚੋਲੇ।੪੯।

ਅਸੀਂ ਤੁਸਾਡੇ ਬਰਦੇ ਪਿਆਰਿਆ, ਅਸਾਂ ਵਿਚਹੁੰ ਸਭਿ ਖੁਇ ਖੋਈ।
ਭਾਵੈਂ ਰਖਹੁ ਭਾਵੇਂ ਤ੍ਰਾਹੋ, ਅਸਾਂ ਵਿਚਿ ਉਜ਼ਰ ਨ ਕੋਈ।
ਨੱਚਣਿ ਲਗੀ ਨੋ ਸ਼ਰਮ ਕਿਨੇਹਾ, ਕਹਾਂ ਕਰੇਗੀ ਲੋਈ।
ਦਰਬਾਰੀ ਘੁੰਮ ਪਈ ਵਿਚ ਵਿਹੜੇ, 'ਮਿਤ੍ਰਾ ਮਿਤ੍ਰਾਂ' ਹੋਈ।੫੦।
ਅਸਾਂ ਤੁਸਾਡੀ ਆਸ ਪਿਆਰਿਆ, ਨਿਤ ਨਈ ਨਿਤ ਸਜੀ।
ਤੂ ਹੈਂ ਸੱਜਣੁ ਪੜਦੇ ਕੱਜਣੁ, ਐਬ ਅਸਾਡੇ ਕੱਜੀਂ।
ਤੈਨੂੰ ਛਡਿ ਜੁ ਅਵਰੀ ਰਾਤੇ, ਮਤਿ ਤਿਨਾਂ ਦੀ ਲਜੀ।
ਨਾਨਕ ਪੰਥੀ ਭਣੇ ਦਰਬਾਰੀ, ਮੈਂ ਜਗ ਵਿਚਿ ਤੇਰੀ ਵੱਜੀ।੫੧।
ਅਜਾਮਲ ਗਨਿਕਾ ਪਾਵਨ ਕੀਤੇ, ਨਾਉਂ ਲੈਅ ਪੁੱਤ ਪੱਜੇ।
ਪੌਡਰੀ ਦੇ ਤੈਂ ਐਬ ਲੁਕਾਏ, ਦ੍ਰੋਪਤੀ ਪੜਦਾ ਕੱਜੈ।
ਸਭਨਾਂ ਦੀ ਤੈਂ ਰੱਖ ਵਿਖਾਈ, ਜੋ ਜਗ ਤੇਰੇ ਵੱਜੈ।
ਦਰਬਾਰੀ ਦਾ ਪੜਦਾ ਢਕਿ ਲੀਜੈ ਨ ਬਿਰਦੁ ਤੁਹਾਰਾ ਲੱਜੈ।੫੨।

# 25

# ਭਾਈ ਸੇਵਾ ਦਾਸ ਜੀ

ਭਾਈ ਸੇਵਾ ਰਾਮ ਜੀ ਜਾਂ ਸੇਵਾ ਦਾਸ ਜੀ ਸੇਵਾ ਪੰਥ ਦੇ ਮੋਢੀ ਸੰਤ ਹਨ। ਡਾ. ਗੋਬਿੰਦ ਸਿੰਘ ਲਾਂਬਾ ਅਨੁਸਾਰ, "ਆਪ ਉਦਾਸੀਆਂ ਦੇ ਸੇਵਾ-ਪੰਥੀ ਫ਼ਿਰਕੇ ਦੇ ਆਗੂ ਸਨ। ਆਪ ਦੀਆਂ ਵਾਰਤਕ ਵਿੱਚ ਪਰਚੀਆਂ ਵੀ ਮਿਲਦੀਆਂ ਹਨ ਜੋ ਸਿੱਖ ਗੁਰੂ ਸਾਹਿਬਾਨ ਦੇ ਜੀਵਨ ਨਾਲ ਸੰਬੰਧ ਰੱਖਦੀਆਂ ਹਨ। ਆਪ ਦੀ ਕਵਿਤਾ ਆਸਾਵਰੀਆਂ ਦੇ ਰੂਪ ਵਿੱਚ ਮਿਲਦੀ ਹੈ।"[1] ਆਪ ਭਾਈ ਘਨ੍ਹੱਈਆ ਜੀ ਦੇ ਪ੍ਰਸਿੱਧ ਚੇਲਿਆਂ ਵਿੱਚੋਂ ਹਨ। ਭਾਈ ਘਨ੍ਹੱਈਆ ਜੀ ਸੇਵਾ, ਸਿਮਰਨ, ਗੁਰੂ-ਭਗਤੀ, ਨਿਡਰਤਾ ਅਤੇ ਪਰਉਪਕਾਰ ਦੀ ਜ਼ਿੰਦਾ ਜਾਗਦੀ ਮੂਰਤ ਸਨ। ਸੇਵਾ ਪੰਥ ਭਾਵੇਂ ਭਾਈ ਸੇਵਾ ਰਾਮ ਜੀ ਦੇ ਨਾਂ 'ਤੇ ਤੁਰਿਆ ਹੈ ਪਰ ਸੇਵਾ ਪੰਥ ਦੇ ਅਸਲ ਮੋਢੀ ਭਾਈ ਘਨ੍ਹੱਈਆ ਜੀ ਨੂੰ ਹੀ ਮੰਨਣਾ ਚਾਹੀਦਾ ਹੈ ਜਿਨ੍ਹਾਂ ਨੇ ਗੁਰੂ ਗੋਬਿੰਦ ਸਿੰਘ ਜੀ ਦੇ ਜ਼ਖ਼ਮੀ ਸਿੰਘਾਂ ਦੀ ਨਿਸ਼ਕਾਮ ਸੇਵਾ ਕਰਕੇ ਸਾਰੇ ਸਿੱਖ ਜਗਤ ਵਿੱਚ ਵਿਸ਼ੇਸ਼ ਨਾਂ ਖੱਟਿਆ ਹੈ। ਡਾ. ਗੁਰਮੁਖ ਸਿੰਘ ਅਨੁਸਾਰ ਵੀ "ਭਾਈ ਸੇਵਾ ਰਾਮ ਸੇਵਾ ਪੰਥੀ ਸੰਪ੍ਰਦਾਇ ਦੇ ਉੱਜਲ-ਨਿਖਤਰ ਹਨ, ਜਿਨ੍ਹਾਂ ਨੇ ਭਾਈ ਕਨ੍ਹਈਆ ਜੀ ਦੇ ਅਕਾਲ ਚਲਾਣੇ ਮਗਰੋਂ ਇਸ ਸੰਪ੍ਰਦਾਇ ਦੀ ਵਾਗਡੋਰ ਸੰਭਾਲੀ, ਇਸ ਨੂੰ ਜਥੇਬੰਦ ਕੀਤਾ ਅਤੇ ਗੁਰਮਤਿ ਪ੍ਰਚਾਰ ਲਈ ਅਤਿਅੰਤ ਸ਼ਲਾਘਾਯੋਗ ਯਤਨ ਕੀਤੇ।[2]

ਪਤਾ ਲੱਗਾ ਹੈ ਕਿ ਉਹ ਸਿੰਧੀ ਸਨ ਤੇ ਆਪ ਦਾ ਜਨਮ ਸਿੰਧ ਸੂਬੇ ਦੇ ਕਿਸੇ ਪਿੰਡ ਵਿੱਚ ਹੋਇਆ ਸੀ। ਪਿੰਡ ਦਾ ਨਾਂ ਜਾਂ ਮਾਤਾ-ਪਿਤਾ ਦਾ ਨਾਂ ਕਿਧਰੋਂ ਨਹੀਂ ਮਿਲ ਸਕਿਆ। ਆਪ ਜੀ ਦੇ ਦੇਹਾਂਤ ਬਾਰੇ ਜ਼ਰੂਰ ਗ੍ਰੰਥਾਂ ਵਿੱਚ ਇਕ ਤਾਰੀਖ਼ ਅੰਕਿਤ ਕੀਤੀ ਮਿਲਦੀ ਹੈ। ਇਹ ਤਾਰੀਖ਼ 1728 ਈਸਵੀ ਦੱਸੀ

1. ਪੰਜਾਬੀ ਸਾਹਿਤ ਦਾ ਇਤਿਹਾਸ ਭਾਗ ਪਹਿਲਾ (1850 ਈਸਵੀ ਤਕ), ਪੰਨਾ 461
2. ਭਾਈ ਸਹਿਜ ਰਾਮ ਜੀਵਨ ਤੇ ਰਚਨਾ, ਪੰਨਾ 68

ਜਾਂਦੀ ਹੈ। ਜ਼ਰੂਰੀ ਹੈ ਕਿ ਆਪ ਜੀ ਦਾ ਜਨਮ ਘੱਟੋ ਘੱਟ 1650 ਈਸਵੀ ਦੇ ਨੇੜੇ-ਤੇੜੇ ਜ਼ਰੂਰ ਹੋਇਆ ਹੋਵੇਗਾ। ਆਪ ਜੀ ਸੇਵਾ ਪੰਥ ਦੇ ਮੋਢੀ ਹੀ ਨਹੀਂ ਪ੍ਰਮੁੱਖ ਸੰਤ ਰਹੇ ਹਨ, ਫੇਰ ਵੀ ਆਪ ਜੀ ਦੇ ਜੀਵਨ ਦੇ ਹਾਲਾਤ ਵਧੇਰੇ ਨਹੀਂ ਮਿਲਦੇ, ਇਹ ਗੱਲ ਸਾਡੇ ਸਭ ਲਈ ਸ਼ਰਮਨਾਕ ਹੀ ਕਹੀ ਜਾਣੀ ਚਾਹੀਦੀ ਹੈ।

ਸਿੰਧ ਵਿੱਚ ਜਨਮ ਲੈਣ ਪਿੱਛੋਂ ਆਪ ਭਾਈ ਘਨੱਈਆ ਜੀ ਦੇ ਸੰਪਰਕ ਵਿੱਚ ਆਏ। ਉਨ੍ਹਾਂ ਨੂੰ ਗੁਰੂ ਧਾਰਨ ਕੀਤਾ ਅਤੇ ਨਾਮ-ਦਾਨ ਪ੍ਰਾਪਤ ਕੀਤਾ। ਜ਼ਿਲ੍ਹਾ ਸ਼ਾਹਪੁਰ ਵਿੱਚ ਨੂਰਪੁਰ ਥਲ ਵਿੱਚ ਆਪ ਨੇ ਆਪਣਾ ਡੇਰਾ ਸਥਾਪਿਤ ਕੀਤਾ। ਇਸ ਤੋਂ ਪਹਿਲਾਂ ਆਪ ਮੁਲਤਾਨ, ਭੇਰਾ, ਮਿਆਣੀ ਅਤੇ ਸੋਦਰੇ ਵੱਲ ਗੁਰਮਤਿ ਸੇਵਾ, ਪਰਉਪਕਾਰ ਅਤੇ ਜੀਵਨ ਮੁੱਲਾਂ ਤੇ ਨੈਤਿਕ ਆਚਾਰ-ਵਿਹਾਰ ਬਾਰੇ ਵਿਚਾਰ ਕਰਦੇ ਹੋਏ ਲੰਮਾ ਸਮਾਂ ਭ੍ਰਮਣ ਕਰਦੇ ਰਹੇ। ਭਾਈ ਘਨੱਈਆ ਜੀ ਸੋਧਰੇ ਦੇ ਹੀ ਜੰਮਪਲ ਸਨ ਜੋ ਵਜ਼ੀਰਾਬਾਦ ਤੋਂ ਪਰੇ ਹੈ। ਸੇਵਾ ਰਾਮ ਜੀ ਵੀ ਸੋਧਰੇ ਨਗਰ ਵਿੱਚ ਕਾਫ਼ੀ ਸਮਾਂ ਟਿਕ ਕੇ ਬਾਣੀ ਦਾ ਪ੍ਰਚਾਰ ਤੇ ਪ੍ਰਸਾਰ ਕਰਦੇ ਰਹੇ।

ਭਾਈ ਘਨੱਈਆ ਜੀ ਦੇ ਸੰਪਰਕ ਵਿੱਚ ਆਉਣ ਦੀ ਇਕ ਬੜੀ ਮਜ਼ੇਦਾਰ ਸਾਖੀ ਪ੍ਰਚਲਿਤ ਹੈ। ਕਹਿੰਦੇ ਹਨ ਕਿ ਜਦ ਭਾਈ ਘਨੱਈਆ ਜੀ ਇਕ ਵਾਰੀ ਸੋਧਰੇ ਗਏ ਤਾਂ ਪਤਾ ਲੱਗਾ ਕਿ ਕੋਈ ਸਾਧ ਉੱਥੇ ਲੋਕਾਂ ਨੇ ਸੰਗਲਾਂ ਨਾਲ ਬੰਨ੍ਹ ਕੇ ਬਿਠਾ ਰੱਖਿਆ ਹੈ। ਭਾਈ ਜੀ ਨੇ ਜਾ ਕੇ ਦੇਖਿਆ ਤਾਂ ਪਤਾ ਲੱਗਾ ਕਿ ਇਹ ਤਾਂ ਆਪਣਾ ਸੇਵਾ ਦਾਸ ਹੀ ਹੈ। ਪਿੰਡ ਵਾਲਿਆਂ ਨੇ ਦੱਸਿਆ ਕਿ ਇਕ ਇਹੋ ਜਿਹਾ ਸਾਧ ਇੱਥੇ ਆਇਆ ਸੀ। ਉਹ ਰਸਾਇਣੀ ਸਾਧ ਠੱਗੀ ਨਾਲ ਲੋਕਾਂ ਤੋਂ ਖਾਸੀ ਚਾਂਦੀ ਲੁੱਟ ਕੇ ਲੈ ਗਿਆ ਹੈ। ਉਸ ਨੇ ਲੋਕਾਂ ਤੋਂ ਚਾਂਦੀ ਮੰਗਵਾਈ ਤੇ ਕਿਹਾ ਕਿ ਮੈਂ ਇਸ ਨੂੰ ਸੋਨਾ ਬਣਾ ਦਿਆਂਗਾ। ਲੋਕਾਂ ਨੂੰ ਕੁਝ ਸ਼ੱਕ ਹੋ ਗਿਆ ਤਾਂ ਉਹ ਰਸਾਇਣੀ ਬਾਬਾ ਭੱਜਣ ਲਈ ਤਿਆਰ ਹੋ ਗਿਆ। ਐਨ ਉਸੇ ਵੇਲੇ ਉਧਰੋਂ ਤੁਰਦੇ ਹੋਏ ਸੰਤ ਸੇਵਾ ਦਾਸ ਜੀ ਉੱਥੇ ਆ ਗਏ। ਉਸ ਮਕਰ ਨੇ ਕਿਹਾ- ਲਓ, ਹੁਣ ਤਾਂ ਸਾਡਾ ਚੇਲਾ ਵੀ ਇੱਥੇ ਆ ਗਿਆ ਹੈ। ਲੋਕ ਸੇਵਾ ਦਾਸ ਨੂੰ ਉਸ ਸਾਧ ਦਾ ਚੇਲਾ ਸਮਝ ਕੇ ਉਸ ਦੇ ਦੁਆਲੇ ਹੋ ਗਏ। ਰਸਾਇਣੀ ਬਾਬਾ ਮੌਕੇ ਦਾ ਲਾਭ ਉਠਾ ਕੇ ਭੱਜ ਗਿਆ ਅਤੇ ਸਿੱਧੇ-ਸਾਦੇ ਤੇ ਭੋਲੇ ਭਾਲੇ ਬਾਬਾ ਸੇਵਾ ਦਾਸ ਜੀ ਪਿੰਡ ਵਾਲਿਆਂ ਦੇ ਕਾਬੂ ਆ ਗਏ। ਉਨ੍ਹਾਂ ਨੇ ਉਸ ਨੂੰ ਸੰਗਲਾਂ ਵਿੱਚ ਜਕੜ ਕੇ ਬਿਠਾ ਲਿਆ। ਭਾਈ ਘਨੱਈਆ ਜੀ ਦੀ ਸਾਖੀ ਤੇ ਇਸ ਸਰਲ ਸੁਭਾਉ ਤੇ ਸੇਵਾ ਦੇ ਪੁੰਜ ਸੇਵਾ ਦਾਸ ਦੀ ਮੁਕਤੀ ਹੋਈ।

ਇਸ ਅਵਸਰ ਤੇ ਭਾਈ ਘਨੱਈਆ ਜੀ ਨੇ ਸੇਵਾ ਦਾਸ ਨੂੰ ਸੰਬੋਧਨ ਕਰਦੇ ਹੋਏ ਸਮਝਾਇਆ, ਦੇਖ ਭਾਈ ! ਡੰਗਰ ਪਸ਼ੂ ਦੇ ਗਲ ਵਿੱਚ ਰੱਸਾ ਓਨਾ ਚਿਰ ਹੀ ਰੱਖਦੇ ਹਨ ਜਦ ਤੱਕ ਉਹ ਵੱਗ ਨਾਲ ਨਹੀਂ ਰਲ ਜਾਂਦਾ। ਵੱਗ ਨਾਲ ਰਲ ਜਾਣ ਤੇ ਉਸ ਦਾ ਰੱਸਾ ਖੋਲ੍ਹ ਦਿੱਤਾ ਜਾਂਦਾ ਹੈ ਤੇ ਉਹ ਆਜ਼ਾਦ ਡੋਲਦਾ-ਫਿਰਦਾ ਹੈ ਪਰ ਸੰਗਤ ਨਹੀਂ ਛੱਡਦਾ। ਇਸੇ ਤਰ੍ਹਾਂ ਤੁਹਾਨੂੰ ਭਗਵੰਤ ਨੇ ਪਹਿਲਾਂ ਬੇੜੀਆਂ ਵਿੱਚ ਜਕੜ ਦਿੱਤਾ। ਹੁਣ ਤੂੰ ਆ ਕੇ ਗੁਰੂ ਤੇ ਗੁਰੂ ਦੀ ਸੰਗਤ ਵਿੱਚ ਸ਼ਾਮਲ ਹੋ ਗਿਆ ਹੈਂ। ਹੁਣ ਲਾਂਭੇ ਚਾਂਭੇ ਜਾਣ ਦੀ ਗੱਲ ਨਾ ਕਹੀਂ।" ਕਹਿੰਦੇ ਹਨ ਉਸ ਤੋਂ ਪਿੱਛੋਂ ਸੰਤ ਸੇਵਾ ਰਾਮ ਜੀ ਸਦਾ ਆਪਣੇ ਗੁਰੂ ਤੇ ਸਤਿ-ਸੰਗਤ ਨਾਲ ਹੀ ਜੁੜੇ ਰਹੇ।

ਜਿਵੇਂ ਉੱਪਰ ਦੱਸਿਆ ਹੈ ਆਪਣੇ ਗੁਰੂ ਦੇ ਚਲਾਣੇ ਉਪਰਾਂਤ ਸੇਵਾ ਦਾਸ ਜੀ ਇਕ ਥਾਂ ਟਿਕ ਗਏ। ਨੂਰਪੁਰ ਥਲ ਵਿੱਚ ਡੇਰਾ ਪਾ ਕੇ ਰਹਿਣ ਲੱਗੇ। ਇੱਥੇ ਹੀ ਆਪ ਨੇ ਬਾਕਾਇਦਾ ਤੌਰ 'ਤੇ ਆਪਣੀ ਸਿੱਖੀ-ਸੇਵਕੀ ਸ਼ੁਰੂ ਕੀਤੀ ਅਤੇ ਵੱਖ ਵੱਖ ਕਿਸਮ ਦੇ ਸਮਾਜ-ਸੇਵਾ ਕਾਰਜਾਂ ਵਿੱਚ ਜੁੱਟੇ ਰਹੇ। "ਇਸ ਇਲਾਕੇ ਵਿੱਚ ਪਾਣੀ ਦੀ ਬਹੁਤ ਘਾਟ ਸੀ ਅਤੇ ਗ਼ਰੀਬੀ ਵੀ ਪੁੱਜ ਕੇ ਸੀ। ਸੇਵਾ ਦਾਸ ਜੀ ਦੀ ਅਗਵਾਈ ਵਿੱਚ ਸੇਵਾ ਪੰਥੀ ਸਾਧੂਆਂ ਨੇ ਥਾਂ-ਥਾਂ ਖੂਹ, ਤਲਾਅ ਅਤੇ ਟੋਭੇ ਤੇ ਬਾਉਲੀਆਂ ਬਣਵਾਈਆਂ। ਜ਼ਖਮੀ ਡੰਗਰਾਂ ਦੀ ਇਲਾਜ ਪੱਟੀ ਕੀਤੀ। ਹੋਰ ਵੀ ਹਰ ਕਿਸਮ ਦਾ ਸੇਵਾ ਕਾਰਜ ਕੀਤਾ। ਲੋਕ ਦੱਸਦੇ ਹਨ ਕਿ ਕੁਝ ਲੋਕ ਤਾਂ ਇਨ੍ਹਾਂ ਸਾਧਾਂ ਨੂੰ ਵਗਾਰੀ ਸਮਝ ਕੇ ਫੜ ਕੇ ਲੈ ਜਾਂਦੇ ਸਨ ਪਰ ਇਹ ਖਿੜੇ ਮੱਥੇ ਸਭ ਦਾ ਬੁੱਤਾ ਸਾਰਦੇ ਸਨ ਤੇ ਵਾਹਿਗੁਰੂ ਦੇ ਨਾਂ ਤੇ ਇਨ੍ਹਾਂ ਨੇ ਵਗਾਰ ਕਰਨੀ ਵੀ ਸਵੀਕਾਰ ਕੀਤੀ। ਇਨ੍ਹਾਂ ਨੇ ਜੋ ਵੀ ਬਣ ਸਕਿਆ ਲੰਗਰ ਪਾਣੀ ਦੀ ਸੇਵਾ ਆਏ ਗਏ ਯਾਤਰੂਆਂ ਤੇ ਰਾਹੀਆਂ ਲਈ ਕੀਤੀ। ਰੱਸੀਆਂ ਬਣਾ ਕੇ, ਮੁੰਜ ਵੱਟ ਕੇ ਇਨ੍ਹਾਂ ਨੇ ਆਪਣੇ ਲਈ ਗੁਜ਼ਾਰੇ ਜੋਗੇ ਪੈਸੇ ਵੀ ਕਮਾ ਲੈਣੇ ਤੇ ਲੋਕ ਸੇਵਾ ਵਿੱਚ ਵੀ ਸਦਾ ਤਤਪਰ ਰਹਿੰਦੇ। ਕਹਿੰਦੇ ਹਨ ਇਨ੍ਹਾਂ ਦੀ ਰਹਿਣੀ ਵੀ ਬੜੀ ਸਾਦੀ ਹੁੰਦੀ ਸੀ। ਡੇਰੇ ਵਿੱਚ ਇਹ ਸਿਰਫ਼ ਤੇੜ ਵਿੱਚ ਲੰਗੋਟ ਪਹਿਣ ਕੇ ਮੁੰਜ ਵੱਟਦੇ ਜਾਂ ਹੋਰ ਭਜਨ ਸਿਮਰਨ ਕਰਦੇ ਰਹਿੰਦੇ। ਇਕ ਚਾਦਰਾ ਤਾਰ 'ਤੇ ਲਟਕਾ ਛੱਡਦੇ। ਜੋ ਵੀ ਸਾਧ ਸ਼ਹਿਰ ਨਗਰ ਵੱਲ ਜਾਂਦਾ ਉਹ ਚਾਦਰਾ ਤੇੜ ਬੰਨ੍ਹ ਕੇ ਲੈ ਜਾਂਦਾ। ਵਾਪਸ ਪਰਤ ਕੇ ਫੇਰ ਉਸੇ ਤਰ੍ਹਾਂ ਕਿੱਲੀ 'ਤੇ ਟੰਗ ਦਿੱਤਾ ਜਾਂਦਾ।

ਮਗਰੋਂ ਇਨ੍ਹਾਂ ਦੇ ਡੇਰੇ ਲਗਭਗ ਸਾਰੇ ਪੰਜਾਬ ਵਿੱਚ ਫ਼ੈਲਦੇ ਗਏ। ਭਾਈ ਸੇਵਾ ਰਾਮ ਦੇ ਸ਼ਿਸ਼ਾਂ 'ਚੋਂ ਦੋ ਸ਼ਿਸ਼ ਬਹੁਤ ਮਸ਼ਹੂਰ ਹੋਏ ਹਨ। ਇਕ ਸਨ ਭਾਈ ਸਹਿਜ ਰਾਮ ਜੀ ਤੇ ਦੂਜੇ ਸਨ ਭਾਈ ਅੱਡਣ ਸ਼ਾਹ ਜੀ। ਪਰਚੀਆਂ ਸਾਹਿਤ ਅਤੇ ਜੋ ਹੋਰ ਕਾਫ਼ੀਆਂ, ਮਾਝਾਂ ਆਦਿ ਸੇਵਾ ਦਾਸ ਜੀ ਦੇ ਨਾਂ 'ਤੇ ਪ੍ਰਾਪਤ ਹਨ ਇਨ੍ਹਾਂ ਬਾਰੇ ਬੜਾ ਘਚੋਲਾ ਪਾਇਆ ਗਿਆ ਹੈ। ਪਤਾ ਨਹੀਂ ਕਿਉਂ

ਤੇ ਕਿਸ ਆਧਾਰ 'ਤੇ ਲੋਕ ਕਹਿ ਰਹੇ ਹਨ ਕਿ ਇਹ ਸਾਰੀ ਰਚਨਾ ਉਨ੍ਹਾਂ ਦੇ ਨਾਂ 'ਤੇ ਉਨ੍ਹਾਂ ਦੇ ਸ਼ਿਸ਼ ਸੰਤ ਸਹਿਜ ਰਾਮ ਜੀ ਨੇ ਹੀ ਕੀਤੀ ਹੈ। ਪਿਆਰਾ ਸਿੰਘ ਪਦਮ ਜੀ ਅਨੁਸਾਰ, "ਸੇਵਾ ਪੰਥੀਆਂ ਵਿੱਚ ਇਹ ਰਵਾਇਤ ਵੀ ਹੈ ਕਿ ਇਹ ਆਸਾਵਰੀਆਂ ਭਾਈ ਸਹਿਜ ਰਾਮ (ਦੇਹਾਂਤ 1827 ਬਿਕ੍ਰਮੀ) ਨੇ ਆਪਣੇ ਮੁਰਸ਼ਦ ਸੇਵਾ ਦਾਸ ਦੇ ਨਾਂ 'ਤੇ ਲਿਖੀਆਂ ਸਨ।"[1] ਇਕ ਲਿਖਤ ਵਿੱਚ ਭਾਈ ਸੇਵਾ ਰਾਮ ਜੀ ਦਾ ਸਮਾਂ 1715-1785 ਬਿਕਰਮੀ ਦੱਸਿਆ ਗਿਆ ਹੈ।

ਡਾ. ਗੁਰਮੁਖ ਸਿੰਘ ਅਨੁਸਾਰ, "ਆਪ (ਭਾਈ ਘਨੱਈਆ ਜੀ) ਦੇ ਦਿਹਾਂਤ ਮਗਰੋਂ ਆਪ ਦਾ ਛੋਹਿਆ ਕਾਰਜ ਭਾਈ ਸੇਵਾ ਰਾਮ ਨੇ ਆਪਣੇ ਹੱਥ ਵਿੱਚ ਲਿਆ। ਇਹ ਘਰੋਂ ਪੂਰਨ ਸੰਤ ਦੀ ਭਾਲ ਵਿਚ ਨਿਕਲੇ ਸਨ ਪਰ ਫਸ ਗਏ ਇਕ ਪਾਖੰਡੀ ਦੇ ਜਾਲ ਵਿਚ। ਦੇਵ ਨੇਤ ਭਾਈ ਕਨ੍ਹਈਆ ਜੀ ਦੇ ਹੁਕਮ ਅਨੁਸਾਰ ਗੁਰਮਤਿ ਦਾ ਪ੍ਰਚਾਰ ਤੇ ਲੋਕ ਸੇਵਾ ਨੂੰ ਆਪਣਾ ਜੀਵਨ ਮਨੋਰਥ ਬਣਾ ਲਿਆ। ਨੂਰਪੁਰ ਥਲ ਚਲੇ ਗਏ। ਕਈ ਧਰਮਸ਼ਾਲਾਵਾਂ ਸਥਾਪਿਤ ਕੀਤੀਆਂ, ਪੀਣ ਦੇ ਜਲ ਨੂੰ ਸੰਚਿਤ ਕਰਨ ਲਈ ਤਲਾਵ ਬਣਾਏ ਤੇ ਜਨ ਸਾਧਾਰਣ ਲਈ ਕਈ ਪ੍ਰਕਾਰ ਦੇ ਸੁਖ ਸਾਧਨ ਪੈਦਾ ਕੀਤੇ।

ਆਪ ਨੇ ਆਪਣਾ ਸਾਰਾ ਜੀਵਨ ਭਾਈ ਕਨ੍ਹਈਆ ਜੀ ਦੇ ਪਾਏ ਪੂਰਨਿਆਂ ਤੇ ਚਲਦਿਆਂ ਬਤੀਤ ਕੀਤਾ। ਆਪ ਨੇ ਸੁਣਿਆ ਕਿ ਭਾਈ ਅੱਡਣ ਸ਼ਾਹੀ ਬੜੇ ਜਤੀ ਸਤੀ ਹਨ। ਆਪ ਉਨ੍ਹਾਂ ਨੂੰ ਮਿਲਣ ਲਈ ਗਏ। ਇਹ ਮਿਲਣੀ ਬੜੀ ਸੁਖਦ ਤੇ ਮਹੱਤਵਪੂਰਨ ਸੀ। ਭਾਈ ਅੱਡਣ ਸ਼ਾਹ ਆਪ ਦੀ ਸ਼ਖਸੀਅਤ ਤੋਂ ਇੰਨੇ ਪ੍ਰਭਾਵਿਤ ਹੋਏ ਕਿ ਆਪ ਦੇ ਸ਼ਿਸ਼ ਬਣ ਗਏ।

ਭਾਈ ਸੇਵਾ ਰਾਮ ਜੀ ਜਿਥੇ ਜਾਂਦੇ ਸਾਰਾ ਦਿਨ ਸਤ-ਸੰਗ ਬਣਿਆ ਰਹਿੰਦਾ। ਆਪ ਦੀ ਹਜ਼ੂਰੀ ਵਿਚ ਭਾਈ ਸਹਿਜ ਰਾਮ ਵੀ ਆਏ ਤੇ ਆਪ ਦੇ ਸ਼ਿਸ਼ ਬਣੇ। ਭਾਈ ਸੇਵਾ ਰਾਮ ਨੇ ਸਾਰੀ ਉਮਰ ਜਤ ਸਤ ਰੱਖਿਆ ਤੇ ਨਾਮ ਸਿਮਰਨ ਵਿਚ ਲੀਨ ਰਹੇ। ਅਖੀਰ 1785 ਬਿਕਰਮੀ ਵਿੱਚ ਆਪ ਦਾ ਦਿਹਾਂਤ ਹੋ ਗਿਆ।....

ਭਾਈ ਸਹਿਜ ਰਾਮ ਦਾ ਜਨਮ ਲਗਭਗ ਸੰਮਤ 1830 ਬਿਕਰਮੀ ਨੂੰ ਨੂਰਪੁਰ ਥਲ ਜ਼ਿਲ੍ਹਾ ਸ਼ਾਹਪੁਰ (ਹੁਣ ਪੱਛਮੀ ਪਾਕਿਸਤਾਨ) ਵਿਖੇ ਹੋਇਆ। ਆਪ ਦੇ ਮਾਤਾ ਪਿਤਾ ਜਾਂ ਹੋਰ ਕਿਸੇ ਸਾਕ ਸੰਬੰਧੀ ਦੇ ਨਾਮ ਜਾਂ ਪਤੇ ਟਿਕਾਣੇ ਬਾਰੇ ਕੁਝ ਪਤਾ ਨਹੀਂ ਲਗਦਾ। ਇਹ ਬਚਪਨ ਤੋਂ ਸਾਧੂ ਸੇਵੀ ਸਨ। ਇਕ ਵਾਰ ਪ੍ਰਸਿਧ ਸੇਵਾ ਪੰਥੀ ਸਾਧੂ ਭਾਈ ਸੇਵਾ ਰਾਮ ਜੀ ਲੋਕ ਸੇਵਾ ਕਰਨ ਹਿਤ ਨੂਰਪੁਰ ਥਲ ਆਏ ਤੇ ਪਾਣੀ ਆਦਿ ਦੀ ਕਮੀ ਦੇਖ ਕੇ ਇਥੇ ਤਲਾ, ਖੂਹ

---

1. ਪੰਜਾਬੀ ਮਾਝਾਂ ਤੇ ਆਸਾਵਰੀਆਂ, ਪੰਨਾ 32

ਤੇ ਧਰਮਸ਼ਾਲਾ ਬਣਾਉਣ ਦੇ ਇਰਾਦੇ ਨਾਲ ਠਹਿਰ ਗਏ। ਇਹ ਕੰਮ ਸ਼ੁਰੂ ਹੋ ਗਿਆ ਤੇ ਨਾਲ ਹੀ ਸਤਿ ਸੰਗਤ, ਨਾਮ ਬਾਣੀ ਤੇ ਕਥਾ ਕੀਰਤਨ ਦਾ ਪ੍ਰਵਾਹ ਚਲਦਾ। ਆਸ ਪਾਸ ਦੇ ਪਿੰਡਾਂ ਦੇ ਲੋਕ ਵੀ ਸੇਵਾ ਵਿੱਚ ਆ ਗਏ ਤੇ ਇੱਥੇ ਇਕ ਛੋਟਾ ਜਿਹਾ ਬਾਲ ਵੀ ਬੜੀ ਸ਼ਰਧਾ ਨਾਲ ਸੇਵਾ ਕਰਦਾ ਰਹਿੰਦਾ ਤੇ ਹਰ ਕੰਮ ਬੜੀ ਫੁਰਤੀ ਨਾਲ ਕਰਦਾ।

ਇਕ ਦਿਨ ਭਾਈ ਸੇਵਾ ਰਾਮ ਨੇ ਇਸ ਬਾਲ ਨੂੰ ਆਪਣੇ ਪਾਸ ਬੁਲਾ ਕੇ ਆਖਿਆ ਕਿ ਮੇਰਾ ਸਰੀਰ ਥੱਕ ਗਿਆ ਹੈ, ਮੇਰੀ ਮੁਠੀ ਚਾਪੀ ਕਰ ਦੇ। ਇਸ ਬਾਲ ਨੇ ਬੜੇ ਪਿਆਰ ਤੇ ਸ਼ਰਧਾ ਨਾਲ ਭਾਈ ਜੀ ਦੀ ਸੇਵਾ ਕੀਤੀ। ਉਨ੍ਹਾਂ ਨੇ ਪ੍ਰਸੰਨ ਹੋ ਕੇ ਪੁੱਛਿਆ, "ਹੇ ਬਾਲਕ ਤੇਰਾ ਕੀ ਨਾਮ ਹੈ ?" ਤਾਂ ਇਸ ਨੇ ਜਵਾਬ ਦਿੱਤਾ, "ਜੀ ਮੇਰਾ ਨਾਮ ਸਹਿਜਾ ਹੈ।" ਭਾਈ ਜੀ ਨੇ ਨਾਮ ਸੁਣ ਕੇ ਪ੍ਰਸੰਨਤਾ ਜ਼ਾਹਿਰ ਕੀਤੀ ਤੇ ਆਖਿਆ ਸਾਧ ਸੰਗਤ ਕਰਕੇ, ਨਾਮ ਜਪ ਕੇ ਅਤੇ ਸੰਸਾਰ ਦੇ ਰਸ ਕਸ ਤਿਆਗ ਕੇ ਇਸ ਸਹਿਜ ਪਦ ਨੂੰ ਪ੍ਰਾਪਤ ਕਰਕੇ ਆਪਣੇ ਨਾਮ ਨੂੰ ਸਕਾਰਥਾ ਕਰ। ਇਸ ਲਈ ਹਰ ਰੋਜ਼ ਸਾਧ ਸੰਗਤ ਵਿੱਚ ਜਾ ਕੇ ਪਰਮਾਤਮਾ ਨਾਲ ਜੁੜਨ ਲਈ ਯਤਨ ਕਰ। ਇਸ ਬਾਲ ਸਹਿਜੇ ਨੇ ਬੜੇ ਸਪੱਸ਼ਟ ਸ਼ਬਦਾਂ ਵਿੱਚ ਦੱਸਿਆ ਕਿ ਇਸ ਬਾਲ ਅਵਸਥਾ ਵਿੱਚ ਮੈਨੂੰ ਕਾਮ ਨੇ ਬੜਾ ਸਤਾਇਆ ਹੋਇਆ ਹੈ। ਮੈਂ ਸੋਚਦਾ ਹਾਂ ਕਿ ਜੇਕਰ ਹੁਣ ਮੇਰੀ ਇਹ ਹਾਲਤ ਹੈ ਤਾ ਭਰ ਜਵਾਨੀ ਵਿੱਚ ਮੇਰਾ ਕੀ ਹਾਲ ਹੋਵੇਗਾ ? ਜਦੋਂ ਭਾਈ ਜੀ ਨੇ ਬਾਲਕ ਦੇ ਸੱਚੇ ਬਚਨ ਸੁਣੇ ਤਾਂ ਬੜੇ ਪ੍ਰਸੰਨ ਹੋਏ। ਆਪ ਨੇ ਕਿਹਾ, "ਹੇ ਬਾਲਕ ਜੇਕਰ ਤੇਰੇ ਹਿਰਦੇ ਦੀ ਵਾਸ਼ਨਾ ਦੂਰ ਹੋ ਜਾਵੇ ਤਾਂ ਸਾਧ ਸੰਗਤ ਕਰੇਗਾ ?" ਤਾਂ ਬਾਲਕ ਸਹਿਜੇ ਨੇ ਆਖਿਆ, "ਭਾਈ ਜੀ ਜੇਕਰ ਅਜਿਹਾ ਹੋ ਜਾਵੇ ਤਾਂ ਮੈਂ ਸਾਰਾ ਜੀਵਨ ਤੁਹਾਡੇ ਚਰਨਾਂ ਵਿੱਚ ਹੀ ਬਤੀਤ ਕਰ ਦਿਆਂਗਾ।" ਭਾਈ ਜੀ ਦੀ ਅੰਮ੍ਰਿਤ ਦ੍ਰਿਸ਼ਟੀ ਨੇ ਇਸ ਬਾਲ ਦੇ ਮਨ ਵਿੱਚੋਂ ਕਾਮ ਵਾਸ਼ਨਾ ਦਾ ਬੀਜ ਹੀ ਨਸ਼ਟ ਕਰ ਦਿੱਤਾ ਤੇ ਇਹ ਬਾਲਕ ਭਾਈ ਸਹਿਜ ਰਾਮ ਬਣ ਕੇ ਸਾਰੀ ਉਮਰ ਭਾਈ ਸੇਵਾ ਰਾਮ ਤੇ ਬਾਅਦ ਵਿੱਚ ਭਾਈ ਅੱਡਣ ਸ਼ਾਹ ਪਾਸ ਰਹਿ ਕੇ ਤਨ, ਮਨ ਤੇ ਧਨ ਨਾਲ ਲੋਕ ਸੇਵਾ ਤੇ ਧਰਮ ਦਾ ਪ੍ਰਚਾਰ ਕਰਦਾ ਰਿਹਾ।[1]

ਡਾ. ਗੁਰਮੁਖ ਸਿੰਘ ਨੇ ਆਪਣੀ ਪੁਸਤਕ 'ਭਾਈ ਸਹਿਜ ਰਾਮ ਜੀਵਨ ਤੇ ਰਚਨਾ ਵਿੱਚ 'ਪਰਚੀ ਭਾਈ ਸੇਵਾ ਰਾਮ' (ਪੰਨੇ 68-82) ਦਾ ਜ਼ਿਕਰ ਕੀਤਾ ਹੈ ਜੋ ਕਿ ਸਰਧਾ ਸਹਿਤ ਲਿਖੀ ਇਨ੍ਹਾਂ ਦੀ ਜੀਵਨ ਗਾਥਾ ਹੈ।

---

1. ਭਾਈ ਸਹਿਜ ਰਾਮ ਜੀਵਨ ਤੇ ਰਚਨਾ, ਪੰਨੇ 5-6

## ਬਾਣੀ ਸੇਵਾ ਦਾਸ

ਪ੍ਰਭ ਕਾ ਪੰਥ ਲਾਂਘੇ ਤੇ ਲਾਂਬਾ, ਤੁਰਦਿਆਂ ਅੰਤ ਨ ਆਵੈ
ਥੋੜਾ ਤੁਰ ਜਿਨ੍ਹਾਂ ਆਲਸ ਕੀਆ, ਸੋ ਓਰੈ ਰਹਿ ਜਾਵੈ
ਅਤਿ ਕਰਕੇ ਦ੍ਰਿੜ੍ਹ ਮਾਰਗ ਤੁਰੀਐ, ਤੁਰਿਆਂ ਹੀ ਬਣਿ ਆਵੈ
ਨਿਸ ਦਿਨ ਤੁਰਨ ਅਭਿਆਸੀ ਸੇਵਾ, ਸੋ ਸਾਹਿਬ ਅੰਗ ਲਾਵੈ।੧।
ਕਾਲ ਕਰਮ ਤੇ ਭਏ ਨਿਰਾਰੇ, ਜੋ ਸਾਹਿਬ ਰੰਗ ਰੱਤੇ
ਜਿਨ੍ਹਾਂ ਅਪਨਾ ਆਪ ਗਵਾਇਆ, ਪਾਈ ਮਤਿ ਬੁਧਿ ਸੱਤੇ
ਤਿਨ ਕੀ ਖਿਦਮਤ ਦੇ ਵਿਚ ਰਹਿੰਦੇ, ਸਭ ਉਮਤਵਾਨ ਉਮੱਤੇ
ਸੇਵਾ ਦਾਸ ਭਏ ਮਤਵਾਲੇ, ਹਰ ਅੰਮ੍ਰਿਤ ਪੀ ਮੱਤੇ।੨।
ਜਿਨ੍ਹਾਂ ਦੇ ਮਨ ਵਿੱਚ ਰਾਮ ਭਰੋਸਾ, ਸੇ ਇਥੇ ਉਥੇ ਸੁਖਾਲੇ
ਚਿੰਤਾ ਦੀ ਪੰਡ ਸੱਟੀ ਸਿਰ ਤੋਂ, ਕੰਮ ਕੀਤੇ ਰਾਮ ਹਵਾਲੇ
ਅਪਣੀ ਮਮਤਾ ਤੇ ਭਏ ਮੁਕਤੇ, ਮੋਹ ਮਾਇਆ ਸਭ ਜਾਲੇ
ਸੇਵਾ ਦਾਸ ਹਰਿ ਸਿਉਂ ਮਨ ਮਾਨਿਆ, ਸਫਲ ਭਈ ਸਭ ਘਾਲੇ।੩।
ਸ਼ਸਤ੍ਰ ਬਾਂਧ ਤਨ ਸੂਰ ਕਹਾਵੈ, ਰਣ ਜੁੜਿਆ ਤਬ ਭੰਨਾ
ਲੈ ਲੈ ਖਾਂਦਾ ਜਿਸ ਕੰਮ ਕਾਰਣ, ਸੋ ਕੰਮ ਸੱਟਿਆ ਤਜ ਖੰਨਾ
ਜਿਹਵਾ ਥੀਂ ਬਹੁਤ ਬਾਫਾਵਨ, ਦਿਲ ਕਾਇਰ ਵਾਂਗੂੰ ਰੰਨਾ
ਸੇਵਾ ਦਾਸ ਅਸਲੀ ਰਹਿਣੀ ਬਿਨ, ਕਿਆ ਕਥਨੀ ਚੂਪੈ ਗੰਨਾ।੪।
ਰਾਜੇ ਰਾਜ ਕਰੇਂਦੇ ਡਿਠੇ, ਬਿਨਾ ਅਦਲ ਲੁਟਿ ਖਾਵਨ
ਸਾਹਿਬ ਦਾ ਭਉ ਰਿਦੈ ਨ ਰਖਦੇ, ਭੋਗ ਭੋਗਨਿ ਅੰਕ ਨ ਸਮਾਵਨ
ਜਿਉਂ ਬੱਕਰੇ ਕਉ ਬਿਸਮਲ ਕਰੀਐ, ਤਿਉਂ ਰਣ ਮਹਿ ਵੱਢੇ ਜਾਵਨ
ਇਨ ਕਰਮੋਂ ਕਰ ਸੇਵਾਦਾਸਾ, ਕੋਟ ਜਨਮ ਦੁਖ ਪਾਵਨ।੫।
ਰਾਜੇ ਰਾਜ ਕਰੇਂਦੇ ਡਿਠੇ, ਪਰਜਾ ਥੀਂ ਕਰ ਲੈਂਦੇ
ਜਿਥਹੁੰ ਕੁਝ ਨ ਲੈਣਾ ਬਣਦਾ, ਤਿਥੈ ਭੀ ਹਥ ਪੈਂਦੇ
ਦਾਨ ਘਿੰਨ ਕਰਦੇ ਮਨ ਭਾਣੇ, ਤਨ ਕਉ ਲਾਡ ਲਡੈਂਦੇ
ਸੇਵਾ ਦਾਸ ਜਬ ਨਰਕ ਪਈਸਨ, ਤਬ ਲੜ ਲਗਸਨ ਕੈਂ ਦੇ।੬।
ਪਿਛੇ ਤਪ ਕਰਕੇ ਕੋਈ ਆਏ, ਜੋ ਹੁਣ ਰਾਜ ਕਮਾਵਣ
ਪਿਛਲਾ ਖੱਟਿਆ ਖਾਇ ਰਹੇ, ਹੋਰ ਅਗੋਂ ਬੋਝ ਉਠਾਵਣ
ਤਿਸਦਾ ਬਦਲਾ ਨਰਕ ਭੋਗੇਸਨ, ਜੂਨਿ ਜਨਮ ਫਿਰਿ ਆਵਣ
ਸੇਵਾ ਦਾਸ ਨ ਬੁਝਨਿ ਬੁਝਾਰਤ, ਤਬ ਹੀ ਪਾਪ ਕਮਾਵਣ।੭।

ਇਹ ਮਨ ਭੋਲੂ ਤੇ ਲੋਭ ਕਲੰਦਰ, ਦਰ ਦਰ ਫਿਰੇ ਨਚੇਂਦਾ
ਤ੍ਰਿਸ਼ਨਾ ਛਮਕਾਂ ਮਾਰੇ ਤਨ ਪਰ, ਬਹੁਤੇ ਸਾਂਗ ਬਣੇਂਦਾ
ਜੋ ਗਾਲੀ ਪ੍ਰਭੁ ਸਿਉਂ ਵਿਥ ਪਾਇਨ, ਸੋਈ ਲੋਭ ਕਰੇਂਦਾ
ਧਾਨ ਕੁਧਾਨ ਨ ਦੇਖੇ ਸੇਵਾ, ਸਭ ਚੁੰਮ ਸੀਸ ਧਰੇਂਦਾ।੮।
ਕੀਤਾ ਜ਼ੁਲਮ ਅਸਾਂ ਆਪਣੇ ਊਪਰ, ਉਮਰਾ ਬਾਦ ਗਵਾਈ
ਜੋ ਮਾਇਆ ਪ੍ਰਭੁ ਸਿਉ ਪਟ ਪਾਵੈ, ਤਿਸ ਸਿਉਂ ਪ੍ਰੀਤਿ ਲਗਾਈ
ਕਲਪ ਬ੍ਰਿਛ ਵੱਢ ਕੈ ਮਨ ਮੂਰਖ, ਕਿੱਕਰਾਂ ਵਾੜ ਕਰਾਈ
ਕਿਸ ਪਹਿ ਰੋਇ ਸੁਣਾਵੀਂ ਸੇਵਾ, ਆਪਣੇ ਕਰਮਾਂ ਕੀ ਅਧਮਾਈ।੯।
ਸੂਰਜ ਖਿਨ ਵਿੱਚ ਹੋਏ ਟਿਨਾਣਾ, ਸਸਿ ਉਡ ਗਨ ਹੁਇ ਜਾਵੈ
ਅਸਗਾਹਹੁੰ ਹਾਥਲਾ ਹੋਵੈ, ਸੂਰ ਕਾਇਰ ਪਦ ਪਾਵੈ
ਮਾਖੀ ਕਉ ਮਹੁਰਾ ਕਰ ਤਜੀਐ, ਸਿੰਘ ਸਸਾ ਹੁਇ ਧਾਵੈ
ਤਿਉਂ ਸਾਧ ਅਸਾਧ ਭਏ ਖਿਨ ਸੇਵਾ, ਜਬ ਬੁਰੀ ਪ੍ਰਕ੍ਰਿਤ ਕਮਾਵੈ।੧੦।
ਮਨ ਅਪਨੇ ਸਮ ਸ਼ਤ੍ਰੂ ਨ ਕੋਈ, ਹਰਿ ਸਮਾਨ ਨਹੀਂ ਸੱਜਣ
ਤ੍ਰਿਸ਼ਨਾ ਸਮਸਰ ਤ੍ਰਿਖਾ ਨ ਕੋਈ, ਸੁਭ ਸੁਭਾਵ ਸਮ ਕੱਜਣ
ਭਰੋਸੇ ਸਮਸਰ ਰੱਜ ਨ ਕੋਈ, ਸੰਤੋਖ ਸਮਾਨ ਨ ਰੱਜਣ
ਸਤਿਗੁਰ ਸਮਸਰ ਗੁਰ ਨਹੀਂ ਕੋਈ, ਬੁਰੀ ਪ੍ਰਕ੍ਰਿਤ ਸਮ ਲੱਜਣ।੧੧।
ਇਹ ਸਰੀਰ ਜੰਗਲ ਦਾ ਮਿਰਿਆ, ਜੰਗਲ ਛਡ ਆਏਸੀ
ਖਾਸਨ ਕਿਰਮ ਹਿਕੇ ਮਾਟੀ ਖਾਸੀ, ਪਇਆ ਨ ਫਿਰ ਜੀਏਸੀ
ਖਾਵੈ ਅੰਮ੍ਰਿਤ ਤੇ ਦੇਵੈ ਵਿਸਟਾ, ਇਤ ਕਾਰਣ ਭਸਮ ਕਿਚੇਸੀ
ਹਰਿ ਕਉ ਭਜ ਨਹੀਂ ਸਫਲਾ ਹੋਇਆ, ਵੰਞਿ ਜੂਨੀ ਗਰਭ ਗਲੇਸੀ।੧੨।
ਵੈਂਦਿਆਂ ਵੈਂਦਿਆਂ ਰਾਤ ਪੈ ਜਾਂਦੀ, ਰਾਤੋਂ ਦਿਹੁੰ ਹੋ ਜਾਂਦਾ
ਵਕਾਲਤ ਕਰੇ ਨ ਕੋਈ ਬਲਦਾਂ ਦੀ, ਆਪ ਕਹਿ ਹਾਲ ਸੁਣਾਂਦਾ
ਹਰਟੋਂ ਛੁਟ ਹਲ ਵਾਹੀ ਕਰਦਾ, ਹਲੋਂ ਛੁਟ ਗਾਹਿ ਪਾਂਦਾ
ਹੋਰ ਨ ਕੋਈ ਫੜਦਾ ਸੇਵਾ, ਆਪਣਾ ਕੀਆ ਫੜਾਂਦਾ।੧੩।
ਜਿਨ੍ਹਾਂ ਤਨ ਦੇ ਭੋਗ ਵਿਸਾਰੇ, ਸੇ ਛੁਟੇ ਜਗ ਦੀ ਕਾਣੋਂ
ਸੰਤਾਂ ਵਾਲੀਆਂ ਮਉਜਾਂ ਮਾਨਣ, ਪਾਇਆ ਪਦ ਨਿਰਬਾਣੋਂ
ਨਿਜ ਸਰੂਪ ਮਹਿੰ ਆਸ਼ਕ ਹੋਇ, ਸੁਰਤਿ ਸ਼ਬਦ ਹੈਰਾਣੋਂ
ਸੇਵਾ ਦਾਸ ਜਿਨ੍ਹਾਂ ਖੰਡ ਖਾਧੀ, ਛੁਟ ਪਏ ਖਾਵਨਿ ਥੀਂ ਛਾਣੋਂ।੧੪।
ਜਿਨ੍ਹਾਂ ਤਨ ਦੇ ਭੋਗ ਵਿਸਾਰੇ, ਸੇ ਜਗ ਸਿਉਂ ਭਏ ਉਦਾਸੀ
ਖ਼ਾਸੇ ਮਹਿਲ ਸ਼ਨਾਖ਼ਤ ਹੋਏ, ਪਾਇਆ ਸੁਖ ਅਬਿਨਾਸੀ

ਮਾਇਆ ਤਿਨ ਕੀ ਦਾਸੀ
ਸਦਾ ਮਗਨ ਹਰਿ ਮਹਿੰ ਮਗਨਾਰੇ, ਦੇਸ ਭਏ ਬਾਸੀ।੧੫।
ਸੇਵਾ ਦਾਸ ਪ੍ਰੇਮ ਪ੍ਰੀਤਿ ਕਰ, ਮਨੇ, ਮਾਨੇ ਸਸੁਰ ਜਵਾਈ
ਕੁਲ ਕੁਟੰਬ ਅਰ ਮਾਂ ਪਿਉ ਬਿਨਾ ਬਿਚਾਰ ਮਨਾਈ
ਸਭ ਅਣਹੋਤੀ ਮਾਨ ਮਨੇਂਦਾ, ਸਾਕ ਨ ਨਿਕਸੇ ਰਾਈ
ਜਬ ਬਿਬੇਕ ਮਿਲ ਗਨ ਕਰ ਦੇਖਿ ਤਸ ਸਿਉਂ ਬੇਪਰਵਾਹੀ।੧੬।
ਸੱਚਾ ਸਾਕ ਰਾਮ ਸਿਉਂ ਸੇਵਾ, ਪ੍ਰੇਮ ਪੱਟੀ ਲਿਖ ਦਿਤੀ
ਓੜੈ ਸੰਤ ਚਟਸ਼ਾਲ ਪੜ੍ਹਾਈ ਰ ਵਿਚ ਆਸਿਖ ਲਿਤੀ
ਚਾਟੜੇ ਪੜ੍ਹ ਪ੍ਰੇਮੀ ਹੋਏ, ਹਰਿ ਧਨ ਖੱਟਿਆ ਅਮਿਤੀ
ਪਰਉਪਕਾਰ ਹੱਟ ਜਾਇ ਕਾਢਿਆ, ਜਗ ਸਾਰੀ ਤਿਨ ਜਿਤੀ।੧੭।
ਐਸੀ ਵਿਦਿਆ ਪੜ੍ਹ ਕਰ ਸੇਵਾ, ਤਿਨਾ ਹੋਰ ਪਰਚੇ ਕਿਆ ਕਰਣੇ
ਹਰਿ ਪਰਚਾ ਜਿਨ ਕਉ ਹੱਥ ਆਇਆ, ਤਿਨ੍ਹਾਂ ਘਰ ਨਹੀਂ ਜਲ ਝਰਣੇ
ਗਊ ਪਗ ਪਾਣੀ ਸੇ ਢੂੰਡਣ, ਤਿਨ੍ਹਾਂ ਬਾਲ ਦੀਵੇ ਕਿਥੈ ਧਰਣੇ
ਜਿਨ੍ਹਾਂ ਦੇ ਘਰਿ ਸੂਰਜ ਪ੍ਰਗਟਾਨਾ, ਤਿਨ੍ਹਾਂ ਹੋਰ ਨ ਸਾਧਨ ਵਰਨੇ।੧੮।
ਸਾਹਿਬ ਮਿਲ ਸਾਹਿਬ ਭਏ ਸੇਵਾ, ਤਿਨ੍ਹ ਸੇ ਨੰਗੇ ਕਿਸੇ ਨ ਕੀਤੇ
ਤੇਰੀ ਬੁਕਲ ਮੈਂ ਜੋ ਲੁਕੇ, ਆਏ, ਸੇ ਅਪਨੇ ਕਰ ਲੀਤੇ
ਤਜ ਅਭਿਮਾਨ ਤੁਮ ਸ਼ਰਨੀ ਆ ਜੋ ਚਰਨ ਕੰਵਲ ਸੰਗਿ ਸੀਤੇ
ਕੋਈ ਨ ਫਰਸ਼ੀ ਨਾਲਿ ਤਿਨ੍ਹਾਂ ਦੇ ਕੀੜੀ ਹਸਤੀ ਜੀਤੇ।੧੯।
ਤੁਮਰੀ ਓਟ ਮਹਾਂਬਲਵੰਤੀ, ਜਿਨ੍ਹਾਂ ਸਾਧਾਂ ਦਾ ਸੰਗ ਕੀਤਾ
ਭਏ ਪਰਵਾਣ ਜਗਤ ਮਹਿ ਸੇਈ, ਸ਼ਬਦ ਦੀਪਕ ਹੱਥ ਲੀਤਾ
ਜੀਤ ਹਾਰ ਅਪਣੀ ਭਏ ਛੱਤੇ ਕਾਮ ਕ੍ਰੋਧ ਤਿਨ੍ਹਾਂ ਜੀਤਾ
ਤਨ ਮਨ ਕਰਕੇ ਇਛਾਚਾਰੀ, ਖ ਛੁਡਾਇ ਤਿਨ੍ਹਾਂ ਲੀਤਾ।੨੦।
ਸੇਵਾ ਦਾਸ ਸੰਤਾਂ ਦੇ ਮੇਲੀ, ਸ ਮੇਲੀ, ਕੰਚਨ ਕਲਸ ਬਣਾਏ
ਕਿਆ ਹੋਇਆ ਬਹੁ ਮਾਇਆ ਨੇ, ਲਸ਼ਕਰ ਬਹੁਤ ਵਧਾਏ
ਹਸਤੀ ਘੋੜੇ ਤੇ ਮਹਲ ਖ ਲੇਵੈ, ਸ਼ਾਹਨਸ਼ਾਹ ਕਹਾਏ
ਹੋਇ ਬਲੀ ਸਭ ਸਿਉਂ ਕ ਵਾ, ਕੌਡੀ ਕਾਮ ਨ ਆਏ।੨੧।
ਹਰਿ ਕੀ ਭਗਤਿ ਬਿਨਾ ਜਨ ਹੋ, ਇਸਤ੍ਰੀ ਕਾ ਬਣਿਆ ਵਰ ਕਾ
ਮਾਤ ਪਿਤਾ ਕਾ ਪੁੱਤ ਭਿ ਬਣਿਆ, ਨਾਇਕ ਬਣਿਆ ਘਰ ਕਾ
ਭਾਈਆਂ ਕਾ ਭਾਈ ਭੀ ਬਣਿਆ, ਰਾਜਾ ਬਣਿਆ ਧਰ ਕਾ
ਮਾਲ ਮਤਾਹ ਸਭੋ ਕਿਛ ਖਾ ਜਉ ਨ ਬਣਿਆ ਹਰਿ ਕਾ।੨੨।
ਅਵਰ ਬਨਾਵਨ ਮਗਲੇ ਬਿਰਥੇ,

ਜਿਨ੍ਹਾਂ ਸਾਈਂ ਦਾ ਭਾਣਾ ਮੰਨਿਆ, ਸੇ ਸਦਾ ਸੁਖਾਲੇ ਰਹਿੰਦੇ
ਜੋ ਕੁਛ ਕਰੇ ਉਨ੍ਹਾਂ ਨਾਲ ਸਾਈਂ, 'ਭਲੀ ਭਲੀ' ਮੁਖ ਕਹਿੰਦੇ
ਜਿਉਂ ਆਸ਼ਕ ਮਾਸ਼ੂਕਾਂ ਕੋਲੋਂ, ਆਪਣੀ ਕਛੂ ਨ ਮਨੇਂਦੇ
ਤਿਉਂ ਪਰਮੇਸ਼ਰ ਆਗਿਆ ਸੇਵਾ, ਹਰਿ ਜਨ ਜਾਇ ਵਿਕੇਂਦੇ।੨੩।
ਕਰਕੈ ਪੁੰਨ ਪ੍ਰਭੂ ਕਉ ਸਉਂਪੇ, ਮੈਂ ਨਾਹੀ ਕੁਝ ਕੀਤਾ
ਤਿਸ ਦਾ ਪਦ ਵਡੀ ਹੂੰ ਵਡਾ, ਉਸ ਸਾਹਿਬ ਆਪਣਾ ਕੀਤਾ
ਜੋ ਸਾਹਿਬ ਕਾ ਸੋ ਸਭ ਤਿਸਕਾ, ਸੇਵਕ ਸਾਹਿਬ ਮੀਤਾ
ਹੋਰ ਮਜੂਰ ਮਜੂਰੀ ਲੈ ਗਏ, ਸੇਵਕ ਖਾਵੰਦ ਕੀਤਾ।੨੪।
ਤੂੰ ਸਾਹਿਬ ਸਭਸੈ ਦਾ ਖ਼ਾਵੰਦ, ਜਿਉਂ ਤਉ ਭਾਵੈ ਥੀਸੀ
ਜਗ ਵਿਚ ਅਖੀਂ ਬਹੁ ਐਬ ਕਮੰਤੇ, ਅਸਾਂ ਪਾੜਿਆ ਤੂੰ ਸੀਸੀ
ਫ਼ਜ਼ਲ ਤੇਰੇ ਦੀ ਆਸ਼ਾ ਰਖਦੇ, ਅਦਲ ਨ ਜਾਇ ਪਈਸੀ
ਸੇਵਾ ਦਾਸ ਜੋ ਕਛੁ ਤੂੰ ਦੇਸੀ, ਸੋਈ ਵੇਸ ਕਿਚੀਸੀ।੨੫।
ਸਭ ਕਰਮਾਂ ਦਾ ਤੂੰਹੀ ਕਰਤਾ, ਆਪ ਤੂੰ ਛਪ ਖੜੋਤਾ
ਛਪ ਕੇ ਕਰਮ ਸਭ ਆਪ ਕਰਾਵਹਿੰ, ਮਾਣ ਕੂੜਾ ਜੀਅ ਮਨੋਤਾ
ਮਾਣ ਵਾਲਿਆਂ ਨੂੰ ਮਿਲਨ ਸਜ਼ਾਈਂ, ਜਿਨ੍ਹਾਂ ਮਾਣ ਕੀਆ ਅਣਹੋਤਾ
ਕਰਮਾਂ ਦੀ ਮਾਣ ਜੋ ਮੰਨੇ ਨ ਸੇਵਾ, ਸੋ ਸਾਹਿਬ ਲੋਕ ਮੂੰਹ ਧੋਤਾ।੨੬।
ਜਗ ਮਹਿੰ ਭੂਲੇ ਦੋਨੋਂ ਦੇਖੇ, ਕਿਆ ਅਤੀਤ ਕਿਆ ਗ੍ਰਿਸਤੀ
ਮਹਿੰਗੀ ਮਾਇ ਕਉ ਮੁਲ ਲੇਵਨਿ, ਭਗਤਿ ਨ ਲੇਵਨਿ ਸਸਤੀ
ਕੋਈ ਕਰਮ ਨ ਕਰਦੇ ਐਸਾ, ਜਿਉਂ ਉਤਰੇ ਮਨ ਕੀ ਮਸਤੀ
ਸੇਵਾ ਦਾਸ ਉਜੜ ਖੇੜਾ, ਕਹੂੰ ਵਿਰਲੀ ਹੈ ਵਸਤੀ।੨੭।
ਸਭਸੈ ਦਾ ਤੂੰ ਮਾਂ ਪਿਉ ਸਾਹਿਬ, ਸਭ ਤੁਧ ਆਗੇ ਨਿਵੰਦੀ
ਲੜ ਤੇਰਾ ਪਕੜਿ ਤੁਧ ਪਾਸੋਂ ਮੰਗਦੇ, ਸਭ ਤੇਰਾ ਦਿਤਾ ਜਿਉਂਦੀ
ਜੋ ਕੁਝ ਕਹੀਂ ਨੂੰ ਕੁਝ ਲੜੀਂਦਾ, ਸੋ ਤੁਧ ਪਾਸਹੁੰ ਲਿਉਂਦੀ
ਜੋ ਧਨ ਤੇਰੀ ਸੇਵਾ ਲਾਗੀ, ਸਾ ਚੋਲੇ ਮੂਲ ਨ ਮਿਊਂਦੀ।੨੮।
ਜਿਨ੍ਹਾਂ ਨਾਲ ਬਹਿ ਆਤਣ ਖੇਡੀ, ਸੇ ਸਭ ਲੱਡ ਸਿਧਾਣੀਆਂ
ਕਿਥੋਂ ਆਈਆਂ ਤੇ ਕਿਤ ਵਲ ਗਈਆਂ, ਏਹੁ ਖ਼ਬਰ ਨ ਕਿਸੇ ਵਖਾਣੀਆਂ
ਸਭੈ ਛਾਈਂ ਮਾਈਂ ਹੋਈਆਂ, ਰਹਿ ਗਈਆਂ ਉਨ ਕੀ ਕਹਾਣੀਆਂ
ਸੇਵਾ ਦਾਸ ਜਿਨੀ ਸ਼ਹੁ ਪਾਇਆ, ਤਿਨਾ ਅਸਥਿਰ ਸੇਜਾ ਮਾਣੀਆਂ।੨੯।
ਚੋਲਾ ਪਹਿਰ 'ਗਰੀਬੀ ਦਾ ਜਗ, ਸਾਧ ਸੁਖਾਲ ਹੋਏ
ਨ ਕਿਸੇ ਰੰਜ ਨ ਆਪ ਰੰਜੀਵਨ, ਮਰਨ ਥੀਂ ਅਗੇ ਮੋਏ

ਨਿੰਦਿਆ ਕ੍ਰੋਧ ਕਉ ਦਈ ਵਿਦਾਗੀ, ਬਾਦ ਬਿਬਾਦ ਸਭ ਖੋਏ
ਲਾਲ ਲੱਧਾ ਲੈ ਪੱਲੇ ਬੱਧਾ, ਦਾਸ ਸੇਵਾ ਚਰਨ ਤਿਨ ਧੋਏ।੩੦।
ਦੇਇ ਮੁਬਾਰਕ ਮੈਨੂੰ ਸਹੀਓ, ਅਸੀਂ ਜਗ ਦੀਆਂ ਰੀਤਾਂ ਛਡੀਆਂ
ਜਿਥੇ ਜਗਤ ਅਸਥਾਨਾਂ ਕੀਆ, ਅਸਾਂ ਤਿਥੋਂ ਭਿ ਝੋਕਾਂ ਲੱਡੀਆਂ
ਮੁਦਤ ਪਿੱਛੋਂ ਖਸਮਾਨਾ ਹੋਆ, ਹੁਣ ਆਪਣੇ ਖਾਵੰਦ ਸੱਡੀਆਂ
ਸ਼ਹੁ ਮਿਲ ਹਾਰ ਸ਼ਿਗਾਰ ਸੁਹਾਏ, ਸੁੱਖ ਸੁਤੀਆਂ ਰਾਤੀਂ ਵੱਡੀਆਂ।੩੧।
ਦੀਪਕ ਬਿਨਾ ਨ ਦੀਪਕ ਜਾਗੇ, ਜੇ ਬਹੁ ਜਤਨ ਕਮਾਵੈ
ਚੰਦਨ ਬਿਨਾ ਨ ਚੰਦਨ ਹੋਵੈ, ਬ੍ਰਿਛ ਹੀ ਰਹਿ ਜਾਵੈ
ਭ੍ਰਿੰਗ ਬਿਨਾ ਕੀਟ ਭ੍ਰਿੰਗ ਨ ਹੋਵੈ, ਜਉ ਲੱਖ ਧਿਆਨ ਲਗਾਵੈ
ਤਿਉਂ ਹਰਿਜਨ ਬਿਨਾਂ ਨ ਹਰਿਜਨ ਹੋਵੈ, ਸਾਹਿਬ ਈਵੈ ਭਾਵੈ।੩੨।
ਸਰਬ ਰੰਗ ਕਾਪਰ ਪਰ ਭਾਈ, ਕੋਊ ਸਬਜ਼ ਕੋਊ ਪੀਲਾ
ਕੋਊ ਸੁਪੈਦ ਕੋਊ ਸੁਰਖ ਬਣਾਇਆ, ਕੋਊ ਕਾਲਾ ਕੋਊ ਨੀਲਾ
ਹੈ ਏਕੋ ਹਰਿ ਭਿੰਨ ਭਿੰਨ ਦੀਸੈ, ਸਾਹਿਬ ਰੰਗ ਰੰਗੀਲਾ
ਲਾਲ ਦਿਆਲ ਦੇਖ ਅਚਰਜ ਆਇਆ, ਅਚਰਜ ਕੇਰੀ ਲੀਲ੍ਹਾ।੩੩।
ਜਿਉਂ ਲੋਹਾ ਬਣਿਆ ਬਹੁ ਭਾਂਤੀ, ਤੈਸਾ ਹੀ ਸੁਖ ਦੇਵੈ
ਕਹੂੰ ਤਲਵਾਰ ਅਰ ਤੁਪਕ ਬਣਾਇਆ, ਜੀਅ ਮਾਰ ਸੋ ਲੇਵੈ
ਕਹੂੰ ਮ੍ਰਿਦੰਗ ਨਾਨਾ ਧੁਨ ਬੋਲੈ, ਸਭ ਮਜਲਸ ਚਿਤ ਭੇਵੈ
ਤਿਉਂ ਸੁਭਾਵ ਸਭ ਹੂ ਕੇ ਅਨ ਅਨ, ਗਿਆਨੀ ਇਕ ਰਿਦ ਸੇਵੈ।੩੪।
ਮਨ ਦੇ ਨਾਲਿ ਜਿਨ੍ਹਾਂ ਜੁਧ ਰਚਿਆ, ਪੂਰੇ ਭਾਗ ਤਿਨ੍ਹਾਂ ਦੇ
ਸਾਈਂ ਸਡ ਉਨ੍ਹਾਂ ਨੂੰ ਕੀਤਾ, ਉਹ ਚਲੇ ਉਤੇ ਵਲ ਜਾਂਦੇ
ਪੂਰੇ ਸਤਿਗੁਰ ਸੰਗਿ ਮਿਲਾਏ, ਗੁਰਮਤਿ ਲੈ ਬਿਗਸਾਂਦੇ
ਸੇਵਾ ਦਾਸ ਜਿਨ੍ਹਾਂ ਮਨਮਤਿ ਤਿਆਗੀ, ਤਿਨਾਂ ਲੱਧੇ ਅੰਬਾਰ ਸੁਖਾਂ ਦੇ।੩੫।[1]

ਡਖਨਾ

ਮਹਬੂਬਾਂ ਦੀਆਂ ਨਟੀਆਂ ਕਾਇਮ ਸਦਾ ਕਦੀਮ
ਰਹਿਣੇ ਜਿਨ੍ਹਾਂ ਅਕਾਸ ਮਹਿ ਕੋਈ ਨ ਪਵੇ ਗ਼ਨੀਮ।
ਮਹਬੂਬਾਂ ਦੀਆਂ ਨਟੀਆਂ ਖ਼ਿਜ਼ਾ ਬਾਹਰ ਖ਼ੁਸ਼ਹਾਲ,
ਮੀਹੀ ਗਈ ਬੰਦਗੀ ਪੀਵਨ ਦੁਧ ਵਿਸਾਲ
ਧਨ ਤੂੰ ਰਾਮ ਸੁੱਖਾਂ ਦਾ ਦਾਤਾ, ਤੇਰੀ ਖੱਟੀ ਸਭ ਜਗ ਖਾਂਦਾ।

1. ਪੰਜਾਬੀ ਮਾਝਾਂ ਤੇ ਆਸਾਵਰੀਆਂ, ਪੰਨਾ 102-109

**ਆਸਾਵਰੀ**

ਤਨ ਮਨ ਧਨ ਸਭ ਤੁਮਰਾਂ ਦੀਆ, ਕਿਸੇ ਹਟ ਨ ਲਿਆ ਵਿਕਾਂਦਾ।
ਤੂੰ ਸਚਾ ਸਾਹ ਜੀਉ ਵਣਜਾਰਾ, ਰਾਸ ਲੈ ਲੈ ਮੁੱਕਰ ਪਾਂਦਾ।
ਸੇਵਾ ਦਾਸ ਮੁਕਰਨ ਵਾਲਿਆਂ ਨੂੰ, ਹੋਰ ਦੇਂਦਿਆਂ ਢਿਲ ਨ ਲਾਂਦਾ।

ਸੱਚੀ ਭਗਤ ਤੇਰੇ ਸਾਧ ਕਮਾਂਦੇ, ਜੋ ਹਰਿ ਹਰਿ ਸਦਾ ਉਚਾਰਨ।
ਉਠਦਿਆਂ ਬਹਿੰਦਿਆਂ ਫਿਰਦਿਆਂ, ਮਨ ਤੇ ਕਬਹੂੰ ਨ ਟਾਰਨ।
ਹਰਿ ਸਿਮਰਨ ਮਹਿ ਮਨ ਉਮਗਾਨਾ, ਚਿਹਨ ਚੀਤ ਲਿਖ ਡਾਰਨ।
ਐਸੇ ਸੰਤ ਦੁਰਲਭ ਜਗ ਸੇਵਾ, ਆਪ ਤਰੇ ਕੁਲ ਤਾਰਨ।

ਜਿਨ੍ਹਾਂ ਦੇ ਸੰਗ ਆਤਣ ਬਹਿੰਦੀ, ਸੇ ਸਾਰੀਆਂ ਉੱਠ ਚੱਲੀਆਂ,
ਇਕ ਪਲ ਕੰਤ ਨ ਰਹਿਣੇ ਦਿੱਤੀਆਂ, ਜਿਸ ਘਰ ਜੰਮੀਆਂ ਪਲੀਆਂ।
ਅੱਚਣਚੇਤ ਕਾਲ ਬੰਬਵਜੀ, ਵੰਞ ਖਾਕੂ ਵਿਚ ਰਲੀਆਂ।

ਪੁੰਨ ਜਾਣ ਜੋ ਬੇੜਾ ਬਧਿਆ, ਸੇ ਪੁੰਨ ਪਾਪ ਹੋਇ ਢੁੱਕੇ।
ਪਾਪਾਂ ਦਾ ਬੇੜਾ ਭੌਜਲ ਠਲਿਆ, ਡੂਬੇ ਵਿਚ ਹੀ ਮੁੱਕੇ।
ਆਪਣੀ ਸਿਆਣਪ ਸਿਉਂ ਭਏ ਮੁਕਤੇ, ਜਿਉਂ ਝਾੜ ਲੂੰਬੜੀ ਲੁੱਕੇ।
ਸੇਵਾ ਦਾਸ ਲੁਕੀ ਫੜ ਲੀਤੀ, ਭੋਜਨ ਕਰ ਖਾਇ ਢੁੱਕੇ।

ਮੈਂ ਵਿੱਚ ਔਗਣ ਤੂੰ ਗੁਣਵੰਤਾ, ਕਿਉਂਕਰ ਦਰਸ ਪਈਵੇ।
ਤੂੰ ਬੇਪਰਵਾਹ ਅਸਾਡਾ ਸਾਹਿਬ, ਤੁਧ ਆਗੇ ਬਿਨੈ ਸਹੀਵੇ,
ਇਹ ਮਨ ਮੈਂਡਾ ਮਿਲਿਆ ਲੋੜੇ, ਕਾਰਨ ਕੌਣ ਕਚੀਵੇ,
ਸੇਵਾ ਦਾਸ ਜਾਂ ਤੂੰ ਬਿਨਉ ਨ ਸੁਣਸੀ, ਤਾਂ ਨੇਹੀ ਕਿਉਂ ਕਰ ਜੀਵੇ।

ਜਗ ਵਿਚ ਜੀਵਨ ਸੁਪਨੇ ਨਿਆਈਂ, ਸੰਤ ਬੇਦ ਸਮਝਾਵਹਿ।
ਤਿਸ ਜੀਵਨ ਕੋ ਸਤਿ ਕਰ ਮਾਨਿਆਂ, ਬਹੁਤੇ ਪਾਪ ਕਮਾਵਹਿਂ।
ਇਹ ਤਨ ਜਲ ਦਾ ਬੁਦਬੁਦਾ ਸਣਿਆਂ, ਖਿਨ ਮਹਿ ਬਿਨਸਿ ਸਿਧਾਵਹਿਂ।
ਨੀਵ ਜਿਸੈ ਕੀ ਐਸੀ ਸੇਵਾ, ਕਿਉ ਉੱਪਰ ਮਹਿਲ ਬਨਾਵਹਿਂ।

ਖ਼ੁਸ਼ੀ ਆਵਣ ਜਾਣ ਤੇ ਖ਼ੁਸ਼ੀਆਂ ਖੱਟਨ ਤੇ ਖ਼ੁਸ਼ੀਆਂ ਲੈਂਦੇ ਲਾਹੇ।
ਖ਼ੁਸ਼ੀ ਖਾਵਨ ਤੇ ਖ਼ੁਸ਼ੀ ਪਹਿਰਨ ਉਨ੍ਹਾਂ ਖੇਤ ਖ਼ੁਸ਼ੀ ਦੇ ਵਾਹੇ।
ਖ਼ੁਸ਼ੀਆਂ ਦੇ ਵਿਚ ਸੈਲ ਕਰੇਂਦੇ ਪ੍ਰਭੂ ਜੀ ਮੰਨੇ ਜੋ ਚਾਹੇ।
ਸੇਵਾ ਸੰਤ ਅਵਤਾਰ ਅਹੰਤਾ ਜੋ ਕੁਛ ਆਹੇ ਸੋ ਆਹੇ।

ਫਿਰ ਇਹ ਵੇਲਾ ਹੱਥ ਨ ਆਸੀ, ਜਿਸ ਨੂੰ ਬ੍ਰਿਥਾ ਕਰੇਂਦਾ,
ਖਾਵਣ ਪੀਵਣ ਹੱਸਣ ਖੇਡਨ, ਵਿਚ ਮੂਰਖ ਬਹ ਮਨ ਦੇਂਦਾ,
ਸਾਈਂ ਦਾ ਕੰਮ ਨ ਆਪਣਾ ਜਾਣੇ ਵੰਞ ਪਾਪਾਂ ਦੇ ਕੰਮ ਕਰੇਂਦਾ।
ਸੇਵਾ ਦਾਸ ਕੋਟ ਜੂਨ ਮਹਿ, ਇਨ ਕਰ ਦੁਖ ਪਏਂਦਾ।

ਬਾਲ ਅਵਸਥਾ ਖੇਡ ਵੰਞਾਈ, ਜੋਬਨ ਗਇਆ ਸੰਗ ਨਾਰੀ,
ਬਿਰਧ ਭਇਆ ਤਬ ਆਲਸ ਉਪਜਿਆ, ਕਬਹੂੰ ਨ ਸੁਰਤ ਸੰਭਾਰੀ,
ਕਿਆ ਕਰਨਾ ਥਾ ਕਿਆ ਕਰਤਾ ਹੌਂ, ਇਹ ਬਾਤ ਨ ਕਬਹੂੰ ਵਿਚਾਰੀ,
ਹਰਿ ਕੀ ਭਗਤ ਬਿਨਾਂ ਜਦ ਸੇਵਾ, ਅਉਗਤ ਗਇਆ ਸੰਸਾਰੀ।

# 26

# ਸੰਤ ਚਰਨ ਦਾਸ ਜੀ

ਸੰਤ ਚਰਨ ਦਾਸ ਜੀ ਦਾ ਜਨਮ ਰਾਜੂਤਾਨੇ ਦੇ ਡੇਹਰਾ (ਮੇਵਾੜ) ਨਾਮੀ ਪਿੰਡ ਵਿੱਚ ਸੰਨ 1703 ਈਸਵੀ ਵਿੱਚ ਹੋਇਆ।[1] ਜਨਮ ਤੋਂ ਭਾਵੇਂ ਇਹ ਰਾਜਪੂਤਾਨੇ ਨਾਲ ਸੰਬੰਧ ਰੱਖਦੇ ਸਨ ਪਰ ਇਨ੍ਹਾਂ ਦੀ ਸਾਰੀ ਉਮਰ ਆਪਣੇ ਨਾਨਕੇ ਦਿੱਲੀ ਵਿੱਚ ਗੁਜ਼ਰੀ ਸੀ ਅਤੇ ਇੰਜ ਦਿੱਲੀ ਤੇ ਪੰਜਾਬ ਉੱਤੇ ਇਨ੍ਹਾਂ ਦੀ ਬਾਣੀ ਤੇ ਪ੍ਰਚਾਰ ਦਾ ਅਤਿ ਡੂੰਘਾ ਪ੍ਰਭਾਵ ਪਿਆ। ਡਾ. ਮੋਹਨ ਸਿੰਘ ਦੀਵਾਨਾ ਇਨ੍ਹਾਂ ਸੰਤ ਮਹਾਰਾਜ 'ਤੇ ਗੁਰੂ ਨਾਨਕ ਦੇਵ ਜੀ ਦਾ ਡੂੰਘਾ ਪ੍ਰਭਾਵ ਪਿਆ ਦੱਸਦੇ ਹਨ, ਇਸੇ ਲਈ ਇਹ ਕਬੀਰ ਨਾਲੋਂ ਗੁਰੂ ਨਾਨਕ ਦੇਵ ਜੀ ਤੇ ਪੰਜਾਬ ਦੇ ਵਧੇਰੇ ਨੇੜੇ ਸਨ।[2]

ਡਾ. ਓਮ ਪ੍ਰਕਾਸ਼ ਸ਼ਰਮਾ ਅਨੁਸਾਰ, "ਇਨ੍ਹਾਂ ਦਾ ਜੀਵਨ ਕਾਲ 1703 ਈਸਵੀ ਤੋਂ 1782 ਈਸਵੀ ਤਕ ਮੰਨਿਆ ਜਾਂਦਾ ਹੈ। 79 ਸਾਲ ਦੀ ਉਮਰ ਵਿਚ ਇਨ੍ਹਾਂ ਨੇ ਦਿੱਲੀ ਵਿਚ ਸਰੀਰ ਛੱਡਿਆ, ਜਿਥੇ ਮ੍ਰਿਤੂ-ਸਥਾਨ 'ਤੇ ਇਨ੍ਹਾਂ ਦੀ ਸਮਾਧੀ ਬਣੀ ਹੋਈ ਹੈ। ਇਨ੍ਹਾਂ ਦੇ ਜਨਮ ਦੇ ਸਮੇਂ ਔਰੰਗਜ਼ੇਬ ਦਾ ਰਾਜ ਸੀ। ਇਨ੍ਹਾਂ ਦੀ ਸ਼ਿਸ਼ ਸਹਿਜੋ ਬਾਈ ਨੇ ਆਪਣੀ ਰਚਨਾ 'ਸਹਜ ਪ੍ਰਕਾਸ਼' ਵਿੱਚ ਇਨ੍ਹਾਂ ਦੇ ਜਨਮ-ਸਥਾਨ ਮੇਵਾਤ ਦੇ ਅੰਤਰਗਤ ਡੇਹਰਾ ਦਾ ਵਰਣਨ ਕੀਤਾ ਹੈ। ਇਹ ਢੂਸਰ ਜਾਤੀ ਦੇ ਸਨ। ਇਨ੍ਹਾਂ ਦੇ ਪਿਤਾ ਦਾ ਨਾਂ ਮੁਰਲੀ ਅਤੇ ਮਾਤਾ ਦਾ ਨਾਂ ਕੁੰਤੀ ਸੀ। ਇਨ੍ਹਾਂ ਦਾ ਜਨਮ ਦਾ ਨਾਂ ਰਣਜੀਤ ਸੀ ਪਰੰਤੂ ਗੁਰੂ ਨੇ ਚਰਨ ਦਾਸ ਰੱਖ ਦਿੱਤਾ। ਇਨ੍ਹਾਂ ਦੇ ਜਨਮ ਸਥਾਨ ਡੇਹਰਾ ਵਿਖੇ ਇਨ੍ਹਾਂ ਦੀ ਮਾਲਾ, ਬਸਤਰ ਅਤੇ ਟੋਪੀ ਹੈ। ਉਸ ਦੇ ਪਾਸ ਹੀ ਬਣੇ ਮੰਦਰ ਵਿਚ ਇਨ੍ਹਾਂ

---

1. ਚਰਨ ਦਾਸ ਜੀ ਕੀ ਬਾਣੀ, ਭੂਮਿਕਾ
2. A History of Punjabi Literature (1100-1932 AD), P.104

ਦੇ ਚਰਨ-ਚਿੰਨ੍ਹ ਵੀ ਹਨ ਜਿਥੇ ਹਰ ਸਾਲ ਬਸੰਤ ਪੰਚਮੀ ਨੂੰ ਮੇਲਾ ਲਗਦਾ ਹੈ।"[1]

ਇਨ੍ਹਾਂ ਨੇ ਔਰੰਗਜ਼ੇਬ ਦੀ ਮੌਤ (1707 ਈਸਵੀ) ਅਤੇ ਇਸ ਤੋਂ ਪਿੱਛੋਂ ਬਹਾਦਰ ਸ਼ਾਹ ਦਾ ਰਾਜ ਤੇ ਉਸ ਦੀ ਲਗਾਤਾਰ ਪੰਜ ਸਾਲ ਤੱਕ ਸਿੱਖਾਂ ਨਾਲ ਭਿੜੰਤ, ਸੰਨ 1719 ਈਸਵੀ ਵਿੱਚ ਮੁੜ ਕੇ ਹਕੂਮਤ ਮੁਗ਼ਲ ਵੰਸ਼ ਵਿੱਚ ਜਾਣ, ਮੁਹੰਮਦ ਸ਼ਾਹ ਦਾ ਰਾਜ, ਅਹਿਮਦ ਸ਼ਾਹ ਅਬਦਾਲੀ ਦੇ ਹਮਲੇ ਅਤੇ 1748 ਤੋਂ 1754 ਤੱਕ ਉਸ ਦਾ ਰਾਜ, ਪਾਣੀਪਤ ਦੀ ਲੜਾਈ ਅਤੇ ਅੰਗਰੇਜ਼ੀ ਰਾਜ ਦੀ ਫੈਲਦੀ ਹੋਈ ਛਤਰੀ – ਇਹ ਸਭ ਘਟਨਾਵਾਂ ਆਪਣੇ ਅੱਖੀਂ ਵੇਖੀਆਂ। ਵਿਦੇਸ਼ੀ ਤਾਕਤ ਮੂਹਰੇ ਹਿੰਦ ਦੀ ਪਰਜਾ ਨੂੰ ਨਿਢਾਲ ਹੁੰਦੇ, ਦੁੱਖ ਜਰਦੇ, ਆਪਣੀ ਹੋਂਦ ਲਈ ਸਹਿਕਦੇ ਦੇਖ ਕੇ ਉਨ੍ਹਾਂ ਦੇ ਮਨ ਵਿੱਚ ਦੁਖੀ ਮਾਨਵਤਾ ਦਾ ਕਲਿਆਣ ਕਰਨ ਦੀ ਭਾਵਨਾ ਹੋਰ ਵੀ ਜ਼ੋਰ ਫੜ ਗਈ। ਬਚਪਨ ਤੋਂ ਹੀ ਸਾਧ-ਸੰਗਤ, ਭਗਵਤ-ਭਜਨ ਤੇ ਪਰਮਾਰਥ ਵੱਲ ਇਨ੍ਹਾਂ ਦਾ ਝੁਕਾਉ ਸੀ।

ਇਨ੍ਹਾਂ ਨੇ ਆਪਣਾ ਗੁਰੂ ਕਿਸੇ ਦੇਹਧਾਰੀ ਜੀਵ ਨੂੰ ਧਾਰਨ ਨਹੀਂ ਕੀਤਾ। ਕਹਿੰਦੇ ਹਨ ਕਿ ਜਦ ਇਹ 19 ਵਰ੍ਹਿਆਂ ਦੇ ਸਨ ਤਾਂ ਇਕ ਦਿਨ ਜੰਗਲ ਵਿਚ ਬੈਠੇ ਪ੍ਰਭੂ-ਪਿਆਰ ਵਿੱਚ ਰੋ ਰਹੇ ਤੇ ਬੇਚੈਨ ਹੋ ਰਹੇ ਸਨ ਕਿ ਇਨ੍ਹਾਂ ਨੂੰ ਸ਼ੁਕਦੇਵ (ਸੁਖਦੇਵ) ਮੁਨੀ ਮਿਲੇ ਜਿਨ੍ਹਾਂ ਨੂੰ ਇਨ੍ਹਾਂ ਨੇ ਆਪਣਾ ਗੁਰੂ ਧਾਰਨ ਕਰ ਲਿਆ। ਵਿਆਸ ਪੁੱਤਰ ਸ਼ੁਕਦੇਵ ਨੇ ਇਨ੍ਹਾਂ ਦਾ ਮਨ ਅਧਿਆਤਮ ਵਲ ਮੋੜ ਦਿੱਤਾ। ਇਸ ਪਦ ਦੀ ਭਾਸ਼ਾ ਨੂੰ ਦੇਖ ਕੇ ਇਹ ਵਿਚਾਰ ਵੀ ਦ੍ਰਿੜ੍ਹ ਹੁੰਦਾ ਹੈ ਕਿ ਆਪ ਦੀ ਰਚਨਾ ਵਿੱਚ ਪੰਜਾਬੀ ਅੰਸ਼ ਢੇਰ ਸਾਰਾ ਹੈ :

> ਤੁਮ ਦਾਤਾ ਹਮ ਮੰਗਤਾ, ਸ੍ਰੀ ਸੁਕਦੇਵ ਦਿਆਲ।
> ਮੁਗਤਿ ਦਈ ਵਿਆਧਾ ਗਈ, ਮੇਟੇ ਜਗ ਜੰਜਾਲ।
> ਬਲਿਹਾਰੀ ਗੁਰੂ ਆਪਨੇ, ਤਨ ਮਨ ਸਦਕੇ ਜਾਂਵ।
> ਜੀਵ ਬ੍ਰਹਮ ਛਿਨ ਮੇ ਕੀਉ, ਪਾਈ ਭੂਲੀ ਠਾਂਵ।10।

ਇਨ੍ਹਾਂ ਦੇ ਸ਼ਿਸ਼ਾਂ ਦੀ ਗਿਣਤੀ 52 ਦੱਸੀ ਜਾਂਦੀ ਹੈ, ਜਿਨ੍ਹਾਂ ਵਿੱਚੋਂ ਸਹਿਜੋਬਾਈ ਅਤੇ ਦਯਾਬਾਈ ਦੋ ਪ੍ਰਮੁੱਖ ਚੇਲੀਆਂ ਵੀ ਸਨ ਜੋ ਖ਼ੁਦ ਵੀ ਬਾਣੀਕਾਰ ਸਨ ਅਤੇ ਜਿਨ੍ਹਾਂ ਦੀ ਪ੍ਰਸਿੱਧੀ ਆਪਣੇ ਗੁਰੂ ਨਾਲੋਂ ਵੀ ਵੱਧ ਹੋਈ ਹੈ। 52 ਸ਼ਿਸ਼ਾਂ ਵਿਚੋਂ 4 ਹਰਿਆਣਾ ਪ੍ਰਾਂਤ ਦੇ ਸਨ ਜਿਨ੍ਹਾਂ ਦੇ ਨਾਂ ਹਨ : ਰਾਮ ਰੂਪ ਜੀ, ਜੁਗਤਾਨੰਦ ਜੀ, ਜੋਗਜੀਤ ਜੀ ਅਤੇ ਸਿਧ ਰਾਮ ਜੀ।

ਉਨ੍ਹਾਂ ਦੀ ਜੋ ਬਾਣੀ ਸਾਨੂੰ ਮਿਲ ਸਕੀ ਹੈ, ਉਸ ਦੇ ਆਧਾਰ ਤੇ ਅਸੀ ਕਹਿ ਸਕਦੇ ਹਾਂ ਕਿ ਇਨ੍ਹਾਂ ਨੇ ਗੁਰੂ-ਭਗਤੀ, ਯੋਗ, ਵੈਰਾਗ ਅਤੇ ਸਭ ਤੋਂ ਵਧ

---

1 (ੳ) ਸੰਤ ਸਾਹਿਤ ਕੀ ਲੌਕਿਕ ਪ੍ਰਿਸ਼ਠ-ਭੂਮੀ, ਪੰਨੇ 50-51
(ਅ) ਉੱਤਰੀ ਭਾਰਤ ਕੀ ਸੰਤ ਪਰੰਪਰਾ, ਪੰਨੇ 596-599

ਕੇ ਗਿਆਨ ਉੱਤੇ ਜ਼ੋਰ ਦਿੱਤਾ ਹੈ। ਸੰਤਾਂ ਵਿੱਚ ਪ੍ਰਚਲਿਤ ਤਿਨ ਸਾਧਨਾ ਪੱਧਤੀਆਂ - ਪ੍ਰੇਮ-ਮਾਰਗ, ਗਿਆਨ-ਮਾਰਗ ਤੇ ਕਰਮ-ਮਾਰਗ - ਵਿੱਚੋਂ ਇਹ ਗਿਆਨ-ਮਾਰਗ ਦੇ ਅਨੁਆਈ ਜਾਪਦੇ ਹਨ। ਇਨ੍ਹਾਂ ਦੀ ਬਾਣੀ ਦੇ ਜਿਹੜੇ 'ਅੰਗ' ਕੀਤੇ ਗਏ ਹਨ ਉਨ੍ਹਾਂ ਤੋਂ ਮਹਾਤਮਾ ਚਰਨਦਾਸ ਜੀ ਦੇ ਵਿਸ਼ੇ ਵਸਤੂ ਦਾ ਪਤਾ ਚੱਲਦਾ ਹੈ। ਉਹ ਇਉਂ ਹਨ - ਸਤਿਗੁਰ ਮਹਿਮਾ, ਗੁਰ ਮਹਿਮਾ, ਭਗਤਾਂ ਦੀ ਮਹਿਮਾ, ਬਿਰਹਾ ਤੇ ਪ੍ਰੇਮ, ਮਨ ਇੰਦਰੀ ਤੋਂ ਛੁੱਟ ਅੱਖ, ਕੰਨ, ਜੀਭ, ਨੱਕ ਤੇ ਤੁਚਾ (ਚਮੜੀ) ਇੰਦਰੀ ਦਾ ਵਰਣਨ, ਕਾਮ, ਕ੍ਰੋਧ, ਮੋਹ, ਲੋਭ ਅਤੇ ਹੰਕਾਰ ਆਦਿ ਪੰਜ ਵਿਆਧੀਆਂ (ਵਿਕਾਰਾਂ) ਦਾ ਵਰਣਨ, ਨਵਧਾ ਭਗਤੀ ਦਾ ਅੰਗ, ਗਿਆਨ ਮਤ, ਸੁਮਿਰਨ, ਪਤਿਬ੍ਰਤਾ ਦਾ ਅੰਗ, ਅਨਹਦ ਸ਼ਬਦ ਦੀ ਮਹਿਮਾ, ਬਿਨਤੀ ਅਤੇ ਪ੍ਰਾਰਥਨਾ, ਕਰਮ-ਭਰਮ ਦਾ ਵਿਰੋਧ ਆਦਿ।

ਡਾ. ਮੋਹਨ ਸਿੰਘ ਦੀਵਾਨਾ[1] ਨੇ ਚਰਨ ਦਾਸ ਅਤੇ ਇਨ੍ਹਾਂ ਦੀ ਪਰਮ ਸ਼ਿਸ਼ ਸਹਿਜੋਬਾਈ ਦੀ ਰਚਨਾ ਦੀ ਇਕ ਹੱਥ-ਲਿਖਤ ਦਾ ਵਰਣਨ ਕੀਤਾ ਹੈ ਜਿਸ ਦਾ ਖਰੜਾ ਨੰਬਰ ਪੀ. ਯੂ. ਐੱਲ. ਮੈਨੁਸਕ੍ਰਿਪਟ, ਨੰਬਰ 4237 ਹੈ। ਇਹ ਪੰਜਾਬ ਯੂਨੀਵਰਸਿਟੀ ਲਾਹੌਰ ਦੀ ਲਾਇਬ੍ਰੇਰੀ ਵਿੱਚ ਸੀ ਅਤੇ ਫ਼ਾਰਸੀ ਅੱਖਰਾਂ ਵਿੱਚ ਸੀ। ਇਸ ਬਾਰੇ ਹੋਰ ਚਾਨਣਾ ਪਾਉਂਦੇ ਹੋਏ ਆਪ ਲਿਖਦੇ ਹਨ, "ਇਸ ਵਿੱਚ ਸੰਗ੍ਰਹਿਤ ਕਿਰਤਾਂ ਹਨ - ਬ੍ਰਜ ਚਰਿੱਤਰ, ਗੁਰੂ ਤੇ ਚੇਲੇ ਵਿਚਕਾਰ ਇਕ ਗੋਸ਼ਟ ਦੇ ਰੂਪ ਵਿੱਚ ਖਟ ਰੂਪ ਮੁਕਤ, ਜੋਗ ਸਾਰ, ਗਿਆਨ ਸਰੋਦਯ, ਬ੍ਰਹਮ ਸਾਗਰ ਜਾਂ ਬ੍ਰਹਮ ਗਿਆਨ ਪੋਥੀ, ਅਥਰਬਨ ਵੇਦ ਦੇ ਪੰਜ ਉਪਨਿਸ਼ਦ, ਪਰਮਹੰਸ ਨਾਦ, ਸ਼ਤਕ ਸ਼ੁੱਭ ਲੱਛਣ, ਰਾਗ ਕਾਫ਼ੀ ਸਮੇਤ ਭਿੰਨ ਭਿੰਨ ਰਾਗਾਂ ਦੇ ਵੱਖ ਵੱਖ ਸ਼ਬਦ।" ਇਹ ਸਾਰੀ ਰਚਨਾ ਡਾਕਟਰ ਦੀਵਾਨਾ ਦੀ ਦੱਸ ਅਨੁਸਾਰ ਚਰਨ ਦਾਸ ਜੀ ਦੀ ਹੈ ਅਤੇ ਇਨ੍ਹਾਂ ਕਿਰਤਾਂ ਤੋਂ ਛੁੱਟ ਸਹਿਜੋਬਾਈ ਦੀਆਂ 16 ਥਿਤਾਂ, ਸਹਿਜ ਪ੍ਰਕਾਸ਼, ਸਤਵਾਰਾ ਅਤੇ 40 ਰਾਗ ਯੁਕਤ ਸ਼ਬਦ ਹਨ। ਵਿਦਵਾਨ ਆਲੋਚਕ ਦਾ ਖ਼ਿਆਲ ਹੈ ਕਿ ਇਹ ਹੱਥ-ਲਿਖਤ ਚਰਨ ਦਾਸ ਦੇ ਹੱਥ ਦੀ ਲਿਖਤ ਹੈ। ਫ਼ਾਰਸੀ ਅੱਖਰਾਂ ਵਿੱਚ ਲਿਖਿਆ ਇਹ ਹੱਥ-ਲਿਖਤ ਖਰੜਾ ਗੁਰੂ ਚਰਨ ਦਾਸ ਤੇ ਸ਼ਿਸ਼ ਸਹਿਜੋਬਾਈ ਦੀ ਸਾਂਝੀ ਕਿਰਤ ਹੈ ਜਿਹੜਾ ਉਨ੍ਹਾਂ ਦੇ ਜੀਵਨ ਕਾਲ ਵਿੱਚ ਹੀ ਤਿਆਰ ਹੋਇਆ ਸੀ ਅਤੇ ਚਰਨ ਦਾਸ ਦੇ ਗੱਦੀਦਾਰ ਸੰਤ ਮੰਗਲਦਾਸ ਨੂੰ ਭੇਟ ਕੀਤਾ ਗਿਆ ਸੀ। ਉਨ੍ਹਾਂ ਦੀ ਕਵਿਤਾ ਤੇ ਪ੍ਰਭਾਵ ਬਾਰੇ ਉਹ ਲਿਖਦੇ ਹਨ :

"ਦੋਵੇਂ ਕਵੀ ਸ਼ੁੱਧ ਤੇ ਮੌਲਿਕ ਭਗਤ ਹਨ ਨਾ ਕਿ ਕਬੀਰ ਪੰਥ ਜਾਂ ਰਾਮਾਨੰਦੀਆਂ ਦਾ ਪ੍ਰਭਾਵ ਕਬੂਲਣ ਵਾਲੇ ਸੰਤ। ਉਨ੍ਹਾਂ ਦੀ ਭਾਸ਼ਾ ਵਿਆਪਕ

1. A History of Punjabi Literature (1100-1932 A.D.), P.104

ਹਿੰਦਵੀ ਹੈ, ਪੂਰਬੀ ਜਾਂ ਬ੍ਰਜੀ ਆਧਾਰ ਵਾਲੀ ਨਹੀਂ, ਇਸ ਦਾ ਰੂਪ-ਆਕਾਰ ਸਥਾਨਕ ਦੇਹਲਵੀ ਹੈ ਜਿਸ ਵਿੱਚ ਫ਼ਾਰਸੀ ਸ਼ਬਦਾਂ ਦੀ ਭਰਮਾਰ ਹੈ"[1]

ਮਹਾਤਮਾ ਚਰਨ ਦਾਸ ਜੀ ਦੇ ਰਚੇ ਹੋਰ ਗ੍ਰੰਥ ਹਨ - ਅਮਰ ਲੋਕ,

---

A remarkable instance in this period is provided by Saihjo Bai, a follower of Charan Das, the founder of the Charan Dasi Sect and the disciple of *Sukh Dev*. P.U.L. MS. No.4237 in Persian script is a compilation of the work of Charan Das and Saihjo Bai, made out in the life-time of both, and presented to Mangal Das, probably the successor to the Gaddi, by Charan Das himself in 1781. In it we have a few-Kafis by Saihjo who was a non-Punjabi and who resided at Delhi with her Guru. They are beautiful little things delicately textured and tinted and speaking convincingly of the feminine penetration and emotionality of their expert maker. This is a precious MS* of the Charan Dasis, yet unprinted. The Kafi is treated by Saihjo as Rag-two shabads in Rag Kafi, like Rekhta which was also originally a musical form, bilingual or polyglot in character.

* It will be of interest to the Scholars of North-Indian vernaculars and of the Bhakti cult to know more of this MS. The assignation of the inspiration of this sect to Kabir, by Keys, is, to say the least, baseless. The impulse could have come as much from the House of Nanak as from Kabir for. Delhi and the Delhi Banias lay more closely and puissantly within the sphere of its influence, than in that of Kabir-Panth. The MS bears the imprint of Charan Das's seal, at the beginning as well as the end. It begins with the words :

Black ਸਹਾਏ Red ਸ੍ਰੀ ਸੁਖਦੇਵ ਜੀਉ Black ਸ੍ਰੀ ਰਾਮ ਜੀਉ ; The seal contains the name of Sukhdev in the upper half and of Charan Das in the lower half. The works collected together are Braj Charitra, Khat Rup Mukta in the form of a gosht between Guru and Chela, Jog Sar, Gian Sarodai, Brahm Sagar or Brahm Gian Pothi. Five Upani-khatas of the Atharban Bed (Atharvana Veda) in Bhakha-Param Hans Nad-Satak Subbh Lachchhan, and miscellaneous Shabads in different Ragas including Rag Kafi, all by Charan Das followed by Saihjo Bai's 16 Thitts, Saihj Prakash, Sat Bar (Satwara) and 40 Shabads in rags. The MS appears to have been caligraphed by Charan Das himself. Both authors seem to have been just original Bhagvatas rather than derivative Kabirites or Ramanandis. Their language has the universal Hindvi not purbi or Braji as its substratum : its superstructure is that of local Dihlavi, full as it is of Persian words.

1 A History of Punjabi Literature (1100-1932 A.D.), P.103-105

ਅਖੰਡ ਧਾਮ ਵਰਣਨ (ਜਿਸ ਵਿਚ ਦਿਵਯ ਗੋਲੋਕਧਾਮ ਏਵੰਮ ਦਿਵਯ ਪ੍ਰੇਮ ਸੰਬੰਧੀ ਅਲੌਕਿਕ ਗੱਲਾਂ ਦਾ ਵਰਣਨ ਹੈ), ਬ੍ਰਿਜ ਬਿਹਾਰ ਮਨ ਵਿਰਕਤਕਰਨ ਗੁਟਕਾ, ਬ੍ਰਹਮ ਗਿਆਨ ਸਾਗਰ (ਜਿਸ ਵਿਚ ਤ੍ਰਿਗੁਣ ਦੀ ਵਿਆਖਿਆ ਅਤੇ ਜੀਵ, ਮਾਇਆ ਆਦਿ ਦਾ ਵਰਨਨ ਬ੍ਰਹਮਗਿਆਨ ਦੇ ਅਨੁਸਾਰ ਦਿੱਤਾ ਗਿਆ ਹੈ), ਧਰਮ-ਜਹਾਜ਼ ਵਰਣ (ਜਿਸ ਵਿਚ ਕਰਮਵਾਦ ਦੀ ਵਿਆਖਿਆ ਦੇ ਨਾਲ ਨਾਲ ਕਰਨੀ ਦਾ ਮਹੱਤਵ ਵੀ ਦੱਸਿਆ ਗਿਆ ਹੈ) ਆਦਿ।

ਚਰਨ ਦਾਸ ਜੀ ਦੀ ਬਾਣੀ ਦੇ ਕੁਝ ਨਮੂਨੇ ਹੇਠਾਂ ਦੇ ਰਹੇ ਹਾਂ :

- ਹਰੀ ਰੂਠੇ ਕੁਛ ਡਰ ਨਹੀਂ, ਤੋ ਭੀ ਦੇ ਛੁਟਕਾਇ।
  ਗੁਰੂ ਕੇ ਰਾਖੇ ਸੀਸ ਪਰ, ਸਬ ਬਿਧਿ ਕਰੈਂ ਸਹਾਇ॥
- ਮੇਰਾ ਯਹ ਉਪਦੇਸ਼ ਹਿਯ ਮੈਂ ਧਾਰੀਓ।
  ਗੁਰੂ ਚਰਨਨ ਮਨ ਰਾਖਿ ਸੇਵ ਤਨ ਗਾਰੀਓ॥
  ਜੋ ਗੁਰੂ ਝਿੜਕੇਂ ਲਾਖ ਤੌ ਮੁਖ ਨਹਿੰ ਮੋੜੀਓ।
  ਗੁਰੂ ਸੋ ਨੇਹ ਲਗਾਇ, ਸਬਨ ਸੋਂ ਤੋੜੀਓ॥
- ਜਬ ਹੋ ਏਕ ਦੂਸਰਾ ਨਾਸੈ, ਬੰਧ ਮੁਕਤੀ ਦੀ ਰਹੈ ਨ ਸਾਂਸੇਂ।
  ਮ੍ਰਿਤਕ ਅਵਸਥਾ ਜੀਵਤ ਆਵੇ, ਕਰਮ ਰਹਿਤ ਅਸਥਿਰ ਗਤਿ ਪਾਵੇ॥
  ਜਬ ਕੋਇ ਮਿੱਤਰ ਬੈਰੀ ਨਾਹੀਂ, ਪਾਪ ਪੁੰਨ ਕੀ ਪਰੈ ਨ ਛਾਹੀਂ।
  ਹਰਿ ਬਿਨ ਔਰ ਪਿਛਾਨ ਨ ਕੋਈ, ਤਿਨ ਕੇ ਇੱਛਾ ਰਹੀ ਨ ਦੋਈ॥
  ਗਿਆਨ ਦਸਾ ਐਸੇ ਕਰਿ ਗਾਈ, ਚਰਨਦਾਸ ਸੁਕਦੇਵ ਬਤਾਈ।
- ਪ੍ਰਭੁ ਜੂ ਸਰਨ ਤਿਹਾਰੀ ਆਇਉ।
  ਜੋ ਕੋਈ ਸਰਨ ਤਿਹਾਰੀ ਆਇਉ, ਨਾਹੀਂ ਭਰਮ ਭਰਮ ਦੁੱਖ ਪਾਇਉ।
- ਗੁਰਮੁਖ ਯਹ ਭੂਠ ਲਖਾਯਾ।
  ਸਾਧ ਸੰਤ ਅਰੁ ਬੇਦ ਕਹਤ ਹੈਂ ਔਰ ਪੁਰਾਨਨ ਗਾਯਾ॥
  ਮ੍ਰਿਗ ਤ੍ਰਿਸਨਾ ਕੇ ਨੀਰ ਲੋਭਾਨਾ, ਸੀਪੀ ਰੂਪਾ ਜਾਨਾ॥
  ਫਟਿਕ ਸਿਲਾ ਪਰ ਪੀਕ ਪਰੀ ਹੈ, ਮੂਰਖ ਲਾਲ ਲੋਭਾਨਾ॥2॥
  ਸੁਪਨੇ ਮੇਂ ਸਬ ਠਾਠ ਠਟੇ ਹੈ, ਕੁਲ ਨਾਤੇ ਪਰਿਵਾਰਾ॥
  ਦ੍ਰਿਸਟੀ ਖੁਲੀ ਜਬ ਜਬ ਸਬ ਹੀ ਨਾਸੇ ਰਹੇ ਨਹੀਂ ਆਕਾਰਾ॥
  ਤਾਤੇ ਚੇਤ ਭਜਨ ਕਹਿ ਹਰਿ ਕੋ ਹਯਾ ਮਤ ਮਨ ਕੋ ਪਾਗੋ।
  ਵਾ ਘਰ ਗਏ ਬਹੁਰਿ ਨਹਿ ਆਵੇ, ਆਵਾ ਗਵਨ ਨ ਲਾਗੋ॥4॥
  ਯਾ ਸੁਪਨੇ ਮੇ ਲਾਭ ਯਹੀ ਹੈ, ਚਰਨਦਾਸ ਮੁਖ ਭਾਖੇ।
  ਜੋਗੇਸ਼ਵਰ ਜਾ ਪਦ ਮਿਲਿ ਰਹਿਆ, ਤੁਰੀਆ ਹਿਤ ਚਿਤ ਰਾਖੇ॥5॥
- ਜਾਤਿ ਬਰਨਕੁਲ ਆਸ੍ਰਮ, ਮਾਨ ਬੜਾਈ ਖੋਇ।

ਜਬ ਸਤਿਗੁਰ ਕੇ ਪਗ ਲਗੈ, ਸਾਂਚ ਸ਼ਿਸ਼ਜ ਹਵੈ ਸੋਇ॥
- ਚਾਰਿ ਬਰਨ ਮੇਂ ਮੈਲੀ ਬੁਧਿ ਕਾ, ਊਚ ਨੀਚ ਕਿਨ ਹੋਈ।
ਜੋ ਕੋਇ ਝੂਠੀ ਆਸਾ ਰਾਖੈ, ਅਗਤ ਜਾਇਗਾ ਸੋਈ॥
- ਬ੍ਰਾਹਮਨ ਸੋ ਜੋ ਬ੍ਰਹਮ ਪਿਛਾਨੈ, ਬਾਹਰ ਜਾਤਾ ਭੀਤਨ ਆਨੈ।
ਪਾਂਚੋ ਬਸ ਕਰਿ ਝੂਠ ਨ ਭਾਖੈ, ਦਯਾ ਜਨੇਊ ਹਿਰਦੇ ਰਾਖੈ॥
- ਜਾਤਿ ਬਰਨ ਕੁਲ ਸੋਈ ਨੀਕੋ, ਜਾ ਕੇ ਹੋਇ ਭਕਤਿ ਪਰਕਾਸ।
ਗੁਰ ਸੁਕਦੇਵ ਕਹਤ ਹੈਂ ਤੋ ਕੋ, ਹਰਿਜਨ ਸੇਵ ਹੀਂ ਚਰਨ ਹੀ ਦਾਸ॥

ਇਨ੍ਹਾਂ ਦੀ ਇਸ਼ਕ ਦੀਵਾਨੀ ਆਤਮਾ ਇਸ ਤਰ੍ਹਾਂ ਤੜਫ਼ ਰਹੀ ਹੈ ਜਿਵੇਂ ਜਲ ਬਿਨਾਂ ਮੱਛੀ ਤੜਫਦੀ ਹੈ। ਹਿਰਦੇ ਵਿੱਚ ਅੱਗ ਦੇ ਭਾਂਬੜ ਹਨ ਅਤੇ ਅੱਖਾਂ ਵਿੱਚ ਨੀਰ। ਪਿਆਰੇ ਤੋਂ ਦੂਰੀ ਦੀ ਹਾਲਤ ਵਿੱਚ ਮਨ ਨੂੰ ਕੁਝ ਵੀ ਸੁਖਾਂਦਾ ਨਹੀਂ ਹੈ :

ਸੁਧ ਬੁਧ ਸਭ ਗਈ ਖੋਏ ਰੀ ਮੈਂ ਇਸ਼ਕ ਦੀਵਾਨੀ।
ਤਲਫਤ ਹੂੰ ਦਿਨ ਰੈਨ ਜਯੋਂ ਮਛਲੀ ਬਿਨ ਪਾਨੀ।
... ...
ਅੰਗ ਅੰਗ ਅਕੁਲਾਤ ਸਖੀ ਰੀ ਰੋਮ ਰੋਮ ਮੁਰਝਾਨੀ।
ਬਿਨ ਮਨਮੋਹਨ ਭਵਨ ਅੰਧੇਰੀ ਭਰਿ ਭਰਿ ਆਵੈ ਛਾਤੀ।
ਚਰਨਦਾਸ ਸੁਕਦੇਵ ਮਿਲਾਵੋ ਨੈਨ ਭਏ ਮੋਹੇ ਘਾਤੀ।

ਚਰਨ ਦਾਸ ਨੇ ਛੰਦਾਂ ਵਿੱਚੋਂ ਦੋਹਾ, ਚੌਪਈ, ਅਸ਼ਟਪਦੀ, ਸੋਰਠਾ, ਛਪੈ, ਅੜਿਲ, ਸਵੈਯਾ ਕਬਿੱਤ, ਆਦਿ ਦੀ ਸਫ਼ਲ ਵਰਤੋਂ ਕੀਤੀ ਹੈ। ਪਰ ਵਿਵਿਧ ਰਾਗਾਂ ਦੀ ਵਰਤੋਂ ਦੇਖ ਕੇ ਤਾਂ ਬਹੁਤ ਹੀ ਹੈਰਾਨੀ ਹੁੰਦੀ ਹੈ। ਸਾਰੰਗ, ਬਿਹਾਗ, ਰਾਗ ਸੋਰਠਾ, ਗੌਰੀ, ਆਸਾਵਰੀ, ਨਟ, ਬਿਲਾਵਲ, ਕਰਖਾ, ਜੈਜੈਵੰਤੀ, ਮਲਾਰ, ਰਾਮਕਲੀ, ਧਨਾਸਰੀ, ਕਾਫ਼ੀ, ਬਿਹਾਗ, ਕਲਿਆਣ, ਬਿਲਾਸ, ਹੋਰੀ, ਧਮਾਰ, ਰਾਗ ਸੋਰਠ, ਰਾਗ ਮੰਗਲ, ਕਾਨਰਾ, ਦੇਵਗੀਧਾਰ, ਰਾਗ ਮਾਲਸਰੀ, ਰਾਗ ਬਰਵਾ, ਕੇਦਾਰਾ, ਭੱਜਾਰ, ਭੈਰੋ, ਹੈਲੀ, ਈਮਨ, ਡੋਲਨਾ, ਬਸੰਤ, ਪਰਜ, ਆਦਿ 32 ਰਾਗ-ਰਾਗਨੀਆਂ ਦੀ ਵਰਤੋਂ ਇਨ੍ਹਾਂ ਨੇ ਕੀਤੀ ਹੈ।

ਇੰਜ ਅਸੀਂ ਦੇਖਦੇ ਹਾਂ ਕਿ ਮਹਾਤਮਾ ਚਰਨ ਦਾਸ ਜੀ ਅਠਾਰ੍ਹਵੀਂ ਸਦੀ ਦੇ ਉੱਘੇ ਸੰਤਾਂ ਵਿੱਚ ਇਕ ਵਿਲੱਖਣ ਥਾਂ ਰੱਖਦੇ ਹਨ।

# 27

## ਦਰਸ਼ਨ ਭਗਤ

ਦਰਸ਼ਨ ਭਗਤ ਪੱਛਮੀ ਪੰਜਾਬ ਦਾ ਇਕ ਕਰਨੀ ਵਾਲਾ ਤੇ ਪ੍ਰਾਪਤੀ ਵਾਲਾ ਸੰਤ ਕਵੀ ਹੋਇਆ ਹੈ ਜਿਸ ਬਾਰੇ ਅੱਜ ਵੀ ਪੂਰਾ ਵੇਰਵਾ ਨਹੀਂ ਮਿਲ ਸਕਿਆ ਹੈ, ਤਾਂ ਵੀ ਖ਼ੁਸ਼ੀ ਵੀ ਗੱਲ ਹੈ ਕਿ ਇਸ ਸੰਤ ਦੀ ਬਾਣੀ ਲੱਭ ਪਈ ਹੈ ਜਿਸ ਨਾਲ ਅਲੋਪ ਹੋਇਆ ਇਹ ਖ਼ਜ਼ਾਨਾ ਨਸ਼ਟ ਹੋਣੋ ਬਚ ਗਿਆ ਹੈ। ਡਾ. ਮੋਹਨ ਸਿੰਘ ਦੀਵਾਨਾ ਨੇ ਅਠਾਰ੍ਹਵੀਂ ਸਦੀ ਦੇ ਕਵੀਆਂ ਦੀ ਸੂਚੀ ਵਿੱਚ ਇਸ ਕਵੀ ਦਾ ਨਾਮ ਦਿੱਤਾ ਹੈ। "ਦਰਸ਼ਨ ਭਗਤ ਭਾਈ ਅੱਡਣ ਸ਼ਾਹ ਜੀ ਤੋਂ ਪਹਿਲਾਂ ਹੋਏ ਹਨ। ਭਾਈ ਅੱਡਣ ਸ਼ਾਹ ਜੀ ਦਾ ਜਨਮ ਸੰਤ ਰਤਨਮਾਲ ਅਨੁਸਾਰ ਸੰਮਤ 1784 ਬਿਕਰਮੀ ਦੇ ਲਗਭਗ ਹੋਇਆ। ਇਸ ਹਿਸਾਬ ਨਾਲ ਦਰਸ਼ਨ ਭਗਤ ਜੀ ਦਾ ਸਮਾਂ ਅਠਾਰ੍ਹਵੀਂ ਸਦੀ ਦਾ ਮੱਧ ਮਿਥਿਆ ਜਾ ਸਕਦਾ ਹੈ।"[1] ਪਰ ਪਿਆਰਾ ਸਿੰਘ ਪਦਮ ਨੇ ਇਸ ਕਵੀ ਦੀ ਢੇਰ ਸਾਰੀ ਰਚਨਾ ਦੀ ਖੋਜ ਕੀਤੀ ਹੈ ਅਤੇ ਇੰਜ ਭਾਰਤੀ ਚਿੰਤਨ ਵਾਲੇ, ਹਨੇਰੇ ਦੇ ਸਾਗਰ ਵਿੱਚ ਡੁਬਕੀਆਂ ਖਾਂਦੇ ਇਕ ਗੁੱਝੇ ਰਤਨ ਦੀ ਕਦਰ ਤੇ ਕੀਮਤ ਪਾਈ ਹੈ। ਇਸ ਬਾਰੇ ਪਦਮ ਜੀ ਲਿਖਦੇ ਹਨ, "ਦਰਸ਼ਨ ਭਗਤ, ਨਾਮ ਤੋਂ ਪ੍ਰਗਟ ਹੈ ਕਿ ਇਹ ਇਕ ਧਾਰਮਿਕ ਬਿਰਤੀ ਦਾ ਪੁਰਸ਼ ਸੀ ਅਤੇ ਚੰਗਾ ਗੁਰਸਿੱਖ ਸੀ, ਬੋਲੀ ਤੋਂ ਜ਼ਾਹਰ ਹੈ ਕਿ ਇਹ ਲਹਿੰਦੇ ਦਾ ਹੀ ਵਸਨੀਕ ਸੀ, ਹਿਕ, ਵਤ, ਤ੍ਰੇਢਾ, ਡਾਖੜਾ, ਤੈੜੇ, ਡੀਵਾ, ਬੇਆ, ਤ੍ਰਿਆਸ, ਕਾਵਸ, ਵੈਸੀ, ਵੰਞਾਂ, ਆਦਿ ਪਦ ਪੂਰਬੀ ਪੰਜਾਬ ਦਾ ਕਵੀ ਨਹੀਂ ਸੀ ਵਰਤਦਾ। ਇਸ ਦੇ ਜਨਮ-ਮਰਨ ਦੀਆਂ ਤਾਰੀਕਾਂ ਕਿਤੋਂ ਮਿਲਦੀਆਂ ਨਹੀਂ। – ਜੇ ਵਾਰ (ਵਾਰ ਅੰਮ੍ਰਿਤਸਰ ਕੀ – 1709 ਈਸਵੀ) ਦੀ ਰਚਨਾ ਸਮੇਂ ਉਸ ਦੀ ਉਮਰ 25-30 ਸਾਲ ਮੰਨੀਏ ਤਾਂ

---

1. ਪੰਜਾਬੀ ਸਾਹਿਤ ਦਾ ਇਤਿਹਾਸ ਭਾਗ ਪਹਿਲਾ (1850 ਈਸਵੀ ਤਕ), ਪੰਨੇ 456-457

ਉਸ ਦਾ ਜਨਮ 1680 ਈਸਵੀ ਦੇ ਲਾਗੇ-ਚਾਗੇ ਮੰਨਣਾ ਪਏਗਾ। ਉਸ ਦਾ ਦੇਹਾਂਤ ਅਠਾਰ੍ਹਵੀਂ ਸਦੀ ਵਿੱਚ ਕਦ ਹੋਇਆ ਇਸ ਲਈ ਅਸੀਂ ਉਸ ਦੀ ਪ੍ਰੌਢ ਅਧਿਆਤਮਿਕ ਸਿੱਖਿਆ ਦੀ ਰਚਨਾ ਤੋਂ ਅਨੁਮਾਨ ਲਾ ਸਕਦੇ ਹਾਂ ਕਿ ਇਹ ਸਮਾਂ ਜ਼ਰੂਰ 1750 ਈਸਵੀ ਦੇ ਲਾਗੇ-ਚਾਗੇ ਹੋਵੇਗਾ ਕਿਉਂਕਿ ਉਸ ਨੇ ਸੰਸਾਰ ਦੀ ਨਾਸ਼ਮਾਨਤਾ ਅਤੇ ਅਧਿਆਤਮਿਕ ਜੀਵਨ ਦੇ ਅਨੁਭਵ ਇਉਂ ਅੰਕਿਤ ਕੀਤੇ ਹਨ ਜਿਵੇਂ ਉਹ ਕਾਫੀ ਪੱਕੀ ਉਮਰ ਦਾ ਹੋਵੇ। ਸੋ ਦਰਸ਼ਨ ਅਠਾਰ੍ਹਵੀਂ ਸਦੀ ਦਾ ਕਵੀ ਹੈ ਜੋ ਸਿੱਖ ਲਹਿਰ ਨਾਲ ਹਮਦਰਦੀ ਹੀ ਨਹੀਂ ਰੱਖਦਾ ਸਗੋਂ ਆਪ ਵੀ ਦਿਲੋਂ-ਮਨੋਂ ਸਿੱਖ ਸੀ।"[1]

ਦਰਸ਼ਨ ਭਗਤ ਦੀਆਂ ਇਹ ਰਚਨਾਵਾਂ ਪਿਆਰਾ ਸਿੰਘ ਪਦਮ ਰਚਿਤ ਉਕਤ ਪੁਸਤਕ ਵਿੱਚ ਛਪੀਆਂ ਮਿਲਦੀਆਂ ਹਨ। ਸਭ ਤੋਂ ਪਹਿਲਾਂ 'ਸ਼ਬਦ ਦਰਸ਼ਨ ਭਗਤ ਦੇ' ਦਰਜ ਹਨ ਜਿਨ੍ਹਾਂ ਦੀ ਗਿਣਤੀ 12 ਹੈ, ਫੇਰ 81 ਸਲੋਕ, 28 ਦੋਹਰੇ, 11 ਝੂਲਣੇ, 18 ਬੇਨਤੀ ਪਦ ਦਰਜ ਹਨ। ਅੰਤ ਵਿੱਚ ਵਾਰ ਅੰਮ੍ਰਿਤਸਰ ਕੀ ਹੈ। ਇਨ੍ਹਾਂ ਵਿੱਚੋਂ ਵਾਰ ਦਾ ਵਿਸ਼ਾ ਸਿੰਘਾਂ ਦੀ ਚੜ੍ਹਤ ਤੇ ਵਿਜੈ-ਪ੍ਰਾਪਤੀ ਨਾਲ ਸੰਬੰਧਿਤ ਹੈ ਅਤੇ ਬਾਕੀ ਸਭ ਰਚਨਾਵਾਂ ਵਿੱਚ ਉਸ ਨੇ ਪਰੰਪਰਾਗਤ ਹਿੰਦੂ ਧਾਰਮਿਕ ਅਨੁਭਵ ਹੀ ਪ੍ਰਗਟਾਇਆ ਹੈ। ਦਰਸ਼ਨ ਭਗਤ ਦੀ ਇਹ ਸਾਰੀ ਅਧਿਆਤਮਿਕ ਬਾਣੀ ਪਦਮ ਜੀ ਨੇ ਵੱਖ ਵੱਖ ਸੋਮਿਆਂ ਤੋਂ ਪ੍ਰਾਪਤ ਕੀਤੀ ਹੈ ਜਿਵੇਂ ਸਿੱਖ ਰੈਫਰੈਂਸ ਲਾਇਬ੍ਰੇਰੀ ਅੰਮ੍ਰਿਤਸਰ, ਗੁਰੂ ਰਾਮਦਾਸ ਲਾਇਬ੍ਰੇਰੀ ਅੰਮ੍ਰਿਤਸਰ, ਸੈਂਟਰਲ ਲਾਇਬ੍ਰੇਰੀ ਪਟਿਆਲਾ, ਭਾਸ਼ਾ ਵਿਭਾਗ, ਪਟਿਆਲਾ ਆਦਿ। "ਆਪ ਦੀ ਸਮੁੱਚੀ ਕਵਿਤਾ ਦੇ ਅਧਿਐਨ ਤੋਂ ਅਸੀਂ ਇਸ ਸਿੱਟੇ ਤੇ ਪੁੱਜਦੇ ਹਾਂ ਕਿ ਆਪ ਦੀ ਕਵਿਤਾ ਆਪਣੇ ਸਮੇਂ ਦੇ ਅਤੇ ਆਪ ਤੋਂ ਪਹਿਲਾਂ ਹੋ ਗੁਜ਼ਰੇ ਹੋਰ ਭਗਤ ਕਵੀਆਂ ਤੋਂ ਕਿਸੇ ਤਰ੍ਹਾਂ ਘੱਟ ਦਰਜਾ ਨਹੀਂ ਰੱਖਦੀ। ਆਪ ਆਪਣੇ ਵੇਲੇ ਦੇ ਸਮਾਜ ਨਾਲ ਜੁੜੇ ਹੋਏ ਸਨ ਅਤੇ ਆਪ ਨੇ ਆਪਣੀ ਕਵਿਤਾ ਵਿੱਚ ਵਰਤੇ ਅਲੰਕਾਰ ਆਮ ਜੀਵਨ ਵਿੱਚੋਂ, ਖ਼ਾਸ ਕਰਕੇ ਕਿਰਸਾਣੀ ਜੀਵਨ ਵਿੱਚੋਂ, ਲਏ ਹਨ। ਜਿਵੇਂ ਮਹਿੰਦੀ, ਮਸਰ ਦੀ ਦਾਲ, ਬੁਹਾਰੀ, ਚੱਕੀ, ਚਰਖਾ, ਆਦਿ ਅਜਿਹੀਆਂ ਚੀਜ਼ਾਂ ਹਨ ਜੋ ਹਰ ਘਰ ਵਿੱਚ ਵੇਖੀਆਂ ਜਾਂਦੀਆਂ ਹਨ। ਇਨ੍ਹਾਂ ਦਾ ਪ੍ਰਯੋਗ ਬੜੇ ਸੁੰਦਰ ਢੰਗ ਨਾਲ ਅਤੇ ਖ਼ੂਬਸੂਰਤ ਅਰਥਾਂ ਨਾਲ ਕੀਤਾ ਹੈ।"[2]

ਇਨ੍ਹਾਂ ਦੇ ਸ਼ਬਦ ਸੂਰਦਾਸ ਆਦਿ ਉਚਕੋਟੀ ਦੇ ਹਿੰਦੀ ਕਵੀਆਂ ਨਾਲ ਮਿਚ ਸਕਦੇ ਹਨ। ਇਨ੍ਹਾਂ ਵਿਚ ਜੋ ਆਤਮ-ਨਿਵੇਦਨ ਹੈ, ਪ੍ਰੇਮ ਦੀ ਉਛਲ

---

1. ਦਰਸ਼ਨ ਭਗਤ, ਪੰਨੇ 8-9
2. ਪੰਜਾਬੀ ਸਾਹਿਤ ਦਾ ਇਤਿਹਾਸ ਭਾਗ ਪਹਿਲਾ (1850 ਈਸਵੀ ਤਕ) ਪੰਨਾ 458

ਰੰਗਾ ਹੈ, ਭਾਵਨਾ ਦਾ ਹੜ੍ਹ ਹੈ, ਨੈਤਿਕਤਾ, ਸੰਜਮ ਤੇ ਸਬਰ-ਸਬੂਰੀ ਭਰੇ ਜੀਵਨ ਦੀ ਜੋ ਕਾਗ ਆਈ ਹੋਈ ਹੈ, ਜਗਤ ਦੀ ਨਾਸ਼ਮਾਨਤਾ, ਪ੍ਰਭੂ ਦਾ ਸਰੂਪ, ਜੀਵ ਤੇ ਜਗਤ ਦੇ ਪਰਸਪਰ ਸੰਬੰਧ, ਮਾਇਆ ਦਾ ਓਹਲਾ, ਆਦਿ ਵਿਸ਼ਿਆਂ ਦਾ ਪ੍ਰਤਿਪਾਦਨ ਹੋਇਆ ਹੈ, ਸਿਮਰਨ, ਸ਼ਬਦ ਤੇ ਸ਼ਰਨਾਗਤ ਦੀ ਜੋ ਮਹੱਤਤਾ ਦਰਸਾਈ ਹੈ ਉਹ ਆਪਣੀ ਮਿਸਾਲ ਆਪ ਹੈ।

**ਭਜਨ**

ਭਜਨ ਬਿਨ ਮੂੜ ਅਭਾਗੇ, ਹੀਰਾ ਜਨਮ ਨਾ ਖੋਇ।੧।ਰਹਾਉ।
ਹੀਰੇ ਛਾਡਿ ਤੂੰ ਕੰਕਰ ਚਾਏਂ ਕਿਉਂ ਹਸਨੈਂ ਬਹਿ ਰੋਇ।੧।
ਜਿਨ ਪ੍ਰਭੂ ਤੇਰੀ ਬਣਤ ਬਣਾਈ, ਕਿਉਂ ਮਨਹੁ ਵਿਸਾਰਿਓ ਸੋਇ।
'ਦਿਵਸ ਗਵਾਯੋ ਗ਼ਫ਼ਲਤ ਸੇਤੀ, ਰੈਣਿ ਗਵਾਯੋ ਸੋਇ।੩।
ਦਰਸ਼ਨ ਗੁਦਰੀ ਕਊ ਯਾਦ ਨੇ ਕੀਚੇ, ਤੋੜੇ ਹੁਣ ਤੂੰ ਸਮਝਿ ਖਲੋਇ।

**ਸਾਧ-ਬਚਨ**

ਬੁਰਾ ਨਾ ਅਲਾਇ ਨਾ ਦੁਖਾਇ ਕਹੀਂ ਨੂੰ
ਤਾਂ ਰੱਬ ਦੇਵੀ ਝਾਕੜੀ

**ਖ਼ੁਦੀ**

ਖ਼ੁਦੀ ਤਕੱਬਰ ਛੋਡਿ ਗੁਮਾਨੀ ਹੁਣੇ ਅਚਾਨਕ ਲੈਂਦਾ
ਕਰਨ ਵਿਚਾਰ ਨ ਦੇਈ ਭੇਰਾ, ਮਿੰਨਤਿ ਨਾਹਿ ਮਨੇਂਦਾ।

**ਜੀਵ**

ਕਿਥੂੰ ਆਇਓ ਜੀਵੜੇ ਕਿਥੈ ਵੈਸੀ ਵਤ।
ਅੱਖੀਂ ਦੇਖ ਉਘਾੜ ਤੂੰ ਲੈ ਸਾਧਾਂ ਦੀ ਮਤਿ।
ਖ਼ੁਦੀ ਖ਼ਰਾਬ ਕਰੇਸੀਆ ਇਹ ਪੰਡ ਸਿਰੇ ਤੋਂ ਸਟ।
ਹੋਇ ਨਿਮਾਣਾ ਜਗ ਰਹੁ ਤਾਂ ਰਹੀ ਇਸੇ ਗੱਲ ਪੱਤ।

**ਨਾਸ਼ਮਾਨਤਾ**

ਸੁਤੋਂ ਵਿਚ ਤਗ਼ਾਫ਼ਲੀ ਕਿਉਂ ਜਾਗ ਨ ਜਪੇਂ ਮੁਰਾਰਿ।
ਉਸ ਬਾਝੋ ਬੇਲੀ ਕੋ ਨਹੀਂ ਤੋੜੇ ਪੁਛਿ ਦੇਖ ਪਰਵਾਰ।
ਕਿਸੇ ਨਾਲਿ ਨ ਕੋਈ ਚਲਿਆ ਮ੍ਰਿਤ ਇਚ ਪਿਆਰਾ ਯਾਰ।
ਹਸ ਖੇਡ ਵੰਞਾਇ ਨ ਆਰਜਾ ਕਰ ਆਪਣੇ ਰਿਦੇ ਬਿਚਾਰ।10।

**ਉਦਮ**

ਕਰ ਉਦਮ ਪਾਸਾ ਢਾਲਿ ਤੂ, ਜੋ ਪਵੀ ਸੋ ਚਾਲਾ ਚਲਿ।
ਸਿਲ ਪੱਥਰ ਵਾਂਗੂ ਹੋਇਕੇ, ਕੀ ਬੈਠੋਂ ਮੂੜ੍ਹਾ ਗੱਲ।
ਜੀ ਮੀਹੁੰ ਨ ਵਸੇ ਉਤਲਾ ਕੱਢਿ ਪੀਉ ਤਲੈ ਦਾ ਜਲ।
ਕਰਿ ਸੇਵਾ ਸੇਵਕ ਹੋਇਐ, ਸਭ ਜਾਣ ਧਣੀ ਦਾ ਬਲ।17।

**ਮਿਹਰ**

ਸਾਈ ਆਪਣੀ ਮਿਹਰ ਕਰਿ ਮੇਰੇ ਪੜ੍ਹਦੇ ਢਕਿ।
ਪਿਛਲੇ ਅਉਗਣ ਮਾਫ਼ ਕਰ ਅਗੂ ਲਈਐ ਰਖੁ।
ਸੰਗਿ ਮਿਲਾਇ ਸਾਧ ਦਾ ਦੇਵੀਂ ਨਿਰਮਲ ਮਤਿ।
ਸਦਕਾ ਆਪਣੇ ਨਾਮ ਦਾ ਇਸ ਕਲਿ ਵਿਚ ਰਖੀਂ ਪਤਿ।39।

**ਸਾਧਕ**

ਜਿਨਾਂ ਨਾਲ ਸਾਈਂ ਦੇ ਦੋਸਤੀ ਸੁਣ ਤਿਨਾ ਗੁਫ਼ਤਾਰ।
ਉਨ੍ਹਾਂ ਮਨਿ ਨਾ ਖਾਧਾ ਰੱਜ ਕੇ ਨ ਸੁੱਤੇ ਪੈਰ ਪਸਾਰ।
ਓਹ ਕਰਨ ਲੜਾਈ ਨਫਸ ਸਿਉਂ ਹੱਥ ਲੈ ਕੇ ਇਹ ਹਥਿਆਰ।
ਓਹ ਹੋਇ ਇਥੋਂ ਉਥੋਂ ਸੁਰਖਰੂ ਸ਼ੁਭ ਭਲੇ ਕਿਰਦਾਰ।46।

**ਸਿਮਰਨ**

ਇਹ ਮਨ ਭਾਗਹਿ ਭਜਨ ਤੇ ਭੋਜਨ ਕਉ ਹੁਸਿਆਰ
'ਦਰਸ਼ਨ' ਅਬ ਨਹੀਂ ਸਿਮਰਿਆ, ਪਾਵਹਿਗਾ ਸਿਰਿ ਛਾਰ।3।
ਦਾਮ ਕਾਮ ਚਿਤ ਮੈਂ ਬਸੈ ਰਸਨਾ ਰਟਤੇ ਰਾਮ।
'ਦਰਸ਼ਨ' ਭਗਤ ਕਹਾਵਤੇ, ਐਸੇ ਕਰਿ ਕਰਿ ਕਾਮ।4।

**ਸਤਿਗੁਰ**

ਚੁਕਤਿ ਚੁਕਤਿ ਚੁਕਿ ਜਾਂਹਿਗਾ, ਦੁਰਜਨ ਕਹੈ ਨ ਲਾਗੁ।
ਲਾਗੁ ਕਹੇ ਸਤਿਗੁਰੂ ਨੇ ਦਰਸਨ ਨ ਚੁਕਿ ਆਜੁ।

**ਬੇਨਤੀ**

ਆਦਿ ਪੁਰਸ਼ ਰਾਮਾ। ਤੂੰ ਹੈ ਨਿਰਮਲ ਨਿਰਬਾਨਾ।
ਕਰਉਂ ਬੇਨਤੀ ਅਜਾਨ। ਜੈਸੇ ਗੂੰਗੇ ਕੀ ਤਾਨ।
ਮੇਰੀ ਬੁਧਿ ਨੀਰ ਖਾਮ। ਕਹਾਂ ਕਰੋ ਏਹ ਵਖਾਨ।
ਜਗਤ ਪਿਤਾ ਤੂ ਸੁਜਾਨ, ਕਰਹਿ ਸਬਹੂੰ ਕੇ ਕਾਮ।
ਕੋਈ ਦੂਸਰਾ ਨਾ ਆਨ, ਸੂਝੈ ਤੋਹਿ ਕੇ ਸਮਾਨ।

**ਭਗਤੀ ਤੇ ਗਿਆਨ**

ਭਗਤਿ ਬਿਨਾ ਭੋਜਨ ਬਿਰਥੇ, ਭਲੀ ਭਗਤ ਕੋ ਭੀਖ।
ਭੀਖ ਮਾਂਗਿ ਹਰਿ ਹਰਿ ਭਜੈ, ਤੇ ਭਾਵਹਿ ਜਗਦੀਸ।5।
ਗਿਆਨੀ ਅਪਨੇ ਗਿਆਨ ਮਹਿ ਸਦਾ ਰਹੇ ਭਰਪੂਰਿ।
ਚਰਚਾ ਪਰਚਾ ਸੰਤ ਕਾ, ਅਉਰ ਨ ਕਾ ਭ੍ਰਮ ਦੂਰਿ।12।

**ਪ੍ਰਭੂ ਦੀ ਕਿਰਪਾ**

ਮੇਰੇ ਕਰਮ ਨ ਬੀਚਾਰ, ਦਇਆ ਅਪਨੀ ਤੂੰ ਧਾਰ।
ਦੀਏ ਪ੍ਰਾਣ ਭਲੇ ਪਿੰਡ, ਤੈਸੀ ਭਗਤਿ ਦੇਹ ਗੋਬਿੰਦ।

ਜੈਸਾ ਭਲਾ ਦੀਆ ਰੂਪ, ਤੈਸੀ ਭਗਤਾ ਦੇਹ ਅਨੂਪ।
ਜੈਸੀ ਭਲੀ ਦੀਨੀ ਦੇਹਿ, ਦੇਹਿ ਆਪਣਾ ਸਨੇਹਿ।

ਉਪਰੋਕਤ ਉਦਾਹਰਨਾਂ ਨੂੰ ਚੁਣਨ ਵਿੱਚ ਅਸੀਂ ਦਰਸ਼ਨ ਭਗਤ ਜੀ ਦੇ ਕਾਵਿ ਵਿੱਚ ਵਿਸ਼ੇ ਦੀ ਵਿਵਿਧਤਾ, ਅਨੁਭਵ ਦੀ ਪਕਿਆਈ, ਪ੍ਰਗਟਾਉ ਦੀ ਸਹਿਜਤਾ, ਸਰਲਤਾ ਤੇ ਸਾਦਗੀ, ਭਾਸ਼ਾ ਦੀ ਸਰਬ ਸਧਾਰਨਤਾ, ਵਿਸ਼ੇ ਅਨੁਰੂਪਤਾ ਅਤੇ ਗਤੀਸ਼ੀਲਤਾ ਆਦਿ ਕਾਵਿ-ਗੁਣਾਂ ਨੂੰ ਧਿਆਨ ਵਿੱਚ ਰੱਖਿਆ ਹੈ।

ਕੁਝ ਵਿਦਵਾਨਾਂ ਨੂੰ ਦਰਸ਼ਨ ਭਗਤ ਦੀ ਰਚਨਾ ਵਿੱਚ 'ਸ਼ਿੰਗਾਰ-ਰਸ'[1] ਦੇ ਦਰਸ਼ਨ ਹੋਏ ਹਨ। ਜਾਪਦਾ ਹੈ ਕਿ ਵਿਦਵਾਨ ਆਲੋਚਕ ਨੇ ਭਗਤ ਜੀ ਦੀ ਬਾਣੀ ਦਾ ਪਾਠ ਕੀਤੇ ਬਿਨਾਂ ਹੀ ਇਹ ਰਾਇ ਦੇ ਦਿੱਤੀ ਹੈ। ਸਾਨੂੰ ਇਨ੍ਹਾਂ ਰਚਨਾਵਾਂ ਵਿੱਚ ਕਿਧਰੇ ਵੀ ਸ਼ਿੰਗਾਰ-ਰਸ ਦੇ ਦਰਸ਼ਨ ਨਹੀਂ ਹੋਏ; ਵੱਖਰੇ ਵਿਸ਼ੇ ਦੇ ਤੌਰ 'ਤੇ ਤਾਂ ਇਹ ਕਿਧਰੇ ਵੀ ਨਹੀਂ ਆਇਆ ਹੈ। ਜੇ ਪ੍ਰਭੂ ਨਾਲ ਆਤਮ-ਨਿਵੇਦਨ ਦੇ ਸ਼ਬਦ ਉਚਾਰਨਾ ਹੀ ਸ਼ਿੰਗਾਰ-ਰਸ ਹੈ ਤਾਂ ਤੇ ਬਾਬਾ ਫ਼ਰੀਦ ਸਭ ਤੋਂ ਵੱਡਾ ਸ਼ਿੰਗਾਰ-ਰਸੀ ਕਵੀ ਹੋਇਆ। ਖ਼ੈਰ, ਕੁਝ ਵੀ ਹੋਵੇ, ਦਰਸ਼ਨ ਭਗਤ ਇਕ ਉੱਤਮ ਭਗਤ ਕਵੀ ਹੈ। ਉਸ ਦੇ ਸਲੋਕਾਂ ਦੋਹਰਿਆਂ, ਬੇਨਤੀ ਦੇ ਸ਼ਬਦਾਂ ਵਿੱਚ ਸੂਰਦਾਸ, ਮੀਰਾਬਾਈ ਤੇ ਰਸਖਾਨ ਕਵੀ ਵਾਲੀ ਪਰਪੱਕਤਾ ਹੈ, ਭਾਵ-ਆਵੇਗ ਹੈ, ਸ਼ਾਂਤ ਰਸ ਦੇ ਝਰਨੇ ਫੁੱਟਦੇ ਹਨ ਅਤੇ ਉਸ ਦੀ ਸ਼ਬਦਾਵਲੀ ਵਿੱਚ ਉਸੇ ਭਾਵ-ਜਗਤ ਨੂੰ ਫੜਨ ਦੀ ਅਪਾਰ ਸ਼ਕਤੀ ਹੈ। ਪ੍ਰੋ. ਪਦਮ ਜੀ ਦੀ ਇਹ ਖੋਜ ਪੰਜਾਬੀ ਦੇ ਅਠਾਰ੍ਹਵੀਂ ਸਦੀ ਦੇ ਭਗਤੀ-ਕਾਵਿ ਵਿੱਚ ਇਕ ਮਹੱਤਵਪੂਰਨ ਵਾਧਾ ਹੈ। ਦਰਸ਼ਨ ਭਗਤ ਕੀ ਕਵਿਤਾ ਦੇ ਕੁਝ ਹੋਰ ਨਮੂਨੇ ਦੇਖੋ :

**ਮਾਝ**

– ਆਖ ਰਹੀ ਮਨ ਚੰਚਲਾ, ਤੂੰ ਸਾਧਾਂ ਸੰਗਿ ਨਾ ਛੋੜ।
ਸਾਧ ਸਨੇਹੀ ਰਾਮ ਦੇ, ਤੈਨੂੰ ਲੈ ਪਹੁੰਚੇ ਸਨ ਤੋੜ।
ਸੰਤਾਂ ਦੇ ਬਚਨ ਸੁਹਾਵਣੇ, ਸਦਕੇ ਲਖਿ ਕਰੋੜ।
ਚਉਪਰ ਸੋਲਾ ਮਾਰੀਆਂ, ਤੂੰ ਖੇਡ ਪਈ ਨ ਛੋੜ।
ਤ੍ਰੈ ਕਾਣੇ ਇਕ ਪੰਜੜੀ, ਤੂੰ ਆਨਿ ਇਕਤੁ ਘਰ ਛੋੜ।
ਸਰਰੰਗ ਬਾਜੀ ਸੋ ਜਿਣਹਿ, ਜੇੜੇ ਸਾਰ ਪਹੁਚਾਵਣ ਤੋੜ।
– ਮੈਂ ਭਰਵਾਸ ਦਿਲਬਰ ਤੇਰਾ
ਕਰਿ ਮੇਰੀਆਂ ਚਸ਼ਮਾਂ ਵਿਚਿ ਡੇਰਾ।

1. ਇੱਥੇ ਅਸੀਂ ਭਗਤ ਦਰਸ਼ਨ ਦੀ ਸ਼ਿੰਗਾਰ-ਰਸ ਵਾਲੀ ਕਵਿਤਾ ਦਾ ਜ਼ਿਕਰ ਨਹੀਂ ਕਰਦੇ। ਉਹ ਆਪਣੇ ਆਪ ਵਿੱਚ ਇਕ ਵੱਖਰਾ ਵਿਸ਼ਾ ਹੈ। ਡਾ. ਜੀਤ ਸਿੰਘ ਸੀਤਲ, ਪੰਜਾਬੀ ਸਾਹਿਤ ਦਾ ਆਲੋਚਨਾਤਮਕ ਇਤਿਹਾਸ, ਪੰਨਾ 220

ਮੈ ਪਲਕਾਂ ਦੇ ਚਮਰ ਝੁਲਾਵਸਾਂ।
ਤੂੰ ਸਾਹਿਬ ਤੂੰ ਅਲਬੇਲਾ।
ਮੈਂ ਕੀ ਜਾਣਾ ਤੇਰਾ ਕੇਹੜਾ ਵੇਲਾ
ਮੈਨੂੰ ਕਾਹਿ ਨ ਥੇਂਦਾ ਮੇਲਾ।
ਤੂੰ ਸਦਸੇ ਤਾਂ ਮੈਂ ਆਵਸਾਂ।
ਤੂੰ ਮੇਰਾ ਸਾਹਿਬ ਮੈ ਤੇਰੀ ਬਰਦੀ
ਆਸੁ ਕਦੀਮੀ ਮੈਂ ਇਹੋ ਧਰਤੀ।
ਦੇਹ ਖਿਜਮਤਿ ਮੈਨੂੰ ਆਪਣੇ ਘਰਿ ਦੀ
ਮੈਂ ਬਾਂਦੀ ਹੋਇ ਕਮਾਵਸਾਂ।
ਕਰਿ ਤਹਿਕੀਕ ਤੇਰੇ ਦਰਿ ਆਈ
ਤੈਂ ਬਾਝਹੁ ਮੈਨੂੰ ਜਾਇ ਨ ਕਾਈ।
ਮੈਂ ਜੇਹੀ ਕਈ ਲਾਖ ਸੁਮਾਈ
ਮੈਂ ਭੀ ਆਇ ਸਮਾਵਸਾਂ।
ਦਰਸ਼ਨ ਦੀਨ ਖੜ੍ਹਾ ਦਰ ਤੇਰੇ
ਕਰਿ ਖਸਮਾਨਾ ਤੂੰ ਸਾਹਿਬ ਮੇਰੇ
ਫੇਰਿ ਫੇਰਿ ਮੈਨੂੰ ਪਾਇ ਨ ਫੇਰੇ
ਫਿਰਦੀ ਮੈ ਦੁੱਖ ਪਾਵਸਾਂ।

- ਸਮਝਿ ਸਮਝਿ ਤੂੰ ਸਮਝਿ ਲੇ ਅਬ ਸਮਝਨ ਕੀ ਬਾਰ।
ਦਰਸ਼ਨ ਅਬ ਨਹੀਂ ਸਮਝਿਆ ਤਾਂ ਪਾਵੇਗਾ ਸਿਰ ਛਾਰ।
- ਡਿਗਤਿ ਡਿਗਤਿ ਮਨ ਡਿਗਿ ਪਿਆ, ਸਾਧ ਜਨਾ ਸਰਨਾਇ।
ਦਰਸ਼ਨ ਡਿਗਨਾ ਭਲਾ ਹੈ, ਡਿਗੇ ਏਕ ਲਿਵ ਲਾਇ।
- ਰੇ ਮਨਿ ਮੂਰਖ ਕਿਆ ਕੀਆ, ਲੀਆ ਨ ਕਿਉਂ ਹਰਿਨਾਮੁ।
ਭ੍ਰਮ ਦੀ ਫਾਹੀ ਫਾਥਿਆ, ਕਹਾਂ ਮਿਲੇ ਬਿਸਰਾਮੁ।
- ਭਗਤਿ ਬਿਨਾ ਭੋਜਨ ਬਿਰਥ ਭਲੀ ਭਗਤ ਕੀ ਭੀਖੁ।
ਭੀਖ ਮਾਂਗੁ ਹਰਿ ਹਰਿ ਭਜੈ ਤੇ ਭਾਵੈ ਜਗਦੀਸ।
- ਹਉਂ ਤੇ ਜਾਤੀ ਜਾਤ ਪਾਤ, ਹਉਂ ਤੇ ਹੋਤ ਕੁਲ ਨਾਸ।
ਦਰਸ਼ਨ ਰਾਵਨ ਹਉ ਕਰੀ, ਤੇ ਸਹਤ ਕੁਟੰਬ ਬਿਨਾਸ।
- ਨੀਰੋ ਕਉ ਫਲੁ ਊਚ ਹੈ, ਊਚੇ ਕੋ ਫਲ ਨੀਚੁ।
ਨੀਚੇ ਬੇਰੁ ਅੰਗੂਰ ਹੈ, ਊਚੇ ਪਿੱਪਲ ਪੀਪ।
- ਜਿਨ੍ਹਾਂ ਨੂੰ ਸੰਗਤਿ ਸਾਧ ਦੀ, ਤਿੰਨਾ ਨੂੰ ਸਾਲਾਹ।
ਸਤਿਗੁਰ ਕੇ ਪ੍ਰਸਾਦਿ ਤੇ, ਫਿਰਦੇ ਬੇਪਰਵਾਹ।

- ਟੁੱਟਣ ਕਰਮ ਜੰਜ਼ੀਰੀਆਂ, ਗੁਰ ਕਾ ਸ਼ਬਦ ਕਮਾਣ।
ਅਹੰਕਾਰ ਨ ਪੈ ਵੈਰੀਆ, ਸ਼ਬਦ ਅਨਾਹਦ ਜਾਣ।

ਝੂਲਣਾ

ਨਿਸ ਬੀਤ ਗਈ ਪਰਭਾਤ ਭਈ, ਚਿੜੀ ਚਿੜਾ ਚਲੇ ਆਤਾਰ ਕਉ ਜੀ।
ਪਰ ਫੇਰਤੇ ਬੋਲਤੇ ਕੂਕਤੇ ਥੇ, ਉਹ ਜਾਇ ਲਥੇ ਬਾਜ਼ਾਰ ਕਉ ਜੀ।
ਬਾਜਦਾਰ ਲੀਏ ਕਰ ਬਾਜ ਖੜਾ ਉਨ ਬੇਗ ਮਿਲਾਏ ਸੁਕਾਰ ਕਉ ਜੀ।
ਅਹਾਰ ਕਉ ਗਏ ਅਹਾਰ ਭਏ ਦਰਸ਼ਨ ਤੂੰ ਬੂਝ ਬਿਚਾਰ ਹੈ ਜੀ।

ਕਾਫ਼ੀ

ਮੈਂ ਮਰ ਜਾਵਣ ਭੋਲੀ ਅਮਾਂ। ਵਤ ਨਹੀਂ ਆਵਣ ਭੋਲੀ ਅਮਾਂ। ਰਹਾਉ।
ਰੈਣ ਵਿਹਾਇ ਗਈ ਭੋਲੀ ਅਮਾਂ। ਮੈਂ ਸੁਧ ਨਾ ਪਈ ਭੋਲੀ ਅਮਾਂ।
ਮੈਂ ਭਉ ਮਾਰਦਾ ਭੋਲੀ ਅਮਾਂ। ਸਹੁ ਦਰਬਾਰ ਦਾ ਭੋਲੀ ਅਮਾਂ।
ਵਟੁ ਨ ਪੂਣੀਆਂ ਭੋਲੀ ਅਮਾਂ। ਮੈਂ ਦਾਜ ਵਿਹੂਣੀਆਂ ਭੋਲੀ ਅਮਾਂ।
ਸਾਥ ਉਤਾਵਲਾ ਭੋਲੀ ਅਮਾਂ। ਬਿਰਹੋਂ ਮਾਰੀਆਂ ਧੇ ਭੋਲੀ ਅਮਾਂ।
ਮੈਂ ਔਗੁਣ ਹਾਰੀਆਂ ਭੋਲੀ ਅਮਾਂ।

.... ..... .....

ਦਰਸ਼ਨ ਆਖਦਾ ਭੋਲੀ ਅਮਾਂ। ਮੁਸਾਫਰ ਰਾਤ ਭੋਲੀ ਅਮਾਂ।

# 28

# ਸੰਤ ਸਹਿਜੋ ਬਾਈ

ਸਹਿਜੋ ਬਾਈ ਜੀ ਦੇ ਜੀਵਨ ਬਾਰੇ, ਜਨਮ ਤਾਰੀਖ਼ ਬਾਰੇ, ਅਜੇ ਤੱਕ ਕੋਈ ਭਰੋਸੇਯੋਗ ਗਵਾਹੀ ਨਹੀਂ ਮਿਲ ਸਕੀ ਹੈ। ਇਨ੍ਹਾਂ ਦੀ ਇਕ ਕਿਰਤ 'ਸਹਜ ਪ੍ਰਕਾਸ਼' ਬੇਲਵੀਡੀਅਰ ਪ੍ਰਿੰਟਿੰਗ ਵਰਕਸ, ਇਲਾਹਾਬਾਦ ਤੋਂ ਛਪੀ ਹੈ। ਇਸ ਪੁਸਤਕ ਦੀ ਅੰਦਰਲੀ ਗਵਾਹੀ ਤੋਂ ਹੀ ਇਨ੍ਹਾਂ ਦੇ ਜੀਵਨ ਬਾਰੇ ਕੁਝ ਗੱਲਾਂ ਮਿਲਦੀਆਂ ਜਾਂ ਅਨੁਮਾਨੀਆਂ ਜਾ ਸਕਦੀਆਂ ਹਨ। 'ਸਹਜ ਪ੍ਰਕਾਸ਼' ਦੀ ਰਚਨਾ ਬਾਰੇ ਇਕ ਚੌਪਾਈ ਹੈ :

ਫਾਗ ਮਹੀਨਾ ਅਸ਼ਟਮੀ, ਸੁਕਲ ਪਾਖ ਬੁਧਵਾਰ।
ਸੰਬਤ ਅਠਾਰੇ ਸੇ ਹੁਤੇ, ਸਹਜੋ ਦੀਆ ਵਿਚਾਰ।।
ਗੁਰ ਅਸਤੁਤਿ ਕੇ ਕਰਨ ਕੂੰ, ਬਾਢਯੋ ਅਧਿਕ ਹੁਲਾਸ।
ਹੋਤੇ ਹੋਤੇ ਹੋ ਗਈ, ਪੋਥੀ ਸਹਜ ਪ੍ਰਕਾਸੁ।।
ਦਿੱਲੀ ਸਹਰ ਸੁਹਾਵਨਾ, ਪ੍ਰੀਛਿਤਪੁਰ ਮੇਂ ਬਾਸ।
ਤਹਾਂ ਸਮਾਪਤ ਹੀ ਭਈ, ਨਵਕਾ ਸਹਜ ਪ੍ਰਕਾਸ।।
ਸਹਜ ਪ੍ਰਕਾਸ ਪੋਥੀ ਕਹੀ ਚਰਨਦਾਸ ਪਰਤਾਪ।
ਪੜ੍ਹੈ ਸੁਨੇ ਜੋ ਪ੍ਰੀਤ ਸੂੰ, ਭਾਜੇ ਸਬਹੀ ਪਾਪ।।

ਇਸ ਚੌਪਾਈ ਤੋਂ ਹੇਠ ਲਿਖੀਆਂ ਗੱਲਾਂ ਦਾ ਪਤਾ ਲੱਗਦਾ ਹੈ:

1. ਇਹ ਪੁਸਤਕ ਸੰਮਤ 1800 ਵਿਚ ਲਿਖੀ ਗਈ।
2. ਇਸ ਦਾ ਪ੍ਰਯੋਜਨ ਗੁਰ ਉਸਤਤਿ ਸੀ।
3. ਉਹ ਦਿੱਲੀ ਦੀ ਪ੍ਰੀਛਿਤਪੁਰਾ ਨਗਰੀ ਵਿੱਚ ਵਾਸ ਕਰਦੇ ਸਨ।
4. ਉਨ੍ਹਾਂ ਦੇ ਗੁਰੂ ਚਰਨਦਾਸ ਜੀ ਸਨ ਅਤੇ ਉਨ੍ਹਾਂ ਦੀ ਉਸਤਤਿ ਲਈ ਤੇ ਪ੍ਰੇਰਨਾ ਸਦਕਾ ਇਹ ਗ੍ਰੰਥ ਤਿਆਰ ਹੋਇਆ। ਹੁਣ ਵਿਚਾਰਨ ਵਾਲੀ ਗੱਲ ਇਹ ਹੈ ਕਿ ਜੇ ਇਸ ਪੁਸਤਕ ਦੀ ਰਚਨਾ ਸੰਮਤ 1800 (ਮੁਤਾਬਿਕ 1743 ਈਸਵੀ) ਵਿੱਚ ਹੋਈ ਤਾਂ ਉਸ ਵੇਲੇ ਇਨ੍ਹਾਂ ਦੀ ਉਮਰ 25-30 ਵਰ੍ਹਿਆਂ ਦੀ ਰਹੀ ਹੋਵੇਗੀ ਅਤੇ ਇੰਜ ਅਸੀਂ ਇਨ੍ਹਾਂ ਦੇ ਜਨਮ ਦਾ ਸਾਲ 1715 ਜਾਂ 1718

ਵਿਚਾਲੇ ਮੰਨ ਸਕਦੇ ਹਾਂ। ਯਾਦ ਰਹੇ ਇਨ੍ਹਾਂ ਦੇ ਗੁਰੂ ਸ੍ਰੀ ਚਰਨਦਾਸ ਜੀ ਦਾ ਜਨਮ 1703 ਈਸਵੀ ਵਿੱਚ ਹੋਇਆ ਸਵੀਕਾਰ ਕੀਤਾ ਜਾਂਦਾ ਹੈ। ਇਸ ਹਿਸਾਬ ਨਾਲ ਵੀ ਸੰਨ 1718 ਈਸਵੀ ਦਾ ਜਨਮ ਵਧੇਰੇ ਸਹੀ ਜਾਪਦਾ ਹੈ।

ਬਲਦੇਵ ਵੰਸ਼ੀ ਜੀ ਦਾ ਮਤ ਹੈ ਕਿ, "ਸਹਿਜੋ ਬਾਈ ਨਾਲ ਅਜੀਬ ਘਟਨਾ ਵਾਪਰੀ। ਉਹ ਆਰੰਭਕ ਸਿਖਿਆ ਪੂਰੀ ਕਰ ਚੁਕੀ ਸੀ। ਮਾਤਾ ਪਿਤਾ ਨੇ 11-12 ਸਾਲ ਦੀ ਉਮਰ ਵਿਚ ਹੀ ਸਹਿਜੋ ਦਾ ਵਿਆਹ ਭਾਰਗਵ ਕੁਲ ਦੇ ਇਕ ਖੁਸ਼ਹਾਲ ਪਰਿਵਾਰ ਵਿਚ ਨਿਚਚਿਤ ਕੀਤਾ। ਵਿਆਹ ਦੇ ਮੌਕੇ ਤੇ ਸਜੀ ਸੰਵਰੀ ਬੈਠੀ ਸਹਿਜੋ ਬਾਈ ਨੂੰ ਅਸ਼ੀਰਵਾਦ ਦੇਣ ਲਈ ਉਸ ਦੇ ਮਾਮਾ ਦੇ ਪੁੱਤਰ ਅਤੇ ਪ੍ਰਸਿੱਧਤਾ ਪਾ ਚੁੱਕੇ ਸੰਤ ਚਰਨਦਾਸ ਆਏ ਅਤੇ ਸਹਿਜੋ ਨੂੰ ਦੇਖ ਕੇ ਕਿਹਾ :

ਸਹਿਜੋ ਤਨਿਕ ਸੁਹਾਗ ਪਰ, ਕਹਾ ਗੁੰਦਾਏ ਸ਼ੀਸ।
ਮਰਨਾ ਹੈ ਰਹਿਨਾ ਨਹੀਂ, ਜਾਨਾ ਬਿਸਵੇ ਬੀਸ।

ਇਹ ਸ਼ਬਦ ਸੁਣ ਕੇ ਸਹਿਜੋ ਦੀ ਚੇਤਨਾ ਤੇ ਪ੍ਰਹਾਰ ਹੋਇਆ। ਉਸ ਨੇ ਕਿਹਾ ਮੈਂ ਵਿਆਹ ਨਹੀਂ ਕਰਾਂਗੀ। ਉਸੇ ਸਮੇਂ ਬਰਾਤੀ ਰੋਂਦੇ ਹੋਏ ਪਹੁੰਚੇ ਤੇ ਦੱਸਿਆ ਕਿ ਆਤਿਸ਼ਬਾਜੀ ਤੋਂ ਡਰ ਕੇ ਘੋੜੀ ਡਰ ਕੇ ਦੌੜੀ ਅਤੇ ਦਰਖ਼ਤ ਨਾਲ ਟਕਰਾਈ ਜਿਸ ਨਾਲ ਵਰ ਦੀ ਮੌਤ ਹੋ ਗਈ। ਇਸ ਦੁਖਦਾਈ ਘਟਨਾ ਤੋਂ ਪ੍ਰਭਾਵਿਤ ਹੋ ਕੇ ਅਤੇ ਚਰਨਦਾਸ ਜੀ ਦੀ ਤ੍ਰਿਕਾਲ ਦੀ ਜਾਣਕਾਰੀ ਤੋਂ ਪ੍ਰਭਾਵਿਤ ਹੋ ਕੇ ਸਹਿਜੋ ਦੇ ਪਿਤਾ ਹਰਿਪ੍ਰਸਾਦ ਅਤੇ ਮਾਤਾ ਅਨੂਪੀਬਾਈ ਆਪਣੇ ਚਾਰ ਪੁੱਤਰਾਂ ਅਤੇ ਪੁੱਤਰੀ ਸਹਿਤ ਉਨ੍ਹਾਂ ਦੇ ਸ਼ਿਸ਼ ਬਣ ਗਏ।

ਸਹਿਜੋ ਬਾਈ ਦਾ ਜਨਮ ਢੂਸਰ ਭਾਰਗਵ ਕੁਲ ਵਿੱਚ ਸੰਬਤ 1782 ਬਿਕਰਮੀ ਦੀ ਸ਼ਾਵਣ ਪੰਚਮੀ, ਤਦ ਅਨੁਸਾਰ ਰਵਿਵਾਰ 15 ਜੁਲਾਈ ਸੰਨ 1725 ਈਸਵੀ ਨੂੰ ਦਿੱਲੀ ਦੇ ਪ੍ਰੀਛਿਤਪੁਰਾ ਨਾਮਕ ਸਥਾਨ 'ਤੇ ਹੋਇਆ। ਇਨ੍ਹਾਂ ਦੀ ਇਕ ਮਾਤਰ ਬਾਣੀ ਗ੍ਰੰਥ 'ਸਹਜ ਪ੍ਰਕਾਸ਼' ਉਪਲਬਧ ਹੈ। ਦਯਾ ਬਾਈ ਇਨ੍ਹਾਂ ਦੀ ਗੁਰੂ-ਭੈਣ ਸੀ। ਮਾਘ ਸੁਕਲ 5 ਸੰਬਤ 1862 ਬਿਕਰਮੀ ਤਦ ਅਨੁਸਾਰ ਦਿਨ 24 ਜਨਵਰੀ 1805 ਨੂੰ ਸਹਿਜੋ ਬਾਈ ਨੇ ਦੇਹ ਤਿਆਗ ਦਿੱਤੀ। ਧਰਮ ਪ੍ਰਚਾਰ ਲਈ ਇਨ੍ਹਾਂ ਦੁਆਰਾ ਸਥਾਪਿਤ ਮੁਖ ਗੱਦੀ 'ਤੇ ਕ੍ਰਮਵਾਰ ਸ਼ਿਆਮ ਵਿਲਾਸ, ਪਰਮੇਸ਼ਵਰੀ ਦਾਸ, ਮੁਕੰਦਦਾਸ, ਜਮੁਨਾ ਦਾਸ, ਰਾਮ ਜੀ ਦਾਸ ਅਤੇ ਗੰਗਾ ਦਾਸ ਆਸੀਨ ਹੋਏ। ਵਰਤਮਾਨ ਸਮੇਂ ਮਹੰਤ ਘਨਸ਼ਿਆਮ ਦਾਸ ਆਸੀਨ ਹਨ। ਸਹਿਜੋ ਬਾਈ ਨੂੰ ਅਠਾਰ੍ਹਵੀਂ ਸਦੀ ਦੀ ਮੀਰਾਂ ਕਿਹਾ ਜਾਂਦਾ ਹੈ। ਪਰੰਤੂ ਮੀਰਾਂ ਵਾਂਗ ਕ੍ਰਿਸ਼ਨ ਭਗਤ ਹੋਣ ਦੇ ਬਾਵਜੂਦ ਕੁਲ ਭਿੰਨਤਾਵਾਂ ਵੀ ਵਰਣਨਯੋਗ ਹਨ। ਮੀਰਾਂ ਸ਼ਾਦੀਸ਼ੁਦਾ ਸੀ ਜਦ ਕਿ ਸਹਿਜੋ ਬਾਈ ਬ੍ਰਹਮਚਾਰਣੀ

ਸੀ। ਮੀਰਾਂ ਸਗੁਣ ਤੋਂ ਨਿਰਗੁਣ ਤੱਕ ਪਹੁੰਚੀ ਸੀ ਪਰੰਤੂ ਸਹਿਜੋ ਬਾਈ ਸਗੁਣ ਨੂੰ ਹੀ ਨਿਰਗੁਣ ਦੀ ਪ੍ਰਾਪਤੀ ਦਾ ਆਧਾਰ ਮੰਨ ਕੇ ਰਾਧਾ-ਕ੍ਰਿਸ਼ਨ ਦੇ ਯੁਗਲ ਰੂਪ ਦੀ ਉਪਾਸਿਕਾ ਸੀ। ਗੁਰੂ ਚਰਨ ਦਾਸ ਨੇ ਸਹਿਜੋ ਬਾਈ ਨੂੰ ਅਸਟਾਂਗ ਯੋਗ, ਨਵਧਾ ਭਗਤੀ ਦਾ ਗਿਆਨ ਦਿੱਤਾ ਅਤੇ ਯੋਗ ਅਭਿਆਸ ਦੀ ਵਿਧੀ ਦੱਸੀ। ਸਹਿਜੋ ਬਾਈ ਨੇ 5 ਸਾਲ ਤੱਕ ਅਖੰਡ ਸਮਾਧੀ ਵਿੱਚ ਰਹਿ ਕੇ ਸਾਧਨਾ ਕੀਤੀ। ਮੀਰਾਂ ਸਮਾਜ ਨੂੰ ਤਿਆਗ ਕੇ ਵੈਰਾਗ ਵਿੱਚ ਲੀਨ ਹੋ ਗਈ ਪ੍ਰੰਤੂ ਸਹਿਜੋ ਸਮਾਜ ਵਿੱਚ ਰਹਿ ਕੇ ਵਿਚਰਦੀ ਰਹੀ। ਮੁਗਲ ਬਾਦਸ਼ਾਹ ਆਲਮਸ਼ਾਹ ਦੂਜੇ ਨੇ 1100 ਸੋਨੇ ਦੀਆਂ ਮੁਦਰਾਵਾਂ ਅਤੇ ਵੰਥਲਾ ਨਾਮਕ ਪਿੰਡ ਜਗੀਰ ਵਿੱਚ ਦੇ ਕੇ ਸਹਿਜੋ ਬਾਈ ਨੂੰ ਸਤਿਕਾਰ ਦਿੱਤਾ। ਇਹ ਪਿੰਡ ਤਹਿਸੀਲ ਗਾਜ਼ੀਆਬਾਦ (ਉੱਤਰ ਪ੍ਰਦੇਸ਼) ਵਿੱਚ ਸਥਿਤ ਹੈ। ਸੰਤ ਚਰਨ ਦਾਸ ਦੇ ਸੰਬਤ 1939 ਵਿੱਚ ਸੁਰਗਵਾਸ ਹੋਣ ਤੋਂ ਬਾਅਦ 23 ਸਾਲਾ ਤੱਕ ਮਹਾਰਾਜ ਦੇ ਉਪਦੇਸ਼ਾਂ ਦਾ ਪ੍ਰਚਾਰ ਕਰਦੀ ਰਹੀ। ਅੱਠ ਸ਼ਿਸ਼ਾਂ ਅਤੇ ਦੋ ਸ਼ਿਸ਼ਆਵਾਂ ਨੂੰ ਉਸ ਸਮੇਂ ਦੀਕਸ਼ਤ ਕਰਕੇ ਪ੍ਰਚਾਰ ਵਿੱਚ ਲਾ ਦਿੱਤਾ। 'ਸਹਿਜ ਪ੍ਰਕਾਸ' ਵਿੱਚ ਉਨ੍ਹਾਂ ਦੇ ਨਾਂ ਇਸ ਤਰ੍ਹਾਂ ਮਿਲਦੇ ਹਨ : 1. ਸਿਆਮ ਵਿਲਾਸ 2. ਕਰਤਾਨੰਦ 3. ਅਗਮਦਾਸ ਨਿਰਮੋਹੀ 4. ਗੁਰੂ ਨਿਵਾਸ 5. ਰਾਮ ਪ੍ਰਸਾਦ 6. ਸੰਤ ਹਜੂਰੀ 7. ਹਰਨਾਮ ਦਾਸ 8. ਰਘੁਨਾਥ ਸਨੇਹੀ 9. ਲਛਮੀ ਬਾਈ 10. ਸੁਮਤੀ ਬਾਈ।

ਸਹਿਜੋ ਬਾਈ ਜੀ ਦੇ ਇਹ ਸ਼ਿਸ਼ ਅਤੇ ਉਨ੍ਹਾਂ ਦੇ ਸ਼ਿਸ਼ਾਂ ਦੇ ਸ਼ਿਸ਼ ਦੇ ਸਥਾਨਾਂ ਦਾ ਵਰਣਨ ਵੀ ਮਿਲਦਾ ਹੈ। ਉਨ੍ਹਾਂ ਵਿੱਚੋਂ ਕੁਝ ਇਕ ਦਾ ਵਰਣਨ ਇਸ ਤਰ੍ਹਾਂ ਹੈ : 1. ਸ੍ਰੀ ਅਗਮਦਾਸ ਦੀ ਦਿੱਲੀ ਦੀ ਗੱਦੀ। ਇਨ੍ਹਾਂ ਦੇ 'ਭਗਤੀ ਸਾਗਰ' ਦਾ ਖਰੜਾ ਵੀ ਮਿਲਦਾ ਹੈ। ਸਿਰਕੀਵਾਲਾਨ ਮੁਹੱਲਾ ਵਿੱਚ ਇਨ੍ਹਾਂ ਨੇ ਆਪਣਾ ਸਥਾਨ ਬਣਾਇਆ ਸੀ। ਕਈ ਸ਼ਿਸ਼ਾਂ ਤੋਂ ਇਲਾਵਾ ਕਈ ਸ਼ਿਸ਼ਆਵਾਂ ਵੀ ਸਨ - ੳ. ਲਾਡੋ ਬਾਈ ਅ. ਕੁੰਦਨਬਾਈ। 2. ਕਰਤਾ ਨੰਦ ਜੀ ਦੀ ਨਰੇਲਾ ਦੀ ਗੱਦੀ 3. ਮਲਨੀ ਬਾਈ ਜੀ ਦਾ ਬਾਦਲੀ ਦਾ ਥਾਮਾਂ (ਸਥਾਨ)। ਇਨ੍ਹਾਂ ਦੀਆਂ ਦੋ ਸ਼ਿਸ਼ਆਵਾਂ ਵੀ ਸਨ - ੳ. ਰੰਗਾ ਬਾਈ ਅ. ਨਲਨੀਬਾਈ। 4. ਸ੍ਰੀ ਗੁਰੂ ਨਿਵਾਸ ਦਾ ਮਾਦੀਪੁਰ ਵਿੱਚ ਥਾਮਾਂ। ਇਹ ਵੀ ਬਾਹਰੀ ਦਿੱਲੀ ਦਾ ਸਥਾਨ ਹੈ। 5. ਸ੍ਰੀ ਰਾਮ ਪ੍ਰਸਾਦ ਜੀ ਦਾ ਸ਼ਾਹਜਹਾਂਪੁਰ ਦਾ ਥਾਮਾਂ 6. ਲਛਮੀ ਬਾਈ ਦਾ ਸਾਰੋਂ ਦਾ ਥਾਮਾਂ 7. ਵੰਥਲਾ ਦਾ ਥਾਮਾਂ - ਗਾਜੀਆਬਾਦ ਜ਼ਿਲ੍ਹੇ ਵਿੱਚ ਸਥਿਤ ਸੀ। 8. ਸੰਤ ਹਜੂਰੀ ਜੀ ਦਾ ਬੁਢਾਨਾ ਦਾ ਥਾਮਾਂ। ਇਨ੍ਹਾਂ ਥਾਮਿਆਂ ਦੇ ਮਹੰਤਾਂ ਦੀਆਂ ਆਪਣੀਆਂ ਸ਼ਿਸ਼ ਪ੍ਰੰਪਰਾਵਾਂ ਵੀ ਸਨ। ਕੁਝ ਥਾਮੇਂ ਨਾ ਬਣਾ ਕੇ ਸੁਤੰਤਰ ਰੂਪ 'ਚ ਘੁੰਮ ਫਿਰ ਕੇ ਚਰਨਦਾਸੀ - ਸਹਿਜੋ ਬਾਈ ਦੇ ਵਿਚਾਰਾਂ ਦਾ ਪ੍ਰਚਾਰ ਕਰਦੇ ਸਨ। ਇਸ ਤਰ੍ਹਾਂ ਅਸੀਂ

ਦੇਖਦੇ ਹਾਂ ਕਿ ਸਹਿਜੋ ਬਾਈ ਨੇ (ਚਰਨਦਾਸੀ) ਸੁਕਦੇਵ-ਪ੍ਰੰਪਰਾ ਦਾ ਲੋੜੀਂਦਾ ਵਿਕਾਸ ਕੀਤਾ।

ਸਹਿਜੋ ਬਾਈ ਨੂੰ ਕਵਿਤਾ ਪਰਿਵਾਰਕ ਵਿਰਾਸਤ ਦੇ ਰੂਪ ਵਿੱਚ ਪ੍ਰਾਪਤ ਹੋਈ। ਇਨ੍ਹਾਂ ਦੇ ਪਿਤਾ ਸ੍ਰੀ ਹਰਿਪ੍ਰਸਾਦ ਖ਼ੁਦ ਉੱਚਕੋਟੀ ਦੇ ਕਵੀ ਸਨ। ਸਹਿਜੋ ਬਾਈ ਜੀ ਦੇ ਚਾਰ ਭਰਾ - 1. ਰਾਮ ਕ੍ਰਿਸ਼ਨ ਜੀ 2. ਰੰਗਾ ਵਿਸ਼ਨੂ ਜੀ 3. ਦਾਸਕੁੰਵਰ ਜੀ 4. ਹਰੀਨਾਰਾਇਣ ਜੀ ਵੀ ਕਵੀ ਸਨ। ਮਾਤਾ-ਪਿਤਾ ਸਹਿਤ ਸਭ ਭੈਣ ਭਰਾਵਾਂ ਨੇ ਸੰਤ ਚਰਨ ਦਾਸ ਤੋਂ ਦੀਖਿਆ ਲਈ ਸੀ।[1]

ਸਹਿਜੋ ਬਾਈ ਜੀ ਗੁਰੂ-ਭਗਤੀ ਨੂੰ ਪ੍ਰਭੂ-ਭਗਤੀ ਨਾਲੋਂ ਵੀ ਉੱਚਾ ਦਰਜਾ ਦਿੰਦੇ ਹਨ। ਜੇ ਸੱਚ ਪੁੱਛਿਆ ਜਾਵੇ ਤਾਂ ਇਨ੍ਹਾਂ ਲਈ ਬ੍ਰਹਮ, ਜਗਤ ਤੇ ਸ੍ਰਿਸ਼ਟੀ, ਸਵਰਗ, ਅਪਵਰਗ, ਸਭ ਗੁਰੂ ਹੀ ਹੈ। ਜੇ ਇਸ ਰਚਨਾ ਨੂੰ ਗੁਰੂ-ਕਾਵਿ ਹੀ ਕਹਿ ਦਿੱਤਾ ਜਾਵੇ ਤਾਂ ਕੋਈ ਅਤਿਕਥਨੀ ਨਹੀਂ ਹੋਵੇਗੀ। ਬੁੱਲ੍ਹੇ ਸ਼ਾਹ ਵਾਂਗ ਇਨ੍ਹਾਂ ਨੂੰ ਆਪਣਾ ਗੁਰੂ ਰੱਬ ਨਾਲੋਂ ਵੱਡਾ ਜਾਪਦਾ ਹੈ, ਕਿਉਂਕਿ :

> ਰਾਮ ਤਜੂੰ ਪੈ ਗੁਰੂ ਨ ਬਿਸਾਰੂੰ, ਗੁਰੂ ਕੇ ਸਮ ਹਰਿ ਕੂੰ ਨ ਨਿਹਾਰੂੰ।
> ਹਰਿ ਨੇ ਜਨਮ ਦੀਓ ਜਗ ਮਾਹੀਂ, ਗੁਰੂ ਨੇ ਆਵਾਗਮਨ ਛੁਟਾਹੀਂ।
> ਹਰ ਨੇ ਮੋਸੂ ਆਪ ਛਿਪਾਯੋ, ਗੁਰ ਦੀਪਕ ਦੇ ਰਾਹੁ ਦਿਖਾਯੋ।
> ਚਰਨਦਾਸ ਪਰ ਤਨ ਮਨ ਵਾਰੂੰ, ਗੁਰੂ ਨ ਤਜੂੰ ਹਰਿ ਕੂੰ ਤਜਿ ਡਾਰੂੰ।

ਸਭ ਪਰਬਤਾਂ ਦੀ ਸਿਆਹੀ ਕਰਕੇ ਜੇ ਸਮੁੰਦਰ ਵਿੱਚ ਵੀ ਘੋਲੀ ਜਾਵੇ ਅਤੇ ਸਾਰੀ ਧਰਤੀ ਹੀ ਕਾਗਜ਼ ਹੋਵੇ ਤਾਂ ਵੀ ਉਸ ਉੱਤੇ ਗੁਰੂ ਦੀ ਮਹਿਮਾ ਅੰਕਿਤ ਨਹੀਂ ਕੀਤੀ ਜਾ ਸਕਦੀ :

> ਸਭ ਪਰਬਤ ਸਿਆਹੀ ਕਰੂੰ, ਘੋਲੂੰ ਸਮੁੰਦਰ ਜਾਇ।
> ਧਰਤੀ ਕਾ ਕਾਗਦ ਕਰੂੰ, ਗੁਰੂ ਅਸਤੁਤਿ ਨ ਸਮਾਇ।।

ਇਨ੍ਹਾਂ ਦੇ ਗੁਰੂ ਸ੍ਰੀ ਚਰਨਦਾਸ ਦਾ ਮਾਰਗ ਸੁਕਦੇਵ ਮੁਨੀ ਵਲੋਂ ਮਿਲਿਆ 'ਗਿਆਨ ਜੋਗ' ਦਾ ਮਾਰਗ ਸੀ, ਪਰੰਤੂ ਸਹਿਜੋ ਬਾਈ ਦੀ ਗੁਰੂ-ਭਗਤੀ ਨੇ ਇਸ ਮਾਰਗ ਨੂੰ ਪ੍ਰੇਮ-ਭਗਤੀ ਵਿੱਚ ਬਦਲ ਦਿੱਤਾ :

> ਜੋਗੀ ਪਾਵੇ ਜੋਗ ਸੂੰ, ਗਿਆਨੀ ਲਹੈ ਵਿਚਾਰ।
> ਸਹਜੋ ਪਾਵੇ ਭਗਤੀ ਸੂੰ, ਜਾ ਕੇ ਪ੍ਰੇਮ ਆਧਾਰ।।

ਆਪਣੇ ਗੁਰਦੇਵ ਵਾਂਗ ਇਹ ਵੀ ਪ੍ਰਭੂ ਨੂੰ ਨਿਰਗੁਣ-ਸਰਗੁਣ ਦੋਵਾਂ ਤੋਂ ਨਿਆਰਾ ਮੰਨਦੇ ਹਨ :

---

1. ਵਿਚਾਰ ਕਵਿਤਾ (ਤ੍ਰੈ-ਮਾਸਿਕ) ਦਾ ਸਹਿਜੋ ਬਾਈ ਦੀ ਬਾਣੀ 'ਸਹਜ ਪ੍ਰਕਾਸ਼' ਦਾ ਵਿਸ਼ੇਸ਼ ਅੰਕ, (ਸੰਪਾਦਕ ਬਲਦੇਵ ਵੰਸੀ), ਪੰਨੇ 6-7

ਨਿਰਾਕਾਰ ਆਕਾਰ ਸਬ, ਨਿਰਗੁਨ ਔਰ ਗੁਨਵੰਤ।
ਹੈ ਨਾਹੀਂ ਸੂੰ ਰਹਿਤ ਹੈ, ਸਹਜੋ ਯੋਂ ਭਗਵੰਤ॥
ਨਾਮ ਨਹੀਂ ਔ ਨਾਮ ਸਬ, ਰੂਪ ਨਹੀਂ ਸਬ ਰੂਪ।
ਸਹਜੋ ਸਬ ਕੁਛ ਬ੍ਰਹਮ ਹੈ ਹਰਿ ਪਰਗਟ ਹਰਿ ਰੂਪ॥

ਗੁਰੂ ਦੀ ਕਿਰਪਾ ਹੋਵੇ ਤਾਂ ਸਾਈਂ ਨੂੰ ਹਾਜ਼ਰ-ਹਜ਼ੂਰ ਵੇਖਿਆ ਜਾ ਸਕਦਾ ਹੈ, ਜੋਗ, ਜੱਗ, ਤੀਰਥ ਜਾਂ ਵਰਤ ਰੱਖਣ ਨਾਲ ਉਹ ਨਹੀਂ ਮਿਲਦਾ :

ਨੈਨੋਂ ਲੱਖ ਲੈ ਨੀ ਸਾਈਂ ਤੈਂਡੇ ਹਜ਼ੂਰ
ਆਗੇ ਪੀਛੈ ਦਹਿਨੇ ਬਾਏਂ, ਸਕਲ ਰਹਾ ਭਰਪੂਰ
ਜਿਨ ਕੋ ਗਿਆਨ ਗੁਰੂ ਕੋ ਨਾਹੀਂ, ਸੋ ਜਾਨਤ ਹੈਂ ਦੂਰ॥
ਜੋਗ ਜੱਗ ਤੀਰਥ ਬ੍ਰਤ ਸਾਧੋਂ, ਪਾਵਤ ਨਾਹੀਂ ਕੂਰ।
ਸਵਰਗ ਮ੍ਰਿਤੂ ਪਾਤਾਲ ਜ਼ਿਮੀ ਮੇਂ, ਸੋਈ ਹਰੀ ਕਾ ਨੂਰ।
ਚਰਨਦਾਸ ਗੁਰੂ ਮੋਹਿ ਬਤਾਇਉ, ਸਹਜੋ ਸਬ ਦਾ ਮੂਰ॥

(ਇਸ ਕਾਫ਼ੀ ਵਿੱਚ ਸਾਈਂ, ਤੈਂਡਾ, ਹਜ਼ੂਰ, ਭਰਪੂਰ, ਜੋਗ, ਜ਼ਿਮੀਂ, ਨੂਰ ਆਦਿ ਠੇਠ ਪੰਜਾਬੀ ਸਰੋਦੀ ਸ਼ਬਦਾਵਲੀ ਦੇਖਣ ਵਾਲੀ ਹੈ।) ਉਸ ਦਾ ਮਤ ਹੈ :

ਨਾ ਸੁਖ ਵਿਦਿਆ ਕੇ ਪੜ੍ਹੇ, ਨਾ ਸੁਖ ਵਾਦ-ਵਿਵਾਦ।
ਸਾਧ ਸੁਖੀ ਸਹਜੋ ਕਹੇ, ਲਾਗੀ ਸੁੰਨ ਸਮਾਧ।

ਵਿਦਿਆ, ਗਿਆਨ ਅਤੇ ਵਾਦ-ਵਿਵਾਦ ਨਾਲ ਜੀਵ ਸੁਖੀ ਨਹੀਂ ਹੋ ਸਕਦਾ। ਉਸ ਨੂੰ ਧਿਆਨ, ਅੰਤਰਮੁਖੀ ਸਾਧਨਾ ਕਰਦੇ ਹੋਏ ਸੂਨਯ ਵਿੱਚ ਸਮਾਧੀ ਲਾਉਣੀ ਚਾਹੀਦੀ ਹੈ ਤਾਂ ਹੀ ਉਸ ਨੂੰ ਅਸਲੀ ਸੁਖ ਅਤੇ ਸ਼ਾਂਤੀ ਪ੍ਰਾਪਤ ਹੋ ਸਕਦੀ ਹੈ। ਇਸ ਤਰ੍ਹਾਂ ਕਰਨ ਨਾਲ ਉਸ ਦੇ ਅੰਦਰ ਬਿਨਾਂ ਬੱਦਲਾਂ ਦੇ ਵਰਖਾ ਦੀ ਅਨੁਭੂਤੀ ਹੋਵੇਗੀ ਅਤੇ ਇਸ ਤਰ੍ਹਾਂ ਅਨੁਭਵ ਹੋਵੇਗਾ :

ਰੋਮ ਰੋਮ ਸੋਂ ਪ੍ਰੇਮ ਉਠਿ, ਭੀਜ ਗਈ ਸਭ ਦੇਹੁ।

ਸਹਿਜੋ ਬਾਈ ਦਾ ਮਤ ਹੈ ਕਿ ਅਸਥਾਈ ਸੁਖਾਂ ਦੀ ਪ੍ਰਾਪਤੀ ਲਈ ਬੇਚੈਨ ਜੀਵ ਘਿਉ ਵਿਚ ਫਸੀ ਉਸ ਮੱਖੀ ਵਾਂਗ ਹੈ ਜੋ ਕੋਸ਼ਿਸ਼ ਕਰਨ ਤੇ ਵੀ ਬਾਹਰ ਨਹੀਂ ਨਿਕਲ ਸਕਦੀ। ਪਰਿਵਾਰ-ਕੁਨਬਾ ਤਾਂ ਜੰਜਾਲ ਸਮਾਨ ਹੈ। ਅੰਤ ਸਮੇਂ ਜਮਦੂਤ ਉਸ ਨੂੰ ਬੰਨ ਕੇ ਲੈ ਜਾਂਦੇ ਹਨ :

ਤੀਜ ਤਨਿਕ ਦੁਖ ਕਾਰਨੈ ਬਹੁਤ ਫਸਾਏ ਜੀਵ,
ਲਾਲਚ ਲਾਗੇ ਜੋਂ ਫਿਰੇ ਜੈਸੇ ਮਾਖੀ ਘੀਵ।
ਜੈਸੇ ਮਾਖੀ ਘੀਵ ਡੂਬ ਕਰ ਨਿਕਸੇ ਨਾਹੀਂ,
ਐਸੇ ਜਹ ਨਰ ਡੂਬ ਰਹਾ ਕੁਨਬੇ ਕੇ ਮਾਹੀ।

ਮਾਨੁਸ਼ ਦੇਹੀ ਪਾਇ ਕਰ ਸਹਜੋ ਡਾਰੀ ਖੋਜ,
ਯਮਪੁਰ ਬਾਂਧੇ ਲੇ ਚਲੇ ਚੌਰਾਸੀ ਦੁਖ ਹੋਇ।

ਇਸੇ ਤਰ੍ਹਾਂ ਪੰਜਾਬੀ ਉਚਾਰਨ ਵਾਲਾ ਇਹ ਕੁੰਡਲੀਆ ਦੇਖੋ :

ਮਮਾ ਰਾਰਾ ਦੋ ਅੰਕ ਨੂੰ ਰਾਖੋ ਹਿਰਦੇ ਮਾਹਿ।
ਧਰਮਰਾਇ ਜਾਂਚੇ ਨਹੀਂ ਲੇਖਾ ਮਾਂਗੇ ਨਾਹਿ।
ਲੇਖਾ ਮਾਂਗੇ ਨਾਹਿ ਜਾਇ ਨਹਿ ਜਮਪੁਰ ਬੰਧਾ॥
ਐਸੇ ਨਿਰਮਲ ਨਾਮ ਕੋ ਬਿਸਰੇ ਸੋ ਅੰਧਾ॥
ਟੀਕਾ ਚਾਰੋ ਬੇਦ ਕਾ ਮਹਿਮਾ ਕਹੀ ਨ ਜਾਇ।
ਔਸਰ ਬੀਤਿਉ ਜਾਤ ਹੈ ਸਹਜੋ ਸੁਮਿਰ ਅਘਾਇ॥

ਸਮੁੱਚੀ ਬਾਣੀ ਵਿੱਚ ਤੁਲਸੀਦਾਸ ਵਾਂਗ ਦੋਹਾ-ਚੌਪਾਈ ਸ਼ੈਲੀ ਤੋਂ ਕੰਮ ਲਿਆ ਗਿਆ ਹੈ, ਭਾਵੇਂ ਅੰਤ ਵਿੱਚ ਵਿਵਿਧ ਰਾਗਾਂ ਵਿੱਚ ਵੀ ਰਚਨਾ ਕੀਤੀ ਗਈ ਹੈ, ਰਾਗ ਸਾਰੇ ਚਰਨਦਾਸ ਜੀ ਵਾਲੇ ਹੀ ਹਨ। ਕੁੰਡਲੀਆ ਲਿਖਣ ਵਿੱਚ ਵੀ ਉਹ ਮਾਹਰ ਸਨ। ਦੋ ਹੋਰ ਕਾਵਿ-ਰੂਪ ਸਹਿਜੋ ਬਾਈ ਦੀ ਵਿਸ਼ੇਸ਼ਤਾ ਹੈ - ਇਕ ਸੋਲਹ ਤਿਥੀ ਨਿਰਣਯ ਜਿਸ ਵਿੱਚ ਮਾਵਸ ਤੋਂ ਲੈ ਕੇ ਪੂਨੋ ਤੱਕ ਦੇ ਪਦਾਂ ਵਿੱਚ ਗਿਆਨ, ਭਗਤੀ ਤੇ ਜੋਗ ਦਾ ਬਖਾਨ ਕੀਤਾ ਗਿਆ ਹੈ। ਦੂਜਾ ਕਾਵਿ-ਰੂਪ ਹੈ ਸਤਵਾਰਾ।

ਸਹਿਜੋ ਬਾਈ ਦੀ ਬਾਣੀ ਵਿੱਚ ਆਪਣੇ ਗੁਰੂ ਨਾਲੋਂ ਵਧੇਰੇ ਸਰਸਤਾ, ਕੋਮਲਤਾ, ਗਤੀ, ਚੁਸਤੀ ਅਤੇ ਸੰਗੀਤਾਤਮਕਤਾ ਹੈ, ਭਾਸ਼ਾ ਵਿੱਚ ਵਧੇਰੇ ਪੰਜਾਬੀ ਹੈ ਅਤੇ ਗੁਰਬਾਣੀ ਦੀ ਸ਼ਬਦਾਵਲੀ ਦਾ ਬਹੁਤਾ ਸਹਾਰਾ ਲਿਆ ਗਿਆ ਹੈ। ਡਾ. ਦੀਵਾਨਾ ਦੇ ਸ਼ਬਦਾਂ ਵਿੱਚ, "ਇਹ ਅਤਿ ਸੁੰਦਰ ਛੋਟੇ ਪਦੇ ਹਨ ਜਿਨ੍ਹਾਂ ਨੂੰ ਬੜੀ ਬਾਰੀਕਬੀਨੀ ਨਾਲ ਗੁੰਦਿਆ ਤੇ ਸਜਾਇਆ ਗਿਆ ਹੈ ਅਤੇ ਆਪਣੇ ਅਭਿਆਸੀ ਰਚਨਹਾਰੇ ਦੀ ਇਸਤਰੀ-ਸੁਲਭ ਅੰਤਰਦ੍ਰਿਸ਼ਟੀ ਅਤੇ ਭਾਵਾਤਮਕਤਾ ਦੀ ਲਖਾਇਕ ਹੈ। ਪੰਜਾਬੀ ਦੇ ਉੱਘੇ ਆਲੋਚਕ ਡਾ. ਮੋਹਨ ਸਿੰਘ ਦੀਵਾਨਾ ਨੇ ਇਸ ਸੰਤ ਕਵਿੱਤਰੀ ਦੀ ਕਾਵਿ-ਕਲਾ ਬਾਰੇ ਜੋ ਹੋਰ ਵਿਚਾਰ ਪ੍ਰਗਟਾਏ ਹਨ, ਉਨ੍ਹਾਂ ਦਾ ਉਲੇਖ ਅਸੀਂ ਸੰਤ ਚਰਨਦਾਸ ਜੀ ਦੇ ਪ੍ਰਸੰਗ ਵਿੱਚ ਕਰ ਹੀ ਚੁੱਕੇ ਹਾਂ।

# 29

# ਸੰਤ ਦਯਾ ਬਾਈ

ਇਹ ਸਹਿਜੋ ਬਾਈ ਦੀ ਸਕੀ ਛੋਟੀ ਭੈਣ ਸੀ ਅਤੇ ਸੰਤ ਚਰਨ ਦਾਸ ਜੀ ਦੀ ਸ਼ਿਸ਼। ਇਹ ਦੋਵੇਂ ਚਰਨਦਾਸ ਜੀ ਦੇ ਹੀ ਨਗਰ ਦੀਆਂ ਦੱਸੀਆਂ ਜਾਂਦੀਆਂ ਹਨ ਜਿਹੜੀਆਂ ਆਪਣੇ ਗੁਰੂ ਦੇ ਨਾਲ ਹੀ ਦਿੱਲੀ ਆ ਕੇ ਮਹਾਤਮਾ ਚਰਨਦਾਸ ਦੀ ਸਤਿਸੰਗ ਪ੍ਰਾਪਤ ਕਰਦੀਆਂ, ਤੇ ਭਜਨ-ਬੰਦਗੀ ਵਿੱਚ ਉਮਰ ਗੁਜ਼ਾਰਦੀਆਂ ਰਹੀਆਂ ਹਨ। ਸਹਿਜੋ ਬਾਈ ਵਾਂਗ ਹੀ ਇਸ ਨੂੰ ਵੀ ਗੁਰੂ-ਭਗਤੀ ਉੱਤੇ ਮਾਣ ਹੈ ਅਤੇ ਗੁਰੂ ਦੀ ਗਤੀ ਪਰਮਾਤਮਾ ਤੋਂ ਵੀ ਉੱਪਰ ਦੱਸੀ ਹੈ।

ਦਯਾ ਬਾਈ ਦੀ ਬਾਣੀ ਵਿੱਚ ਦੋ ਲਘੂ ਰਚਨਾਵਾਂ ਸੰਗ੍ਰਹਿਤ ਹਨ - ਦਯਾ ਬੋਧ ਅਤੇ ਵਿਨਯਮਾਲਿਕਾ। ਇਨ੍ਹਾਂ ਦਾ ਜਨਮ ਵੀ ਹਨੇਰੇ ਵਿੱਚ ਹੀ ਪਿਆ ਹੈ ਅਤੇ ਵਿਦਵਾਨ ਆਪਣੇ ਅਨੁਮਾਨ ਲਾ ਰਹੇ ਹਨ। ਇਨ੍ਹਾਂ ਦੇ ਗ੍ਰੰਥਾਂ ਦੀ ਅੰਦਰਲੀ ਗਵਾਹੀ ਤੋਂ ਪਤਾ ਚੱਲਦਾ ਹੈ ਕਿ ਪਹਿਲੇ ਦੀ ਰਚਨਾ ਸੰਮਤ 1818 ਬਿਕਰਮੀ ਅਰਥਾਤ ਸੰਨ 1761 ਈਸਵੀ ਵਿੱਚ ਹੋਈ ਸੀ :

ਸੰਵਤ ਠਾਰਾ ਸੈ ਸਮੇਂ ਪੁਨਿ ਠਾਰਾ ਗਏ ਬੀਤਿ।<br>
ਚੇਤਿ ਸੁਦੀ ਤਿਥਿ ਸਾਤਵੀਂ ਭਯੋ ਗ੍ਰੰਥ ਸੁਭ ਰੀਤਿ॥

ਗ੍ਰੰਥ ਦੇ ਨਾਮਕਰਨ ਬਾਰੇ ਦੱਸਦੇ ਹਨ ਕਿ ਗੁਰੂ ਦੀ ਕਿਰਪਾ ਨਾਲ ਮਨ ਵਿੱਚ ਬੋਧ ਹੋਇਆ, ਚੇਤਨਾ ਜਾਗੀ ਤੇ ਇਕ ਆਨੰਦ ਦੀ ਉਮੰਗ ਉੱਠੀ। ਆਨੰਦ ਦੀਆਂ ਇਨ੍ਹਾਂ ਹੀ ਤਰੰਗਾਂ ਨੂੰ ਦਯਾਬੋਧ ਵਿੱਚ ਅੰਕਿਤ ਕਰ ਦਿੱਤਾ ਹੈ :

ਚਰਨਦਾਸ ਕੀ ਕ੍ਰਿਪਾ ਸੂੰ ਮੋ ਮਨ ਉਠੀ ਉਮੰਗ।<br>
ਦਯਾਬੋਧ ਬਰਨਨ ਕੀਉ ਜਹ ਸੁਖ ਕੀ ਉਠਤ ਤਰੰਗ॥

ਇਸ ਗ੍ਰੰਥ ਦੀ ਰਚਨਾ ਤੋਂ ਉਨ੍ਹਾਂ ਦੀ ਉਮਰ ਦਾ ਅਨੁਮਾਨ ਲਾਇਆ ਜਾ ਸਕਦਾ ਹੈ। ਵਿਚਾਰਾਂ ਦੀ ਪਕਿਆਈ ਅਤੇ ਅਤਿ ਦਰਜੇ ਦੀ ਭਾਵੁਕਤਾ, ਰਾਗਾਤਮਕਤਾ, ਤੜਪ, ਉਮੰਗ ਆਦਿ ਨੂੰ ਦੇਖਦੇ ਹੋਏ ਇਹ ਰਚਨਾ ਭਰੀ ਜਵਾਨੀ ਦੇ ਦਿਨਾਂ ਦੀ ਜਾਪਦੀ ਹੈ ਅਤੇ ਅਸੀਂ ਕਹਿ ਸਕਦੇ ਹਾਂ ਕਿ ਉਨ੍ਹਾਂ

ਦਾ ਜਨਮ ਸੰਨ 1720-24 ਈਸਵੀ ਵਿੱਚ ਹੋਇਆ ਹੋਵੇਗਾ। ਇਕ ਗੱਲ ਦੀ ਹੈਰਾਨੀ ਹੁੰਦੀ ਹੈ ਕਿ ਇਨ੍ਹਾਂ ਨੇ ਕਿਧਰੇ ਵੀ ਆਪਣੀ ਵੱਡੀ ਭੈਣ ਸਹਿਜੋਬਾਈ ਦਾ ਜ਼ਿਕਰ ਨਹੀਂ ਕੀਤਾ ਹਾਲਾਂਕਿ ਉਹ ਇਨ੍ਹਾਂ ਤੋਂ ਪਹਿਲਾਂ ਹੋ ਚੁੱਕੇ ਸਨ ਜਦ ਕਿ ਗੁਰੂ ਸੁਕਦੇਵ ਜੀ ਅਤੇ ਗੁਰੂਦੇਵ ਚਰਨਦਾਸ ਦਾ ਜ਼ਿਕਰ, ਮਹਿਮਾ ਤੇ ਨਾਮ ਸਭ ਥਾਈਂ ਜਪਿਆ ਹੈ। ਬਲਦੇਵ ਵੰਸ਼ੀ ਜੀ ਅਨੁਸਾਰ, 'ਦਯਾ ਬਾਈ ਵੀ ਮੇਵਾਤ ਦੇ ਡੇਹਰਾ ਨਾਮਕ ਪਿੰਡ ਵਿਚ ਜਨਮੀ, ਜਿਥੇ ਇਨ੍ਹਾਂ ਦੇ ਗੁਰੂ ਚਰਨ ਦਾਸ ਜੀ ਦਾ ਜਨਮ ਹੋਇਆ। ਦਯਾ ਬਾਈ ਬਾਅਦ ਵਿਚ ਆਪਣੇ ਗੁਰੂ ਦੇ ਨਾਲ ਹੀ ਦਿੱਲੀ ਆ ਗਈ। ਕਹਿੰਦੇ ਹਨ ਦਯਾ ਬਾਈ ਨੇ ਆਪਣੇ ਗੁਰੂ ਦੇ ਕੁੱਲ ਵਿਚ ਹੀ ਜਨਮ ਲਿਆ ਸੀ ਇਸ ਲਈ ਉਹ ਵੀ ਢੂਸਰ ਜਾਤੀ ਨਾਲ ਸੰਬੰਧਿਤ ਸੀ। ਉਨ੍ਹਾਂ ਦੀ ਸਹੀ ਸਹੀ ਜਨਮ-ਤਾਰੀਖ਼ ਅਤੇ ਮਰਨ-ਤਾਰੀਖ਼ ਬਾਰੇ ਜਾਣਕਾਰੀ ਨਹੀਂ ਹੈ। ਬਿਕਰਮੀ ਸੰਬਤ 1750 ਅਤੇ 1755 ਵਿਚਕਾਰ ਇਨ੍ਹਾਂ ਦਾ ਜਨਮ ਮੰਨਿਆ ਜਾਂਦਾ ਹੈ। ਉਨ੍ਹਾਂ ਨੇ ਆਪਣੀ ਰਚਨਾ 'ਦਯਾ ਬੋਧ' ਪੂਰਾ ਕਰਨ ਦੀ ਤਾਰੀਖ਼ ਖੁਦ 'ਦਯਾ ਬੋਧ' ਵਿਚ ਸੰਬਤ 1818 ਦਿੱਤੀ ਹੈ।[1] 'ਦਯਾ ਬਾਈ ਦਾ ਜਨਮ ਸੰਬਮ 1750 ਦੇ ਲਗਭਗ ਮੰਨਿਆ ਜਾਂਦਾ ਹੈ। ਉਹ ਮਹਾਤਮਾ ਚਰਨਦਾਸ ਦੀ ਸ਼ਿਸ਼ ਅਤੇ ਪ੍ਰਸਿੱਧ ਸੰਤ ਕਵਿਤਰੀ ਸਹਜੋ ਬਾਈ ਦੀ ਗੁਰੂ-ਭੈਣ ਸੀ।[2]

ਦੂਜੇ ਗ੍ਰੰਥ ਵਿੱਚ ਦਆ ਜਾਂ ਦਯਾ ਬਾਈ ਦੀ ਥਾਂ ਦਯਾ ਦਾਸ ਨਾਮ ਆਇਆ ਹੈ, ਜਿਸ ਨਾਲ ਭੁਲੇਖਾ ਪੈਂਦਾ ਹੈ ਕਿ ਸ਼ਾਇਦ ਇਹ ਕਿਸੇ ਦਯਾ ਦਾਸ ਨਾਮੇ ਹੋਰ ਵਿਅਕਤੀ ਦੀ ਰਚਨਾ ਹੈ, ਪਰ ਇੰਜ ਸੋਚਣਾ ਗਲਤੀ ਹੋਵੇਗਾ। ਭਗਤ ਜਨ ਮੌਜੀ ਜੀਵ ਹੁੰਦੇ ਹਨ, ਆਪਣੇ ਨਾਮ ਨੂੰ ਕਈ ਤਰ੍ਹਾਂ ਲਿਖਦੇ ਹਨ, ਫੇਰ ਇੱਥੇ ਇਸਤਰੀ-ਪੁਰਸ਼ ਦਾ ਫ਼ਰਕ ਵੀ ਮਿਟ ਗਿਆ ਹੁੰਦਾ ਹੈ। ਖ਼ੁਦ 'ਦਯਾ ਬੋਧ' ਵਿੱਚ ਵੀ ਇਕ ਥਾਂ 'ਦਯਾ ਦਾਸ' ਤੇ ਕਈ ਥਾਵਾਂ 'ਤੇ 'ਦਯਾ ਕੁੰਵਰ' ਨਾਮ ਦੀ ਵਰਤੋਂ ਕੀਤੀ ਗਈ ਹੈ। 'ਦਯਾ ਬਾਈ ਦੀ ਬਾਨੀ' ਦਾ ਸੰਪਾਦਕ (ਮੈਨੇਜਰ ਬੇਲਵੀਡੀਅਰ ਪ੍ਰੈੱਸ, ਇਲਾਹਾਬਾਦ) ਇਸ ਬਾਰੇ ਤਰਕ ਪੇਸ਼ ਕਰਦਾ ਹੈ, "ਦੂਜਾ ਗ੍ਰੰਥ ਵਿਨਯਮਾਲਿਕਾ ਭੀ ਜਿਸ ਵਿੱਚ ਦਯਾ ਦਾਸ ਦੀ ਛਾਪ ਹੈ, ਇਨ੍ਹਾਂ ਦਾ ਰਚਿਆ ਹੋਇਆ ਕਿਹਾ ਜਾਂਦਾ ਹੈ ਅਤੇ ਇਸ ਵਿੱਚ ਸ਼ੱਕ ਕਰਨ ਵਾਲੀ ਕੋਈ ਗੱਲ ਵੀ ਨਹੀਂ ਕਿਉਂਕਿ ਇਕ ਤਾਂ ਦੋਵਾਂ ਗ੍ਰੰਥਾਂ ਦੀ ਭਾਸ਼ਾ ਅਤੇ ਢੰਗ (ਸ਼ੈਲੀ) ਇਕੋ ਜਿਹੇ ਹਨ, ਦੂਜੇ ਦੋਵਾਂ ਵਿੱਚ ਆਪਣੇ ਗੁਰੂ ਮਹਾਤਮਾ

1. ਵਿਚਾਰ ਕਵਿਤਾ (ਤ੍ਰੈ-ਮਾਸਿਕ) ਦਾ ਦਯਾ ਬਾਈ ਦੀ ਕਾਵਿਤਾਵਲੀ ਦਾ ਵਿਸ਼ੇਸ਼ ਅੰਕ (ਸੰਪਾਦਕ : ਬਲਦੇਵ ਵੰਸ਼ੀ), ਭੂਮਿਕਾ
2. ਹਿੰਦੀ ਦੇ ਜਨਪਦ ਸੰਤ, ਪੰਨਾ 88

ਚਰਨਦਾਸ ਜੀ ਦੀ ਮਹਿਮਾ ਗਾਈ ਹੈ, ਤੀਜੇ ਦਯਾ ਬੋਧ ਵਿੱਚ ਜੋ ਨਿਸ਼ਚੇ ਹੀ ਦਯਾ ਬਾਈ ਰਚਿਤ ਹੈ, ਇਕ ਥਾਂ ਦਯਾ ਦਾਸ ਨਾਮ ਦੀ ਛਾਪ ਵੀ ਮਿਲਦੀ ਹੈ। ਚਰਨਦਾਸੀਆਂ ਦਾ ਵੀ ਖ਼ਿਆਲ ਹੈ ਕਿ ਦਯਾ ਦਾਸ ਕੋਈ ਵੱਖਰਾ ਵਿਅਕਤੀ ਨਹੀਂ ਹੈ ਅਤੇ ਇਹ ਨਾਂ ਦਯਾ ਬਾਈ ਦਾ ਹੀ ਹੈ।"

ਵਿਨਯਮਾਲਿਕਾ ਪੜ੍ਹ ਕੇ ਇਹੋ ਪ੍ਰਭਾਵ ਪੈਂਦਾ ਹੈ ਕਿ ਇਹ ਦਯਾ ਬਾਈ ਦੀ ਅਤਿ ਪ੍ਰੋੜ੍ਹ ਰਚਨਾ ਹੈ ਜਿਸ ਵਿੱਚ ਗਿਆਨ ਦੀ ਡੂੰਘਾਈ ਦੇ ਨਾਲ ਨਾਲ ਭਗਤੀ ਦੀ ਰਸ-ਮੁਗਧਤਾ ਵਧੇਰੇ ਹੈ। ਦਯਾ ਬਾਈ ਦੀ ਕਵਿਤਾ ਵਿੱਚ ਪ੍ਰੇਮ ਠਾਠਾਂ ਮਾਰ ਰਿਹਾ ਹੈ। ਭਗਤੀ ਦੇ ਝਰਨੇ ਵਗ ਰਹੇ ਹਨ, ਰਸ ਦੀ ਫੁਹਾਰ ਪੈ ਰਹੀ ਹੈ, ਕੋਮਲਤਾ, ਮਧੁਰਤਾ ਤੇ ਸਹਿਜ-ਸੁਭਾਵਿਕਤਾ ਦੀ ਕਿਣਮਿਣ ਹੈ ਅਤੇ ਸਭ ਤੋਂ ਵੱਧ ਕੇ ਹਿਰਦੇ ਤਲ ਦੀ ਡੂੰਘਾਈ, ਅਨੁਭਵ ਦੀ ਤੀਖਣਤਾ ਅਤੇ ਬੋਲਾਂ ਦੀ ਪਕਿਆਈ ਹੈ।

ਪਹਿਲੀ ਰਚਨਾ ਵਿੱਚ ਦੋਹਾ, ਸੋਰਠਾ ਤੇ ਚੌਪਾਈ ਛੰਦ ਹੈ, ਦੂਜੀ ਵਿੱਚ ਸਿਰਫ਼ ਦੋਹੇ ਹਨ ਜਿਨ੍ਹਾਂ ਦੀ ਗਿਣਤੀ 104 ਹੈ। ਅਲੰਕਾਰ ਆਪ-ਮੁਹਾਰੇ ਅਤੇ ਸੁਭਾਵਿਕ ਆਏ ਹਨ। ਮੁੱਖ ਪ੍ਰਯੋਜਨ ਕਵਿਤਾ ਕਰਨਾ ਨਹੀਂ ਸਗੋਂ ਪਰਮਾਰਥ ਸਾਧਨ ਹਿਤ ਗੁਰੂ-ਭਗਤੀ ਤੇ ਪ੍ਰਭੂ-ਭਗਤੀ ਦੀ ਰਸ-ਮਗਨਤਾ ਹੈ। ਨਮੂਨੇ ਦੇਖੋ:

ਗੁਰੂ ਸਤਗੁਰ ਸਮ ਕੋਊ ਹੈ ਨਹੀਂ ਯਾ ਜਗ ਮੇਂ ਦਾਤਾਰ
ਦੇਤ ਦਾਨ ਉਪਦੇਸ਼ ਸੋਂ ਕਰੇਂ ਜੀਵ ਭਵ ਪਾਰ।
ਸਤਗੁਰ ਬ੍ਰਹਮ ਸਰੂਪ ਹੈ, ਮਨੁੱਖ ਭਾਵ ਮਤ ਜਾਨ।
ਦੇਹ ਭਾਵ ਜਾਨੇ 'ਦਯਾ', ਤੇ ਹੈਂ ਪਸੂ ਸਮਾਨ॥

ਸੁਮਿਰਨ ਸੋਵਤ ਜਾਗਤ ਹਰਿ ਭਜੋ ਹਰਿ ਹਿਰਦੇ ਨਾ ਬਿਸਾਰ।
ਡੋਰੀ ਗਹਿ ਹਰਿਨਾਮ ਕੀ 'ਦਯਾ' ਨ ਟੂਟੇ ਤਾਰ॥

ਪ੍ਰੇਮ ਬਿਰਹ ਜਵਾਲ, ਉਪਜੀ ਹੀਏ ਰਾਮ-ਸਨੇਹੀ ਆਯ।
ਮਨਮੋਹਨ ਮੋਹਨ ਸਰਸ ਤੁਮ ਦੇਖਨ ਦਾ ਚਾਯ।
ਰੇ ਮਨ ਤੂੰ ਨਿਕਸਤ ਨਹੀਂ ਹੈ ਤੂ ਬੜਾ ਕਠੋਰ।
ਸੁੰਦਰ ਸਿਆਮ ਸਰੂਪ ਬਿਨ ਕਿਉਂ ਜੀਵਨ ਨਿਸ ਭੋਰ।

ਵੈਰਾਗ ਤਾਤ ਮਾਤ ਤੁਮਰੇ ਗਏ ਤੁਮ ਭੀ ਭਏ ਤਿਆਰ।
ਆਜ ਕਾਲ੍ਹ ਮੇਂ ਤੁਮ ਚਲੋ 'ਦਯਾ' ਹੋਹੁ ਹੁਸ਼ਿਆਰ॥

ਸਾਧ ਸਾਧ ਸਾਧ ਸਭ ਕੋਊ ਕਹੈ ਦੁਰਲਭ ਸਾਧੂ ਸੇਵ।
ਜਬ ਸੰਗਤਿ ਹੋਇ ਸਾਧ ਕੀ ਤਬ ਪਾਵੇ ਸਭ ਭੇਵ॥

ਬਿਨੈ ਸੰਬੰਧੀ ਕੁਝ ਪਦ ਉਨ੍ਹਾਂ ਦੇ ਦੂਜੇ ਗ੍ਰੰਥ ਵਿੱਚੋਂ ਵੀ ਦੇਖੇ ਜਾ ਸਕਦੇ ਹਨ। ਇਸ ਗ੍ਰੰਥ ਵਿੱਚ ਪਹਿਲੇ 14 ਦੋਹਿਆਂ ਵਿੱਚ ਪ੍ਰਭੂ ਦੇ ਵੱਖ ਵੱਖ ਨਾਮ ਗਿਣਾਏ

ਗਏ ਹਨ ਜਿਵੇਂ ਭੈਮੋਚਨ, ਸਰਬਮਯ, ਵਿਆਪਕ, ਅਥਲ, ਅਖੰਡ, ਦਯਾਸਿੰਧ, ਬ੍ਰਹਮ, ਬਿਸੰਭਰ, ਸਾਬਦੇਵ, ਵਿਸਵਰੂਪ, ਬਲਬੀਰ, ਵਿਆਸ, ਬੋਧ, ਬਾਧਾਹਰਨ, ਕਾਨ੍ਹਾਂ, ਕੁਰਮ, ਕ੍ਰਿਪਨਿਧੀ, ਕੇਸ਼ਵ, ਕ੍ਰਿਸ਼ਨ, ਕੁੰਜ ਬਿਹਾਰੀ, ਕ੍ਰੀਟਧਰ, ਕੰਸਾਸੁਰ ਕੇ ਕਾਲ, ਪਾਰਬ੍ਰਹਮ, ਪਰਮਾਤਮਾ, ਪੁਰਸ਼ੋਤਮ, ਪਰਮਹੰਸ, ਪਦਮਨਾਭ, ਪੀਤਾਂਬਰ, ਪਰਮੇਸਰ, ਪਰਸੰਸ, ਰਾਮ ਰਮੈਯਾ, ਰਮਾਪਤੀ, ਰਾਮ ਚੰਦਰ, ਰਘੁਬੀਰ, ਅਜਰ ਅਮਰ, ਅਬਿਗਤ, ਅਮਿਤ, ਅਨਭੈ, ਅਲਖ, ਅਭੇਵ, ਅਬਿਨਾਸੀ, ਆਨੰਦਮਯ, ਅਭੈ, ਆਨੰਦਦੇਵ, ਮਕਸੂਦਨ, ਮੋਹਨ, ਮਦਨ, ਮਾਧੋ, ਮੱਛ, ਮੁਰਾਰ, ਮਦਹਾਰੀ, ਸ੍ਰੀਮੁਕਟਧਰ, ਮਧੁਪੁਰ, ਮੱਲ-ਪਛਾਰ, ਗਿਰਿਧਰ, ਗੋਬਿੰਦ, ਗੋਪਧਰ, ਗਰੁੜਧੁਜ, ਗੋਪਾਲ, ਗੋਬਰਧਨ, ਸ੍ਰੀਗਦਾਧਰ, ਗਜਤਾਰਨ, ਗ੍ਰਹਸਾਲ, ਸੀਤਾ ਪਤਿ, ਸਮਰਥ ਸਾਹਿਬ, ਸਾਲਿਗਰਾਮ, ਸੇਸ, ਸ਼ਾਈਂ, ਸਹਜ, ਸਬਲ, ਸਿੰਧ-ਮਥਨ, ਸ੍ਰੀਸਿਆਮ, ਨਿਹਕਲੰਕ, ਨਰਸਿੰਘ, ਨਿਰੰਜਨ, ਨਿਰਾਕਾਰ, ਨਿਰਭੈ, ਨਾਰਾਇਣ, ਨਿਤ-ਦੇਵ, ਦੀਨ ਬੰਧੂ, ਦਯਾਲ, ਦਿਨੇਸ, ਦੇਵਨਦੇਵ, ਦਮੋਦਰਾ, ਦਸਮੁਖਬਧ ਅਵਧੇਸ਼, ਈਸਰ, ਈਸ, ਅਗੋਚਰਾ, ਅੰਤਰਜਾਮੀ, ਨਾਥ, ਠਾਕਰ, ਸ੍ਰੀਹਰਿ, ਬਦ੍ਰੀਪਤੀ, ਵਿਆਧਾਹਰਨ, ਬੰਸੀਧਰ, ਰਣਛੋੜ, ਪਰਸਰਾਮ, ਬਾਰਾਹ, ਬਪੁ, ਬੰਦੀਛੋੜ ਆਦਿ। ਇਸ ਨਾਮ-ਸਿਮਰਨ ਤੋਂ ਸੰਤ ਦਯਾ ਬਾਈ ਜੀ ਦੀ ਡੂੰਘੀ ਸਾਧਨਾ-ਪੱਧਤੀ ਅਤੇ ਅਨਿੰਨ ਈਸ਼ਵਰ-ਭਗਤੀ ਦਾ ਪਤਾ ਚੱਲਦਾ ਹੈ।

ਇਸ ਤੋਂ ਮਗਰੋਂ ਬਿਨਤੀ ਤੇ ਆਤਮ-ਨਿਵੇਦਨ ਦੇ ਪਦ ਹਨ। ਦੋ ਪਦ ਦੇਖ ਕੇ ਇਹ ਅਧਿਐਨ ਖ਼ਤਮ ਕਰਾਂਗੇ :

- ਅਸੰਖ ਜੀਵ ਤਰਿ ਤਰਿ ਗਏ, ਲੈ ਲੈ ਤੁਮਰੋ ਨਾਮ।
  ਅਬਕੀ ਬੇਰੀ ਬਾਪ ਜੀ, ਪਰੋ ਮੁਗਧ ਸੇ ਕਾਮ॥
- ਨਹਿ ਸੰਜਮ ਨਹਿ ਸਾਧਨਾ, ਨਹਿ ਤੀਰਥ ਬ੍ਰਤਦਾਨ।
  ਮਾਤ ਭਰੋਸੇ ਰਹਤ ਹੈ, ਜਿਉਂ ਬਾਲਕ ਨਾਦਾਨ॥

ਦਯਾ ਬਾਈ ਲਈ ਇਹ ਗ੍ਰੰਥ ਚਾਰ ਵੇਦਾਂ ਤੇ ਸ਼ਾਸਤਰਾਂ ਅਤੇ ਅਠਾਰ੍ਹਾਂ ਪੁਰਾਣਾ ਦਾ ਨਿਚੋੜ ਹੈ :

ਚਾਰ ਬੇਦ ਛੇ ਸਾਸਤ੍ਰ ਹੈਂ, ਅਰੁ ਦਸ ਆਠ ਪੁਰਾਨ।
ਸਬ ਗ੍ਰੰਥਨ ਕੋ ਸੋਧਿ ਕੇ, ਕੀਨੋ ਬਿਨਯ ਬਖਾਨ॥

# ਸੰਤ ਨਿਸ਼ਚਲ ਦਾਸ

ਸੰਤ ਦਾਦੂ ਦਿਆਲ ਦੇ ਸ਼ਿਸ਼ਾਂ ਵਿੱਚੋਂ ਪ੍ਰਮੁੱਖ ਸੰਤ ਸਨ। ਆਪ ਜੀ ਦੇ ਜਨਮ-ਕਾਲ ਤੇ ਮਰਨ-ਕਾਲ ਬਾਰੇ ਕਾਫ਼ੀ ਮਤਭੇਦ ਪਾਇਆ ਜਾਂਦਾ ਹੈ। ਪੰਡਤ ਚੰਦ੍ਰਕਾਂਤ ਬਾਲੀ ਨੇ ਸੰਮਤ 1760 ਵਿੱਚ ਜਨਮ ਤੇ 1820 ਬਿਕਰਮੀ ਵਿੱਚ ਮ੍ਰਿਤੂ ਸਵੀਕਾਰ ਕੀਤੀ ਹੈ।[1] ਆਚਾਰੀਆ ਪਰਸ਼ੂਰਾਮ ਚਤੁਰਵੇਦੀ ਜੀ ਨੇ ਇਨ੍ਹਾਂ ਦਾ ਨਿਧਨ-ਕਾਲ 1920 ਬਿਕਰਮੀ ਵਿੱਚ ਦਿੱਲੀ ਵਿਖੇ ਮੰਨਿਆ ਹੈ। ਇਨ੍ਹਾਂ ਦਾ ਦੁਆਰਾ ਕਿਹੜੌਲੀ ਪਿੰਡ ਵਿੱਚ ਹੈ ਜੋ ਦਿੱਲੀ ਤੋਂ 18 ਕੋਹ ਦੂਰ ਹੈ ਅਤੇ ਇਨ੍ਹਾਂ ਦੀ ਸ਼ਿਸ਼ ਪਰੰਪਰਾ ਅਤੇ ਪਾਠਸ਼ਾਲਾ ਅੱਜ ਵੀ ਚਲ ਰਹੀ ਹੈ। 'ਵਿਚਾਰ-ਸਾਗਰ' ਇਨ੍ਹਾਂ ਨੇ ਇਥੇ ਲਿਖਿਆ ਸੀ।[2] ਸਪੱਸ਼ਟ ਹੈ ਕਿ ਸੰਤ ਜੀ 1760 ਤੋਂ ਲੈ ਕੇ 1920 ਤਕ ਵਰਤਮਾਨ ਨਹੀਂ ਰਹਿ ਸਕਦੇ। ਆਪ ਦੇ ਗ੍ਰੰਥ 'ਯੁਕਤੀ ਪ੍ਰਕਾਸ਼' ਵਿੱਚ ਲਖਸ਼ਮੀ ਨਾਰਾਇਣ ਚੋਪੜਾ ਨੇ ਆਪ ਦਾ ਜਨਮ 1849 ਬਿਕਰਮੀ ਮੰਨਿਆ ਹੈ। ਡਾ. ਰਣਜੀਤ ਸਿੰਘ ਨੇ ਇਹ ਸਮਾਂ 1848 ਬਿਕਰਮੀ ਸਵੀਕਾਰ ਕੀਤਾ ਹੈ।[3] ਜੋ ਚਤੁਰਵੇਦੀ ਜੀ, ਰਚਨਾਵਾਂ ਦੇ ਰਚਨਾ-ਕਾਲ ਅਤੇ ਹਰਿਆਣਾ ਵਿੱਚ ਪ੍ਰਚਲਿਤ ਦੰਦ-ਕਥਾਵਾਂ ਨਾਲ ਵੀ ਮੇਲ ਖਾਂਦਾ ਹੈ। ਪੰਡਤ ਚੰਦ੍ਰਕਾਂਤ ਬਾਲੀ ਸ੍ਰੀ ਪਰਸ਼ੂਰਾਮ ਚਤੁਰਵੇਦੀ ਦੀ ਦੱਸ ਅਨੁਸਾਰ ਆਪ ਨੂੰ ਤਹਿਸੀਲ ਹਾਂਸੀ, ਜ਼ਿਲ੍ਹਾ ਹਿਸਾਰ ਦੇ ਢੂੰਗੜ ਪਿੰਡ ਦੇ ਨਿਵਾਸੀ ਜਾਟ ਮੰਨਦੇ ਹਨ।[4] ਪਰੰਤੂ ਸ੍ਰੀ ਦੇਵੀ ਸ਼ੰਕਰ ਪ੍ਰਭਾਕਰ ਆਪ ਨੂੰ 'ਕਿਰੜੌਲੀ' ਗ੍ਰਾਮ ਵਿੱਚ ਪੈਦਾ ਹੋਣਾ ਲਿਖਦੇ ਹਨ। ਪ੍ਰਭਾਕਰ

---

1. ਪੰਜਾਬ ਪ੍ਰਾਂਤੀਯ ਹਿੰਦੀ ਸਾਹਿਤਯ ਕਾ ਇਤਿਹਾਸ, ਪੰਨਾ 310
2. (ੳ) ਉੱਤਰੀ ਭਾਰਤ ਕੀ ਸੰਤ ਪਰੰਪਰਾ, ਪੰਨਾ 435
   (ਅ) ਡਾ. ਕ੍ਰਿਪਾਲ ਚੰਦ ਯਾਦਵ, ਹਰਿਆਣਾ ਏਕ ਸਾਂਸਕ੍ਰਿਤਿਕ ਅਧਿਐਨ, ਪੰਨਾ 366
3. ਸੰਤ ਨਿਸ਼ਚਲ ਦਾਸ : ਵਿਅਕਤਿਤ੍ਵ ਔਰ ਕ੍ਰਿਤਿਤ੍ਵ, ਪੰਨਾ 2
4. ਪੰਜਾਬ ਪ੍ਰਾਂਤੀਯ ਹਿੰਦੀ ਸਾਹਿਤਯ ਕਾ ਇਤਿਹਾਸ, ਪੰਨਾ 309

ਜੀ ਲਿਖਦੇ ਹਨ, "ਸੰਤ ਨਿਸ਼ਚਲ ਦਾਸ ਦਾਦੂ ਪੰਥੀਆਂ ਵਿੱਚੋਂ ਸਭ ਨਾਲੋਂ ਵਧੀਕ ਵਿਦਵਾਨ ਮੰਨੇ ਜਾਂਦੇ ਹਨ। ਉਨ੍ਹਾਂ ਦਾ ਜਨਮ ਕਿਰਡੋਲੀ ਗ੍ਰਾਮ ਵਿਖੇ ਇਕ ਜਾਟ ਪਰਿਵਾਰ ਵਿੱਚ ਹੋਇਆ। ਉਨ੍ਹਾਂ ਦੇ ਪਿਤਾ, ਜਿਹੜੇ ਦਾਦੂ ਪੰਥ ਦੇ ਪੈਰੋਕਾਰ ਸਨ, ਨੇ ਬਾਲਕ ਨਿਸ਼ਚਲ ਦਾਸ ਨੂੰ ਦਿੱਲੀ ਦੇ 'ਦਾਦੂ ਦਵਾਰਾ' ਦੇ ਮੁੱਖ ਪੁਜਾਰੀ ਦੀ ਭੇਟਾ ਕਰ ਦਿੱਤਾ ਜਿੱਥੇ ਇਸ ਬੁੱਧੀਮਾਨ ਮੁੰਡੇ ਨੇ ਵਿਦਿਆ ਗ੍ਰਹਿਣ ਕੀਤੀ। ਇਸ ਬਾਲਕ ਦੀ ਪ੍ਰਤਿਭਾ ਤੋਂ ਪ੍ਰਭਾਵਿਤ ਹੋ ਕੇ ਮੁੱਖ ਪੁਜਾਰੀ ਜੀ ਨੇ ਬਾਲਕ ਦੀ ਉਚੇਰੀ ਸੰਸਕ੍ਰਿਤ ਵਿਦਿਆ ਦਾ ਪ੍ਰਬੰਧ ਪਹਿਲਾਂ ਜਲੰਧਰ ਅਤੇ ਫਿਰ ਕਾਸ਼ੀ ਵਿਖੇ ਕੀਤਾ। ਅੱਜ ਸੰਤ ਨਿਸ਼ਚਲ ਦਾਸ ਨੂੰ ਵੇਦਾਂਤ ਦਾ ਅਧਿਕਾਰੀ ਵਿਅਕਤੀ ਸਵੀਕਾਰ ਕੀਤਾ ਜਾਂਦਾ ਹੈ।"[1]

ਪੰਡਤ ਬਾਲੀ ਜੀ ਨੇ ਇਸ ਸੰਤ ਬਾਰੇ ਕੁਝ ਹੋਰ ਜਾਣਕਾਰੀ ਵੀ ਦਿੱਤੀ ਹੈ। ਉਨ੍ਹਾਂ ਅਨੁਸਾਰ ਪੰਜਾਬ ਦੇ ਇਹ ਸੰਤ ਜੀ ਦਾਦੂ ਪੰਥ ਦੇ ਚੋਟੀ ਦੇ ਰਤਨ ਸਨ। ਉਨ੍ਹਾਂ ਦਾ ਰੰਗ ਗੋਰਾ ਤੇ ਜੁੱਸਾ ਨਰੋਆ ਸੀ। ਜ਼ਾਤ-ਭੇਦ ਕਾਰਨ ਤਕੜੀ ਇੱਛਾ ਹੋਣ ਤੇ ਵੀ ਨਿਸ਼ਚਲ ਦਾਸ ਕਿਧਰੋਂ ਸੰਸਕ੍ਰਿਤ ਪੜ੍ਹਨ ਵਿੱਚ ਸਫ਼ਲ ਨਾ ਹੋ ਸਕੇ, ਨਿਆਇ, ਵੇਦਾਂਤ ਅਤੇ ਵਿਆਕਰਨ ਪੜ੍ਹਨ ਵਿੱਚ ਸਫ਼ਲ ਹੋ ਗਏ। .... ਬੂੰਦੀ ਨਰੇਸ਼ ਮਹਾਰਾਜਾ ਰਾਮ ਸਿੰਘ ਇਨ੍ਹਾਂ ਤੋਂ ਮੰਤਰ ਲੈ ਕੇ ਇਨ੍ਹਾਂ ਦੇ ਸ਼ਿਸ਼ ਬਣੇ।"[2]

ਪੰਜਾਬ, ਦਿੱਲੀ ਤੇ ਰਾਜਸਥਾਨ ਵਿੱਚ ਇਨ੍ਹਾਂ ਦੀ ਬਹੁਤ ਮਾਨਤਾ ਰਹੀ ਹੈ। ਅਲਵਰ ਦੇ ਮਹਾਰਾਜੇ ਨੇ ਇਸ ਨੌਜਵਾਨ ਸਵਾਮੀ ਤੋਂ ਪ੍ਰਭਾਵਿਤ ਹੋ ਕੇ ਇਨ੍ਹਾਂ ਨੂੰ ਵੇਦਾਂਤ ਬਾਰੇ ਗ੍ਰੰਥ-ਰਚਨਾ ਕਰਨ ਲਈ ਬੇਨਤੀ ਕੀਤੀ। ਆਪ ਨੇ ਤਿੰਨ ਪ੍ਰਸਿੱਧ ਗ੍ਰੰਥ — ਵਿਚਾਰ-ਸਾਗਰ, ਵ੍ਰਿਤੀ-ਪ੍ਰਭਾਕਰ ਅਤੇ 'ਮੁਕਤੀ-ਪ੍ਰਕਾਸ਼' ਦੀ ਰਚਨਾ ਕੀਤੀ ਹੈ। ਇਨ੍ਹਾਂ ਵਿੱਚੋਂ ਵਿਚਾਰ ਸਾਗਰ ਗ੍ਰੰਥ ਨੂੰ ਵਿਸ਼ੇਸ਼ ਮਹੱਤਤਾ ਪ੍ਰਾਪਤ ਹੈ। ਇਹ ਦਰਸ਼ਨ, ਵੈਰਾਗ ਅਤੇ ਧਰਮ ਸਾਧਨਾ ਨਾਲ ਸੰਬੰਧਿਤ ਉੱਤਮ ਰਚਨਾ ਹੈ। ਕਹਿੰਦੇ ਹਨ ਇਸ ਦੇ ਛਪਣ ਤੇ ਦਕਿਆਨੂਸੀ ਬ੍ਰਾਹਮਣਾਂ ਵਲੋਂ ਬਹੁਤ ਵਿਰੋਧ ਹੋਇਆ। ਇਸ ਗ੍ਰੰਥ ਦੀ ਮਹੱਤਤਾ ਇਸ ਗੱਲੋਂ ਹੋਰ ਵੀ ਹੈ ਕਿ ਇਸ ਦਾ ਅਨੁਵਾਦ ਮਰਾਠੀ, ਬੰਗਲਾ ਤੇ ਅੰਗਰੇਜ਼ੀ ਵਿੱਚ ਕੀਤਾ ਗਿਆ ਹੈ। ਸਵਾਮੀ ਵਿਵੇਕਾਨੰਦ ਵਰਗੇ ਉੱਘੇ ਵੇਦਾਂਤੀ ਵਿਚਾਰਕ ਨੂੰ ਇਸ ਗ੍ਰੰਥ ਨੇ ਬਹੁਤ ਪ੍ਰਭਾਵਿਤ ਕੀਤਾ ਹੈ, ਤਦੇ ਉਨ੍ਹਾਂ ਨੇ ਲਿਖਿਆ ਸੀ, "ਇਹ ਭਾਰਤ ਵਿੱਚ ਪਿਛਲੀਆਂ ਤਿੰਨ ਸਦੀਆਂ ਵਿੱਚ ਲਿਖੇ ਗਏ ਗ੍ਰੰਥਾਂ ਵਿੱਚ ਸਭ ਤੋਂ ਵਧੇਰੇ

---

1. ਸੇਂਟ ਪੋਇਟਸ ਆਫ਼ ਹਰਿਆਣਾ, ਦਿ ਟ੍ਰਿਬਿਊਨ ਮਿਤੀ 25.9.1966
2. ਉੱਤਰੀ ਭਾਰਤ ਕੀ ਸੰਤ ਪਰੰਪਰਾ, ਪੰਨੇ 434-435

ਪ੍ਰਭਾਵਸ਼ਾਲੀ ਹੈ।"[1] ਡਾ. ਜੈ ਭਗਵਾਨ ਗੋਇਲ ਅਨੁਸਾਰ, 'ਵਿਚਾਰ-ਸਾਗਰ' ਗ੍ਰੰਥ ਵਿਚ ਬ੍ਰਹਮ, ਜੀਵ, ਜਗਤ, ਮਾਇਆ ਦੇ ਸਵਰੂਪ, ਗੁਰੂ ਸ਼ਿਸ਼ ਲੱਛਣ, ਸ਼ੁਭ ਭਗਤੀ ਫਲ, ਵੇਦਾਂਤ ਸਾਧਨ, ਮਿਥਿਆ ਵਰਣਨ, ਜੀਵਨ ਮੁਕਤੀ, ਵਿਦੇਹ ਮੁਕਤ ਆਦਿ ਦਾ ਪ੍ਰਤਿਪਾਦਨ ਵੇਦਾਂਤ, ਸਾਂਖਯ, ਨਿਆਇ ਅਦਵੈਤ ਦਰਸ਼ਨ ਆਦਿ ਦੇ ਆਧਾਰ 'ਤੇ ਵਿਵੇਕਪੂਰਨ ਅਤੇ ਸਰਲ ਸ਼ੈਲੀ ਵਿੱਚ ਕੀਤਾ ਗਿਆ ਹੈ। ਇਸ ਗ੍ਰੰਥ ਵਿਚ ਵਿਚਾਰ-ਤੱਤ ਦੀ ਪ੍ਰਧਾਨਤਾ ਹੈ ਅਤੇ ਕਾਵਿਆਤਮਕਤਾ ਘੱਟ ਹੈ। ਫਿਰ ਵੀ ਵੈਰਾਗ ਆਦਿ ਦੇ ਵਰਣਨ ਵਿਚ ਮਾਰਮਿਕਤਾ ਦਿਖਾਈ ਦਿੰਦੀ ਹੈ। ਅਜਿਹਾ ਕਰਦਿਆਂ ਸਹਿਜ ਭਾਸ਼ਾ ਵਿਚ ਵਿਚਾਰਾਂ ਦਾ ਨਿਰੂਪਣ ਕੀਤਾ ਗਿਆ ਹੈ ਅਤੇ ਉਪਮਾਵਾਂ, ਰੂਪਕਾਂ, ਦ੍ਰਿਸ਼ਟਾਂਤਾਂ ਅਤੇ ਉਦਾਹਰਣਾਂ ਨਾਲ ਉਸ ਨੂੰ ਸਪੱਸ਼ਟ ਅਤੇ ਪ੍ਰਭਾਵਸ਼ਾਲੀ ਬਣਾਇਆ ਗਿਆ ਹੈ।[2]

'ਵ੍ਰਿਤੀ-ਪ੍ਰਭਾਕਰ' ਨੂੰ ਭਾਵੇਂ ਵਿਚਾਰ-ਸਾਗਰ ਵਰਗੀ ਥਾਂ ਤਾਂ ਨਹੀਂ ਮਿਲੀ, ਪਰ ਇਹ ਦੋਵੇਂ ਗ੍ਰੰਥ ਭਾਰਤ ਭਰ ਦੇ ਮੰਦਰਾਂ ਤੇ ਗੁਰਦੁਆਰਿਆਂ ਦਾ ਅਨਮੋਲ ਖ਼ਜ਼ਾਨਾ ਹਨ। ਡਾ. ਮੋਹਨ ਸਿੰਘ ਦੀਵਾਨਾ ਨੇ ਸੰਤ ਨਿਸ਼ਚਲ ਦਾਸ ਅਤੇ ਹਰਦਿਆਲ (ਕਰਤਾ ਸਾਰੁਕਤਾਵਲੀ) ਨੂੰ ਬੁੱਧੀਵਾਦੀ ਕਿਹਾ ਹੈ ਅਤੇ 'ਵਿਚਾਰ-ਸਾਗਰ' ਤੇ ਸਾਰੁਕਤਾਵਲੀ ਨੂੰ ਪੰਜਾਬੀ ਦੀਆਂ ਕਲਾਸਿਕ ਵੇਦਾਂਤ ਰਚਨਾਵਾਂ ਮੰਨਿਆ ਹੈ। ਉਨ੍ਹਾਂ ਅਨੁਸਾਰ ਇਨ੍ਹਾਂ ਸੰਤਾਂ ਦੀ ਭਾਸ਼ਾ ਪੰਜਾਬੀ, ਬ੍ਰਜ ਅਤੇ ਅਵਧੀ ਦੀ ਰਵਾਇਤੀ ਮਿੱਸੀ ਭਾਸ਼ਾ ਹੈ।[3]

ਪੰਡਤ ਬਾਲੀ ਤੇ ਪ੍ਰਭਾਕਰ ਜੀ ਵਲੋਂ ਦਿੱਤੀ ਜਾਣਕਾਰੀ ਪੰਡਤ ਪਰਸ਼ੂਰਾਮ ਚਤੁਰਵੇਦੀ ਦੀ ਖੋਜ 'ਤੇ ਹੀ ਆਧਾਰਿਤ ਹੈ ਪਰ ਦੁੱਖ ਦੀ ਗੱਲ ਹੈ ਕਿ ਦੋਵਾਂ ਨੇ ਹੀ ਇਸ ਸਰੋਤ ਦਾ ਸੰਦਰਭ ਦੇਣ ਦੀ ਇਮਾਨਦਾਰੀ ਨਹੀਂ ਦਰਸਾਈ। ਦੋਵਾਂ ਸੱਜਣਾਂ ਦੇ ਕਥਨ ਨਾਲ ਕੁੰਗੜ ਪਿੰਡ ਤੇ ਕਿਰਡੌਲੀ ਜਾਂ 'ਕੜਹੋਲੀ' ਦੋ ਪਿੰਡਾਂ ਨੂੰ ਆਪ ਦਾ ਜਨਮ ਸਥਾਨ ਮੰਨਿਆ ਗਿਆ ਹੈ। ਚਤੁਰਵੇਦੀ ਜੀ ਅਨੁਸਾਰ ਪਹਿਲਾ ਉਨ੍ਹਾਂ ਦਾ ਨਿਵਾਸ ਸਥਾਨ ਹੈ ਤੇ ਦੂਜਾ ਉਨ੍ਹਾਂ ਦਾ ਗੁਰਦੁਆਰਾ

1. It has more influence in India than any that has been written many language within the last three centuries. Vivekanand's Complete Works, Part IV, P. 281
2. ਸੰਤ ਸਾਹਿਤਯ ਨਏ ਆਯਾਮ, ਪੰਨਾ 110
3. Of the works of the intellectualists Nischal Das's Vichar Sagar and Her Dial's Saruktavali have become Punjabi classics of the vedanta; their language is the traditional mixture of Punjabi, Braji and Awadhi.
A History of Punjabi Literature (1100-1932 A.D.), P.124

ਹੈ। ਡਾ. ਰਣਜੀਤ ਸਿੰਘ ਨੇ ਦੋਵਾਂ ਮਤਾਂ ਨੂੰ ਰੱਦ ਕਰਕੇ ਜ਼ਿਲ੍ਹਾ ਹਿਸਾਰ ਦਾ ਧਣਾਨਾ ਪਿੰਡ ਆਪ ਦਾ ਜਨਮ ਸਥਾਨ ਸਪ੍ਰਮਾਣ ਸਿੱਧ ਕੀਤਾ ਹੈ।[1]

ਸੰਤ ਨਿਸ਼ਚਲ ਦਾਸ ਨੇ ਅਨੇਕ ਗ੍ਰੰਥਾਂ ਦੀ ਰਚਨਾ ਕੀਤੀ ਹੈ। ਵਿਚਾਰ-ਸਾਗਰ, ਵ੍ਰਿਤੀ-ਪ੍ਰਭਾਕਰ ਅਤੇ ਯੁਕਤੀ-ਪ੍ਰਕਾਸ਼ ਆਪ ਦੀਆਂ ਵਧੇਰੇ ਪ੍ਰਸਿੱਧ ਰਚਨਾਵਾਂ ਹਨ। ਇਨ੍ਹਾਂ ਤੋਂ ਛੁਟ ਈਸ਼ ਉਪਨਿਸ਼ਦ, ਕਠ-ਉਪਨਿਸ਼ਦ ਅਤੇ ਮਹਾਂਭਾਰਤ ਉੱਤੇ ਲਿਖੀਆਂ ਟਿੱਪਣੀਆਂ, ਭਾਸ਼ਾ-ਆਯੁਰਵੇਦ, ਵ੍ਰਿਤ ਵਿਵਰਨ ਅਤੇ ਵ੍ਰਿਤ ਦੀਪਿਕ ਆਦਿ ਰਚਨਾਵਾਂ ਵੀ ਆਪ ਦੀਆਂ ਲਿਖੀਆਂ ਦੱਸੀਆਂ ਜਾਂਦੀਆਂ ਹਨ। ਪਰੰਤੂ ਆਪ ਦੀ ਸਾਰੀ ਪ੍ਰਸਿੱਧੀ ਮਾਤਰ 'ਵਿਚਾਰ-ਸਾਗਰ' ਉੱਤੇ ਹੀ ਆਧਾਰਿਤ ਹੈ। ਸੰਤ ਨਿਸ਼ਚਲ ਦਾਸ ਇਕ ਸਿਰਜਣਸ਼ੀਲ ਕਵੀ ਜਾਂ ਭਾਵਨਾਸ਼ੀਲ ਨੈਤਿਕਤਾਵਾਦੀ ਸੰਤ ਕਵੀ ਹੋਣ ਦੀ ਥਾਂ 'ਤੇ ਵੇਦਾਂਤ-ਦਰਸ਼ਨ ਦੇ ਗੂੜ੍ਹ ਵਿਆਖਿਆਕਾਰ ਸਨ। ਇਹੋ ਕਾਰਨ ਹੈ ਕਿ ਉਨ੍ਹਾਂ ਦੀ ਭਾਸ਼ਾ ਤੇ ਸ਼ੈਲੀ ਸੰਸਕ੍ਰਿਤ ਨਿਸ਼ਠ ਤੇ ਵਿਚਾਰ ਪ੍ਰਧਾਨ ਹੈ। ਇਸ ਲਈ ਇੱਥੇ ਕਾਵਿ ਸੌਂਦਰਯ ਲੱਭਣਾ ਵਿਅਰਥ ਹੈ। ਦੋ ਉਦਾਹਰਣ ਦੇਖੋ :

- ਪੁੰਨਿ ਪਾਪ ਕਾ ਹੂੰ ਮੈਂ ਕਰਤਾ, ਜਨਮ ਮਰਨ ਔਰ ਸੁਖ ਦੁਖ ਧਰਤਾ।
  ਔਰ ਅਨੇਕ ਭਾਂਤਿ ਜਗ ਭਾਸੈ, ਚਹੁ ਗਯਾਨ ਅਗਯਾਨ ਜੁ ਨਾਸੈ।
  ਜਾ ਯਾ ਤੈਂ ਵਿਪਰੀਤ ਸ੍ਰੂਪਾ, ਤਾ ਕੋ ਬ੍ਰਹਮ ਕਹਤ ਮੁਨਿ ਭੂਪਾ।
  ਕਹੋ ਏਕਤਾ ਕੈਸੇ ਜਾਨੂੰ, ਰੂਪ ਵਿਰੁਧ ਹਿਯੇ ਪਹਚਾਨੂੰ।
- ਅਹੰ ਸ਼ਬਦ ਕੇ ਅਰਥ ਕੋ, ਸੁਨ ਅਬ ਸਿਖਯ ਵਿਵੇਕ।
  ਤਵ ਹਿਯ ਜਾਂ ਸੈ ਨਸੇ, ਸੰਕ, ਕਲੰਕ, ਅਨੇਕ।
  ਹੈ ਯਦਯਪਿ ਆਭਾਸ ਮੇਂ, ਅਹੰ ਬਹਮ ਯਹ ਗਯਾਨ।
  ਤਥਾਪਿ ਸੋ ਕੂਟਸਥਕੋ, ਲਹੈ ਆਪ ਅਭਿਮਾਨ।
  ਤਾ ਕੇ ਸਦਾ ਅਭੇਦ ਹੈ, ਵਿਭੁ ਚੇਤਨ ਤੈਂ ਤਾਤ।
  ਬਾਧ ਸਮੇਂ ਨਿਜ ਰੂਪ ਹੂੰ, ਬ੍ਰਹਮ ਰੂਪ ਦਰਸਾਤ।

ਵੇਦਾਂਤ ਦਰਸ਼ਨ, ਗੁਰਮਤਿ ਗਿਆਨ ਅਤੇ ਅਧਿਆਤਮ-ਗਿਆਨ ਵਿੱਚ ਰੁਚੀ ਰੱਖਣ ਵਾਲੇ ਪਾਠਕਾਂ ਲਈ ਸੰਤ ਨਿਸ਼ਚਲ ਦਾਸ ਦਾ ਕਾਵਿ ਮਹਾਨ ਮਾਰਗ ਦਰਸ਼ਨ ਦਾ ਕੰਮ ਕਰੇਗਾ। ਇਸ ਮਹਾਨ ਵੇਦਾਂਤੀ ਤੇ ਦਾਦੂ ਪੰਥੀ ਸੰਤ ਕਵੀ ਬਾਰੇ ਅਜੇ ਹੋਰ ਵਧੇਰੇ ਖੋਜ ਕਰਨ ਦੀ ਲੋੜ ਹੈ।

---

1. (ੳ) ਸੰਤ ਨਿਸ਼ਚਲ ਦਾਸ : ਵਿਅਕਤਿਤ੍ਵ ਔਰ ਕ੍ਰਿਤਿਤ੍ਵ, ਪੰਨਾ 3
   (ਅ) ਡਾ. ਕ੍ਰਿਪਾਲ ਚੰਦ ਯਾਦਵ, ਹਰਿਆਣਾ ਏਕ ਸਾਂਸਕ੍ਰਿਤਿਕ ਅਧਿਐਨ, ਪੰਨਾ 365

# 31

# ਸੰਤ ਗਰੀਬ ਦਾਸ

ਸੰਤ ਗਰੀਬ ਦਾਸ ਜੀ ਦਾ ਜਨਮ ਵਿਸਾਖ ਦੀ ਪੂਰਨਮਾਸ਼ੀ ਨੂੰ ਸੰਮਤ 1774 ਮੁਤਾਬਿਕ ਸੰਨ 1717 ਈਸਵੀ ਵਿੱਚ ਝੱਜਰ ਤੋਂ ਕੁਝ ਦੂਰ ਪਿੰਡ ਛੁਡਾਨੀ ਵਿਖੇ ਹੋਇਆ। ਆਪ ਜੀ ਦਾ ਜੱਦੀ ਪਿੰਡ ਰੋਹਤਕ ਦੇ ਨੇੜੇ ਕਰੌਥਾ ਸੀ ਜਿਸ ਨੂੰ ਛੱਡ ਕੇ ਆਪ ਜੀ ਦੇ ਪਿਤਾ ਸ੍ਰੀ ਬਲਰਾਮ ਸਿੰਘ ਛੁਡਾਣੀ ਵਿਖੇ ਆ ਵਸੇ ਸਨ। ਬਲਰਾਮ ਸਿੰਘ ਖੱਤਰੀ ਧਾਰਮਿਕ, ਸਾਧੂ-ਸੁਭਾਅ ਅਤੇ ਅਨਿੰਨ ਭਗਤ ਸਨ। ਉਹ ਹਮੇਸ਼ਾ ਸਾਧ-ਸੇਵਾ, ਸਤਿਸੰਗ, ਭਜਨ-ਬੰਦਗੀ, ਪਰਉਪਕਾਰ ਅਤੇ ਆਚਾਰ-ਵਿਚਾਰ ਵਿੱਚ ਮਗਨ ਰਹਿੰਦੇ ਸਨ। ਬੜੀ ਸਿੱਕ ਮਗਰੋਂ ਸੁੱਖਾਂ ਸੁਖ ਕੇ, ਮੰਨਤਾਂ ਮੰਨ ਕੇ ਇਕ ਮਹਾਤਮਾ ਦੇ ਵਰਦਾਨ ਨਾਲ ਇਨ੍ਹਾਂ ਨੂੰ ਗਰੀਬ ਦਾਸ ਦੇ ਰੂਪ ਵਿੱਚ ਪੁੱਤਰ ਦਾ ਮੂੰਹ ਦੇਖਣਾ ਨਸੀਬ ਹੋਇਆ ਸੀ।[1]

ਡਾ. ਓਮ ਪ੍ਰਕਾਸ਼ ਸ਼ਰਮਾ ਅਨੁਸਾਰ, 'ਬਾਬਰੀ ਪੰਥੀ ਗਰੀਬ ਦਾਸ ਦਾ ਜਨਮ ਰੋਹਤਕ ਜ਼ਿਲ੍ਹੇ ਵਿਚ ਛੁਡਾਨੀ ਨਾਮਕ ਪਿੰਡ ਵਿਚ ਸੰਨ 1717 ਈਸਵੀ ਵਿੱਚ ਹੋਇਆ ਸੀ। ਇਹ ਜਾਤ ਦੇ ਜਾਟ ਜ਼ਿਮੀਦਾਰ ਸਨ। ਉਮਰ ਭਰ ਖੇਤੀਬਾੜੀ ਕਰਦੇ ਰਹੇ, ਸਾਧੂ ਭੇਸ ਕਦੇ ਧਾਰਨ ਨਹੀਂ ਕੀਤਾ। 12-13 ਸਾਲ ਦੀ ਉਮਰ ਵਿਚ ਹੀ ਕਿਸੇ ਸਾਧੂ ਤੋਂ ਪ੍ਰਭਾਵਿਤ ਹੋ ਗਏ। ਇਨ੍ਹਾਂ ਦੇ ਚਾਰ ਲੜਕੇ ਤੇ ਦੋ ਲੜਕੀਆਂ ਸਨ। ਇਨ੍ਹਾਂ ਦਾ ਦੇਹਾਂਤ ਛੁਡਾਨੀ ਵਿਚ ਹੀ ਸੰਨ

---

1. (ੳ) ਸ੍ਰੀ ਗਰੀਬਾਚਾਰਯ ਜੀ ਮਹਾਰਾਜ ਕਾ ਸੰਕਸ਼ਿਪਤ ਜੀਵਨ-ਚਰਿਤ੍ਰ, ਸਵਾਮੀ ਭਗਤ ਰਾਮ ਜੀ
   (ਅ) ਸੇਂਟ ਪੋਇਟਸ ਆਫ਼ ਹਰਿਆਣਾ, ਦੇਵੀ ਸੰਕਰ ਪ੍ਰਭਾਕਰ, ਦਿ ਟ੍ਰਿਬਿਊਨ, 25.9.1966
   (ੲ) ਡਾ. ਰਾਜ ਕੁਮਾਰ ਮੋਹਲ, ਸੰਤ ਜੈਤਰਾਮ ਦੀ ਬਾਣੀ ਵਿੱਚ ਮਾਨਵ ਮੁੱਲ, ਪੰਨਾ 24

1778 ਈਸਵੀ ਵਿਚ 61 ਸਾਲ ਦੀ ਉਮਰ ਵਿਚ ਹੋਇਆ ਸੀ। ਇਥੇ ਇਨ੍ਹਾਂ ਦੀ ਸਮਾਧੀ ਹੈ ਅਤੇ ਇਥੇ ਹੀ ਉਨ੍ਹਾਂ ਦੀ ਪੱਗ, ਜੁੱਤੀ, ਲੋਟਾ, ਕਟੋਰੀ, ਜਾਮਾ ਆਦਿ ਅੱਜ ਤਕ ਸੁਰੱਖਿਅਤ ਹਨ। ਇਨ੍ਹਾਂ ਨੇ ਆਪਣੇ ਸਮੇਂ ਵਿਚ ਇਕ ਮੇਲਾ ਲਾਇਆ ਸੀ ਜੋ ਅਜੇ ਤਕ ਛੁੜਾਨੀ ਵਿਖੇ ਲਗਦਾ ਹੈ। ਇਨ੍ਹਾਂ ਨੇ ਗਊ-ਬੱਧ ਬੰਦ ਕਰਨ ਅਤੇ ਅਨਾਜ 'ਤੇ ਕਰ ਲਾਉਣ ਦਾ ਤਿੱਖਾ ਵਿਰੋਧ ਕੀਤਾ ਸੀ। ਇਹ ਚਰਨ ਦਾਸ ਕੇ ਸਮਕਾਲੀਨ ਸਨ। ਦਿੱਲੀ ਵਿਚ ਇਨ੍ਹਾਂ ਕੋਲ ਆ ਕੇ ਠਹਿਰਨ ਦਾ ਵਰਣਨ ਵੀ ਮਿਲਦਾ ਹੈ।[1]

ਗਰੀਬ ਦਾਸ ਦੇ ਪੈਰੋਕਾਰਾਂ ਦਾ ਵਿਸ਼ਵਾਸ ਹੈ ਕਿ ਮਹਾਤਮਾ ਗਰੀਬ ਦਾਸ ਸਾਖਸਾਤ ਪਾਰਬ੍ਰਹਮ ਅਤੇ ਸੰਤ ਕਬੀਰ ਦਾਸ ਜੀ ਦੇ ਅਵਤਾਰ ਸਨ। ਸੰਤ ਜੀ ਦੇ ਸਪੁੱਤਰ ਸਵਾਮੀ ਜੈਤ ਰਾਮ ਜੀ ਇਸ ਦੀ ਪੁਸ਼ਟੀ ਇਉਂ ਕਰਦੇ ਹਨ :

ਧਨ ਧਨ ਜੈ ਜਗਦੀਸ਼ ਗੁਸਾਈਂ ਗਰੀਬ ਕਬੀਰ ਉਤਾਰਾ।
ਹੰਸ ਉਧਾਰਣ ਯਾ ਜਗ ਆਏ ਗਿਆਨ ਖੜਗ ਪ੍ਰਹਾਰਾ।
..........................................................................
ਦਾਸ ਗਰੀਬ ਕਬੀਰ ਹੈ, ਕਬੀਰ ਗਰੀਬ ਜਾਣ।।

ਕੁਝ ਲੋਕਾਂ ਦਾ ਇਹ ਵੀ ਖ਼ਿਆਲ ਹੈ ਕਿ ਇਨ੍ਹਾਂ ਨੇ ਦੇਹਧਾਰੀ ਗੁਰੂ ਧਾਰਨ ਕਰਨ ਦੀ ਥਾਂ ਮਹਾਤਮਾ ਕਬੀਰ ਦਾਸ ਨੂੰ ਹੀ ਆਪਣਾ ਗੁਰੂ ਧਾਰ ਲਿਆ। ਇਹ ਵੀ ਕਿਹਾ ਜਾ ਸਕਦਾ ਹੈ ਕਿ 'ਆਪੇ ਗੁਰੂ ਆਪੇ ਚੇਲਾ' ਅਨੁਸਾਰ ਖ਼ੁਦ ਗਰੀਬ ਦਾਸ ਵੀ ਕਬੀਰ ਦਾਸ ਦਾ ਅਵਤਾਰ ਸਨ ਅਤੇ ਉਨ੍ਹਾਂ ਦੇ ਗੁਰੂ ਵੀ ਕਬੀਰ ਹੀ ਸਨ। ਜਿਵੇਂ ਕਿ ਸਾਡੇ ਹੋਰ ਸੰਤਾਂ ਨਾਲ ਕਰਾਮਾਤਾਂ ਜੁੜੀਆਂ ਹਨ, ਇਨ੍ਹਾਂ ਦੇ ਨਾਂ ਨਾਲ ਵੀ ਬਹੁਤ ਸਾਰੇ ਚਮਤਕਾਰ ਜੋੜੇ ਜਾਂਦੇ ਹਨ। ਅਸੀਂ ਇੱਥੇ ਇਨ੍ਹਾਂ ਦੇ ਵਿਸਥਾਰ ਵਿੱਚ ਨਾ ਜਾ ਕੇ ਸਿਰਫ਼ ਇਹੋ ਕਹਾਂਗੇ ਕਿ ਆਮ ਜਨਤਾ ਵਿੱਚ ਇਨ੍ਹਾਂ ਦੀ ਸ਼ਖ਼ਸੀਅਤ ਤੇ ਬਾਣੀ ਦੀ ਛਾਪ ਬਹੁਤ ਤਕੜੀ ਹੈ ਅਤੇ ਇਨ੍ਹਾਂ ਦੀ ਮਹਿਮਾ ਚੁਪਾਸੀਂ ਪਸਰੀ ਹੋਈ ਹੈ। ਛੁੜਾਣੀ ਧਾਮ ਵਿੱਚ ਆਪ ਦੀ ਛਤਰੀ ਤੋਂ ਪੂਰਬ ਵੱਲ ਇਕ ਥਾਂ 'ਜੰਡ ਸਾਹਿਬ' ਹੈ, ਇੱਥੇ ਹੀ ਬੈਠ ਕੇ ਆਪ ਆਪਣਾ ਉਪਦੇਸ਼ ਕਰਦੇ ਤੇ ਬਾਣੀ ਦੀ ਰਚਨਾ ਕਰਦੇ ਸਨ। ਦੱਸਿਆ ਜਾਂਦਾ ਹੈ ਕਿ ਉਹ ਆਪਣੇ ਹੱਥੀਂ ਬਾਣੀ ਨਹੀਂ ਲਿਖਦੇ ਸਨ ਸਗੋਂ ਸਿੱਖਾਂ-ਸੇਵਕਾਂ ਨੂੰ ਉਪਦੇਸ਼ ਦੇਣ ਲੱਗਿਆਂ ਜੋ ਵੀ ਬੋਲਦੇ, ਉਸ ਨੂੰ ਸ਼ਰਧਾਲੂ ਸ਼ਿਸ਼ ਲਿਖਦੇ ਜਾਂਦੇ ਅਤੇ ਇੰਜ ਉਨ੍ਹਾਂ ਦੀ ਬਾਣੀ ਦਾ ਇਕ ਅਮੁਕ ਭੰਡਾਰ ਪੈਦਾ ਹੋ ਗਿਆ। ਉਨ੍ਹਾਂ ਵਲੋਂ ਲਿਖੇ ਪਦਾਂ ਦੀ ਗਿਣਤੀ 17000 ਦੇ

---

1. ਸੰਤ ਸਾਹਿਤਯ ਕੀ ਲੌਕਿਕ ਪ੍ਰਿਸ਼ਠ-ਭੂਮੀ, ਪੰਨਾ 51

ਲਗਭਗ ਦੱਸੀ ਜਾਂਦੀ ਹੈ। ਇਨ੍ਹਾਂ 17000 ਪਦਾਂ ਅਤੇ ਸਾਖੀਆਂ ਵਿੱਚੋਂ ਕੁਝ ਕੂ ਦਾ ਇਕ ਸੰਗ੍ਰਹਿ 'ਵੇਲਵੇਡੀਅਰ ਪ੍ਰੈਸ ਪ੍ਰਯਾਗ' ਨੇ 'ਗਰੀਬਦਾਸ ਦੀ ਬਾਨੀ' ਨਾਮ ਹੇਠ ਪ੍ਰਕਾਸ਼ਿਤ ਕੀਤਾ ਹੈ। ਪਰ ਅੱਜ ਕੱਲ੍ਹ ਇਹ ਸਭ ਪਦ ਉਪਲਬਧ ਨਹੀਂ ਹੁੰਦੇ। ਇਨ੍ਹਾਂ ਦੀ ਬਾਣੀ ਦੇ ਸੰਗ੍ਰਹਿ ਨੂੰ 'ਗੁਰੂ ਗ੍ਰੰਥ ਸਾਹਿਬ' ਕਿਹਾ ਜਾਂਦਾ ਹੈ ਅਤੇ ਇਸ ਨੂੰ ਛੁੜਾਣੀ ਦੇ ਗਰੀਬ ਦਾਸੀ 'ਗੁਰਦੁਆਰੇ' ਵਿੱਚ ਸਿੱਖ ਗੁਰਦੁਆਰਿਆਂ ਵਾਂਗ ਹੀ ਸਥਾਪਿਤ ਕੀਤਾ ਗਿਆ ਹੈ ਅਤੇ ਪੂਜਾ-ਅਰਚਾ ਦਾ ਵੀ ਰੰਗ-ਢੰਗ ਉਹੀ ਹੈ। ਇਨ੍ਹਾਂ ਦੀ ਬਾਣੀ 'ਸ੍ਰੀ ਰਤਨ ਸਾਗਰ' ਨਾਂ ਦੇ ਇਕ ਹੋਰ ਗ੍ਰੰਥ ਦੇ ਰੂਪ ਵਿੱਚ ਵੀ ਪ੍ਰਕਾਸ਼ਿਤ ਹੈ। ਵਿਸ਼ੇ ਪੱਖੋਂ ਉਨ੍ਹਾਂ ਦੀ ਬਾਣੀ ਵਿੱਚ ਵਿਆਪਕਤਾ ਅਤੇ ਵਿਵਿਧਤਾ ਹੈ। ਉਨ੍ਹਾਂ ਆਪਣੀ ਬਾਣੀ ਵਿੱਚ ਬ੍ਰਹਮ, ਜੀਵ, ਜਗਤ, ਮਾਇਆ, ਮੋਕਸ਼, ਆਵਾਗਵਣ, ਗੁਰੂ, ਹਰੀ ਭਗਤੀ, ਸਤਿ, ਨਾਮ ਦਾ ਜਾਪ, ਸਤਿ ਸੰਗਤ, ਕੁਸੰਗਤ, ਸਾਧੂ, ਅਸਾਧੂ, ਦਇਆ, ਨਿਰਦੈਤਾ, ਪਰਉਪਕਾਰ, ਲੋਭ, ਵਿਸ਼ੇ-ਵਾਸ਼ਨਾਵਾਂ ਦਾ ਤਿਆਗ ਅਤੇ ਸੁੱਚਤਾ ਤੇ ਵਿਸ਼ੇਸ਼ ਬਲ ਦਿੱਤਾ ਹੈ। ਮਾਇਆ ਦੇ ਲੋਭ ਲਾਲਚ ਵਿੱਚ ਫਸੇ ਪ੍ਰਾਣੀ ਨੂੰ ਕਿਵੇਂ ਛੁਟਕਾਰਾ ਮਿਲੇ, ਇਸ ਵੱਲ ਵਿਸ਼ੇਸ਼ ਧਿਆਨ ਦਿੱਤਾ ਗਿਆ ਹੈ।

ਉਹ ਬ੍ਰਹਮ ਸ਼ਬਦ ਨੂੰ ਸਾਖਿਆਤ ਬ੍ਰਹਮ ਮੰਨਦੇ ਹਨ ਅਤੇ ਇਹ ਸ਼ਬਦ ਬ੍ਰਹਮ ਸਾਡੇ ਸਭਨਾ ਦੇ ਹਿਰਦੇ ਵਿੱਚ ਵਾਸ ਕਰਦਾ ਹੈ, ਇਹ ਉਪਦੇਸ਼ ਦ੍ਰਿੜ੍ਹਾਂਦੇ ਹਨ :

ਪਾਪ ਪੁੰਨ ਦੋ ਬੀਜ ਬਨਾਯਾ, ਸ਼ਬਦ ਭੇਦ ਕਿੰਨੇ ਬਿਰਲੇ ਪਾਯਾ।
ਹਮ ਹੈਂ ਸ਼ਬਦ ਸ਼ਬਦ ਹਮ ਮਾਂਹਿ, ਹਮਸੇ ਭਿੰਨ ਔਰ ਕਛੁ ਨਾਹਿ।
ਸ਼ਬਦ ਸਥਾਵਰ ਜੰਗਮ ਜੋਗੀ, ਦਾਸ ਗਰੀਬ ਸ਼ਬਦ ਰਸ ਭੋਗੀ।

'ਸ੍ਰੀ ਰਤਨ ਸਾਗਰ' ਗ੍ਰੰਥ ਵਿੱਚ ਉਨ੍ਹਾਂ ਦੀ ਰਾਗ-ਬੱਧ ਬਾਣੀ ਦਰਜ ਹੈ ਅਤੇ ਗੁਰਦੇਵ ਕਾ ਅੰਗ, ਸੁਮਰਨ ਕਾ ਅੰਗ, ਬਿਰਹ, ਬੇਨਤੀ, ਸੰਗਤਿ, ਬੈਰਾਗ, ਆਦਿ 76 ਸਿਰਲੇਖਾਂ ਹੇਠ ਵਿਵਿਧ ਵਿਸ਼ਿਆਂ 'ਤੇ ਕਲਮ ਚਲਾਈ ਗਈ ਹੈ। ਸੰਤ ਗਰੀਬ ਦਾਸ ਨਿਰਗੁਣ-ਸਰਗੁਣ ਦੇ ਭੇਦ ਨੂੰ ਨਹੀ ਮੰਨਦੇ। ਉਹ ਪਾਰਬ੍ਰਹਮ ਦੋਵਾਂ ਤੋਂ ਹੀ ਨਿਆਰਾ ਹੈ :

ਨਿਰਗੁਣ ਸਰਗੁਣ ਸੇ ਹੈ ਨਿਆਰਾ, ਸ਼ਬਦ ਅਤੀਤ ਅਮੋਲ,
ਨਿਰਗੁਣ ਮਨ ਮਾਇਆ ਬ੍ਰਹਮ ਗਯਾਨੀ, ਸਰਗੁਣ ਕਾਯਾ ਖੋਲੀ।
ਗਰੀਬ ਨਿਰਗੁਣ ਕਹੂੰ ਤੋ ਗੁਨ ਕਿਨ ਕੀਨੇ, ਸਰਗੁਣ ਕਹੂੰ ਤੋ ਹਾਨੀ।
ਨਿਰਗੁਣ ਸਰਗੁਣ ਦੋਹੂੰ ਤੇ ਨਿਆਰਾ, ਅਵਿਗਤਿ ਪਦ ਨਿਰਵਾਨੀ।

ਬ੍ਰਹਮ ਦੇ ਸਰੂਪ ਬਾਰੇ ਆਪ ਦੇ ਕੁਝ ਹੋਰ ਵਿਚਾਰ ਵੇਖੋ :

ਰਰੰਕਾਰ ਨਿਜ ਮੂਲ ਮੰਤ੍ਰ ਹੈ, ਜਾਪ ਅਜਪਾ ਸੋਈ।

ਮੂਲ ਚੱਕ੍ਰ ਔਰ ਸਹੰਸ ਕੰਵਲ ਦਲ, ਪੂਰ ਰਹਿਆ ਨਿਰਮੋਹੀ।44।
ਰਾਮ ਰਹੀਮ ਕਰੀਮਾ ਕੇਸ਼ੋ, ਅਲਹ ਅਲੇਖ ਅਨਾਥਾ।
ਬਾਜੀਗਰ ਕਰਤਾਰ ਬਿਸ਼ਵੰਭਰ, ਜਾਮੇਂ ਭਿੰਨ ਨ ਭਾਂਤਾ।45।

ਸਪੱਸ਼ਟ ਹੈ ਕਿ ਇਸ ਉਦਾਰ-ਮਨ ਸੰਤ ਲਈ ਰਾਮ ਤੇ ਰਹੀਮ, ਕੇਸ਼ਵ ਤੇ ਕਰੀਮ ਵਿੱਚ, ਅੱਲ੍ਹਾ ਤੇ ਅਲਖ ਨਿਰੰਜਨ ਵਿੱਚ ਕੋਈ ਭੇਦ-ਭਾਵ ਨਹੀਂ ਸੀ। ਸਮਾਜਿਕ ਦ੍ਰਿਸ਼ਟੀ ਤੋਂ ਸਭ ਨੂੰ ਸਮਾਨਤਾ, ਪਿਆਰ, ਸੇਵਾ ਤੇ ਪਰਉਪਕਾਰ ਦਾ ਸੁਨੇਹਾ ਦੇਣਾ ਉਨ੍ਹਾਂ ਦਾ ਲਕਸ਼ ਸੀ। ਸੰਤ ਗਰੀਬ ਦਾਸ ਜੀ ਨਾਮ ਮਾਰਗੀ ਸੰਤ ਸਨ। ਨਾਮ ਤਨ, ਮਨ ਤੇ ਅੰਤਰਆਤਮਾ ਨੂੰ ਸ਼ੁੱਧ ਕਰਦਾ ਤੇ ਬ੍ਰਹਮ ਦਾ ਸਾਖਿਆਤਕਾਰ ਕਰਾਉਂਦਾ ਹੈ :

ਗਰੀਬ ਐਸਾ ਨਿਰਮਲ ਨਾਮ ਹੈ, ਨਿਰਮਲ ਕਰੇ ਸਰੀਰ।
ਔਰ ਗਯਾਨ ਮੰਡਲੀਕ ਹੈਂ, ਚਕਵੈ ਗਯਾਨ ਕਬੀਰ।38।

ਬ੍ਰਹਮ ਤੇ ਜੀਵ ਦਾ ਪਰਸਪਰ ਕੀ ਸੰਬੰਧ ਹੈ, ਉਸ ਦਾ ਨਿਵਾਸ ਕਿੱਥੇ ਹੈ, ਆਦਿ ਸੁਆਲਾਂ ਦਾ ਉੱਤਰ ਵੀ ਉਹ ਗੁਰਮਤਿ ਦਾਰਸ਼ਨਿਕਾਂ ਵਾਂਗ ਹੀ ਦਿੰਦੇ ਹਨ :

ਗਰੀਬ ਐਸਾ ਕਾਦਰ ਦੇਖਿਆ, ਪੀਠ ਪੇਟ ਨਹੀਂ ਦੁਆਰ।
ਨਗਰੀ ਬਸਤੀ ਮਠ ਨਹੀਂ, ਨਹੀਂ ਉਹਾਂ ਘਰ ਬਾਰ।
ਗਰੀਬ ਸੁੰਨ ਬਸਤੀ ਸੇ ਰਹਿਤ ਹੈ, ਦੇਖੀ ਸਿੰਧ ਨਿਹਾਰ।
ਗਿਆਨ ਧਿਆਨ ਕੀ ਗਮ ਨਹੀਂ, ਨਾ ਵਹਾਂ ਜੀਤ ਨਾ ਹਾਰ।
ਗਰੀਬ ਸਦਾ ਸਜੀਵਨ ਅਮਰ ਪਦ, ਨੇਸ ਨਿਰੰਤਰ ਮਾਹਿਂ।
ਬਾਹਰ ਭੀਤਰ ਬ੍ਰਹਮ ਹੈ, ਜਹਾਂ ਤਹਾਂ ਸਭ ਠਾਹਿਂ।
ਗਰੀਬ ਨੂਰਮਹਲ ਬਿਨ ਨੀਮ ਹੈ, ਪੇੜੀ ਨਹੀਂ ਮੁੰਡੇਰ।
ਡਯੋਢੀ ਪੜ੍ਹਦਾ ਨਾ ਵਹਾਂ, ਬਿਨ ਪਗ ਚੜ੍ਹੇ ਸੁਮੇਰ।

ਗਰੀਬ ਦਾਸ ਜ਼ਾਤ-ਪਾਤ, ਊਚ-ਨੀਚ ਵਿੱਚ ਵਿਸ਼ਵਾਸ ਨਹੀਂ ਰੱਖਦੇ ਸਨ। ਉਨ੍ਹਾਂ ਲਈ ਹਰ ਵਰਣ, ਨਸਲ ਤੇ ਜ਼ਾਤ ਦਾ ਪ੍ਰਾਣੀ ਭਗਤੀ ਦਾ ਅਧਿਕਾਰੀ ਹੈ:

ਪੰਡਿਤ ਕੇ ਪਦ ਬੀਚ ਹੈ ਰਾਈ ਝੁਮਕਰਾ,
ਨ ਕਛੁ ਭਿੰਨ ਚਮਾਰ ਸੁਣੋ ਰਾਈ ਝੁਮਕਰਾ।

ਚਾਰ ਵਰਣ ਖਟ ਆਸ੍ਰਮ ਰਾਈ ਝੁਮਕਰਾ,
ਸਰਬੰਗੀ ਸਬ ਮਾਹਿ, ਸੁਣੋ ਰਾਈ ਝੁਮਕਰਾ।

ਮਹਾਤਮਾ ਜੀ ਗ੍ਰਹਿਸਥ ਵਿੱਚ ਰਹਿ ਕੇ ਹੀ ਪ੍ਰਭੂ ਨੂੰ ਪ੍ਰਾਪਤ ਕਰਨ ਦੇ

ਹੱਕ ਵਿੱਚ ਸਨ ਅਤੇ ਇਉਂ ਉਹ ਗੁਰਮਤਿ ਵਾਂਗ ਹੀ ਨਿਵਿਰਤੀ ਮਾਰਗ ਦੀ ਥਾਂ ਪ੍ਰਵਿਰਤੀ ਮਾਰਗ ਦੇ ਅਨੁਆਈ ਸਨ। ਉਹ ਖ਼ੁਦ ਗ੍ਰਹਿਸਥੀ ਸਨ ਅਤੇ ਸ਼ਿਸ਼ਾਂ ਨੂੰ ਵੀ ਉਪਦੇਸ਼ ਕੀਤਾ ਕਿ :

ਗਰੀਬ ਗਾੜੀ ਬਾਹੋ ਘਰ ਰਹੋ ਖੇਤੀ ਕਰੋ ਖ਼ੁਸ਼ਹਾਲ।
ਸਾਈਂ ਸਿਰ ਪਰ ਰਾਖਿਓ ਤੋ ਸਹੀ ਭਗਤ ਹਰਲਾਲ।।

ਸੰਸਾਰਕ ਜ਼ਿੰਮੇਵਾਰੀਆਂ ਤੋਂ ਭੱਜ ਕੇ ਜੰਗਲਾਂ ਵਿਚ ਜਾਣ ਅਤੇ ਇਸ ਨੂੰ ਮੁਕਤੀ, ਸੰਨਿਆਸ ਆਦਿ ਦਾ ਨਾਂ ਦੇਣ ਨੂੰ ਉਹ ਪਖੰਡ ਮੰਨਦੇ ਸਨ। ਇਸੇ ਤਰ੍ਹਾਂ ਗੁਰੂ ਸਾਹਿਬਾਂ ਵਾਂਗ ਹੀ ਉਨ੍ਹਾਂ ਨੇ ਸਤਿਗੁਰ ਧਾਰਨ ਕਰਨ, ਸਤਿਸੰਗ ਕਰਨ, ਸਾਧੂਆਂ ਦੀ ਸੇਵਾ ਕਰਨ, ਦਾਨ-ਪੁੰਨ ਕਰਨ, ਪਰਉਪਕਾਰ ਕਰਨ ਅਤੇ ਖ਼ਿਮਾ, ਦਇਆ ਆਦਿ ਗੁਣ ਧਾਰਨ ਉੱਤੇ ਵਧੇਰੇ ਜ਼ੋਰ ਦਿੱਤਾ ਹੈ। ਉਨ੍ਹਾਂ ਦਾ ਉਪਦੇਸ਼ ਬੜਾ ਸਰਲ ਹੈ ਅਤੇ ਡੂੰਘਾ ਵੀ। ਪਰਮਾਤਮਾ ਨੂੰ ਹਮੇਸ਼ਾ ਯਾਦ ਰੱਖੋ, ਕਦੇ ਨਾ ਭੁੱਲੋ ਕਿ ਕਾਮ, ਕ੍ਰੋਧ ਆਦਿ ਸਭ ਦੇ ਦੁਸ਼ਮਣ ਹਨ, ਚੋਰੀ, ਜਾਰੀ, ਅਭੱਖ ਪਦਾਰਥ, ਮਾਸ, ਸ਼ਰਾਬ ਅਤੇ ਤਮਾਕੂ ਆਦਿ ਦਾ ਕਦੇ ਵੀ ਸੇਵਨ ਨਹੀਂ ਕਰਨਾ ਚਾਹੀਦਾ ਅਤੇ ਸੰਤਾਂ ਦੀ ਸੰਗਤ ਅਤੇ ਸੇਵਾ ਕਰਕੇ ਜਨਮ ਸਫ਼ਲ ਬਣਾਉ। ਮਹਾਤਮਾਵਾਂ ਦੀ ਸੇਵਾ ਵਿੱਚ ਭੋਗ ਅਤੇ ਮੋਕਸ਼ ਸਭ ਪਦਾਰਥ ਮਿਲਦੇ ਹਨ, ਧਨ-ਧਾਨ ਆਦਿਕ ਪਦਾਰਥ ਸੰਤਾਂ ਦੀ ਸੰਗਤ ਅਤੇ ਸੇਵਾ ਨਾਲ ਪ੍ਰਾਪਤ ਹੁੰਦੇ ਹਨ। ਦਾਨ ਕਰਨ ਨਾਲ ਮਨੁੱਖ ਸਰੀਰ ਮਿਲਦਾ ਹੈਂ। ਕਹਿੰਦੇ ਹਨ :

- ਸੰਤਨ ਕੋ ਸਤਸੰਗ ਬੜੋ, ਮਿਲ ਸੰਤਨ ਕੇ ਭਵ ਸਿੰਧੂ ਤਰੋ ਰੇ।
  ਜੋ ਸਤ ਸੰਗਤ ਨਾਹਿ ਬਣੇ, ਹਰਿ ਨਾਮ ਰਟੋ ਅਰ ਦਾਨ ਕਰੋ ਰੇ।
  ਜੋ ਤੁਮ ਤੇ ਕਛੁ ਨਾਹਿ ਬਣੇ, ਤਬ ਨਾ ਸਿਰ ਪਾਪਨ ਪੇਟ ਭਰੋ ਰੇ।
- ਗਰੀਬ ਯਾ ਦਿਲ ਅੰਦਰ ਦਾਗ ਹੈ, ਧੋਏ ਮੈਂ ਨਹੀਂ ਜਾਏ।
  ਸਤਗੁਰੂ ਸਿਕਲੀਗਰ ਮਿਲੈ, ਫਿਰੈ ਮੁਸਕਲਾ ਮਾਏ।
- ਗਰੀਬ ਰਾਮ ਨਾਮ ਮੁਖ ਸੈਂ ਕਹੇ, ਕਰ ਸੇ ਦੇਵੇ ਦਾਨ।
  ਵਾਕਾ ਫਲ ਬਾਂਚੇ ਨਹੀਂ, ਤਾ ਕੋ ਉਰ ਮੇਂ ਗਿਆਨ।
  ਬਿਨ ਹੀ ਇੱਛਾ ਦੇਤ ਹੈ, ਸੋ ਦਾਨ ਕਹਾਵੇ।
  ਫਲ ਬਾਂਚੇ ਨਹੀਂ ਤਾਸ ਕਾ, ਅਮਰਾਪੁਰ ਜਾਵੇ।।

ਉਨ੍ਹਾਂ ਦਾ ਮਾਰਗ ਕਲਿਆਣ ਦਾ ਮਾਰਗ ਸੀ ਜਿਸ ਵਿੱਚ ਪ੍ਰੇਮ ਨੂੰ ਸਭ ਤੋਂ ਉਚੇਰਾ ਸਥਾਨ ਦਿੱਤਾ ਜਾਂਦਾ ਸੀ। ਗਰੀਬਦਾਸੀ ਸੰਪ੍ਰਦਾਇ ਦੇ ਮੰਨਣ ਵਾਲਿਆਂ ਦੀ ਭਾਰੀ ਗਿਣਤੀ ਹੈ ਜਿਹੜੇ ਇਨ੍ਹਾਂ ਨੂੰ ਅਵਤਾਰ ਹੀ ਨਹੀਂ ਸਗੋਂ ਖ਼ੁਦ ਪਾਰਬ੍ਰਹਮ ਹੀ ਮੰਨਦੇ ਹਨ। ਪ੍ਰੇਮ ਸੰਬੰਧੀ ਆਪ ਦਾ ਇਕ ਵਾਕ ਹੈ :

ਗਰੀਬ, ਅਨਭੈ, ਫਰਸਾ ਪ੍ਰੇਮ ਕਾ, ਕਿਆ ਗਿਆਨੀ ਕਿਆ ਠੋਠ।
ਅਨਭੇ ਕੇ ਗੋਲੇ ਛੁਟੇ ਭੀਤ ਕਿਲੇ ਢਹੇ ਕੋਟ।

ਸੰਤ ਸ੍ਰੀ ਗਰੀਬ ਦਾਸ ਜੀ ਛੁਡਾਣੀ ਦੇ ਸੁਪ੍ਰਸਿੱਧ ਗ੍ਰੰਥ 'ਸ੍ਰੀ ਰਤਨ ਸਾਗਰ' (ਗੁਪਾਲਪੁਰ ਸੰਮਤ 2015, ਅੱਠਵਾਂ ਸੰਸਕਰਣ) ਵਿੱਚ ਅਨੇਕ ਥਾਵਾਂ 'ਤੇ ਸ੍ਰੀ ਗੁਰੂ ਰਵਿਦਾਸ ਜੀ ਦਾ ਸਤਿਕਾਰਪੂਰਨ ਜ਼ਿਕਰ ਆਇਆ ਹੈ ਜਿਸ ਨੂੰ ਬਿਨਾਂ ਕਿਸੇ ਵਿਆਖਿਆ ਦੇ ਮੂਲ ਰੂਪ ਵਿੱਚ ਇੱਥੇ ਦਰਜ ਕਰ ਰਹੇ ਹਾਂ :

- ਭਗਤ ਹੋਤ ਕੇਸੋ ਬਨਜਾਰਾ, ਸੰਗ ਰੈਦਾਸ ਕਮਾਲ ਥੇ।
  ਹੇ ਹਰ ਹੇ ਹਰ ਹੋਤੀ ਆਈ, ਗੂਨ ਛਈ ਔਰ ਪਾਲ ਥੇ।

(ਪੰਨਾ 144)

- ਸੂਜਾ ਸੈਨਾ ਬਾਜੀਦ ਬਿਧੇ, ਪੀਪਾ ਪ੍ਰਥਾਨ ਪਿਛਾਨਯਾ ਹੈ।
  ਔਰ ਲੋਕ ਅਲੋਕ ਗਵਨ ਸੈਲੀ, ਰੈਦਾਸ ਅਗਮਪੁਰ ਜਾਨਯਾ ਹੈ।

(ਪੰਨਾ 188)

- ਨਹੀਂ ਊੱਚ ਨਹੀਂ ਨੀਚ ਨਿਰੰਜਨ ਜਾਤ ਰੇ,
  ਕਰਤਾ ਹੈ ਸਭ ਮਾਂਹਿ ਦਿਵਸ ਔਰ ਰਾਤ ਰੇ।
  ਸੁਲਤਾਨੀ ਬਾਜੀਦ ਧਨਾਥਾ ਜਾਟ ਕਾ,
  ਨਾਨਕ ਔਰ ਰੈਦਾਸ, ਭੇਦ ਕਹੈਂ ਬਾਟ ਕਾ।

(ਪੰਨਾ 218)

- ਨਾਮਾ ਔਰ ਰੈਦਾਸ ਰਸੀਲਾ, ਕੋਈ ਨ ਜਾਨੈ ਅਵਗਤਿ ਲੀਲਾ।
  ਪੀਪਾ ਧਨਾ ਚਢੇ ਬਾਜੀਦਾ, ਸੇਊ ਸੰਮਨ ਔਰ ਫਰੀਦਾ।

(ਪੰਨਾ 233)

- ਚਮਰਾ ਜੁਲਾਹ ਤਿਰ ਗਏ, ਔਰ ਛੀਪਾ ਨਾਈ ਰੇ।
  ਗਨਿਕਾ ਚਢੀ ਬਿਬਾਨ ਮੇਂ, ਸੁਰਗਾਪੁਰ ਜਾਈ ਰੇ।

(ਪੰਨਾ 261)

- ਰੈਦਾਸ ਰਸਾਯਨ ਮਾਤੇ ਰਹਤੇ, ਸੁਨਤੇ ਆਦੂ ਤਾਨਾ।
  ਜਿਨਕੇ ਕਹਾ ਕਮੀ ਬ੍ਰਹਮ ਮੇਲਾ, ਦੋ ਕੋੜੀ ਬੰਧ ਕਾਨਾ॥ 16॥
  ਕਾਨਾ ਕਸਤੇ ਸੁੰਨ ਮੇਂ ਬਸਤੇ, ਸੰਤ ਬਬੇਕੀ ਬੀਨਾ।
  ਥੈਠੇ ਰੌਪਟੇ ਕ੍ਰਿਤਮ ਕਰਤੇ, ਆਤਮ ਕਾ ਰੋਜੀਨਾ॥ 17॥
  ਰੈਦਾਸ ਅਕਾਸ਼ ਚੜ੍ਹੇ ਅਨਰਾਗੀ, ਤਤੈ ਤਤ ਸਮਾਨਾ।
  ਕਨਕ ਜਨੇਊ ਕਾਢ ਦਿਖਾਯਾ, ਬਿਪ੍ਰ ਕੀਜੇ ਹੈਰਾਨਾ॥ 18॥
  ਸੰਖ ਅਸੰਖੋ ਸੰਤ ਬਿਰਾਜੇ, ਵਾਰ ਪਾਰ ਨਹੀਂ ਅੰਤਾ।
  ਅਵਗਤ ਪੁਰਸ਼ ਕਬੀਰ ਭਜੇ ਰੇ, ਹੈ ਦੂਲਹ ਮਹਮੰਤਾ॥ 19॥

(ਪੰਨਾ 285)

- ਸੰਤੋ ਅਮੀ ਮਹਾਰਸ ਮੀਠਾ, ਤਾਤੈਂ ਸਤਗੁਰ ਸ਼ਬਦੇ ਦੀਠਾ॥ ਟੇਕ॥
  ਜੋ ਬਾਜੀਦ ਫਰੀਦਾ ਪੀਆ, ਨਾਮਦੇ ਔਰ ਕਬੀਰਾ,

- ਚਮਰਾ ਕਨਕ ਜਨੇਊ ਕਾਢਯਾ, ਵਿਪ੍ਰ ਪੰਡਿਤ ਸਭ ਹਾਰੇ।
 ਜੁਲਹੇ ਕੇ ਘਰ ਬਾਲਦ ਆਈ, ਕੇਸ਼ੋ ਸੇ ਬਨਜਾਰੇ॥ 11॥
 (ਪੰਨਾ 293)

- ਜਨ ਰੈਦਾਸ ਕਬੀਰ ਕਮਾਲਾ, ਸਨਮੁਖ ਮਿਲੇ ਹਜੂਰ॥ 6॥
 ਦੋਨਯੂ ਦੀਨ ਮੁਕਤਿ ਕੂੰ ਚਾਹੈਂ, ਖਾਹਿੰ ਗਊ ਅਰੁ ਸੂਰ॥ 7॥
 ਦਾਸ ਗਰੀਬ ਉਧਾਰ ਨਹੀਂ ਹੈ, ਸੌਦਾ ਪੂਰਮ ਪੂਰ॥ 8॥
 (ਪੰਨਾ 303)

- ਬ੍ਰਹਮ ਪਿਛਾਨ ਨੀਚ ਕੌਨ ਹੈ ਰੇ, ਬ੍ਰਹਮ ਪਿਛਾਨ ਨੀਚ ਕੌਨ ਹੈ॥ ਟੇਕ॥
 ਬਾਲਮੀਕ ਨੂੰ ਕਹਤੇ ਨੀਚ, ਨਾਮ ਪ੍ਰਤਾਮ ਹੋਇ ਗਏ ਊਚ॥ 1॥
 ਜਾਕੇ ਦਵਾਰੇ ਗੜਤੀ ਕੂੰਡ, ਰੈਦਾਸ ਚਲਯਾ ਪਟ, ਦਰਸਨ ਮੂੰਡ॥ 2॥
 ਕਨਕ ਜਨੇਊ ਕਾਢਯਾ ਕੰਧ, ਸਮਝੈ ਨਾਹਿੰ ਅਕਲ ਕੇ ਅੰਧ॥ 13॥
 (ਪੰਨਾ 311)

- ਗੋਰਖ ਦੱਤ ਕਬੀਰ ਹੈਂ ਰੈਦਾਸ ਕਮਾਲਾ,
 ਦਾਦੂ ਦਰਸ਼ ਪਰਸ ਮਹਿ, ਪੀਆ ਪ੍ਰੇਮ ਪਿਆਲਾ।
 ਕੇਤੇ ਅਮਲੀ ਅਮਲ ਮੇਂ ਉਸ ਦੇਸ਼ ਦੀਵਾਨੇ,
 ਊਚੇ ਕੂਲ ਕੇ ਕੌਸਣਾ, ਹੋਹਿ ਧੂਰ ਸਮਾਨੇ।
 ਕੌਨ ਊਚ ਕੌਨ ਨੀਚ ਹੈ, ਚਢੇ ਨਾਮ ਨਵਾਰੇ,
 ਗਰੀਬ ਦਾਸ ਆਜਿਜ ਤਿਰੇ ਬੂੜੇ ਬਟ ਪਾਰੇ॥ 11॥
 (ਪੰਨਾ 331)

- ਨਾਮਾ ਕਾ ਦੇਵਲ ਫਿਰਿਆ, ਜੋ ਜਾਤ ਕਾ ਛੀਪਾ,
 ਰੈਦਾਸ ਰੰਗੇ ਮਜੀਠ ਮੈਂ, ਹਰਿ ਸੰਗ ਸਮੀਪਾ॥ 16॥
 (ਪੰਨਾ 337)

- ਕਾਸ਼ੀਪੁਰੀ ਕਬੀਰ ਕਮਾਲ, ਗੈਬੀ ਬਾਲਦ ਆਈ ਰਿਸਾਲ।
 ਦੀਆ ਭੰਡਾਰਾ ਜਨ ਰੈਦਾਸ, ਕਨਕ ਜਨੇਊ ਪਦ ਪ੍ਰਕਾਸ਼॥
 (ਪੰਨਾ 345)

# 32

# ਸੰਤ ਦਾਸ ਤਪੱਸੀ

ਪ੍ਰੋ. ਪਿਆਰਾ ਸਿੰਘ ਪਦਮ ਜੀ ਇਸ ਸੰਤ ਬਾਰੇ ਕੇਵਲ ਐਨੀ ਜਾਣਕਾਰੀ ਦਿੰਦੇ ਹਨ, ''ਇਹ ਛਿੱਬਰ ਘਰਾਣੇ ਦਾ ਨੌ ਨਿਹਾਲ ਗੁਰਬਖ਼ਸ਼ ਸਿੰਘ ਦਾ ਪੁੱਤਰ, ਕੇਸਰ ਸਿੰਘ ਦਾ ਛੋਟਾ ਭਾਈ ਸੀ। ਇਸ ਨੇ ਬਾਲੇ ਵਾਲੀ ਜਨਮ ਸਾਖੀ ਦੇ ਆਧਾਰ ਤੇ 'ਜਨਮ ਸਾਖੀ ਗੁਰੂ ਨਾਨਕ ਸ਼ਾਹ ਕੀ' 1777 ਈਸਵੀ ਵਿੱਚ ਲਿਖੀ ਸੀ ਅਤੇ 1779 ਈਸਵੀ ਦਾ ਲਿਖਿਆ ਮਾਝਾਂ ਦਾ ਖਰੜਾ ਪ੍ਰਾਪਤ ਹੈ।''[1] ਪ੍ਰੋ. ਪਦਮ ਦੀ ਜਾਣਕਾਰੀ ਭਾਵੇਂ ਸੰਖੇਪ ਹੈ ਪਰ ਸਟੀਕ ਹੈ।

ਪੰਡਤ ਚੰਦ੍ਰਕਾਂਤ ਬਾਲੀ ਨੇ ਇਕ ਸੰਤ ਕਵੀ ਦੀ ਮਹਿਮਾ ਦੇ ਨਾਲ ਹੀ ਪਹਿਲਾਂ ਛਿੱਬਰ ਪਰਿਵਾਰ ਦੀ ਸੇਵਾ ਦਾ ਜ਼ਿਕਰ ਇਨ੍ਹਾਂ ਸ਼ਬਦਾਂ ਵਿੱਚ ਕੀਤਾ ਹੈ, ''ਛਿੱਬਰ ਪਰਿਵਾਰ ਦਾ ਆਪਣਾ ਇਤਿਹਾਸਿਕ ਮਹੱਤਵ ਹੈ। ਇਕ ਤਾਂ ਇਸ ਪਰਿਵਾਰ ਨੇ ਗੁਰੂ-ਪਰਿਵਾਰ ਦੀ ਵਜ਼ਾਰਤ ਕੀਤੀ; ਦੂਜੇ ਇਸ ਪਰਿਵਾਰ ਦੇ ਇਕ ਮਹਾਂਪੁਰਸ਼ ਨੇ ਗੁਰੂ ਤੇਗ ਬਹਾਦਰ ਜੀ ਜੀ ਨਾਲ ਸਹਿ-ਬਲੀਦਾਨ ਦਿੱਤਾ ਸੀ; ਤੀਜੇ ਇਸ ਪਰਿਵਾਰ ਦੇ ਦੋ ਭਰਾਵਾਂ ਨੇ ਕਾਵਿ-ਰਚਨਾ ਰਾਹੀਂ ਗੁਰੂ-ਪਰਿਵਾਰ ਦੀ ਸੇਵਾ ਕੀਤੀ। ਭਾਈ ਕੇਸਰ ਦਾਸ ਛਿੱਬਰ ਨੇ 'ਬੰਸਾਵਲੀ ਨਾਮਾ' ਲਿਖਿਆ ਸੀ ਅਤੇ ਭਾਈ ਸੰਤ ਦਾਸ ਛਿੱਬਰ ਨੇ 'ਜਨਮ ਸਾਖੀ ਗੁਰੂ ਨਾਨਕ ਸ਼ਾਹ ਕੀ' ਲਿਖੀ।''

ਆਪ ਅੱਗੇ ਲਿਖਦੇ ਹਨ, ''ਸ੍ਰੀ ਰਣਧੀਰ ਸਿੰਘ ਦੀ ਇਕ ਟਿੱਪਣੀ ਦੱਸਦੀ ਹੈ ਕਿ ਦਰਗਾਹਾਮੱਲ ਦੇ ਪੋਤਰੇ ਸੰਤ ਦਾਸ ਛਿੱਬਰ ਪਰਿਵਾਰ ਨਾਲ ਸੰਬੰਧਿਤ ਸਨ। ਅੰਦਰਲੀ ਗਵਾਹੀ ਤੋਂ ਪ੍ਰਗਟ ਹੈ ਕਿ ਉਸ ਨੇ ਇਹ ਰਚਨਾ ਕਸ਼ਮੀਰ ਵਿੱਚ ਅਤੇ ਸੰਮਤ 1834 ਈਸਵੀ ਵਿੱਚ ਲਿਖੀ, ਜਿਵੇਂ :

1. ਪੰਜਾਬੀ ਮਾਝਾ ਤੇ ਆਸਾਵਰੀਆਂ, ਪੰਨਾ 37

ਚੇਤ ਸੁ ਦਿਨ ਥਿਤ ਸੱਤਮੀ, ਪੁਖ ਨਖੜ੍ਹ ਸਸਵਾਰ।

ਸੰਤਦਾਸ ਛਿੱਬਰ ਲਿਖੀ, ਪੋਥੀ ਸੁਧਾ ਸਵਾਰ।

ਰਚਨਾ ਸਥਾਨ

ਕਾਸਮੀਰ ਸੁਭ ਦੇਸ ਸੁਹਾਯੋ, ਕਸਪ ਰਿਸੀਬਰ ਕੇ ਮਨ ਭਾਯੋ।

ਤਹਾਂ ਦੇਵੀ ਕਾ ਅਸਥਾਨ, ਅਠਦਲ ਭੁਜਾ ਸਾਰਕਾ ਜਾਨ।

ਰਚਨਾ ਵਿੱਚ 'ਸਾਕਾ ਲਿਖਤੇ ਵਿਕ੍ਰਮਜੀਤ' ਤੋਂ ਪੰਡਤ ਚੰਦ੍ਰਕਾਂਤ ਬਾਲੀ ਜੀ ਅੰਦਾਜ਼ਾ ਲਾਉਂਦੇ ਹਨ ਕਿ "ਇਹ ਦਿੱਤਾ ਹੋਇਆ ਸੰਮਤ 1834 ਬਿਕਰਮੀ ਸ਼ੱਕ ਸੰਮਤ ਤਾਂ ਨਹੀਂ? ਉਸ ਅਨੁਸਾਰ ਇਸ ਦਾ ਰਚਨਾ ਕਾਲ 1744 ਬਿਕਰਮੀ ਸੰਮਤ ਹੋਣਾ ਚਾਹੀਦਾ ਹੈ ਜੇ ਇਹ ਸਹੀ ਹੈ ਤਾਂ ਇਨ੍ਹਾਂ ਦੇ ਦਾਦਾ ਧਰਮਚੰਦ ਛਿੱਬਰ ਵੀ ਗੁਰੂ ਜੀ ਦੇ ਦਰਬਾਰੀ ਕਵੀਆਂ ਵਿੱਚੋਂ ਇਕ ਸਨ। ਇਹ ਵਿਸ਼ਾ ਖੋਜ ਦਾ ਮੁਥਾਜ ਹੈ।" ਇਹ ਸਿਰਫ਼ ਬਾਲੀ ਜੀ ਦੀ ਅਟਕਲ ਹੀ ਹੈ। ਇੰਜ ਕਰਨ ਨਾਲ ਇਹ ਸਮਾਂ 1687 ਈਸਵੀ ਬਣ ਜਾਂਦਾ ਹੈ ਜੋ ਖਾਲਸਾ ਸਾਜਣਾ ਤੋਂ ਵੀ ਪਹਿਲਾਂ ਦਾ ਮੰਨਿਆ ਜਾਣਾ ਚਾਹੀਦਾ ਹੈ। ਪ੍ਰੋ. ਪਦਮ ਜੀ ਵੀ ਇਹ ਸੰਮਤ 1834 ਬਿਕਰਮੀ ਜਾਂ 1777 ਈਸਵੀ ਦੀ ਲਿਖਦੇ ਹਨ। ਉਨ੍ਹਾਂ ਪਾਸ ਜੋ ਮਾਲ਼ਾਂ ਦਾ ਖਰੜਾ ਹੈ ਉਹ ਵੀ ਇਸ ਤੋਂ ਦੋ ਵਰ੍ਹੇ ਮਗਰੋਂ 1779 ਈਸਵੀ ਵਿੱਚ ਹੀ ਤਿਆਰ ਕੀਤਾ ਗਿਆ ਹੈ। ਅੰਦਰਲੀ ਗਵਾਹੀ ਉੱਤੇ ਪੰਡਤ ਬਾਲੀ ਖਾਮਖਾਹ ਆਪਣੀ ਸ਼ੱਕ ਸੰਮਤ ਦੀ ਗੱਲ ਲਾਗੂ ਕਰਕੇ ਸਗੋਂ ਹੋਰ ਵੀ ਘਚੋਲਾ ਪਾਉਂਦੇ ਹਨ। ਨਿਸ਼ਚੇ ਹੀ ਇਹ ਦੋਵੇਂ ਭਰਾ ਕੇਸਰ ਸਿੰਘ ਅਤੇ ਸੰਤ ਦਾਸ ਦਸਮ ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ ਜੋਤ ਸਮਾਉਣ ਤੋਂ ਮਗਰੋਂ ਹੀ ਰਚਨਾ ਕਰਮ ਵਿੱਚ ਰੁਝਦੇ ਹਨ।

ਇਸ ਪ੍ਰਸੰਗ ਵਿੱਚ ਇਹ ਗੱਲ ਵੀ ਖ਼ਾਸ ਨੋਟ ਕਰਨ ਵਾਲੀ ਹੈ ਕਿ ਜਿੱਥੇ ਹੋਰ ਸਭ ਜਨਮ ਸਾਖੀਆਂ ਵਾਰਤਕ ਵਿੱਚ ਹਨ ਉੱਥੇ ਸੰਤ ਦਾਸ ਦੀ ਲਿਖੀ ਇਹ ਜਨਮ ਸਾਖੀ ਪਦ ਵਿੱਚ ਹੈ। ਸੰਤ ਦਾਸ ਦਾ ਨਜ਼ਰੀਆ ਇਸ ਰਚਨਾ ਵਿੱਚ ਅਵਤਾਰਵਾਦ ਅਤੇ ਪੌਰਾਣਿਕ ਕਥਾ ਕਹਾਣੀਆਂ ਨੂੰ ਸ਼ਹਿ ਦੇਣ ਦਾ ਹੈ। ਡਾ. ਹਰਿਭਜਨ ਸਿੰਘ ਸੰਤ ਦਾਸ ਦੀ ਇਸ ਸਾਖੀ ਨੂੰ 'ਮਹਿਮਾ ਪ੍ਰਕਾਸ਼' ਤੋਂ ਦੂਜਾ ਥਾਂ ਦਿੰਦੇ ਹਨ। ਪੰਡਤ ਬਾਲੀ ਹੁਰੀਂ ਇਸ ਨੂੰ ਬਾਲੇ ਵਾਲੀ ਜਨਮਸਾਖੀ ਤੋਂ ਮਗਰੋਂ 'ਦੂਜਾ ਸਫ਼ਲ ਯਤਨ' ਕਹਿੰਦੇ ਹਨ। ਜਨਮਸਾਖੀ ਵਿੱਚੋਂ ਇਕ ਉਦਾਹਰਣ ਦੇਖੋ :

ਮਰਦਾਨਾ ਦੇਖੈ ਨੈਨ ਪਸਾਰ, ਇਹ ਪਰਬਤ ਹੈ ਅਪਰ ਅਪਾਰ।

ਤਾਰੇ ਭੀ ਸਭ ਨੀਚੇ ਰਹੈਂ, ਚੰਦ ਸੂਰ ਅਧ ਦ੍ਰਿਸਟ ਨ ਲਹੈ।

ਫੁਨ ਗੁਰ ਤਿਨਸੋ ਬਚਨ ਬਖਾਨਾ, ਹੈ ਪ੍ਰਭ ਜੀ ਇਹ ਅਤਿ ਅਸਥਾਨਾ।

ਇਸ ਗਿਰ ਕਾ ਕਹਿ ਦੀਜੈ ਨਾਮ, ਇਹ ਸੁਮੇਰ ਹੈ ਸੁਣ ਅਭਿਰਾਮ।
ਹੇ ਗੁਰ, ਇਸ ਪ੍ਰਕਾਰ ਕਿਸ ਆਹਿ, ਚੰਦ ਸੂਰ ਕਿਛੁ ਦ੍ਰਿਸ਼ਟ ਨ ਪਾਹਿ।
ਗੁਰ ਕਹਿ, ਭੂ ਕੇ ਮੰਡਲ ਜਾਨ, ਜੋ ਪਯਾਰਾ ਹੈ ਸ੍ਰੀ ਭਗਵਾਨ।
ਮਰਦਾਨ ਬਾਲਾ ਇਤ ਕਹੈ, ਇਸ ਗਿਰ ਕੀ ਗਤਿ ਕਛੂ ਨ ਲਹੈ।
ਨੀਚੇ ਤੁੱਛ ਊਪਰ ਵਿਸਤਾਰ, ਇਸ ਗਿਰ ਕਾ ਅਦਭੁਤ ਹੈ ਸਥਾਨ।
ਗੁਰੂ ਨਾਨਕ ਕਹਿ ਸੁਨ ਮਰਦਾਨਾ, ਤੋ ਹਿਤ ਕਥਾ ਪੁਰਾਨ ਬਖਾਨਾ।

ਸੁੰਦਰ ਕਵਿਤਾ ਵਿੱਚ ਅਤੇ ਸਾਧ ਭਾਖਾ ਮਿਲੀ ਬ੍ਰਜ ਭਾਸ਼ਾ ਰਲੀ ਪੰਜਾਬੀ ਵਿੱਚ ਲਿਖੀ ਇਹ 'ਜਨਮ ਸਾਖੀ ਸਤਿਗੁਰ ਨਾਨਕ ਸ਼ਾਹ ਕੀ' ਇਕ ਮਹੱਤਵਪੂਰਨ ਪੁਸਤਕ ਹੈ। ਇਹ ਗ੍ਰੰਥ ਮਹਾਕਾਵਿ ਦੀ ਸ਼ੈਲੀ ਵਿੱਚ ਨਹੀਂ ਲਿਖਿਆ ਗਿਆ ਸਗੋਂ ਇਸ ਵਿੱਚ ਗੁਰੂ ਨਾਨਕ ਦੇਵ ਜੀ ਨਾਲ ਸੰਬੰਧਿਤ ਕੁਝ ਕਥਾ-ਪ੍ਰਸੰਗਾਂ ਨੂੰ ਲੈ ਕੇ ਵਰਣਨ ਕੀਤਾ ਗਿਆ ਹੈ।

ਸੰਤ ਦਾਸ ਛਿੱਬਰ ਦੀਆਂ ਮਾਝਾਂ ਉੱਤਮ ਗੀਤ ਕਾਵਿ ਦੇ ਸੁੰਦਰ ਨਮੂਨੇ ਹਨ। ਇਕ ਇਕ ਮਾਝ ਵਿੱਚ ਕਵੀ ਨੇ ਪੂਰਾ-ਸੂਰਾ ਗੁਰਮਤਿ ਤੇ ਸੰਤ-ਵਿਚਾਰ ਭਰ ਦਿੱਤਾ ਹੈ। ਇਸ ਵਿਚਲੇ ਵਿਸ਼ੇ ਵਸਤੂ ਦੀ ਵਿਵਿਧਤਾ, ਸੰਗੀਤਾਤਮਕਤਾ, ਸ਼ਬਦ ਚੋਣ ਅਤੇ ਵਿਸ਼ੇ ਦੀ ਸਪੱਸ਼ਟ ਅਭਿਵਿਅਕਤੀ, ਇਨ੍ਹਾਂ ਮਾਝਾਂ ਦੇ ਕੁਝ ਕੁ ਕਾਵਿ-ਗੁਣ ਹਨ। ਪ੍ਰਭੂ ਦੇ ਖੇਡ ਨਿਰਾਲੇ ਹਨ, ਚੋਜਾਂ ਭਗਤ ਹਿਰਦੇ ਨੂੰ ਹਿਲੋਰਾ ਦਿੰਦੀਆਂ ਹਨ ਅਤੇ ਸਮਾਜਿਕਤਾ ਦੇ ਵੀ ਡੂੰਘੇ ਭਾਵ ਵਿਅਕਤ ਕੀਤੇ ਗਏ ਹਨ :

ਅਜਬ ਤੂੰ ਅਜਾਇਬ ਤੂ ਤੇ ਅਜਬ ਤੇਰੇ ਤਮਾਸੇ।
ਇਕ ਘਰਿ ਬੈਠਿਆਂ ਨੋ ਦੁੱਧ ਪਿਆਲੇ ਇਕ ਨਦੀਏਂ ਫਿਰਨ ਪਿਆਸੇ।
ਇਕਨਾ ਉੱਪਰ ਲੱਤਾ ਨਾਹੀਂ, ਇਕ ਪਹਿਰਨਿ ਮਲਮਲ ਖ਼ਾਸੇ।
ਸੰਤ ਦਾਸ ਇਸ ਦਾ ਕਿਆ ਚਾਰਾ, ਸਭ ਕੁਝ ਤੇਰੇ ਪਾਸੇ।

ਇਸੇ ਤਰ੍ਹਾਂ ਅੱਗੇ ਦਿੱਤੀਆਂ ਗਈਆਂ ਮਾਝਾਂ ਵਿੱਚ ਦੂਜੀ ਤੀਜੀ ਮਾਝ 'ਗੋਬਿੰਦ ਭਜਨ' ਬਾਰੇ ਪੜ੍ਹਦੇ ਹਾਂ। ਚੌਥੀ ਮਾਝ ਵਿੱਚ ਮਾਇਆ ਬਾਰੇ, ਸੰਸਾਰ ਦੀ ਨਾਸਮਾਨਤਾ ਬਾਰੇ ਪੜ੍ਹਦੇ ਪੰਜਵੀਂ, ਛੇਵੀਂ, ਸੱਤਵੀਂ, ਅੱਠਵੀਂ ਅਤੇ ਨੌਵੀਂ ਮਾਝ ਵਿੱਚ ਹੋਣਹਾਰ ਜਾਂ ਹੋਣੀ ਬਾਰੇ ਗੂੜ੍ਹ ਰਹੱਸ ਪ੍ਰਗਟ ਕਰਕੇ ਪ੍ਰਭੂ ਦੀ ਵਿਸ਼ਾਲਤਾ, ਉਦਾਰਤਾ ਤੇ ਭਗਤ ਵਤਸਲਤਾ ਦੇ ਦਰਸ਼ਨ ਕਰਵਾਏ ਗਏ ਹਨ। ਚੌਥੀ, ਪੰਦਰਵੀਂ ਵਿੱਚ ਕਾਲ ਬਲੀ ਦੀ ਗੱਲ ਕਰਕੇ ਜੀਵਨ ਦੀ ਖੁੜ੍ਹਚਿਰਤਾ ਦੇ ਨਾਲ ਹੀ ਪ੍ਰਭੂ ਦਾ ਭਜਨ ਸਿਮਰਨ ਕਰਨ ਤੇ ਲੋਭ-ਲਾਲਚ ਛੱਡ ਕੇ ਆਪਣੇ ਮੂਲ ਨੂੰ ਪਛਾਣਨ ਦੀ ਸਲਾਹ ਦਿੱਤੀ ਗਈ ਹੈ। 11ਵੀਂ, 16ਵੀਂ ਅਤੇ 18ਵੀਂ ਵਿੱਚ ਕਰਤਾ ਪੁਰਖ ਦੇ ਕਰਤਾਪਨ, ਹੁਕਮ ਰਜ਼ਾ, ਸਭ ਨੂੰ ਰਿਜ਼ਕ ਦੇਣ ਦੀ ਗੱਲ

ਕੀਤੀ ਗਈ ਹੈ। ਪ੍ਰਭੂ ਕਿਧਰੇ ਬਾਹਰ ਨਹੀਂ, ਘਟ ਵਿੱਚ ਹੀ ਉਸ ਦਾ ਨਿਵਾਸ ਹੈ, ਇਸ ਲਈ ਉਸ ਨੂੰ ਆਪਣੇ ਅੰਦਰੋਂ ਹੀ ਖੋਜੋ, ਪ੍ਰਾਪਤ ਕਰੋ, ਇਹ ਵਿਚਾਰ ਵੀ ਇਨ੍ਹਾਂ ਮਾਝਾਂ ਵਿੱਚ ਦ੍ਰਿੜ੍ਹ ਕੀਤਾ ਗਿਆ ਹੈ। ਮਾਝ 14 ਵਿੱਚ ਬੇਦਰਦ ਜ਼ਮਾਨੇ ਤੇ ਇਸ ਦੇ ਲੋਕਾਂ ਦੀ ਗੱਲ ਕੀਤੀ ਗਈ ਹੈ। ਦਸਵੀਂ ਤੇ ਹੋਰ ਕਈ ਮਾਝਾਂ ਵਿੱਚ ਸੰਤ ਦੀ ਵਡਿਆਈ ਤੇ ਮਹੱਤਤਾ ਦਰਸਾ ਕੇ ਸੰਤਾਂ ਦੇ ਲੜ ਲੱਗਣ, ਸਤਿਸੰਗ ਕਰਨ ਤੇ ਅੱਗਾ-ਪਿੱਛਾ ਸੁਆਰਨ ਦੀ ਗੱਲ ਕਹੀ ਗਈ ਹੈ।

ਇੰਜ ਅਸੀਂ ਦੇਖਦੇ ਹਾਂ ਕਿ ਸੰਤ ਸੰਤਦਾਸ ਜੀ ਆਪਣੇ ਨਾਂ ਨੂੰ ਪੂਰੀ ਤਰ੍ਹਾਂ ਸਾਰਥਕ ਕਰਦੇ ਹਨ। ਆਪ ਜੀ ਪੂਰਨ ਸੰਤ ਸਨ, ਸੰਤ ਮਤ ਤੇ ਗੁਰਮਤਿ ਦੇ ਸਭ ਗੁੱਝੇ ਭੇਤਾਂ ਤੇ ਵਿਚਾਰਾਂ ਨੂੰ ਜਾਣਨ ਵਾਲੇ ਅਭਿਆਸੀ ਸਾਧਕ ਪ੍ਰਾਣੀ ਸਨ। ਆਪ ਦੇ ਨਾਂ ਨਾਲ ਤਪੱਸੀ ਸ਼ਬਦ ਵੀ ਇਸੇ ਲਈ ਜੁੜ ਗਿਆ ਜਾਪਦਾ ਹੈ ਕਿ ਆਪ ਨੇ ਸਿਰਫ਼ ਵਾਧੂ ਗੱਲਾਂ ਨਾ ਕਰਕੇ ਪ੍ਰਭੂ ਦੇ ਭਜਨ ਸਿਮਰਨ ਵਿੱਚ ਡਾਢੀ ਸਾਧਨਾ ਕੀਤੀ ਹੈ ਅਤੇ ਤਪੱਸਿਆ ਕਰਨ ਹਿੱਤ ਹੀ ਲੋਕ ਆਪ ਨੂੰ 'ਤਪੱਸੀ' ਕਰਕੇ ਜਾਣਦੇ ਹੋਣਗੇ। ਇਸੇ ਲਈ ਨਾਂ ਨਾਲ ਇਹ ਭਾਰੀ ਵਿਸ਼ੇਸ਼ਣ ਜੁੜ ਗਿਆ ਹੈ। ਹੁਣ ਅੱਗੇ ਸ੍ਰੀਮਾਨ ਸੰਤ ਦਾਸ ਜੀ ਤਪੱਸੀ ਦੀਆਂ ਲਿਖੀਆਂ ਮਾਝਾਂ ਦੇ ਦਰਸ਼ਨ ਕਰੋ ਤੇ ਪਾਠ ਕਰਕੇ ਆਪਣਾ ਜੀਵਨ ਸਫਲਾ ਕਰੋ :

## ਮਾਝਾਂ ਸੰਤਦਾਸ ਤਪੱਸੀ ਕੀਆਂ

ਅਜਬ ਤੂੰ ਅਜਇਬ ਤੂੰ, ਤੇ ਅਜਬ ਤੇਰੇ ਤਮਾਸ਼ੇ
ਇਕ ਘਰਿ ਬੈਠਿਆਂ ਨੋ ਦੁਧ ਪਿਆਲੇ, ਇਕ ਨਦੀਏ ਫਿਰਨ ਪਿਆਸੇ
ਇਕਨਾ ਉਪਰ ਲੱਤਾ ਨਾਹੀਂ, ਇਕ ਪਹਰਨਿ ਮਲਮਲ ਖ਼ਾਸੇ
ਸੰਤਦਾਸ ਇਸ ਦਾ ਕਿਆ ਚਾਰਾ, ਸਭ ਕੁਝ ਤੇਰੇ ਪਾਸੇ।੧।

ਤੂੰ ਆਪੇ ਦਾਨਾ ਆਪੇ ਬੀਨਾ, ਆਪੇ ਖੇਲ ਰਚਾਯਾ
ਜੋ ਕੁਛ ਲਿਖਿਆ ਧੁਰ ਦਰਗਾਹੋਂ, ਮਿਟਦਾ ਨਹੀਂ ਮਿਟਾਯਾ
ਮਾਇ ਬਾਪ ਕੋ ਦੋਸ਼ ਨਾ ਦੀਜੈ, ਕਰਮ ਲਿਖਿਆ ਸੋ ਪਾਯਾ
ਸੰਤਦਾਸ ਗੋਬਿੰਦ ਭਜਨ ਬਿਨ, ਬਿਰਥਾ ਜਨਮੁ ਗਵਾਯਾ।੨।

ਦਿਲ ਵਿਚ ਫਿਕਰ ਕਰੇ ਬਹੁਤੇਰੇ, ਹੱਥ ਇਸ ਦੇ ਕਿਛ ਨਾਹੀ
ਮਾਯਾ ਕਾਰਨ ਫਿਰੇ ਦਿਵਾਨਾ, ਦਹਿਦਿਸ ਢੂੰਡਨ ਜਾਹੀ
ਕਰਮ ਬਿਨਾ ਕਿਛ ਪਾਈਏ ਨਾਹੀ, ਕੂੜੇ ਭਰਮ ਭੁਲਾਂਹੀ
ਸੰਤਦਾਸ ਗੋਬਿੰਦ ਭਜਨ ਬਿਨਿ, ਨਰਕ ਜੂਨਿ ਮਹਿ ਪਾਂਹੀ।੩।

ਚਾਰ ਦਿਨਾ ਦੇ ਜੀਵਣ ਕਾਰਣ, ਕੀਤੋ ਬਡਾ ਪਸਾਰਾ

ਸਾਥੀ ਤੇਰੇ ਚਲ ਚਲ, ਜਾਂਦੇ, ਤੂੰ ਭੀ ਚੱਲਣਹਾਰਾ
ਕੂੜ ਕਪਟ ਪਰਪੰਚ ਕਮਾਵਹਿਂ, ਸਿਰ ਭਾਰਿ ਉਠਾਵਹਿਂ ਭਾਰਾ
ਸੰਤਦਾਸ ਗੋਬਿੰਦ ਭਜਨ ਬਿਨ, ਮੂਲ ਗਵਾਇਓ ਸਾਰਾ।੪।

ਹੋਵਨਹਾਰ ਤਿਨਾਂ ਤੇ ਹੋਈ, ਜਿਨ ਲਛਮਨ ਰਾਮ ਕਹਾਯਾ
ਹੋਵਨਹਾਰ ਦਹਿਸਰਿ ਤੇ ਹੋਈ, ਜੋ ਸੀਤਾ ਲੈ ਘਰਿ ਆਯਾ
ਹੋਵਨਹਾਰ ਤਿਨਾਂ ਤੇ ਹੋਈ, ਜਿਨ ਯਾਦਵ ਬੰਸ ਕੁਹਾਇਆ
ਸੰਤਦਾਸ ਹੋਣੀ ਨਹੀਂ ਮਿਟਦੀ, ਸਭ ਹੋਣੀ ਮਾਰਿ ਪਚਾਯਾ।੫।

ਹੋਵਨਹਾਰ ਤਿਨਾਂ ਤੇ ਹੋਈ, ਪੰਡਿਤ ਅਰ ਮੁਲਵਾਣੇ
ਹੋਵਨਹਾਰ ਤਿਨਾਂ ਤੇ ਹੋਈ, ਜੋ ਭੂਪਤਿ ਰਾਜੇ ਰਾਣੇ
ਹੋਵਨਹਾਰ ਤਿਨਾਂ ਤੇ ਹੋਈ, ਜੋ ਕਟਕਾਂ ਮਾਹਿਂ ਸਿਆਣੇ
ਸੰਤਦਾਸ ਹੋਣੀ ਨਹੀਂ ਮਿਟਦੀ, ਇਹ ਭੂਲਾ ਲੋਕ ਕੀ ਜਾਣੇ।੬।

ਹੋਵਨਹਾਰ ਸਭਨਾਂ ਤੇ ਹੋਈ, ਜਿਤਨੀ ਪ੍ਰਿਥਵੀ ਸਾਜੀ
ਹੋਵਨਹਾਰ ਸਭਨਾਂ ਤੇ ਹੋਈ, ਪੰਡਤ ਮੁੱਲਾਂ ਕਾਜ਼ੀ
ਹੋਵਨਹਾਰ ਤਿਨਾਂ ਤੇ ਹੋਈ, ਮੀਰੂ ਪੀਰ ਤੇ ਹਾਜੀ
ਸੰਤਦਾਸ ਹੋਣੀ ਨਹੀਂ ਮਿਟਦੀ, ਝੂਰੇ ਭਾਵੇਂ ਰਾਜ਼ੀ।੭।

ਹੋਵਨਹਾਰ ਤਾਂ ਮਿਟਦੀ ਨਾਹੀਂ, ਜੇ ਸੌ ਜਤਨ ਕਮਾਵੈ
ਹੋਵਨਹਾਰ ਜੇ ਮਿਟਦੀ ਨਾਹੀ, ਜੇ ਚਹੁੰ ਕੂੰਟੀਂ ਜਾਵੈ
ਹੋਵਨਹਾਰ ਜੇ ਮਿਟਦੀ ਹੋਵੈ, ਤਾਂ ਦੁੱਖ ਨਾ ਕੋਈ ਪਾਵੈ
ਸੰਤਦਾਸ ਹੋਣੀ ਜਿਸ ਮੇਟੀ, ਤਿਸ ਕਾਲ ਨ ਨੇੜੇ ਆਵੈ।੮।

ਹੋਵਨਹਾਰ ਜੇ ਹੋਣਾ ਚਾਹੇ, ਤਾਂ ਅਕਲ ਵਿਚੋਂ ਉਠ ਜਾਵੈ
ਲੱਖ ਸਿਆਣੇ ਪਚਿ ਪਚਿ ਹਾਰੇ, ਹੋਣੀ ਕੌਣ ਮਿਟਾਵੈ
ਹੋਵਨਹਾਰ ਸੋਈ ਕੁਛ ਹੋਵੈ, ਜੋ ਕਿਛੁ ਕਰਤੇ ਭਾਵੈ
ਸੰਤਦਾਸ ਹੋਣੀ ਨਹੀਂ ਮਿਟਦੀ, ਸੈ ਵੇਰੀ ਸਮਝਾਵੈ।੯।

ਜਪ ਤਪ ਸੰਜਮ ਤੀਰਥ ਜਾਵੈ, ਤਾਕਾ ਅੰਤ ਨਾ ਪਾਵੈ
ਜਤੀ ਸਤੀ ਬਨਵਾਸੀ ਹੋਏ, ਮੋਨੀ ਤਾੜੀ ਲਾਵੈ
ਮੰਤ ਮਿਲੇ ਬਿਨ ਮੁਕਤ ਨ ਹੋਵੈ, ਜੇ ਲੱਖ ਕਰਮ ਕਮਾਵੈ
ਸੰਤਦਾਸ ਆਤਮ ਚੀਨੈ, ਜਨਮ ਨਾ ਆਵੈ ਜਾਵੈ।੧੦।

ਸਭ ਕਿਛੁ ਘਰ ਮਹਿ ਬਾਹਰਿ ਨਾਹੀਂ, ਜੇ ਘਟ ਖੋਜਹਿ ਭਾਈ
ਸੰਗ ਨਾ ਤੇਰੇ ਮਾਯਾ ਚਲੈ, ਤੈਂ ਝੂਠੀ ਪ੍ਰੀਤ ਲਗਾਈ
ਜਿਨ ਕਾਰਨ ਪਰਪੰਚ ਕਮਾਵੈਂ, ਸੇ ਅੰਤ ਨਾ ਹੋਇ ਸਹਾਈ
ਸੰਤਦਾਸ ਜਿਸ ਹੁਕਮ ਪਛਾਤਾ, ਤਿਸ ਮੈਲ ਨਾ ਲਾਗੈ ਕਾਈ।੧੧।

ਸਦਾ ਸਦਾ ਇਹ ਜੀਵਨ ਚਾਹੈ, ਇਕ ਦਿਨ ਸਰਪਰ ਮਰਨਾ
ਖ਼ੁਦੀ ਛੋੜ ਤੇ ਪਕੜ ਹਲੀਮੀ, ਤੈਂ ਸਾਹਿਬ ਭਉ ਤਰਨਾ
ਅੰਤ ਕਾਲ ਤੇਰਾ ਕੋਈ ਨ ਬੇਲੀ, ਅਗੇ ਭਉਜਲ ਤਰਨਾ
ਸੰਤਦਾਸ ਤੇਰਾ ਰਾਮ ਸਹਾਈ, ਉਧਰੈਂ ਗੁਰ ਕੀ ਸਰਨਾ।੧੨।

ਚੱਲਨ ਚੱਲਨ ਯਾਰਾਂ ਕੀਤਾ, ਇਕ ਦਿਲ ਚੱਲਨ ਹੋਸੀ
ਘੜੀ ਪਹਿਰ ਕਛੁ ਢਿਲ ਨਾ ਲਗੈ, ਜੋ ਸਭ ਪਹੁੰਚ ਖਲੋਸੀ
ਆਪੋ ਆਪਣੀ ਕਰਨੀ ਭਰਨੀ, ਕੋ ਹੱਸੇ ਕੋ ਰੋਸੀ
ਸੰਤਦਾਸ ਗੋਬਿੰਦ ਭਜਨ ਬਿਨ, ਕੈ ਦਰ ਜਾਇ ਖਲੋਸੀ।੧੩।

ਇਕ ਅਣਡਿਠਿਆਂ ਨੂੰ ਦੇਵਨ ਬਦੀਆਂ, ਇਕ ਡਿਠਿਆਂ ਐਬ ਛਿਪਾਵਨ
ਇਕ ਬਦੀਆਂ ਚੁਗਲੀ ਕਰਨ ਪਰਾਈ, ਇਕ ਘਰ ਘਰ ਲੂਤੀ ਲਾਵਨ
ਇਕ ਕਿਸੇ ਨੂੰ ਦੁਖ ਦੇਵਨ ਨਾਹੀਂ, ਇਕ ਸੈ ਸੈ ਜੀਉ ਦੁਖਾਵਨ
ਸੰਤਦਾਸ ਬੇਦਰਦਾਂ ਥੀਂ ਡਰੀਏ, ਜੋ ਕੁੱਠਿਆਂ ਫੇਰ ਕੁਹਾਵਨ।੧੪।

ਗਾਫ਼ਲ ਬੰਦਾ ਬੂਝੈ ਨਾਹੀਂ, ਕਾਲ ਅਚਾਨਕ ਆਵੈ
ਲਾਲਚ ਲਾਯੋ ਜਨਮ ਗਵਾਯੋ, ਦਿਨ ਦਿਨ ਉਮਰ ਵਿਹਾਵੈ
ਸਿਰ ਪਰ ਕਾਲ ਖਿਵੈ ਦਿਨ ਰਾਤੀਂ, ਜਿਉਂ ਚਿੜੀ ਬਾਜ਼ ਲੈ ਜਾਵੈ
ਸੰਤਦਾਸ ਜਿਥੋਂ ਦੀ ਮਿੱਟੀ, ਉਥੈ ਜਾਇ ਸਮਾਵੈ।੧੫।

ਰਿਜ਼ਕ ਜੇਹਾ ਹੋਰ ਬਲੀ ਨਾ ਕੋਈ, ਸੈ ਠਉਰੀਂ ਭਰਮਾਵੈ
ਡਿਠੀ ਸੁਣੀ ਜਾਗ੍ਹਾ ਜੇਹੜੀ, ਓਥੇ ਰਿਜ਼ਕ ਲੈ ਜਾਵੈ
ਜਿਥੇ ਦਾਣਾ ਪਾਨੀ ਰਲਿਆ, ਓਥੈ ਰਿਜ਼ਕ ਪੁਚਾਵੈ
ਸੰਤਦਾਸ ਇਸ ਦਾ ਕੀ ਚਾਰਾ, ਰਿਜ਼ਕ ਮੁਹਤਾਜ ਕਰਾਵੈ।੧੬।

ਜਿਸ ਦੇ ਮਿਲਿਆਂ ਹੋਇ ਖੁਸ਼ਹਾਲੀ, ਦੂਰ ਹੋਵੇ ਦਿਲਗੀਰੀ
ਸੂਰਤਿ ਜਿਨ੍ਹਾਂ ਦੀ ਆਪ ਸਵਾਰੀ, ਜ਼ਬਾਂ ਜਿਨਾਂ ਦੀ ਸ਼ੀਰੀ
ਜੀਉ ਕਿਸੀ ਦਾ ਰਿੰਜ ਨਾ ਕਰਦੇ, ਮੰਨ ਲੈਨ ਗੁਰਪੀਰੀ
ਸੰਤਦਾਸ ਜਿਸ ਆਪ ਬੁਝਾਏ, ਤਾ ਘਰ ਹੀ ਮਾਹਿ ਫਕੀਰੀ।੧੭।

ਦੂਖ ਅਜ਼ਾਬ ਥੀਂ ਮਰਨਾ ਚੰਗਾ, ਆਪੇ ਮੁਇਆ ਨ ਜਾਵੈ
ਘੜੀ ਪਲਕ ਨਹੀਂ ਜੀਵੈ ਦੁਖੀਆ, ਜੇ ਉਸ ਥੀਂ ਬਸ ਆਵੈ
ਸਵਾਸ ਤਾਂ ਵਧਦੇ ਘਟਦੇ ਨਾਹੀ, ਜੋ ਪੰਡਤ ਪੁਛਣ ਜਾਵੈ
ਸੰਤਦਾਸ ਸੋਈ ਬਿਧਿ ਹੋਵੈ, ਜੋ ਕਿਛੁ ਕਰਤੇ ਭਾਵੈ।੧੮।

ਆਪੇ ਗੁਰੂ ਤੇ ਆਪੇ ਚੇਲਾ, ਆਪੇ ਬੀਨਾ ਦਾਨਾ
ਆਪੇ ਸਾਹਿਬ ਆਪੇ ਸੇਵਕ, ਆਪੇ ਸੁਘੜ ਸੁਜਾਨਾ
ਆਪੇ ਗੁਰ ਆਪੇ ਵਣਜਾਰਾ, ਆਪੇ ਭਇਆ ਲੁਬਾਣਾ
ਸੰਤਦਾਸ ਖੇਡ ਕਰੇ ਆਪੇ, ਦੂਜਾ ਕਿਆ ਆਖ ਵਖਾਨਾ।੧੯।

ਸਤਿਗੁਰ ਕਾ ਭਰਵਾਸਾ ਕੀਜੈ, ਜਿਤੁ ਮਿਲਿਆਂ ਗਤਿ ਪਾਈਐ
ਸਾਧ ਸੰਗਤ ਦਾ ਸਾਥ ਨਿਬਾਹੋ, ਮੁਇਆਂ ਨਰਕ ਨ ਜਾਈਐ
ਹੋਇ ਨਿਮਾਣਾ ਸੇਵਾ ਕੀਚੈ, ਐਸੀ ਕਾਰ ਕਮਾਈਐ
ਸੰਤਦਾਸ ਜੋ ਹੁਕਮ ਪਛਾਣੈ, ਤਿਨ ਜਮ ਕੀ ਤ੍ਰਾਸ ਮਿਟਾਈਐ।੨੦।

ਮਾਨੁੱਖ ਜਨਮ ਅਮੋਲਕ ਪਾਯਾ, ਸੋ ਮੈਂ ਬਿਰਥਾ ਖੋਯਾ
ਜਿਨ ਕਾਰਨ ਪਰਪੰਚ ਕਮਾਏਂ, ਸਾਥੀ ਮੂਲ ਨਾ ਹੋਯਾ
ਜਗ ਵਿਚ ਆਯਾ ਰਿਹਾ ਨ ਕੋਈ, ਤੂੰ ਕਿਉਂ ਗਾਫ਼ਿਲ ਹੋਯਾ
ਸੰਤਦਾਸ ਜੇ ਹੁਣ ਹਰਿ ਚੇਤੇਂ, ਪਾਛੈ ਹੋਇ ਸੁ ਹੋਯਾ।੨੧।

ਤੈਨੂੰ ਕੋਈ ਰਖ ਨਾ ਸਕੈ, ਜਾਂ ਤਲਬਿ ਰਾਮ ਦੀ ਆਈ
ਜਿੱਥੇ ਤੇਰਾ ਲੇਖਾ ਲਈਐ, ਤਿੱਥੈ ਬਾਪ ਨ ਮਾਈ
ਰਾਮ ਨਾਮ ਕਾ ਸਿਮਰਨ ਕੀਚੈ, ਹੋਵੈ ਅੰਤ ਸਹਾਈ
ਸੰਤਦਾਸ ਇਹ ਕਹਹਿ ਵਿਚਾਰਾ, ਹਰਿ ਬਿਨ ਓਟ ਨ ਕਾਈ।੨੨।

ਜਿਨ੍ਹਾਂ ਦਾ ਰਖਵਾਲਾ ਖਾਵੰਦ, ਕਉਣ ਤਿਨਾਂ ਨੂੰ ਮਾਰੈ
ਔਖੀ ਘੜੀ ਨਾ ਦੇਖਨ ਦੇਵੇ, ਜਿਸ ਨੋ ਕਿਰਪਾ ਧਾਰੇ
ਸਦਾ ਸਦਾ ਕਰਦਾ ਖਸਮਾਨਾ, ਭਵਜਲ ਪਾਰ ਉਤਾਰੇ
ਸੰਤਦਾਸ ਸੋਈ ਜਨ ਉਬਰੇ, ਜੋ ਹਰਿ ਆਪ ਉਬਾਰੇ।੨੩।

ਜਿਸ ਦੇ ਮਨ ਮਹਿਂ ਸਾਹਿਬ ਵਸਦਾ, ਛਿਪਦੇ ਨਹੀਂ ਛਿਪਾਏ
ਜੇ ਕੋਈ ਧਨ ਧਰਤੀ ਵਿਚ ਦੱਬੇ, ਮੱਥੇ ਚਮਕ ਦਿਖਾਏ
ਜਿਨ੍ਹਾਂ ਭਜਨ ਰਾਮ ਦਾ ਕੀਤਾ, ਧੰਨ ਸੋਈ ਜਨ ਆਏ
ਸੰਤਦਾਸ ਇਹ ਜੰਤ ਵਿਚਾਰਾ, ਜਿਵ ਭਾਵੈ ਤਿਵੈ ਨਚਾਏ।੨੪।

ਕੌਲ ਕਰਾਰ ਭਜਨ ਦਾ ਕੀਤਾ, ਤਾਂ ਤੂੰ ਜਗ ਮਹਿ ਆਯਾ
ਸੁਧ ਬੁਧਿ ਤੇਰੀ ਸੱਭੇ ਵਿਸਰੀ, ਜਦ ਤੂੰਹਿ ਲਾਗੀ ਮਾਯਾ
ਉਤੋਂ ਪਈ ਵਧੇਰੇ ਫਾਹੀ, ਜਾਂ ਪੁੱਤਰ ਕਲਿਤਰ ਭੁਲਾਯਾ
ਸੰਤਦਾਸ ਇਸ ਦਾ ਕਿਆ ਚਾਰਾ, ਕਰਮ ਲਿਖਿਆ ਸੋਈ ਪਾਯਾ।੨੫।

ਲਿਖਿਆ ਲੇਖ ਨ ਮਿਟਦਾ ਭਾਈ, ਰੁਦਨ ਕੀਤਿਆਂ ਕਿਆ ਹੋਵੈ
ਹੁਕਮ ਸਾਹਿਬ ਦਾ ਮੰਨੇ ਨਾਹੀਂ, ਜਨਮ ਅਕਾਰਥ ਖੋਵੈ
ਸਾਹਿਬ ਅਪਣਾ ਭਾਣਾ ਕਰਦਾ, ਭਾਵੇਂ ਹੱਸੇ ਰੋਵੈ
ਸੰਤਦਾਸ ਹੋਣੀ ਨਹੀਂ ਮਿਟਦੀ, ਜੋ ਹੋਣੀ ਸੋ ਹੋਵੈ।੨੬।

ਦੇਖੈ ਸੁਨੈ ਸਭੋ ਬਿਧ ਜਾਣੈ, ਭੀ ਕਦੇ ਨ ਆਵੈ
ਧੁਰ ਦਾ ਭੁਲਾ ਕਿੱਥੋਂ ਬਖਸ਼ੇ, ਜਿਸ ਨੋ ਆਪ ਭੁਲਾਵੈ
ਤਿਸਦਾ ਭਾਣਾ ਜੇ ਸਚ ਮੰਨੇ, ਧੁਰ ਥੀਂ ਬਖਸ਼ਿਆ ਜਾਵੈ
ਸੰਤਦਾਸ ਖੋਟਾ ਨਹੀਂ ਰਲਦਾ, ਜਾਂ ਤਾਂਬਾ ਨਿਕਲ ਆਵੈ।੨੭।

ਧਨ ਜੋਬਨ ਦਾ ਕਿਆ ਭਰਵਾਸਾ, ਢਲਿਆ ਜਿਵੈ ਪਰਛਾਵਾਂ
ਦਾਵੈ ਕਰ ਕਰ ਹੱਥਾ ਚੱਲੀ, ਕਿਆ ਮੈਂ ਆਖ ਸੁਣਾਵਾਂ
ਜਿਨਾਂ ਭਜਨ ਠਾਕੁਰ ਦਾ ਕੀਤਾ, ਮੈਂ ਤਿਨਾਂ ਦਾ ਜਸ ਗਾਵਾਂ
ਸੰਤਦਾਸ ਤੇਰੇ ਭਰਵਾਸੇ, ਫਿਰ ਗਰਭ ਜੋਨਿ ਨਹੀਂ ਆਵਾਂ।੨੮।

ਜਾਂ ਜਮ ਆਵੈ ਪਕੜ ਚਲਾਵੈ, ਉਜ਼ਰ ਕਿਸੇ ਦਾ ਨਾਹੀਂ
ਨਾ ਤੂੰ ਛੂਟੈ ਗੜ੍ਹਾਂ ਕੋਟਾਂ ਵਿਚ, ਨਾ ਛੂਟੈਂ ਲਖ ਬਾਹੀਂ
ਲੱਖ ਅਡੰਬਰ ਮਾਇਆ ਵਾਲੇ, ਤੇਰੇ ਸਾਥ ਨ ਜਾਹੀਂ
ਸੰਤਦਾਸ ਹਰ ਮੰਤ ਸਹਾਈ, ਤਾਂ ਸਿਉਂ ਹੇਤੁ ਲਗਾਹੀਂ।੨੯।

ਕਾਲਿਆਂ ਤੇ ਜਾਂ ਧੌਲੇ ਆਏ, ਜਾਣ ਬੁਢੇਪਾ ਆਯਾ
ਅੱਠੇ ਪਹਿਰ ਭਉਂਦਿਆਂ ਗੁਜ਼ਰੇ, ਨਾਮ ਨਹੀਂ ਚਿਤ ਲਾਯਾ
ਸਭ ਕਿਛੁ ਅਪਨਾ ਕਰਿ ਕਰਿ ਰਖਿਆ, ਛਿਨ ਮਹਿ ਭਯਾ ਪਰਾਯਾ
ਸੰਤਦਾਸ ਇਹ ਬੰਦਾ ਗਾਫਲ, ਬਿਰਥਾ ਜਨਮ ਗਵਾਯਾ।੩੦।

ਕਥਨੀ ਕਥੈ ਤਾਂ ਰਾਮ ਨ ਰੀਝੈ, ਜਾ ਦਿਲ ਮੈਂ ਸੱਚ ਨ ਹੋਵੈ
ਅੰਦਰ ਮੈਲ ਲਗੀ ਨਹੀਂ ਜਾਣੈ, ਬਾਹਰ ਮਲਿ ਮਲਿ ਧੋਵੈ
ਕੂੜ ਕਮਾਵੈ ਕੂੜੋ ਹੋਵੈ, ਕੂੜੇ ਅੰਤ ਵਿਗੋਵੈਂ
ਸੰਤਦਾਸ ਜਿਸ ਰਾਮ ਵਿਸਾਰਿਆ, ਜਨਮ ਅਕਾਰਥ ਖੋਵੈ।੩੧।

ਜਾਂ ਦੁਨੀਆਂ ਵਿਚ ਪੈਦਾ ਹੋਯਾ, ਨੰਗੀ ਪੈਰੀਂ ਆਯਾ
ਲੱਖ ਕ੍ਰੋੜੀ ਜੋੜ ਖਜ਼ਾਨੇ, ਫਿਰ ਨੰਗਾ ਉਠ ਧਾਯਾ
ਕਿਆ ਲੈ ਆਯਾ ਕਿਆ ਲੈ ਜਾਸੀ, ਹਰਿ ਵਿਸਰੇ ਦੁਖ ਪਾਯਾ
ਸੰਤਦਾਸ ਮਿੱਟੀ ਦੀ ਮੂਰਤਿ, ਫਿਰ ਮਿੱਟੀ ਮਾਹਿ ਰੁਲਾਯਾ।੩੨।

ਦੇਖੇ ਸੁਣੇ ਸਭੋ ਬਿਧਿ ਜਾਣੈ, ਇਹ ਜੀਵਨ ਥਿਰ ਨਾਹੀਂ
ਮੀਰ ਪੀਰ ਜਤੀ ਸਤੀ ਸੁਹਾਵਣ, ਦੇਖਦਿਆਂ ਚਲ ਜਾਹੀਂ
ਦੇਖੇ ਸੁਣੇ ਤੇ ਗਾਫਲ ਹੋਵੇ, ਅੰਤ ਕਾਲ ਪਛੁਤਾਹੀ
ਸੰਤਦਾਸ ਚੌਰਾਸੀ ਜੂਨਾਂ, ਭਰਮਿ ਭਰਮਿ ਥਕਿ ਪਾਹੀ।੩੩।

ਮਨ ਸਮਝਾਯਾ ਸਮਝੇ ਨਾਹੀਂ, ਰਾਹ ਅਵੱਲੇ ਜਾਵੈ
ਉਸਤਾਦ ਪੀਰ ਦਾ ਕਿਹਾ ਨਾ ਮੰਨੇ, ਮੁਹਿ ਮੁਹਿ ਚੋਟਾਂ ਖਾਵੈ
ਜੇ ਕੋਈ ਮਤ ਭਲੇਰੀ ਆਖੈ, ਅੱਗੋਂ ਗਿਆਨ ਦ੍ਰਿੜਾਵੈ
ਸੰਤਦਾਸ ਜੋ ਮੁੱਢੋਂ ਭੁੱਲਾ, ਤਿਸ ਰਾਹੁ ਨ ਕੋਈ ਪਾਵੈ।੩੪।

ਮੁੱਢੋਂ ਭੁੱਲਾ ਫਿਰੇ ਦਿਵਾਨਾ, ਕਰਦਾ ਮਨ ਦਾ ਭਾਣਾ
ਮੁਢ ਖਜੂਰ ਨ ਚੇਤਾ ਕੀਤੋ, ਜਾਂ ਚੜ੍ਹਿਆ ਪਛਤਾਣਾ
ਪਏ ਕਜ਼ੀਏ ਆਜਜ਼ ਹੋਯਾ, ਸਹਿੰਦਾ ਜੀਉ ਨਿਮਾਣਾ
ਸੰਤਦਾਸ ਔਗੁਣ ਸਭ ਮੇਰੇ, ਬਿਰਦ ਅਪਨੇ ਵਲ ਜਾਣਾ।੩੫।

ਸਾਹਿਬ ਦੀ ਕੁਦਰਤ ਲਖੀ ਨ ਜਾਵੇ, ਜਿਨ ਇਹ ਖੇਲ ਰਚਾਯਾ
ਬਿਜਲੀ ਦੀ ਕੋਈ ਠੌਰ ਨ ਜਾਣੈ, ਕਿਸ ਪੈਂਡੇ ਸੂਰਜ ਆਯਾ
ਧਰਤੀ ਨੂੰ ਭੁੰਚਾਲ ਬਹਾਵੇ, ਅੰਤ ਕਿਨੇ ਨਹੀਂ ਪਾਯਾ
ਸੰਤਦਾਸ ਚੰਦ ਸੂਰਜ ਅੰਬਰ ਲਾਗੇ, ਅੰਬਰ ਕਿਸ ਸਿਉਂ ਲਾਇਆ।੩੬।

ਦਰੋਪਤੀ ਲਾਜ ਸਭਾ ਮਹਿੰ ਰਾਖੀ, ਅਜਾਮਲ ਪਤਿਤ ਉਧਾਰਿਆ
ਬਿਪ੍ਰ ਸੁਦਾਮੇ ਦਾ ਦਰਿਦ੍ਰ ਕਾਟਿਆ, ਬਧਿਕ ਪਾਰ ਉਤਾਰਿਆ
ਗਜ ਕੀ ਤ੍ਰਾਸ ਮਿਟੀ ਖਿਨ ਭੀਤਰ, ਬੇਸਵਾ ਨਰਕ ਨਿਵਾਰਿਆ
ਸੰਤਦਾਸ ਤੇਰੀ ਸਰਨਾਈ, ਸਰਨ ਪਰੇ ਨਿਸਤਾਰਿਆ।੩੭।

ਤੈਂ ਦੇਖਦਿਆਂ ਜਗ ਚਲਦਾ ਜਾਂਦਾ, ਤੈਂ ਮਰਨੁ ਯਾਦ ਨਾ ਆਇਆ
ਤੈਥੀਂ ਚੰਗੇ ਚੰਗੇਰੇ ਜਾਂਦੇ, ਤੈਂ ਜੀਵਨ ਪਟਾ ਲਿਖਾਯਾ?
ਅੰਤ ਕਾਲ ਪਛੁਤਾਸੀ ਮੂੜੇ, ਜਾਂ ਜਮ ਪਕੜਿ ਚਲਾਯਾ
ਸੰਤਦਾਸ ਇਸ ਦਾ ਕੀ ਚਾਰਾ, ਜੋ ਲਿਖਿਆ ਸੋ ਪਾਯਾ।੩੮।

ਅਣੂਹਿਆਂ ਦਾ ਮੰਤਰ ਨਾ ਜਾਣੇ, ਸੱਪਾਂ ਨੂੰ ਹਥ ਪਾਵੈ
ਪੱਲੇ ਕੌਡੀ ਹੋਵੈ ਨਾਹੀਂ, ਸ਼ਾਹੂਕਾਰ ਕਹਾਵੈ
ਟੌਭੇ ਉਪਰ ਜਾਵੈ ਨਾਹੀਂ, ਗੰਗਾ ਕੀਕੂੰ ਨ੍ਹਾਵੈ
ਸੰਤਦਾਸ ਜੋ ਬਿਖ ਫਲ ਬੀਜੇ, ਸੋ ਅੰਮ੍ਰਿਤ ਕਿਥੋਂ ਖਾਵੈ।੩੯।

ਜਿਉਂ ਪੱਥਰ ਨ ਠੋਕਰ ਲੱਗੇ, ਕੋਰੜ ਮੋਠ ਨਯਾਈਂ
ਬੇਦਰਦ ਨੂੰ ਦਰਦ ਨ ਕਾਈ, ਕਿਆ ਮੂਰਖ ਨੂੰ ਸਮਝਾਈ
ਡੋਰੇ ਅੱਗੇ ਗੱਲ ਅਕਾਰਥ, ਕਿਆ ਗੁੰਗੇ ਗਾਇ ਸੁਣਾਈ
ਸੰਤਦਾਸ ਗੋਬਿੰਦ ਭਜਨ ਬਿਨ, ਜਾਸੀ ਉਮਰ ਵਿਹਾਈਂ।੪੦।

ਜਿਤ ਵਲ ਤੂੰਹੀ ਤਿਤ ਵਲ ਅੱਖੀਂ, ਸੁਰਤਿ ਤਿਤੇ ਵਲ ਮੇਰੀ
ਖਲੀ ਉਡੀਕਾਂ ਤੈਨੂੰ ਮਿਤ੍ਰਾ ! ਕੋਈ ਦੇਵੇ ਖ਼ਬਰ ਚੰਗੇਰੀ।
ਦਿਲ ਨੂੰ ਸਬਰ ਕਰਾਰ ਨਾ ਆਵੇ, ਜ਼ਾਲਮ ਬਿਰਹੋਂ ਕਟਾਰੀ ਫੇਰੀ
ਸੰਤਦਾਸ ਜੋ ਆਣਿ ਮਿਲਾਵੇ, ਮੈਂ ਹੋਵਾਂ ਤਿਸ ਚੇਰੀ।੪੨।

ਅੱਖੀਂ ਰੰਗ ਰੰਗੀਲੇ ਰਤੀਆਂ, ਜਿਨ ਕਉ ਪ੍ਰੇਮ ਖੁਮਾਰੀ
ਜਿਸਦੀ ਕੈਫ਼ ਨ ਉਤਰੀ ਕਬ ਹੀ, ਸਦਾ ਰਹੇ ਮਤਵਾਰੀ
ਪੋਸਤ ਭੰਗ ਅਫੀਮਾਂ ਕੋਲੋਂ, ਪ੍ਰੇਮ ਪਿਆਲਾ ਭਾਰੀ
ਸੰਤਦਾਸ ਜਦ ਦਿਲਬਰ ਮਿਲਿਆ, ਤਿਸ ਦਿਨ ਥੋਂ ਬਲਿਹਾਰੀ।੪੨।

ਦਰਦ ਫ਼ਿਰਾਕ ਤੁਸਾਡੇ ਮਾਰੀ, ਵੇਦਨ ਕੋਇ ਨ ਜਾਣੇ
ਦਾਰੂ ਦਰਮਲ ਲਗਦਾ ਨਾਹੀਂ, ਪੁਛ ਪੁਛ ਰਹੀ ਸਿਆਣੇ
ਸਿਰ ਗਰਦਾਨ ਫਿਰਾਂ ਵਿਚ ਗਲੀਆਂ, ਹਾਸਾ ਤੇਰੇ ਭਾਣੇ
ਸੰਤਦਾਸ ਆਖੇ ਵੇਚਾਰਾ ਦਿਲਬਰ ਦਸਤ ਵਿਕਾਣੇ।੪੩।

ਮੁਖ ਤੋਂ ਆਖਣ ਇਸ਼ਕ ਸੁਖਾਲਾ, ਸੋ ਜਾਣੇ ਜਿਨੀਂ ਕਮਾਯਾ
ਅੱਠੇ ਪਹਰਿ ਧੁਖੇ ਚਿਨਗਾਰੀ, ਜਿਉਂ ਸੀਖ਼ ਕਬਾਬ ਚੜ੍ਹਾਇਆ
ਬਲ ਬਲ ਢਾਂਢ ਬੁਝੇ ਤਨ ਅੰਦਰ, ਆਹੀਂ ਜੀਉ ਜਲਾਯਾ
ਸੰਤਦਾਸ ਇਸ਼ਕ ਭਲੇਰੀ ਵੇਦਨ, ਜਿਉਂ ਫੱਟ ਉਤੇ ਲੂਣ ਪਾਯਾ।੪੪।

# 33

## ਸਿੰਘਾ ਭਗਤ

ਸਿੰਘਾ ਭਗਤ ਦੇ ਜੀਵਨ ਬਾਰੇ ਡਾਢੀ ਖੋਜ-ਪੜਤਾਲ ਕਰਨ ਪਿੱਛੋਂ ਵੀ ਕੁਝ ਹੱਥ-ਪੱਲੇ ਨਹੀਂ ਪਿਆ। ਨਾ ਪੂਰੇ ਨਾਂ ਬਾਰੇ ਪਤਾ ਚੱਲਦਾ ਹੈ ਅਤੇ ਨਾ ਜਨਮ ਸਥਾਨ ਜਾਂ ਮਾਤਾ-ਪਿਤਾ ਤੇ ਗੁਰੂ ਬਾਰੇ ਹੀ ਕੁਝ ਪਤਾ ਲੱਗਾ ਹੈ। ਭਾਈ ਸੰਤੋਖ ਸਿੰਘ ਜੀ ਦੇ ਗ੍ਰੰਥ 'ਚੋਂ ਕੁਝ ਵਾਕਫ਼ੀਅਤ ਜ਼ਰੂਰ ਲੱਭ ਗਈ ਹੈ ਜੋ ਹੇਠਾ ਦਰਜ ਹੈ :

ਭਾਈ ਸੰਤੋਖ ਸਿੰਘ ਆਪਣੇ ਪ੍ਰਸਿੱਧ ਗ੍ਰੰਥ ਵਿੱਚ 'ਸ੍ਰੀ ਗੁਰ ਪ੍ਰਤਾਪ ਸੂਰਜ ਰਾਸਿ 11, ਅੰਸੂ 37 ਪੰਨਾ 414 ਵਿੱਚ ਨੌਵੇਂ ਪਾਤਿਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਮਾਲਵਾ ਦੇਸ ਵਿੱਚ ਦੀ ਦਿੱਲੀ ਜਾਣ ਅਤੇ ਸ਼ਹੀਦੀ ਦੇਣ ਦਾ ਮਾਰਗ ਦਾ ਬਹੁਤ ਸੁੰਦਰ ਵਰਣਨ ਕਰਦੇ ਹਨ।

ਗੁਰੂ ਜੀ ਹਡਿਆਏ, ਭੰਦੇਰ, ਅਲੀਸ਼ੇਰ, ਜੋਗੇ, ਭੂਪਾਲੀ ਦੀਆਂ ਸੰਗਤਾਂ ਨੂੰ ਤਾਰਦੇ ਹੋਏ ਖੀਵਾ ਪਿੰਡ ਵਿੱਚ ਆਉਂਦੇ ਹਨ। ਸਿੰਘਾ ਭਗਤ ਇਸੇ ਪਿੰਡ ਦਾ ਰਹਿਣ ਵਾਲਾ ਸੀ। ਇਸ ਨੂੰ ਗੁਰੂ ਜੀ ਦੇ ਦਰਸ਼ਨ ਦੀਦਾਰ ਕਰਨ ਦਾ ਸੁਭਾਗ ਮਿਲਿਆ ਅਤੇ ਜਿਸ ਉੱਤੇ ਸ੍ਰੀ ਗੁਰੂ ਤੇਗ਼ ਬਹਾਦਰ ਜੀ ਨੇ ਵੀ ਵਿਸ਼ੇਸ਼ ਕਿਰਪਾ ਦ੍ਰਿਸ਼ਟੀ ਕਰਕੇ ਉਸ ਨੂੰ ਸੰਤਗੀਰੀ ਵੱਲ ਲਾਇਆ। ਪਹਿਲਾਂ ਭਾਈ ਸੰਤੋਖ ਸਿੰਘ ਦੇ ਸ਼ਬਦ ਪੜ੍ਹੋ :

ਦੋਹਰਾ ਕੂਚ ਭੁਪਾਲਾਂ ਤੇ ਕਰਯੋ ਤੇਗ ਬਹਾਦਰ ਰਾਇ।
ਆਇਓ 'ਖੀਵਾ' ਗ੍ਰਾਮ ਪੁਨ, ਉਤਰੇ ਸਹਿਜ ਸੁਭਾਇ॥1॥
ਚੌਪਈ ਗ੍ਰਾਮ ਬਿਸਾਲ ਬਸਤਿ ਸੋ ਅਹੈ, ਸਿੰਘਾ ਰਾਹਿਕ ਇਕ ਤਹਿਂ ਰਹੈ।
ਸਹਿਜ ਸੁਭਾਇਕ ਸੋ ਚਲਿ ਆਵੈ, ਦੁਇ ਤ੍ਰੈ ਘਟਿਕਾ ਬੈਠਿ ਸਿਧਾਵੈ॥2॥
ਇਕ ਦਿਨ ਵਹੁ ਬੈਠਯੋ ਜਬਿ ਆਈ, ਤੁਰਤ ਚਲਯੋ ਉਠਿ ਕੈ ਪਿਛਵਾਈ।
ਬੂਝਯੋ ਗੁਰ ਕਯੋ ਤੁਰਤ ਸਿਧਾਰਾ? ਕਾਜ ਕੌਨ ਅਸ ਭੌਨ ਮਝਾਰਾ॥3॥
ਸਿੰਘਾ ਕਹੈ ਨ ਕਾਰਜ ਕੋਈ, ਇਕ ਕੇ ਸਦਨ ਸਗਾਈ ਹੋਈ।
ਬਾਂਟਤਿ ਹੈਂ ਸਭਿ ਕੋ ਮਿਸ਼ਟਾਨ, ਭਏ ਲੋਕ ਇਕੱਠੇ ਤਿਸ ਥਾਨ॥4॥

ਤਹਾਂ ਜਾਇ ਕੈ ਨਿਜ ਬਰਤਾਰਾ, ਲੈ ਆਵੋਂ, ਇਸ ਹੇਤੁ ਸਿਧਾਰਾ।
ਸੁਨਿ ਸਤਿਗੁਰ ਬੋਲੇ ਕਰਿ ਕਰੁਨਾ, ਅਬ ਤੇ ਕਬਹਿ ਜਾਹੁ ਕਿਸ ਘਰ ਨਾ॥ 5॥
ਤੁਵ ਬੈਠੇ ਨਿਜ ਸਦਨ ਮਝਾਰੇ, ਪਹੁੰਚਹਿੰ ਆਇ ਜੁਗਲ ਬਰਤਾਰੇ॥
ਸੁਨ ਕੈ ਮਹਕ ਸਿਦਕ ਕਮਾਵਾ, ਬੈਠਯੋ ਨਿਕਟਿ ਨ ਅਨਤ ਸਿਧਾਵਾ॥ 6॥
ਕਹਿਤ ਭਯੋ ਤੁਮ ਪੁਰਖ ਬਡੇਰੇ, ਹਮ ਸੇ ਤੁਮ ਚੇਰਨਿ ਕੇ ਚੇਰੇ।
ਬਾਕ ਉਚਾਰਨਿ ਕਹਿ ਹੋ ਜਥਾ, ਤਾਤਕਾਲ ਫੁਰਿ ਹੋਵਹਿ ਤਥਾ॥ 7॥
ਉਤ ਜਿਸ ਕੇ ਘਰ ਭਈ ਸਗਾਈ, ਸਭਿ ਭਾਈਨ ਬਿਖੈ ਬਰਤਾਈ।
ਸਿੰਘਾ ਨਹਿੰ ਦੇਖਯੋ ਤਹਿੰ, ਪੂਛਾ, ਆਯੋ ਕਯੋਂ ਨ, ਰਹੇ ਪੁਨ ਛੂਛਾ ?॥ 8॥
ਤਹਿੰ ਇਕ ਨੇ ਪਾਵਯੋ ਸੇ ਗਾਯੋ, ਵਹਿਰ ਗੁਰੂ ਜਹਿ ਉਤਰਤਿ ਭਯੋ।
ਹੋਇ ਨਿਕੰਮਾ ਦਿਵਸ ਬਿਤਾਵੈ, ਸਾਧੂ ਫਕੀਰ ਨਿਕਟਿ ਚਲਿ ਆਵੈ॥ 9॥
ਬੈਠਯੋ ਰਹੈ ਸੰਝ ਲੌਂ ਤਹਾਂ, ਪਹਿਰਨਿ ਖੇਬੋ ਪਾਇਨ ਜਹਾਂ।
ਐਸੀ ਸਦਾ ਰੀਤਿ ਤਿਸ ਕੇਰੇ, ਬੈਠਹਿ ਵਹਿਰ ਕੋਇ ਕਿਤ ਹੇਰੇ ?॥ 10॥
ਸੁਨਿ ਕਰਿ ਗ੍ਰਾਮ ਚੌਧਰੀ ਤਬੈ, ਬਾਕ ਬਖਾਨਯੋਂ ਸੁਨਤੇ ਸਬੈ॥
ਨੀਕੀ ਰੀਤਿ ਸਾਧੁ ਢਿਗ ਜਾਨੋ, ਤੁਮ ਸਹਾਰੋ ਇਸ ਬਿਧਿ ਅਬਿ ਮਾਨੋ॥ 11॥
ਦੇਵਹੁ ਤਿਸ ਕੇ ਦੋ ਬਰਤਾਰੇ, ਜੋ ਨ ਆਇ, ਇਹੁ ਸਦਨ ਮਝਾਰੇ।
ਤਬਿ ਤੇ ਕੁਛ ਬਰਤਾਵਹਿ ਕੋਊ, ਪਹੁੰਚਹਿ ਤਿਹ ਬਰਤਾਰੇ ਦੋਊ॥ 12॥
ਤਿਸ ਬਿਨ ਗੁਰ ਕੋ ਮਿਲਯੋ ਨ ਕੋਈ, ਭਾਗ ਬਿਹੀਨ ਗ੍ਰਾਮ ਥੋ ਸੋਈ॥
ਸੇਵਾ ਕਹੀ ਨ ਫਲੁ ਕਿਛੁ ਪਾਵਾ, ਸਤਿਗੁਰ ਤੇ ਨਹਿ ਕੋ ਬਰੁਸਾਵਾ॥ 13॥
ਤਹਿ ਤੇ ਕਰਯੋ ਕੂਚ ਗੁਰ ਸਵਾਮੀ, ਡੇਢ ਕੋਸ ਗੇ ਅੰਤਰਜਾਮੀ।
ਤਬਿ ਪਿਸ਼ੌਰ ਕੀ ਸੰਗਤਿ ਆਈ, ਖੋਜਤਿ ਬਹੁ ਥਲ ਤੇ ਸਮੁਦਾਈ॥ 14॥

ਹੁਣ ਇਸ ਦੀ ਵਾਰਤਕ ਦੇਖੋ :

ਗੁਰੂ ਸ੍ਰੀ ਗੁਰੂ ਤੇਗ ਬਹਾਦਰ ਰਾਇ ਨੇ ਭੁਪਾਲਾਂ ਤੋਂ ਕੂਚ ਕੀਤਾ। ਅੱਗੇ 'ਖੀਵਾਂ' ਨਾਂ ਦਾ ਪਿੰਡ ਆਉਂਦਾ ਹੈ। ਜਿੱਥੇ ਆਪ ਜੀ ਨੇ ਸਹਿਜ ਸੁਭਾਵਿਕ ਤੌਰ 'ਤੇ ਡੇਰਾ ਕੀਤਾ। ਵਸੋਂ ਦੇ ਹਿਸਾਬ ਨਾਲ ਇਹ ਭਾਰੀ ਪਿੰਡ ਸੀ। ਉੱਥੇ ਇਕ 'ਸਿੰਘਾ' ਨਾਂ ਦਾ ਕਿਸਾਨ ਰਹਿੰਦਾ ਸੀ। ਉਹ ਸਹਿਜ ਸੁਭਾਵਿਕ ਢੰਗ ਨਾਲ ਤੁਰਦਾ-ਫਿਰਦਾ ਚਲਾ ਆਉਂਦਾ ਅਤੇ ਦੋ-ਤਿੰਨ ਘੜੀਆਂ ਤੁਰੰਤ ਉੱਥੇ ਬਹਿ ਕੇ ਪਰਤ ਜਾਂਦਾ। ਇਕ ਦਿਨ ਦੀ ਗੱਲ ਹੈ ਉਹ ਆ ਕੇ ਅਜੇ ਬੈਠਾ ਹੀ ਸੀ ਕਿ ਤੁਰੰਤ ਪਿੱਛੇ ਵੱਲ ਉੱਠ ਕੇ ਚੱਲਣ ਲੱਗਾ। ਇਹ ਦੇਖ ਕੇ ਗੁਰੂਦੇਵ ਨੇ ਪੁੱਛਿਆ, "ਬਈ ਭਗਤਾ ! ਅੱਜ ਤੁਰਤ ਫੁਰਤ ਕਿਉਂ ਜਾ ਰਿਹਾ ਏਂ? ਘਰ ਵਿੱਚ ਅਜਿਹਾ ਕਿਹੜਾ ਕੰਮ ਆ ਪਿਆ ਹੈ? ਸਿੰਘਾ ਨੇ ਕਿਹਾ, "ਗੁਰੂ ਮਹਾਰਾਜ ! ਘਰ ਵਿੱਚ ਕੋਈ ਕੰਮ ਤਾਂ ਨਹੀਂ ਹੈ। ਇਕ ਜਣੇ ਦੇ ਘਰ ਅੱਜ ਕੁੜਮਾਈ ਹੋ ਰਹੀ ਹੈ। ਉਹ ਅੱਜ ਸਭ ਨੂੰ ਮਿਠਾਈ ਵੰਡ ਰਿਹਾ ਹੈ। ਪਿੰਡ

ਦੇ ਪਤਵੰਤੇ ਉਸ ਥਾਂ ਇਕੱਤਰ ਹੋਏ ਹਨ। ਮੈਂ ਵੀ ਉਸ ਥਾਂ ਜਾ ਕੇ ਆਪਣੇ ਹਿੱਸੇ ਦਾ ਛਾਂਦਾ ਲੈ ਆਵਾਂ, ਮੇਰੇ ਜਾਣ ਦਾ ਇਹੋ ਕਾਰਨ ਹੈ।

ਸਿੰਘਾ ਦੀ ਗੱਲ ਸੁਣ ਕੇ ਸਤਿਗੁਰ ਦੇਵ ਬਹੁਤ ਹੀ ਕਰੁਣਾ ਭਾਵ ਨਾਲ ਕਹਿਣ ਲੱਗੇ, "ਅੱਜ ਤੋਂ ਮਗਰੋਂ ਤੁਸੀਂ ਕਿਸੇ ਦੇ ਵੀ ਘਰ ਨਹੀਂ ਜਾਣਾ। ਤੁਸੀਂ ਆਪਣੇ ਘਰ ਵਿੱਚ ਹੀ ਬੈਠੇ ਰਹੋ। ਘਰ ਬੈਠਿਆਂ ਹੀ ਤੁਹਾਡੇ ਲਈ ਦੋ ਛਾਂਦੇ ਆਪੇ ਆਪ ਪੁੱਜ ਜਾਇਆ ਕਰਨਗੇ। ਗੁਰੂ ਮਹਾਰਾਜ ਦਾ ਵਚਨ ਸੁਣ ਕੇ ਕਿਰਸਾਨ ਦੇ ਮਨ ਵਿੱਚ ਬੇਓੜਕ ਭਗਤੀ ਭਾਵ ਜਾਗ ਪਿਆ। ਉਹ ਸ੍ਰੀ ਗੁਰੂ ਮਹਾਰਾਜ ਦੇ ਚਰਨਾਂ ਵਿੱਚ ਹੀ ਬਹਿ ਰਹਿਆ। ਹੋਰ ਕਿਧਰੇ ਨਹੀਂ ਗਿਆ। ਬੜੀ ਨਿਮਰਤਾ ਨਾਲ ਕਹਿਣ ਲੱਗਾ, ਹੇ ਗੁਰਦੇਵ ਜੀ ! ਆਪ ਹੀ ਬਹੁਤ ਵੱਡੇ ਮਹਾਂਪੁਰਖ ਹੋ। ਸਾਡੇ ਵਰਗੇ ਤਾਂ ਕਿੰਨੇ ਹੀ ਲੋਕ ਆਪ ਜੀ ਦੇ ਦਾਸਾਂ ਦੇ ਵੀ ਦਾਸ ਹਨ। ਆਪ ਜੀ ਕਰਨੀ ਵਾਲੇ ਹੋ। ਆਪ ਜੀ ਜੋ ਵੀ, ਜਿਸ ਤਰ੍ਹਾਂ ਦਾ ਵਾਕ ਉਚਾਰ ਦਿੰਦੇ ਹੋ, ਉਹ ਵਾਕ ਤੁਰਤ-ਫੁਰਤ ਸੱਚ ਹੋ ਜਾਂਦਾ ਹੈ।"

ਉੱਧਰ ਜਿਸ ਘਰ ਵਿੱਚ ਕੁੜਮਾਈ ਹੋਈ ਸੀ, ਉੱਥੇ ਸਭ ਭਾਈ ਬੰਦਾਂ ਵਿੱਚ ਮਿਠਾਈ ਵਰਤਾਈ ਗਈ। ਕਿਸੇ ਨੇ ਪੁੱਛ ਹੀ ਲਿਆ, "ਬਈ ਕਿਧਰੇ ਸਿੰਘਾ ਜੀ ਦਿਖਾਈ ਨਹੀਂ ਦੇ ਰਹੇ। ਉਹ ਇਥੇ ਕਿਉਂ ਨਹੀਂ ਆਏ ਹਨ। ਦੇਖੋ ਖ਼ਾਲੀ ਦਾ ਖ਼ਾਲੀ ਹੀ ਰਹਿ ਗਿਆ ਨਾ।" ਉੱਥੇ ਬੈਠੇ ਬੰਦਿਆਂ ਵਿੱਚੋਂ ਇਕ ਨੇ ਕਿਹਾ, "ਉਹ ਤਾਂ ਮਹਾਰਾਜ ਬਾਹਰਵਾਰ ਉਸ ਥਾਂ 'ਤੇ ਗਿਆ ਹੋਇਆ ਹੈ ਜਿਥੇ ਗੁਰੂ ਜੀ ਨੇ ਉਤਾਰਾ ਕੀਤਾ ਹੋਇਆ ਹੈ।" "ਉੱਥੇ ਬੈਠਾ ਉਹ ਨਿਕੰਮਾ ਹੀ ਦਿਨ-ਕਟੀ ਕਰ ਰਿਹਾ ਹੈ। ਉਹ ਤਾਂ ਹਰ ਸਾਧ-ਫ਼ਕੀਰ ਦੇ ਨੇੜੇ ਢੁਕ ਢੁਕ ਬਹਿੰਦਾ ਹੈ ਅਰਥਾਤ ਉਸ ਨੂੰ ਸਾਧ-ਸੰਗਤ ਚੰਗੀ ਲੱਗਦੀ ਹੈ। ਉਹ ਤਾਂ ਉੱਥੇ ਗੁਰੂ ਕੋਲ ਹੀ ਸੰਝ ਹੋਣ ਤੱਕ ਬੈਠਾ ਰਹਿੰਦਾ ਹੈ। ਖਾਣਾ-ਪੀਣਾ ਤੇ ਪਹਿਰਨ-ਪੁਸ਼ਾਕ ਸਭ ਕੁਝ ਉਥੇ ਹੀ ਕਰਦਾ ਹੈ। ਉਸ ਨੇ ਤਾਂ ਇਹ ਨਿੱਤ ਪ੍ਰਤੀ ਦਾ ਵਰਤ-ਵਰਤਾਰਾ ਹੀ ਬਣਾ ਲਿਆ ਹੋਇਆ ਹੈ। ਹੁਣ ਬਾਹਰ ਬੈਠੇ ਹੀ ਕੋਈ ਕਿੰਨੀ ਦੇਰ ਤਨ ਦੀ ਦੇਖ-ਭਾਲ ਕਰ ਸਕਦਾ ਹੈ।"

ਇਹ ਗੱਲ ਪਿੰਡ ਦੇ ਚੌਧਰੀ ਨੇ ਸੁਣੀ। ਉਸ ਨੇ ਸਭ ਨੂੰ ਸੁਣਾ ਕੇ ਇਹ ਵਾਕ ਉਚਾਰਨ ਕੀਤੇ। ਬਈ ਇਹ ਤਾਂ ਬਹੁਤ ਚੰਗੀ ਗੱਲ ਹੈ ਕਿ ਉਹ ਸਾਧੂਆਂ ਦੀ ਸੰਗਤ ਮਾਣਦਾ ਹੈ। ਹੁਣ ਤੁਸੀਂ ਸਾਰੇ ਹੀ ਇਸ ਵਰਤਾਰੇ ਨੂੰ ਮੰਨ ਲਉ। ਉਸ ਦੇ ਹਿੱਸੇ ਦੇ ਦੋ ਛਾਂਦੇ ਉਸ ਨੂੰ ਦਿੰਦੇ ਰਹੋ। ਜੇਕਰ ਉਹ ਨਾ ਵੀ ਆਵੇ ਤਾਂ ਇਹ ਉਸ ਦੇ ਘਰ ਪੁਚਾ ਦਿੱਤੇ ਜਾਣ। ਉਸ ਪਿੱਛੋਂ ਪਿੰਡ ਵਿੱਚ ਇਹ ਰੀਤ ਹੀ ਚੱਲ ਪਈ। ਜਦ ਵੀ ਪਿੰਡ ਵਿੱਚ ਕੋਈ ਚੀਜ਼-ਵਸਤ ਵੰਡੀ ਜਾਂਦੀ ਤਾਂ ਸਿੰਘਾ ਭਗਤ ਦੇ ਦੋ ਛਾਂਦੇ ਵੀ ਉੱਥੇ ਹੀ ਪੁੱਜਦੇ ਕਰ ਦਿੱਤੇ ਜਾਂਦੇ।

ਸਿੰਘਾ ਭਗਤ ਨੂੰ ਛੱਡ ਕੇ ਖੀਵਾ ਪਿੰਡ ਦਾ ਹਰ ਕੋਈ ਵਿਅਕਤੀ ਬਾਹਰ ਜਾ ਕੇ ਗੁਰੂ ਜੀ ਦੇ ਦਰਸ਼ਨ ਕਰਨ ਲਈ ਨਹੀਂ ਗਿਆ। ਇਹ ਪਿੰਡ ਬੇਭਾਗੇ ਜਾਂ ਕਿਸਮਤ ਦੇ ਮਾਰਿਆਂ ਦਾ ਪਿੰਡ ਹੈ ਜਿਥੋਂ ਦੇ ਲੋਕਾਂ ਨੇ ਨਾ ਗੁਰੂ ਜੀ ਦੀ ਸੇਵਾ ਹੀ ਕੀਤੀ ਅਤੇ ਨਾ ਉਨ੍ਹਾਂ ਤੋਂ ਕੋਈ ਫਲ ਹੀ ਪ੍ਰਾਪਤ ਕਰ ਸਕੇ ਅਤੇ ਫਲ ਰੂਪ ਨਾ ਹੀ ਸਤਿਗੁਰ ਜੀ ਕਿਸੇ ਹੋਰ ਬੰਦੇ ਨੂੰ ਵਰੋਸਾਏ ਸਕੇ।

ਗੁਰੂ ਮਹਾਰਾਜ ਨੇ ਉਥੋਂ ਚਲਾਣਾ ਕੀਤਾ। ਉਹ ਸਭ ਦੇ ਦਿਲਾਂ ਦੀਆਂ ਜਾਣਨ ਵਾਲੇ ਅੰਤਰਜਾਮੀ ਸਨ। ਪਿੰਡ ਤੋਂ ਡੇਢ ਕੋਹ ਪਰੇ ਜਾ ਰਹੇ। ਫਿਰ ਬਹੁਤ ਸਾਰੇ ਥਾਵਾਂ ਅਤੇ ਇਕੱਠ ਵਿੱਚ ਖੋਜਦੀ-ਲੱਭਦੀ ਪਿਸ਼ੌਰ ਦੀ ਸੰਗਤ ਉੱਥੇ ਆ ਗਈ।

ਇਸ ਵਾਰਤਾ ਤੋਂ ਕੁਝ ਗੱਲਾਂ ਸਾਫ਼ ਹੁੰਦੀਆਂ ਹਨ। ਪਹਿਲੀ ਇਹ ਕਿ ਸਿੰਘਾ ਭਗਤ ਇਕ ਸਿੱਧਾ-ਸਾਦਾ ਕਿਸਾਨ ਸੀ। ਭੀਖੀ ਨਾਲ ਲੱਗਦੇ ਤੇ ਸੁਨਾਮ ਦੇ ਨੇੜਲੇ ਪਿੰਡ ਖੀਵਾ ਦਾ ਰਹਿਣ ਵਾਲਾ ਸੀ। ਸਾਧ-ਸੰਗਤ ਕਰਨ ਵਾਲਾ ਅਤੇ ਸਬਰ ਸਬੂਰੀ ਦਾ ਜੀਵਨ ਬਤੀਤ ਕਰਨ ਵਾਲਾ ਸੀ। ਗੁਰੂ ਘਰ ਦਾ ਅਨਿੰਨ ਸੇਵਕ ਅਤੇ ਭਗਤੀ ਭਾਵ ਵਿੱਚ ਪੁੱਜਾ ਹੋਇਆ ਸੀ।

ਸਿੰਘਾ ਭਗਤ ਪੰਜਾਬ ਦੀਆਂ ਧਾਰਮਿਕ, ਸਭਿਆਚਾਰਕ ਅਤੇ ਨੈਤਿਕ ਕਦਰਾਂ-ਕੀਮਤਾਂ ਦਾ ਝੰਡਾ ਬੁਲੰਦ ਕਰਨ ਵਾਲਾ ਸੰਤ ਕਵੀ ਹੈ। ਉਨ੍ਹਾਂ ਦੇ ਜੀਵਨ ਸੰਬੰਧੀ ਬਹੁਤੇ ਵੇਰਵੇ ਭਾਵੇਂ ਉਪਲਬਧ ਨਹੀਂ ਹੁੰਦੇ, ਪਰ ਉਪਰੋਕਤ ਤੋਂ ਇਕ ਗੱਲ ਬੜੀ ਸਪੱਸ਼ਟ ਹੈ ਕਿ ਉਹ ਸ੍ਰੀ ਗੁਰੂ ਤੇਗ ਬਹਾਦਰ ਜੀ ਤੋਂ ਨਾਮ-ਦਾਨ ਲੈਣ ਵਾਲਾ, ਇਕ ਸੱਚਾ-ਸੁੱਚਾ ਗੁਰਮੁਖ ਸੀ। ਇਸ ਲਈ ਕੁਦਰਤੀ ਹੈ ਕਿ ਉਸ ਦੀ ਰਚਨਾ ਵਿਚ ਗੁਰਮਤਿ ਆਸ਼ਿਆਂ ਅਨੁਸਾਰ ਜੀਵਨ ਜਿਊਣ ਦੀ ਗੱਲ ਉੱਤੇ ਵਿਸ਼ੇਸ਼ ਜ਼ੋਰ ਦਿੱਤਾ ਜਾਵੇ।

ਗੁਰਮਤਿ ਵਿੱਚ ਨਾਮ-ਦਾਨ ਅਤੇ ਇਸ਼ਨਾਨ ਦੀ ਵਿਸ਼ੇਸ਼ ਮਹੱਤਤਾ ਸਭ ਤੋਂ ਵਧੇਰੇ ਹੈ। ਇਸ ਪਿੱਛੋਂ ਦੁਨੀਆ ਵਿੱਚ ਰਹਿੰਦੇ ਹੋਏ ਦੁਨੀਆ ਵਿੱਚ ਨਿਰਲੇਪ ਭਾਵ ਨਾਲ ਵਿਚਰਨ ਅਤੇ ਲੋਭ, ਮੋਹ, ਹੰਕਾਰ ਤੇ ਕਾਮ ਤੋਂ ਉੱਤੇ ਉੱਠ ਕੇ ਇਕ ਨਿਹੰਗ ਦਾ ਜੀਵਨ ਜਿਊਣ ਦੀ ਵੀ ਕੋਈ ਘੱਟ ਮਹੱਤਤਾ ਨਹੀਂ ਹੈ। ਸਿੰਘਾ ਭਗਤ ਦੇ ਪਹਿਲੇ ਸਲੋਕ ਵਿੱਚ ਹੀ ਪੁੰਨ-ਦਾਨ, ਸੇਵਾ-ਸਿਮਰਨ ਅਤੇ ਭਜਨ-ਬੰਦਗੀ ਦੀ ਗੱਲ ਕੀਤੀ ਹੈ। ਨਾਲ ਹੀ ਦੁਨੀਆਦਾਰੀ ਦੇ ਝੂਠੇ ਧੰਧਿਆਂ ਤੋਂ ਮਨ ਨੂੰ ਹੋੜ ਕੇ ਰਾਮ ਨਾਮ ਦੇ ਭਜਨ ਦੀ ਤਾਕੀਦ ਕੀਤੀ ਗਈ ਹੈ ਕਿਉਂਕਿ ਸਾਰੇ ਕੰਮਾਂ ਨਾਲੋਂ ਰਾਮ ਦਾ ਭਜਨ ਸਭ ਤੋਂ ਵਧੇਰੇ ਚੰਗਾ ਮੰਨਿਆ ਗਿਆ ਹੈ :

ਪੁੰਨ ਦਾਨ ਸੇਵਾ ਸਿਮਰਨ ਬਿਨ, ਕਿਆ ਜੀਵਨ ਕਾ ਫਲ ਹੈ।
ਏ ਤਾਂ ਐਵੇਂ ਬਿਰਥੀ ਗੱਲ ਹੈ।

ਸੈ ਵਰ੍ਹਿਆਂ ਦੇ ਜੀਵਨ ਜੀਵਿਓ, ਗਇਓ ਪਛਾਵਾਂ ਢਲ ਹੈ।
ਸਫਲਾ ਕੀਆ ਨ ਵਿੱਚੋਂ ਪਲ ਹੈ।
ਜਿਸ ਮੋਹਨੀ ਤੂੰ ਮੋਹਿਓ ਪ੍ਰਾਣੀ, ਸੋ ਮੋਹਣੀ ਤੇ ਛਲ ਹੈ,
ਕਿਸਹੂ ਨਾਲ ਨ ਗਈਆ ਚਲ ਹੈ।
ਉਠ ਸਿੰਘਾ ਭਜ ਲੈ ਰਾਮ ਨਾਮ, ਸਭਸੇ ਸਿਉਂ ਇਹ ਕੰਮ ਵਲ ਹੈ।
ਅਉਰ ਸਭੇ ਜਗ ਹੜ ਕੇ ਜਲ ਹੈ॥1॥
ਪੁੰਨ ਦਾਨ ਸੇਵਾ ਕੁਝ ਕਰ ਲੈ, ਕਿਆ ਕਰਸੀ ਅਣਹੋਂਦੇ।
ਤਕ ਸਿੰਘਾ ਧਨ ਜੋਬਨ ਛੋੜ ਗਇਆ, ਤਾਂ ਕਿਤਨੇ ਡਿਠੇ ਰੋਂਦੇ॥66॥

ਇਸ ਮਗਰੋਂ ਦੂਜੇ ਅਤੇ ਅੱਠਵੇਂ ਸਲੋਕ ਵਿੱਚ ਭਾਵੀ ਜਾਂ ਹੋਣੀ ਦਾ ਗੁਰਮਤਿ ਸਿਧਾਂਤ ਪ੍ਰਗਟ ਕੀਤਾ ਗਿਆ ਹੈ। ਪਲ ਪਲ ਵਿੱਚ ਉਜੜੇ ਨਗਰ ਵਸਣ, ਪਲ ਵਿੱਚ ਕਰ ਦੇਵੇ ਥਲ ਹੈ, ਅਉਝਲ ਝਲ ਹੈ" ਅਤੇ "ਭਾਵਸ ਤਾਂ ਸਾਵੇ ਸੁੱਕਣ ਵਣ, ਸੁਕਿਉਂ ਕਢ ਪਵਨ ਬੰਬਲ ਹੈ, ਤਿਨ ਕਉਂ ਫੇਰ ਪਵੇ ਫੁਲ ਫਲ ਹੈ।" ਅਸੀਂ ਸੰਸਾਰ ਵਿੱਚ ਆਏ ਹਾਂ ਤਾਂ ਪ੍ਰਭੂ ਦੇ ਭਾਣੇ ਵਿੱਚ ਰਹਿਣ ਦੀ ਜਾਚ ਸਿੱਖਣੀ ਹੀ ਪਵੇਗੀ। ਸਾਡਾ ਦੁਖਾਂਤ ਇਹ ਹੈ ਕਿ ਅਸੀਂ ਆਪਣੇ ਆਪ ਨੂੰ ਸਭ ਕਾਸੇ ਦਾ ਕਰਤਾ ਅਤੇ ਮਾਲਿਕ ਸਮਝ ਬੈਠਦੇ ਹਾਂ। ਇਸੇ ਗੱਲ ਨੂੰ ਧਿਆਨ ਵਿੱਚ ਰੱਖ ਕੇ ਸਿੰਘਾ ਭਗਤ ਜੀ ਸੇਧ ਦਿੰਦੇ ਹਨ, "ਸਿੰਘਾ ਸਭ ਕਾਰਨ ਕਰਤੇ ਦਾ।" ਸਭ ਸਲੋਕਾਂ ਦੇ ਅੰਤ ਵਿੱਚ ਰੱਖ ਕੇ ਕਵੀ ਇਹ ਵਿਚਾਰ ਦ੍ਰਿੜ ਕਰਨਾ ਚਾਹੁੰਦਾ ਹੈ ਕਿ ਜਗਤ ਦਾ ਕਰਤਾ ਹੀ ਸਭ ਕੁਝ ਹੈ। ਉਸ ਦੀ ਸਾਜੀ ਕੁਦਰਤ ਅਟਲ, ਅਥਾਹ ਅਤੇ ਬੇਅੰਤ ਹੈ। ਇਸ ਕੁਦਰਤ ਵਿੱਚ ਆਪ ਨੂੰ ਜੋ ਵਿਰੋਧਾਭਾਸ ਦਿਸਦਾ ਹੈ, ਇਹ ਵਿਰੋਧ ਨਹੀਂ ਸਗੋਂ ਕਰਤਾ ਪੁਰਖ ਦੀ ਮਾਇਆ, ਉਸ ਦੀ ਸਾਜੀ ਸ੍ਰਿਸ਼ਟੀ ਦੇ ਚਮਤਕਾਰੀ ਵੱਖ ਵੱਖ ਰੂਪ ਹਨ, ਜਿਨ੍ਹਾਂ ਨੂੰ ਦੇਖ ਕੇ ਮਨੁੱਖ ਨੂੰ ਸਹਿਜ ਹੀ ਇਸ ਗੱਲ ਦਾ ਅਹਿਸਾਸ ਹੋ ਜਾਣਾ ਚਾਹੀਦਾ ਹੈ ਕਿ ਉਸ ਦੀ ਆਪਣੀ ਹਸਤੀ ਕੁਝ ਵੀ ਨਹੀਂ ਹੈ। ਇਸ ਦੇ ਉਲਟ ਮਨੁੱਖ ਇਹ ਸਮਝੇ ਕਿ ਜੋ ਕੁਝ ਵੀ ਕਰਮ ਉਹ ਕਰਦਾ ਹੈ, ਉਸ ਮਾਲਕ ਦੇ ਕਰਾਇਆਂ ਹੀ ਹੁੰਦੇ ਹਨ। ਇਸ ਲਈ ਉਹ ਆਪਣੇ ਆਪ ਨੂੰ ਕਰਤਾ ਪੁਰਖ ਸਮਝਣ ਦੀ ਗੁਸਤਾਖ਼ੀ ਨਾ ਕਰੇ।

ਸਿੰਘਾ ਭਗਤ ਮਨੁੱਖ ਮਾਤਰ ਨੂੰ ਉਸ ਦਾ ਅਸਲ ਮੁਕਾਮ ਦੱਸਣ ਤੋਂ ਬਾਅਦ, ਪ੍ਰਭੂ ਦੇ ਭਉ ਅਤੇ ਭੈਅ ਵਿੱਚ ਰਹਿਣ ਲਈ ਕਹਿੰਦੇ ਹਨ। ਇਥੇ ਉਹ ਇਕ ਹੋਰ ਭਾਰਤੀ ਸਿਧਾਂਤ ਪੇਸ਼ ਕਰਦੇ ਹਨ। ਇਹ ਸਿਧਾਂਤ ਹੈ ਕਰਮਵਾਦ ਜਾਂ ਕਰਮ ਫਲ ਦਾ ਸਿਧਾਂਤ। ਸਾਨੂੰ ਹਮੇਸ਼ਾ ਇਹ ਗੱਲ ਚੇਤੇ ਰਹਿਣੀ ਚਾਹੀਦੀ ਹੈ ਕਿ ਜੋ ਵੀ ਕਰਮ ਅਸੀਂ ਜਾਣੇ ਜਾਂ ਅਣਜਾਣੇ ਕਰਦੇ ਹਾਂ, ਉਸ ਦਾ ਫਲ ਸਾਨੂੰ ਅਵੱਸ਼ ਹੀ ਭੋਗਣਾ ਪਵੇਗਾ। ਪਾਈ ਪਾਈ ਦਾ ਹਿਸਾਬ ਦੇਣਾ ਪਵੇਗਾ।

ਇਸੇ ਲਈ ਉਹ ਕਹਿੰਦੇ ਹਨ, "ਸਿੰਘਾ ਸਭ ਅੰਤਹਿ ਹਿਸਾਬ ਦੇਸਨ, ਘਾਣੀ ਜਿਉਂ ਤੇਲ ਪਿੜੀਨਾ, ਨਾਹਿ ਛੁਟੀਨਾ।" ਕਰਮ-ਫਲ ਦੇ ਸਿਧਾਂਤ ਦੇ ਨਾਲ ਹੀ ਸਿੰਘਾ ਭਗਤ 'ਜੀਵਨ ਨਾਸ਼ਮਾਨ ਹੈ' ਦਾ ਅਮਰ ਸਿਧਾਂਤ ਵੀ ਪੇਸ਼ ਕਰਦੇ ਹਨ। ਇਹ ਜੀਵਨ ਥੁੜ੍ਹਚਿਰਾ ਹੈ। ਇਸ ਜੀਵਨ ਦਾ ਮਾਣ ਨਾ ਕਰ। ਜੀਵਨ ਕਿਉਂਕਿ ਰਹਿਣਾ ਨਹੀਂ, ਇਹ ਕਿਸੇ ਵੀ ਪਲ, ਕਿਸੇ ਵੀ ਥਾਂ ਅਤੇ ਕਿਸੇ ਵੀ ਤਰ੍ਹਾਂ ਨਸ਼ਟ ਹੋ ਜਾਣਾ ਹੈ। ਇਸੇ ਲਈ ਭਗਤ ਜੀ ਮੁੜ ਸੰਤ ਸਮਾਜ ਦੇ ਸਦੀਵੀ ਉਪਦੇਸ਼ ਵੱਲ ਆ ਜਾਂਦੇ ਹਨ। ਇਹ ਜੀਵਨ ਰਹਿਣਾ ਨਹੀ, ਸਮਾਂ ਬਹੁਤ ਘੱਟ ਹੈ, ਕਿਸੇ ਵੇਲੇ ਵੀ ਦਰਗਾਹੋਂ ਸੱਦਾ ਆ ਸਕਦਾ ਹੈ, ਇਸੇ ਲਈ ਉਹ ਤਾਕੀਦ ਕਰਦੇ ਹਨ :

ਸਿੰਘਾ ਭਜ ਲੈ ਰਾਮ ਨਾਮ, ਜਿਹ ਸਿਮਰਿਆਂ ਥੀਵੀ ਰਾਤ ਚਾ,
ਮੂੜ੍ਹੇ ਛੋੜ ਮਨੋ ਮਨਮਤ ਚਾ॥ (ਸਲੋਕ 15)

ਉਹ ਬੰਦੇ ਨੂੰ ਮਨਮਤ ਦਾ ਰਾਹ ਤਿਆਗ ਕੇ ਗੁਰਮਤਿ ਦਾ ਗਾਡੀ ਰਾਹ ਅਪਨਾਉਣ ਦੀ ਪ੍ਰੇਰਨਾ ਦਿੰਦੇ ਹਨ। ਨਾਲ ਹੀ ਆਪ ਬੁਢੇਪੇ ਦਾ ਅਤੇ ਮੌਤ ਦਾ ਡਰ ਦਿੰਦੇ ਹੋਏ ਦੱਸਦੇ ਹਨ ਕਿ ਇਸ ਦੁਨੀਆਦਾਰੀ ਨੇ, ਜੋੜ ਜੋੜ ਰੱਖੀ ਮਾਇਆ ਨੇ, ਮਾਲ-ਖਜ਼ਾਨੇ ਤੇ ਕੋਠੀਆਂ-ਮਹੱਲਾਂ ਨੇ ਸਾਥ ਨਹੀਂ ਜਾਣਾ। ਨਾਲ ਤਾਂ ਰਾਮ ਦਾ ਨਾਮ ਹੀ ਜਾਵੇਗਾ। "ਹੀਰਾ ਜਨਮ ਅਮੋਲਕ ਤੇਰਾ, ਕਰ ਹਿੱਕ ਹਿੱਕ ਸਾਸ ਲੁਟੀਂਦਾ, ਪਇਆ ਖਸੀਂਦਾ॥" ਰਾਮ ਨਾਮ ਦੀ ਇਹ ਅਉਖਧ ਪਾਉਣੀ ਹੈ ਤਾਂ "ਮਾਇਆ ਵੇਖ ਕਰੇਨੈਂ ਮਮਤਾ, ਭੁਲੈਂ ਕੂੜ ਭੁਲਾਵੇ" ਅਤੇ "ਕਿਉਂ ਟੇਢੀ ਪਗੜੀਆਂ ਬੰਨ੍ਹ ਬੰਨ੍ਹ ਟੁਰਨੇ, ਭਜ ਰਾਮ ਨਾਮ ਕੁਸਲਾਤਾ।" ਜੇ ਆਪਣੀ ਕੁਸਲਤਾ ਜਾਂ ਖ਼ੈਰ ਚਾਹੁੰਦਾ ਹੈ ਤਾਂ ਰਾਮ ਨਾਮ ਦੀ ਟੇਕ ਫੜ ਲੈ। ਨਾਲ ਇਹ ਵੀ ਦੱਸ ਦਿੱਤਾ ਹੈ ਕਿ ਰਾਮ-ਨਾਮ ਦਾ ਧਨ ਪ੍ਰਾਪਤ ਕਰਨ ਲਈ 'ਸਤਿਸੰਗ' ਅਤੇ 'ਸਾਧ ਸੰਗਤ' ਅਤਿ ਜ਼ਰੂਰੀ ਹੈ। 'ਸਿੰਘਾ ਹਰ ਦੇ ਭਜਨ ਬਿਨਾ ਤੇਰੀ, ਇਹ ਰੁਸਨਾਈ ਕੇਹੀ।" ਤੇਰੀ ਸਾਰੀ ਉਮਰ 'ਕਰਸਾਂ ਕਰਸਾਂ' ਕਰਦੇ ਹੀ ਬੀਤ ਗਈ ਪਰ ਤੈਨੂੰ ਨਾ ਸੰਤਾਂ ਦੀ ਸ਼ਰਨ ਵਿੱਚ ਜਾਣ ਦੀ ਵਿਹਲ ਮਿਲੀ ਹੈ ਅਤੇ ਨਾ ਰਾਮ ਦਾ ਨਾਮ ਲੈਣ ਦੀ ਹੀ ਫੁਰਸਤ ਮਿਲੀ ਹੈ। ਸਿੰਘਾ ਭਗਤ ਕਹਿੰਦਾ ਹੈ, ਭਾਵੇਂ ਗੰਗਾ ਜਾਂ ਜਮਨਾ ਦਾ ਵਾਰ ਵਾਰ ਇਸ਼ਨਾਨ ਕਰ ਲੈ ਪਰ ਤੇਰੇ ਮਨ ਦੀ ਮੈਲ ਰਾਮ-ਨਾਮ ਤੋਂ ਬਿਨ ਉਤਰਨ ਵਾਲੀ ਨਹੀਂ :

ਰਾਮ ਨਾਮ ਬਿਨ ਮੈਲ ਨ ਉਤਰੇ, ਜਾ ਨਾਵੇਂ ਤੇੜੇ ਜਮਨ ਗੰਗ।
ਪਉ ਸਿੰਘਾ ਸਰਨੀ ਸਾਧਾਂ ਦੀ, ਸਾਧਾਂ ਪਾਸੋਂ ਨਾਮ ਮੰਗ॥29॥

ਆਵਾਗਵਨ ਭਾਰਤੀ ਦਰਸ਼ਨ ਦਾ ਇਕ ਹੋਰ ਉੱਘਾ ਅੰਗ ਹੈ। ਅਸੀਂ ਭਾਰਤੀ ਮੰਨਦੇ ਹਾਂ ਕਿ ਹਰ ਜਨਮ ਲੈਣ ਵਾਲਾ ਪ੍ਰਾਣੀ ਇਕ ਦਿਨ ਮੌਤ ਦੇ ਮੂੰਹ ਵਿੱਚ ਵੀ ਅਵੱਸ਼ ਜਾਵੇਗਾ। ਜੋ ਜੰਮਦਾ ਹੈ ਉਹ ਮਰਦਾ ਵੀ ਹੈ ਅਤੇ

ਜੋ ਮਰਦਾ ਹੈ ਉਹ ਜਨਮ ਵੀ ਲੈਂਦਾ ਹੈ। ਜਨਮ ਵੀ ਸਿਰਫ਼ ਮਨੁੱਖ ਦੇ ਰੂਪ ਵਿੱਚ ਨਹੀਂ ਸਗੋਂ ਪਸ਼ੂ-ਪੰਛੀ, ਕੀੜਾ-ਮਕੌੜਾ, ਜਿਨ-ਭੂਤ ਆਦਿ ਵਿੱਚੋਂ ਕੁਝ ਵੀ ਹੋ ਸਕਦਾ ਹੈ। ਆਮ ਤੌਰ 'ਤੇ ਇਸ ਨੂੰ ਜੰਮਣ-ਮਰਨ ਦਾ ਗੇੜ ਵੀ ਕਿਹਾ ਜਾਂਦਾ ਹੈ। ਇਹ ਵੀ ਵਿਸ਼ਵਾਸ ਕੀਤਾ ਜਾਂਦਾ ਹੈ ਕਿ ਕੁਲ ਮਿਲਾ ਕੇ ਚੌਰਾਸੀ ਲੱਖ ਜੂਨਾਂ ਹਨ। ਇਨ੍ਹਾਂ ਚੌਰਾਸੀ ਲੱਖ ਜੂਨਾਂ ਵਿੱਚ ਪ੍ਰਾਣੀ ਆਪੋ ਆਪਣੇ ਕਰਮਾਂ ਦੇ ਫਲ ਅਨੁਸਾਰ ਗੇੜੇ ਲਾਉਂਦਾ ਰਹਿੰਦਾ ਹੈ। ਇਸੇ ਲਈ ਇਸ ਨੂੰ 'ਚੌਰਾਸੀ ਦਾ ਗੇੜ' ਵੀ ਕਿਹਾ ਜਾਂਦਾ ਹੈ। ਸਿੱਧਾ ਭਗਤ ਵੀ ਇਸ ਗੇੜ ਦੀ ਗੱਲ ਕਰਦੇ ਹੋਏ ਮਨੁੱਖ ਨੂੰ ਰਾਮ ਨਾਮ ਜਪਣ ਦਾ ਮੁੜ ਮੁੜ ਉਪਦੇਸ਼ ਦਿੰਦੇ ਹਨ :

> ਤਿਸ ਕਿਆ ਨਾਲ ਪਸਾਰੇ ਦੇ ਜੋ, ਆਜ ਕਾਲ ਉੱਠ ਜਾਂਦਾ।
> ਓਇ ਅਗਲਿਆਂ ਦਾ ਮਤਲਬ ਛੋਡੇ ਨਾਹੀ, ਤੂੰ ਬੀਆ ਜਾਹਗਾ ਪਾਂਦਾ।
> ਕਰ ਲੈ ਜੋ ਕਰਣਾ ਈ ਹੁਣ, ਵਤ ਤਾਂ ਫਿਰ ਨਹੀਂ ਆਂਦਾ।
> ਉੱਠ ਸਿੰਘ ਭਜ ਲੈ ਰਾਮ ਨਾਮ, ਸੁਖ ਜੇ ਆਪਣਾ ਕਿਛੁ ਚਾਹਦਾ॥ 62॥

'ਫੇਰ ਨਹੀਂ ਆਉਂਦਾ' ਦਾ ਅਰਥ ਮੁੜ ਕੇ ਮਨੁੱਖਾ ਜਨਮ ਵਿੱਚ ਨਾ ਆਉਣਾ ਹੈ, ਇਸੇ ਲਈ ਭਗਤ ਹੁਰੀਂ ਵਾਰ ਵਾਰ ਮਾਨਵ ਜੀਵਨ ਦੀ ਦੁਰਲੱਭਤਾ ਬਾਰੇ ਗੱਲ ਕਰਦੇ ਹਨ।

ਇਨ੍ਹਾਂ ਸਲੋਕਾਂ ਵਿੱਚ ਅਨੇਕਾਂ ਸਲੋਕਾਂ ਦਾ ਵਿਸ਼ਾ ਧਨ-ਜੋਬਨ ਵਿੱਚ ਫਾਥੇ ਪ੍ਰਾਣੀ ਦਾ ਪ੍ਰਭੂ ਦੀ ਭਗਤੀ ਵਲੋਂ ਅਵੇਸਲੇ ਹੋ ਕੇ ਐਸ਼-ਪ੍ਰਸਤੀ ਵਿੱਚ ਗਲਤਾਨ ਰਹਿਣਾ ਵਰਣਨ ਕੀਤਾ ਗਿਆ ਹੈ। ਧਨ-ਦੌਲਤ ਜਾਂ ਮਾਇਆ ਆਦਿ ਪਦਾਰਥਕ ਲਾਭਾਂ ਮਗਰ ਭੱਜਾ ਫਿਰਦਾ ਪ੍ਰਾਣੀ ਆਪਣੇ ਮੂਲ ਸੋਮੇ ਨੂੰ ਹੀ ਭੁੱਲ ਬਹਿੰਦਾ ਅਤੇ ਪ੍ਰਭੂ ਦਾ ਗੁਣਗਾਨ ਨਹੀਂ ਕਰਦਾ। ਕਿੰਨੇ ਹੀ ਸਲੋਕਾਂ ਵਿੱਚ ਮਾਇਆ ਦੀ ਵਿਅਰਥਤਾ ਦਾ ਬਖਾਨ ਕਰਕੇ ਸਿੱਧਾ ਭਗਤ ਜੀ ਭਾਗਾਂ 'ਤੇ ਅਤੇ ਪ੍ਰਭੂ ਦੀ ਇੱਛਾ ਜਾਂ ਭਾਣੇ ਉੱਤੇ ਤਕੜਾ ਵਿਸਵਾਸ ਰੱਖਦੇ ਹਨ। ਇਸੇ ਲਈ ਇਹ ਗੱਲ ਦ੍ਰਿੜ ਕਰ ਰਹੇ ਹਨ ਕਿ ਭਾਗਾਂ ਨਾਲੋਂ ਵਧੇਰੇ ਅਤੇ ਸਮੇਂ ਤੋਂ ਪਹਿਲਾਂ ਤੈਨੂੰ ਕੁਝ ਵੀ ਪ੍ਰਾਪਤ ਨਹੀਂ ਹੋ ਸਕਦਾ। ਬਿਨਾਂ ਮਾਲਕ ਦੀ ਕਿਰਪਾ ਦੇ ਸਿਰ ਵਿੱਚ ਭੱਸ ਹੀ ਪਵੇਗੀ, ਜੇ ਰੱਬ ਨਾ ਦੇਵੇਗਾ ਤਾਂ ਅਸੀਂ ਕੁਝ ਵੀ ਨਹੀਂ ਕਰ ਸਕਾਂਗੇ, ਉਹ ਮਾਲਕ ਜੋ ਕੁਝ ਰੰਝਣਾ ਰੰਧਦਾ ਹੈ, ਉਹੋ ਮਿਲੇਗਾ, ਪ੍ਰਾਣੀ ਭਾਵੇਂ ਜਿੰਨੀਆਂ ਮਰਜ਼ੀ ਘਾੜਤਾਂ ਘੜ ਲਵੇ, ਹੋਵੇਗਾ ਉਹੋ ਜੋ ਮਾਲਕ ਦੀ ਰਜ਼ਾ ਹੋਵੇਗੀ। ਇਸ ਸਿਧਾਂਤ ਦੀ ਵਿਆਖਿਆ ਉਨ੍ਹਾਂ ਨੇ ਚਾਰ-ਪੰਜ ਸਲੋਕਾਂ ਵਿੱਚ ਕੀਤੀ ਹੈ, ਜਿਨ੍ਹਾਂ ਦੀਆਂ ਸੰਬੰਧਿਤ ਪੰਗਤਾਂ ਹੇਠਾਂ ਦਰਜ ਕਰ ਰਹੇ ਹਾਂ :

- ਕੁਝ ਮਿਲਸ ਨ ਪ੍ਰਾਪਤ ਬਾਝ ਸਿੰਘਾ, ਸੋ ਵਧੇ ਭੱਸ ਪਾਇਦਾ॥ 70॥
- ਕੁਝ ਮਿਲਸ ਨ ਪ੍ਰਾਪਤ ਬਾਝ ਸਿੰਘਾ, ਕੇ ਕਰੋ ਜੇ ਰੱਬ ਨਾ ਦੇਂਦਾ॥ 71॥

- ਕੁਝ ਮਿਲਸ ਨ ਪ੍ਰਾਪਤ ਬਾਝ ਸਿੰਘਾ, ਸੋ ਵਰਤੇ ਰੀਢ ਗਵੇਂਦਾ॥ 72॥
- ਕੁਝ ਮਿਲਸ ਨ ਪ੍ਰਾਪਤ ਬਾਝ ਸਿੰਘਾ, ਸੋ ਵਰਤੇ ਘਾੜ ਘੜੇਂਦਾ॥ 73॥

ਅੱਗੇ ਕਿੰਨੇ ਹੀ ਸਲੋਕਾਂ ਵਿੱਚ ਸਿੰਘਾ ਭਗਤ ਦੱਸਦੇ ਹਨ ਕਿ ਇਹ ਸੰਸਾਰ ਸਭ ਮਤਲਬ ਦਾ ਹੈ। ਜਦੋਂ ਤੱਕ ਕਿਸੇ ਨੂੰ ਆਪ ਨਾਲ ਮਤਲਬ ਹੈ, ਉਦੋਂ ਤੱਕ ਤਾਂ ਉਹ ਆਪ ਦੀ ਖੁਸ਼ਾਮਦ ਕਰਦਾ ਹੈ, ਮਿੰਨਤਾਂ ਕਰਦਾ ਹੈ, ਆਪਣਾ ਸਕਾ-ਸੰਬੰਧੀ ਬਣ-ਬਣ ਬਹਿੰਦਾ ਹੈ, ਪਰ ਮਤਲਬ ਪੂਰਾ ਹੋ ਜਾਣ ਪਿੱਛੋਂ ਕੋਈ ਬਾਤ ਤੱਕ ਨਹੀਂ ਪੁੱਛਦਾ। ਇਸ ਲਈ ਸੰਸਾਰ ਵਿੱਚ ਤੂੰ ਉਸੇ ਨਾਲ ਪ੍ਰੀਤ ਪਾ ਜੋ ਸਭ ਗਰਜ਼ਾਂ, ਸੁਆਰਥਾਂ ਤੇ ਰਿਸ਼ਤਿਆਂ-ਨਾਤਿਆਂ ਤੋਂ ਉੱਪਰ ਹੈ ਅਤੇ ਸਪੱਸ਼ਟ ਹੈ ਇਸ ਸ਼ਕਤੀ ਦਾ ਨਾਂ ਹੀ ਰਾਮ ਹੈ। ਸਮਝਾਉਣੀ ਦੇ ਤੌਰ 'ਤੇ ਭਗਤ ਜੀ ਆਪਣੇ ਮੂੜ੍ਹ ਗੁਆਰ ਮਨ ਨੂੰ ਸੰਬੋਧਨ ਕਰਕੇ ਕਹਿੰਦੇ ਹਨ, "ਤੂੰ ਪ੍ਰਭੂ ਦੀ ਸਭ ਤੋਂ ਉੱਚੀ ਥਾਂ 'ਤੇ ਹੈ, ਤੈਨੂੰ ਪ੍ਰਭੂ ਨੇ ਸੋਚਣ-ਸਮਝਣ ਦੀ ਬੁੱਧੀ ਦਿੱਤੀ ਹੈ, ਇਸ ਲਈ ਤੂੰ ਰਤਾ ਸੋਚ ਤਾਂ ਸਹੀ ਕਿ ਤੂੰ ਕੀ ਕਰ ਰਿਹਾ ਹੈਂ। ਪਾਪ ਕਰ-ਕਰ ਕੇ ਤੂੰ ਧਨ ਦੌਲਤ ਦੀਆਂ ਗੰਢਾਂ ਭਰੀ ਜਾ ਰਿਹਾ ਹੈਂ, ਪਰ ਇਹ ਤਾਂ ਪਾਪਾਂ ਦੀ ਗੰਢੜੀ ਹੈ। ਤੂੰ ਪਰਾਇਆ ਮਾਲ ਲੁੱਟ-ਖੋਹ ਕੇ ਖਾ ਰਿਹਾ ਹੈਂ ਤੇ ਫਿਰ ਆਕੜ ਕੇ ਚੱਲਦਾ ਹੈਂ। ਖਾ ਪੀ ਕੇ ਮਦਮਸਤ ਹੋ ਕੇ ਤੂੰ ਰੰਗਲੇ ਵਿਛੌਣਿਆਂ ਦਾ ਸੁਖ ਮਾਣਦਾ ਹੈਂ। ਫਿਰ ਆਪਣੇ ਰੂਪ ਤੇ ਸੁੰਦਰਤਾ ਦੇ ਸਿਰ 'ਤੇ ਇਸ ਦੇਹੀ ਦਾ ਤੈਨੂੰ ਬਹੁਤ ਭਾਰੀ ਘੁਮੰਡ ਹੈ, ਪਰ ਹੇ ਸੱਜਣਾ ਇਹ ਤਾਂ ਅੰਤ ਸੜ ਜਾਣ ਵਾਲੀ ਦੇਹੀ ਹੈ। ਹੋਰ ਕੀ ਕਹਿੰਦੇ ਹਨ, ਇਹ ਹੇਠਲੇ ਬੰਦ ਵਿੱਚ ਦੇਖੋ :

ਨੀਚੇ ਨਜਰਿ ਨ ਲਿਆਵੇ ਭੇਰਾ, ਨਿੱਤ ਨਿੱਤ ਊਂਚਾ ਚੜ੍ਹਨੈ ਓਇ।
ਨਿੱਤ ਨਿੱਤ ਊਚੀ ਨਜਰ ਧਰੇਂ, ਤੈਂ ਹੁਣੇ ਕਿਸੇ ਦਿਹ ਝੜਨੈ ਓਇ।
ਅਖਸਿਰ ਵਾਰੀ ਆਇ ਵੈਸੀਆ, ਹੁਣ ਆਇ ਜਮ ਫੜਨੈ ਓਇ।
ਸਮਝ ਦੇਖਿ ਦੁਖ ਲਗਈ ਭਾਰੀ, ਧਰੁਕ ਪਉ ਸੰਤਾਂ ਦੀ ਸਰਨੈ ਓਇ।
ਤੂੰ ਭਲਾ ਕਰੇਂ ਤਾਂ ਸਮਝ ਸਿੰਘਾ, ਆਜ ਕਾਲ ਉੱਠ ਚਲਣੈ ਓਇ॥ 79॥

ਸੰਤਾਂ ਦੀ ਸਰਨ ਵਿੱਚ ਜਾਣ ਅਤੇ ਉਸ ਪ੍ਰਭੂ ਦਾ ਨਾਮ-ਸਿਮਰਨ ਕਰਨ ਦੀ ਪ੍ਰੇਰਨਾ ਦਿੰਦੇ ਹਨ ਜਿਸ ਦਾ ਨਾਮ ਲੈਣ ਨਾਲ ਸਭ ਦੁਖ ਦੂਰ ਹੋ ਜਾਂਦੇ ਹਨ, ਹਿਰਦੇ ਵਿੱਚ ਸੁਖ ਅਤੇ ਸ਼ਾਂਤੀ ਆ ਜਾਂਦੀ ਹੈ, ਆਵਾਗਵਨ ਮਿਟ ਜਾਂਦੇ ਹਨ ਅਤੇ ਜਮਰਾਜ ਡਰਦਾ ਮਾਰਾ ਦੂਰ ਭੱਜ ਜਾਂਦਾ ਹੈ, ਜਿਸ ਦਾ ਸਿਮਰਨ ਕਰਨ ਨਾਲ ਸਾਧਕ ਲੋਕ ਸਿੱਧ-ਪੁਰਸ਼ ਬਣ ਜਾਂਦੇ ਹਨ ਤੇ ਸਿੰਘਾ ! ਉਸ ਪ੍ਰਭੂ ਦਾ ਸਿਮਰਨ ਕਰ ਜਿਸ ਦੇ ਸਿਮਰਨ ਕਰਨ ਨਾਲ ਇਕ ਘੜੀ ਜਾਂ ਪਲ ਵਿੱਚ ਉਧਾਰ ਹੋ ਜਾਂਦਾ ਹੈ:

ਜਾ ਕੇ ਨਾਮ ਲਇਆਂ ਦੁਖ ਦੂਰ ਥੀਵੇ, ਸੁਖ ਹਿਰਦੇ ਅੰਤਰ ਆਇ ਬਸੈ।

ਜਿਹ ਸਿਮਰੇ ਆਵਾਗੌਨ ਮਿਟੇ, ਜਮ ਉਲਟਾ ਕਰ ਤ੍ਰਾਸ ਭਜੇ।
ਜਿਹ ਸਿਮਰਿਆਂ ਸਾਧਕ ਸਿਧ ਹੂਏ, ਜੁ ਸਨ ਮਾਇਆ ਕੇ ਮੋਹ ਫਸੇ।
ਉਨ ਸਿਮਰਹੁ ਸਿੰਘਾ ਸੋਇ ਪ੍ਰਭੂ, ਜਿਹ ਸਿਮਰਤ ਉਧਰਹਿ ਘੜੀ ਚਸੇ॥ 8॥

ਸੰਤ-ਸਾਹਿਤ ਪਰੰਪਰਾ ਤੋਂ ਜਾਣੂ ਪਾਠਕ ਜਾਣਦੇ ਹਨ ਕਿ ਹਰ ਸੰਤ ਆਪਣੇ ਜੱਦੀ ਪੇਸ਼ੇ ਨਾਲ ਸੰਬੰਧਿਤ ਰੂਪਕਾਂ ਤੇ ਮਿਥਾਂ ਦੀ ਵਰਤੋਂ ਆਪਣੇ ਕਾਵਿ ਵਿੱਚ ਖੁੱਲ੍ਹ ਕੇ ਕਰਦਾ ਹੈ। ਕਬੀਰ ਝੀਨੀ ਝੀਨੀ ਬੀਨੀ ਚਦਰੀਆ, ਜਿਉਂ ਕੀ ਤਿਉਂ ਧਰ ਦੀਨੀ ਚਦਰੀਆਂ ਕਹਿੰਦੇ ਹਨ, ਨਾਮਦੇਵ ਦਰਜ਼ੀ ਦਾ ਰੂਪਕ ਵਰਤ ਕੇ ਕੈਂਚੀ ਤੇ ਸੀਵਣ ਦੀ ਗੱਲ ਕਰਦੇ ਹਨ। ਸੰਤ ਰਵਿਦਾਸ ਜੀ 'ਚਮਰਟਾ ਗਾਂਠਿ ਨ ਜਨਈ, ਲੋਗੁ ਗਠਾਵੈ ਪਨਹੀਂ' ਦਾ ਰੂਪਕ ਲੈ ਕੇ ਪੂਰਾ ਸ਼ਬਦ ਕਹਿ ਜਾਂਦੇ ਹਨ। ਇਸੇ ਤਰ੍ਹਾਂ ਸਾਡੇ ਸਿੰਘਾ ਭਗਤ ਹੁਰੀਂ ਵਾਹੀਕਾਰ-ਖੇਤੀਕਾਰ ਸ਼੍ਰੇਣੀ ਨਾਲ ਸੰਬੰਧਿਤ ਭਗਤ ਸਨ, ਇਸੇ ਲਈ ਉਹ ਬੀਜ, ਹਲ, ਪੰਜਾਲੀ, ਦਾਣੇ ਚੁਣਨਾ ਅਤੇ ਬਿਨਾਂ ਕੱਤੇ ਬੁਣਨ ਦੀ ਗੱਲ ਕਰਦੇ ਹਨ। ਇਹ ਰੂਪਕ ਅਤੇ ਇਸ ਦੇ ਅਰਥ ਦੇਖਣ ਵਾਲੇ ਹਨ :

ਕੁਝ ਬੀਜ ਮੱਤਣ ਪਛਤਾਵੇਂਗਾ, ਤੂੰ ਬਿਨ ਬੀਜੇ ਕਿਆ ਲੁਣਸੀ।
ਤੈਨੂੰ ਇਸ ਗੱਲ ਦੇ ਵਿੱਚ ਗੁਣਸੀ।
ਹੋਂਦੇ ਬੀਜ ਪੰਜਾਲੀ ਘਤੇ, ਗੱਡ ਲੈ ਹੁਣ ਤੂੰ ਹੁਣਸੀ।
ਤੂੰ ਤਾਂ ਇਸ ਗਲ ਦੇ ਵਿੱਚ ਜੁਣਸੀ।
ਏਹ ਵੇਲਾ ਹੱਥ ਨ ਆਵੀ ਗਾਫਿਲ ! ਦੇਹੀ ਲੱਗਸੀਆ ਘੁਣਸੀ,
ਅਉਖਾ ਥੀਵੀ ਦਾਣੇ ਚੁਣਸੀ।
ਸਿੰਘਾ ਲਾਹੇ ਤਰੋਟੇ ਦਾ ਤੂੰ, ਆਪ ਲੇਖਾ ਬਹਿ ਸੁਣਸੀ,
ਓਇ ਤੂੰ ਬਿਨ ਕੱਤੇ ਕਿਆ ਉਣਸੀ॥ 82॥

ਝੂਲਣੇ ਛੰਦ ਵਿੱਚ ਸਿੰਘਾ ਭਗਤ ਵਾਰ ਵਾਰ ਜੀਵਨ ਦੀ ਨਾਸ਼ਮਾਨਤਾ, ਆਵਾਗੌਣ ਦਾ ਚੱਕਰ, ਮਾਇਆ ਦੇ ਝਗੜੇ ਦੇ ਨਾਲ ਨਾਲ ਇਹ ਮੂੜ੍ਹ ਗੁਆਰ ਪ੍ਰਾਣੀ ਨੂੰ ਚਿਤਾਵਨੀ ਦਿੰਦੇ ਹਨ :

ਸਿੰਘਾ ਸਫਲ ਜਨਮ ਤਿਨ੍ਹਾਂ ਆਇਆਂ ਦਾ,
ਜਿਨ੍ਹਾਂ ਖੱਟਣਾ ਬੀਜਣਾ ਖਾਵਣਾ, ਨਾਮ ਧਿਆਵਣਾ ਈ॥ 87॥

ਉਸ ਦੀ ਬਾਣੀ ਵਿੱਚ ਗੁਰੂ ਸਾਹਿਬਾਂ ਅਤੇ ਗੁਰਮਤਿ ਦੇ ਸਿਧਾਂਤ ਅਤੇ ਵਿਚਾਰ ਹੀ ਵਾਰ ਵਾਰ ਨਹੀਂ ਆਏ, ਸਗੋਂ ਅਨੇਕ ਥਾਈਂ ਗੁਰਬਾਣੀ ਦੀ ਸ਼ਬਦਾਵਲੀ ਦੀ ਕਾਫ਼ੀ ਵੱਡੀ ਮਾਤਰਾ ਵਿੱਚ ਵਰਤੀ ਗਈ ਮਿਲਦੀ ਹੈ:

ਬ੍ਰਹਮਾ ਬਿਸਨ ਮਹੇਸ ਦੇਵਤਾ, ਤਿੰਨ ਚੇਲੇ ਪ੍ਰਵਾਨਾ।
ਇਕ ਭੰਡਾਰੀ ਇਕ ਸੰਸਾਰੀ, ਇਕ ਲਾਇ ਬਹੇ ਦੀਵਾਨਾ।
ਤੇਤੀਸ ਕਰੋੜੀ ਮੁਨਜਨ ਥਾਪੇ, ਨਿਸ ਦਿਨ ਰਖਹਿ ਧਿਆਨਾ।

ਲੱਖ ਚਉਰਾਸੀ ਖੇਡ ਬਨੀ ਕਿਆ, ਕੁਦਰਤ ਕਰੀ ਬਿਆਨਾ।

ਸਿੰਘਾ ਜੀ ਹੋਰੀਂ ਵੇਦਾਂਤਕ ਵਿਚਾਰਾਂ ਦੇ ਵੀ ਧਾਰਨੀ ਹਨ ਜਿਸ ਅਨੁਸਾਰ ਉਹ ਬ੍ਰਹਮ ਸੰਸਾਰ ਦੇ ਭਿੰਨ ਭਿੰਨ ਰੂਪਾਂ ਵਿੱਚ ਆਪ ਹੀ ਆਪ ਵਰਤ ਰਿਹਾ ਹੈ। ਉਹ ਪ੍ਰਭੂ ਕਿਧਰੇ ਦਸ਼ਰਥ ਪੁੱਤਰ ਰਾਮ ਬਣਦਾ ਹੈ, ਕਿਤੇ ਨੰਦ ਦਾ ਕਾਨ੍ਹਾ, ਕਿਧਰੇ ਬ੍ਰਹਮਾ ਹੋ ਕੇ ਬੇਦ ਪੜ੍ਹ ਰਿਹਾ ਹੈ ਕਿਤੇ ਮੁੱਲਾਂ ਹੋ ਕੇ ਕੁਰਾਨ ਵਾਚ ਰਿਹਾ ਹੈ, ਕਿਤੇ ਪੈਗੰਬਰ, ਕਿਤੇ ਪੀਰ, ਗਊਸ ਜਾਂ ਬਰਹਾਨ ਬਣਦਾ ਹੈ, ਕਿਤੇ ਛੱਤੀ ਅੰਮ੍ਰਿਤ ਭੋਗ ਲਾ ਰਿਹਾ ਹੈ, ਕਿਤੇ ਉਹ ਸੂਫ਼ੀ ਹੈ, ਕਿਤੇ ਕੈਫ਼ ਹੈ, ਕਿਤੇ ਉਹ ਆਕਿਲ ਹੈ, ਤੇ ਕਿਧਰੇ ਦੀਵਾਨਾ ਹੈ। ਗੱਲ ਕੀ ਹਰ ਰੂਪ ਵਿੱਚ ਉਹ ਇਕ ਹੀ ਵਰਤ ਰਿਹਾ ਹੈ। ਦੇਖਣ ਨੂੰ ਭਾਵੇਂ ਦੁਨੀਆ ਦੇ ਇਹ ਰਿਸ਼ਤੇ ਪਰਸਪਰ ਵਿਰੋਧੀ ਜਾਪਦੇ ਹਨ, ਪਰ ਅਸਲ ਵਿੱਚ ਇਹ ਇਕੋ ਹੀ ਹਨ :

ਕਹੂੰ ਆਸ਼ਕ ਹੈ ਮਾਸ਼ੂਕ ਕਹੂੰ, ਦੇਖਣ ਕਹੂੰ ਦਿਖਾਣਾ,
ਕਹੂੰ ਹਨੂਮਾਨ ਬਲਵਾਨ ਹੂਆ, ਕਹੂੰ ਰਾਵਨ ਲੰਕ ਲੁਟਾਨਾ।
ਕਹੂੰ ਬਨਿਆ ਸੀਤਾ ਸਤਵੰਤੀ, ਕਹੂੰ ਜਨਕ ਕਾ ਧਨ ਖਤਰਾਨਾ।
ਓਇ ਤੂ ਖੁਸ਼ਦਿਲ 'ਹਰ' ਦਾ ਕਰ ਸਿਮਰਨ, ਸਿੰਘਾ ਸਿਮਰਨ ਬਿਨ ਪਛਤਾਣਾ।

ਇਸ ਮਗਰੋਂ ਸਿੰਘਾ ਭਗਤ ਦੇ 99 ਤੋਂ ਲੈ ਕੇ 157 ਤੱਕ ਕਬਿੱਤ ਹਨ। ਇਨ੍ਹਾਂ ਕਬਿੱਤਾਂ ਦੀ ਭਾਸ਼ਾ ਆਮ ਕਰਕੇ ਸਾਧ ਭਾਖਾ ਹੈ ਤਾਂ ਵੀ ਇਕ-ਅੱਧ ਥਾਈਂ ਵਰਤੇ ਗਏ ਸ਼ਬਦਾਂ ਤੋਂ ਉਸ ਦੇ ਮਲਵਈ ਹੋਣ ਦੀ ਸ਼ਾਹਦੀ ਮਿਲਦੀ ਹੈ, ਜਿਵੇਂ 'ਜਾਰਾ' (ਯਾਰ) ਸ਼ਬਦ ਦੀ ਵਰਤੋਂ, ਜਾਂ 'ਭਲਿਆਈਂ' ਦੀ ਵਰਤੋਂ:

- ਸਿੰਘਾ ਉਠ ਜਾਰਾ ਕਿਉਂ ਸੋਇਓਂ ਅਭਾਗ,
  ਤੇੜੇ ਹੁਣ ਤਾਂ ਕਰ ਯਾਦ, ਦਿਨ ਅਉਸਰ ਦੇ ਆਏ ਨੀ।
- ਭਲਿਆਈ ਓ ਆਲਸ ਕਰੇ, ਆਗੇ ਨ ਪਾਉ ਧਰੇ॥ 107॥

ਉਹ ਵਾਰ ਵਾਰ ਨਾਮ ਜਪਣ ਅਤੇ ਸੰਤਾਂ ਦੀ ਸ਼ਰਨ ਵਿੱਚ ਆਉਣ ਦੀ ਪ੍ਰੇਰਨਾ ਕਰਦੇ ਹਨ ਜਿਵੇਂ "ਕਰ ਸਿੰਘਾ ਉਪਾਉ ਸ਼ਰਨ ਸੰਤਾਂ ਦੀ ਆਉ॥ 102॥ ਸ਼ਰਨ ਸੰਤਾਂ ਦੀ ਲਗ, ਸੁਖ ਪਾਏਂਗਾ ਤਦ॥ 103॥ ਕਬਿੱਤ ਨੰਬਰ 106 ਵਿੱਚ ਆਪ ਨੇ ਕਾਮ, ਕਰੋਧ, ਲੋਭ, ਮੋਹ ਅਤੇ ਹੰਕਾਰ ਆਦਿ ਪੰਜ ਵੈਰੀਆਂ ਨੂੰ 'ਸੁਰਤ ਕੀ ਕਮਾਨ' ਅਤੇ 'ਪ੍ਰੇਮ ਕੇ ਤੀਰੋਂ' ਨਾਲ ਮਾਰ ਮੁਕਾਉਣ ਲਈ ਕਿਹਾ ਹੈ ਤਾਂ ਹੀ ਪ੍ਰਾਣੀ 'ਵਰਿਆਮ' ਅਖਵਾ ਸਕੇਗਾ।

ਸੰਤ ਸਿੰਘਾ ਜੀ ਇਕ ਪਾਸੇ ਦੁਨੀਆਦਾਰੀ ਤੇ ਮਾਇਆ ਦੀ ਨਿੰਦਾ ਕਰਦੇ ਹਨ ਤਾਂ ਦੂਜੇ ਪਾਸੇ ਮਾਇਆਧਾਰੀ ਗ੍ਰਹਿਸਥੀਆਂ ਨੂੰ ਕਹਿੰਦੇ ਹਨ ਕਿ ਉਨ੍ਹਾਂ ਜੀਵਾਂ ਦੀ ਮਾਇਆ ਹੀ ਸੁਫਲੀ ਮੰਨੀ ਜਾਂਦੀ ਹੈ ਜੋ ਇਸ ਨੂੰ 'ਪੁੰਨ-ਦਾਨ' ਵਿੱਚ

ਲਾਉਂਦੇ ਹਨ ਜਾਂ ਜਿਨ੍ਹਾਂ ਦਾ ਅੰਨ ਕਿਸੇ ਭੁੱਖੇ ਦੇ ਮੂੰਹ ਵਿੱਚ ਜਾਂਦਾ ਹੈ :

ਧਨ ਮਾਇਆ ਪੁੰਨਦਾਨ ਕਰੇ, ਬਿਆ ਮੂੰਹ ਭੁੱਖੇ ਦੇ ਪਾਏ।
ਖਾਵਨ ਮੀਤ ਸੱਜਣ ਰਲ ਬਾਂਧਵ, ਖੁਸ ਥੀ ਅੰਗ ਹੰਢਾਏ।
ਸੁਫਲੀ ਮਾਇਆ ਆਗਿਆਕਾਰੀ, ਦਿਹੀਂ ਦਿਹੀਂ ਖ਼ੁਸ਼ੀ ਦਿਖਾਏ।
ਸਿੰਘਾ ਜੋ ਐਸੀ ਮਾਇਆ ਵਾਲੇ, ਤੇ ਸੁਫਲੇ ਜਗ ਆਏ॥ 114॥

ਦੂਜੇ ਪਾਸੇ ਇਹ ਪਦਾਰਥ ਸੰਸਾਰ ਉਨ੍ਹਾਂ ਲਈ 'ਝੂਠੀ ਮਾਇਆ ਹੈ':

ਤੂੰ ਕਵਨ ਵਰਨ ਕਰ ਆਇਆ ਸੇ, ਆਇ ਲਗੋ ਕੇਹੜੇ ਕੰਮ ਸੱਜਣਾ,
ਤੇ ਝੂਠੀ ਮਾਇਆ ਦੇਖ ਭੁਲਾਨੋ, ਮੀਠੇ ਲਾਗੇ ਧਰਮ ਸੱਜਣਾ।
ਪੱਤਰ ਵਾਂਗ ਫਿਰ ਪਛੋਤਾਸੀ, ਕਿਆ ਜਾਪੇ ਕੇਤੇ ਦਮ ਸੱਜਣਾ।
ਫਿਰ ਕੁਝ ਨਾ ਮਿਲਸ਼ੀਆ ਕਰਨ ਸਿੰਘਾ, ਜਬ ਸਿਰ ਪਰ ਆਸੀਆ ਜਮ ਸੱਜਣਾ।

ਸਿੰਘਾ ਭਗਤ ਇਸ ਮੂਰਖ, ਗਾਫ਼ਲ, ਮੂੜ੍ਹ ਮਨ ਨੂੰ ਵਾਰ ਵਾਰ ਸੰਬੋਧਨ ਕਰਦੇ ਹਨ ਅਤੇ ਸਲਾਹ ਦਿੰਦੇ ਹਨ ਕਿ ਸਾਰਾ ਝੂਠ ਅਤੇ ਗਰਬ-ਗੁਮਾਨ ਛੱਡ ਕੇ ਰਾਮ ਦਾ ਨਾਮ ਭਜੇ-ਭਜ ਰਾਮ ਨ ਕਰੋ ਬਿਲਮ ਸਜਣਾ' ਅਤੇ 'ਤੂੰ ਸਿੰਘਾ ਭਜ ਲੈ ਰਾਮ ਨਾਮ।" ਭਗਤ ਜੀ ਲਈ ਇਹ ਸੰਸਾਰ ਮਰਨਸ਼ੀਲ ਹੈ, ਥੁੜ੍ਹ-ਚਿਰਾ ਹੈ, ਮਿਥਿਆ ਤੇ ਕੂੜ ਹੈ, ਮਾਇਆ ਦਾ ਵਾਧੂ ਪਾਸਾਰ ਹੈ, ਧੁੰਧੂਕਾਰ ਹੈ। ਇਹ ਜਗਤ ਹੀ ਕੂੜ ਨਹੀਂ ਇਸ ਦਾ ਸਾਰਾ ਪਾਸਾਰ ਵੀ ਕੂੜ ਹੈ, ਸੰਸਾਰੀ ਲੋਕ ਮਤਲਬ ਲਈ ਕਿੰਨੇ ਧੋਖੇ ਫਰੇਬ ਕਰਦੇ ਫਿਰਦੇ ਹਨ। ਉਨ੍ਹਾਂ ਨੂੰ ਦੁਖ ਹੈ ਕਿ ਜਗਤ ਵਿੱਚ ਸਭ ਪਾਸੇ ਕੂੜ ਹੀ ਕੂੜ ਵਰਤ ਰਿਹਾ ਹੈ। ਉਸ ਬਾਜੀਗਰ ਦੀ ਇਹ ਬਾਜ਼ੀ ਇੱਥੇ ਹੋਰ ਦੀ ਹੋਰ ਬਣੀ ਫਿਰਦੀ ਹੈ। ਲੋਕ ਬਹੁਤ ਕੂੜੇ ਹਨ - ਮੂੰਹ ਤੇ ਆਪ ਦੀ ਤਾਰੀਫ਼ ਕਰਨਗੇ ਪਰ ਪਿੱਠ ਪਿੱਛੇ ਨਿੰਦਾ ਕਰਦੇ ਫਿਰਦੇ ਹਨ। ਤੁਸੀਂ ਕਿਸੇ ਬੰਦੇ ਦਾ ਭਾਵੇਂ ਕਿੰਨਾ ਭਲਾ ਹੀ ਕਿਉਂ ਨਾ ਕਰੋ, ਉਹ ਉਲਟ ਆਪ ਨਾਲ ਖੋਰ ਹੀ ਰੱਖੇਗਾ। ਇਥੇ ਚੁਫੇਰੇ ਧੁੰਧੂਕਾਰ ਵਰਤ ਰਿਹਾ ਹੈ :

ਕੂੜੇ ਕੂੜ ਵਰਤਿਆ ਜਗ ਸਾਰੇ, ਬਾਜੀ ਹੋਰ ਕੀ ਹੋਰ ਪਈ।
ਮੂੰਹ ਤੇ ਉਸਤੁਤ ਪੀਛੇ ਨਿੰਦਾ, ਇਹ ਗੱਲ ਜੋਰ ਤੂੰ ਜੋਰ ਭਈ।
ਜੋ ਕਿਸਹੂੰ ਜਿਉਂ ਕਰੇ ਭਲਿਆਈ, ਸੋ ਫਿਰ ਉਲਟੀ ਖੋਰ ਪਈ।
ਹੈ ਧੁੰਧੂਕਾਰ ਵਰਤਿਆ ਜਗ ਸਿੰਘਾ, ਜਿਉਂ ਦਿਨਹੂੰ ਤੇ ਰਾਤ ਘੋਰ ਪਈ॥ 121॥

ਅੰਤ ਤੱਕ ਸਿੰਘਾ ਭਗਤ ਜੀ ਬੰਦੇ ਨੂੰ ਜੱਗ ਦੇ ਕੂੜ ਵਿੱਚੋਂ ਬਾਹਰ ਆਉਣ, ਆਪਣੇ ਮੂਲ ਤੱਤ ਨੂੰ ਪਛਾਣਨ, ਸਤਿਸੰਗਤ ਕਰਨ, ਸਾਧੂ-ਸੰਤਾਂ ਦੀ ਸੇਵਾ ਕਰਨ, ਪਰਉਪਕਾਰ, ਸੇਵਾ, ਦਾਨ-ਪੁੰਨ ਕਰਨ, ਗੁਰੂ ਦੀ ਸ਼ਰਨ ਵਿੱਚ

ਜਾਣ ਅਤੇ ਰਾਮ-ਨਾਮ ਦਾ ਜਾਪ ਕਰਨ ਦੀ ਪ੍ਰੇਰਨਾ ਦਿੰਦੇ ਹਨ। ਇਹ ਸੰਸਾਰ ਮਰਨਸ਼ੀਲ ਹੈ, ਨਾਸ਼ਮਾਨ ਹੈ, ਰਾਮ ਦਾ ਨਾਂ ਸੱਚਾ ਹੈ, ਸਿਮਰਨ ਸੇਵਾ, ਸਤਿਸੰਗ ਤੇ ਸਤ ਪੁਰਸ਼ ਸੱਚੇ ਹਨ। ਪਹਿਲੇ ਦਾ ਪਿੱਛਾ ਛੱਡ ਕੇ ਦੂਜਾ ਮਾਰਗ ਫੜਨ ਦੀ ਪ੍ਰੇਰਨਾ ਆਪ ਹਰ ਸਲੋਕ ਵਿੱਚ ਦਿੰਦੇ ਪਏ ਹਨ। ਆਖ਼ਰੀ ਸਲੋਕ ਹੈ :

ਮਾਨਸ ਜਨਮ ਅਮੋਲਕ ਤੇਰਾ, ਰਾਮ ਨਾਮ ਕਉ ਸਿਮਰਿਉ ਰੇ।
ਚੌਰਾਸੀ ਫਿਰ ਭੇਰੀ ਨਾਹੀਂ, ਗੁਰ ਕੀ ਸਰਨੀ ਪਈਐ ਰੇ।
ਅਸਥਿਰ ਈਹਾ ਰਹਣਾ ਨਾਹੀਂ, ਅੰਤ ਊਹਾ ਹੀ ਜਾਈਐ ਰੇ।
ਸਿੰਘਾ ਜਿਨ੍ਹਾਂ ਰਾਮ ਜਪਿਆ, ਸੇ ਬਹੁੜ ਨ ਭਉਜਲ ਆਈਐ ਰੇ॥ 157॥

ਅੰਤ ਵਿੱਚ ਇਕ 'ਦੋਹਰਾ' ਹੈ :

ਰਾਮ ਰਾਮ ਹਿਰਦੇ ਧਰੇ, ਰਾਮ ਰਾਮ ਗੁਨ ਗਾਉ।
ਸਿੰਘਾ ਤੇਰਾ ਰਾਮ ਹੀ, ਇਥੇ ਉਥੇ ਸਹਾਇ॥

ਇਥੇ ਹੀ ਆ ਕੇ ਇਸ ਕੂੜ ਸੰਸਾਰ ਵਾਂਗ ਸਿੰਘਾ ਭਗਤ ਦੇ ਇਹ ਸਲੋਕ ਖ਼ਤਮ ਹੋ ਜਾਂਦੇ ਹਨ। ਸਿੰਘਾ ਭਗਤ ਦੀ ਬਾਣੀ ਆਮ ਸੰਤਾਂ ਵਾਂਗੂੰ ਜੀਵਨ ਦੀ ਅਗਵਾਈ ਕਰਦੀ ਹੈ, ਕੁਝ ਮਹੱਤਵਪੂਰਨ ਭਾਰਤੀ ਜੀਵਨ-ਮੁੱਲਾਂ ਦੀ ਤਰਜ਼ਮਾਨੀ ਕਰਦੀ ਹੈ, ਗੁਰਮਤਿ ਆਸ਼ਿਆਂ ਦੇ ਨੇੜੇ ਹੈ, ਵਿਚਾਰਾਂ, ਭਾਵਾਂ ਅਤੇ ਭਾਸ਼ਾ ਪੱਖੋਂ। ਭਾਸ਼ਾ ਆਮ ਫਹਿਮ ਹੈ, ਕਿਤੇ ਸਾਧ ਭਾਖਾ ਹੈ, ਕਿਤੇ ਬ੍ਰਜ ਭਾਸ਼ਾ ਦੀ ਚਾਸ਼ਨੀ ਹੈ, ਪਰ ਆਮ ਕਰਕੇ ਇਨ੍ਹਾਂ ਦੀ ਭਾਸ਼ਾ ਠੇਠ ਪੰਜਾਬੀ ਭਾਸ਼ਾ ਹੈ ਜਿਸ ਵਿੱਚ ਪ੍ਰਮੁੱਖ ਰੰਗ ਪੱਛਮੀ ਪੰਜਾਬੀ ਦਾ ਹੈ, ਨਾਲ ਹੀ ਮਲਵਈ ਰੰਗ ਵੀ ਚੋਖਾ ਹੈ। ਭਾਸ਼ਾ ਬਾਮੁਹਾਵਰਾ ਹੈ, ਰੂਪਕਾਂ ਤੇ ਪ੍ਰਤੀਕਾਂ ਦੀ ਧਾਰਨੀ ਹੈ, ਪੌਰਾਣਿਕ ਕਥਾਵਾਂ ਤੇ ਮਿੱਥਾਂ ਦੀ ਵੀ ਅਨੁਸਾਰੀ ਹੈ। ਛੰਦਾਂ ਪੱਖੋਂ ਸ਼ਬਦ, ਸਲੋਕ, ਝੂਲਣਾ, ਕਬਿੱਤ ਤੇ ਹੋਰ ਕਈ ਰੰਗ ਨਜ਼ਰ ਪੈਂਦੇ ਹਨ। ਸੰਤ ਬਾਣੀ ਆਮ ਕਰਕੇ ਗੇਯਤਾ ਦੇ ਗੁਣ ਵਾਲੀ ਹੁੰਦੀ ਹੈ, ਪਰ ਇੱਥੇ ਉਪਦੇਸ਼ਾਤਮਕ ਤੇ ਵਿਚਾਰਕ ਪੱਖ ਵਧੇਰੇ ਉਜਾਗਰ ਹੁੰਦਾ ਹੈ।

ਸਮੁੱਚੇ ਤੌਰ 'ਤੇ ਕਿਹਾ ਜਾ ਸਕਦਾ ਹੈ ਕਿ ਸਿੰਘਾ ਭਗਤ ਦੀ ਇਹ ਰਚਨਾ ਪੰਜਾਬੀ ਸੰਤ-ਪਰੰਪਰਾ ਦੀਆਂ ਲੀਹਾਂ 'ਤੇ ਹੀ ਅੱਗੇ ਵਧਦੀ ਹੈ ਅਤੇ ਇਸ ਪਰੰਪਰਾ ਨੂੰ ਅੱਗੇ ਤੋਰਨ ਵਿੱਚ ਸਹਾਇਕ ਸਿੱਧ ਹੁੰਦੀ ਹੈ।

ਉਪਾਧੀ ਬਾਰੇ ਸਿੰਘਾ ਨੇ ਆਪਣੀ ਰਚਨਾ ਵਿੱਚ ਕਈ ਥਾਂ ਆਪਣੇ ਨਾਂ ਨਾਲ 'ਖੁਸ਼ਦਿਲ' ਸ਼ਬਦ ਦੀ ਵਰਤੋਂ ਕੀਤੀ ਹੈ। ਇਹ ਨਾਂ ਇਕ ਥਾਈਂ ਨਹੀਂ ਅਨੇਕ ਜਗ੍ਹਾ ਤੇ ਅਨੇਕ ਪ੍ਰਸੰਗਾਂ ਵਿੱਚ ਵਰਤਿਆ ਗਿਆ ਹੈ। ਜਾਪਦਾ ਹੈ ਕਿ ਕਿਸੇ ਵੇਲੇ ਸਿੰਘਾ ਭਗਤ ਦਾ ਨਾਮ ਜਾਂ ਤਖੱਲਸ 'ਖੁਸ਼ਦਿਲ' ਰਿਹਾ ਹੈ ਜਿਸ

ਨੂੰ ਸੰਤਗੀਰੀ ਵੇਲੇ ਉਨ੍ਹਾਂ ਤਿਆਗ ਦਿੱਤਾ ਹੋਵੇਗਾ ਪਰ ਪੁਰਾਣੀਆਂ ਯਾਦਾਂ ਘੱਟ ਹੀ ਖ਼ਤਮ ਹੁੰਦੀਆਂ ਹਨ। ਉਨ੍ਹਾਂ ਨੇ ਬੇਵੱਸ ਹੀ 'ਖੁਸ਼ਦਿਲ' ਦੀ ਉਪਾਧੀ ਆਪਣੇ ਨਾਂ ਨਾਲ ਜੋੜ ਲਈ ਹੈ, ਦੇਖੋ :

ਓਇ ਤੂੰ ਖੁਸ਼ਦਿਲ ਹਰ ਦਾ ਕਰ ਸਿਮਰਨ,
ਸਿੰਘਾਂ ਸਿਮਰਨ ਬਿਨ ਪਛਤਾਣਾ॥ 98 ॥

ਸਿਰਫ਼ ਇਥੇ ਹੀ ਨਹੀਂ, ਅੱਗੇ ਵੀ ਸਲੋਕ ਨੰਬਰ 140, 141, 142 ਅਤੇ 143 ਦੇ ਅੰਤ ਵਿੱਚ ਵੀ ਉਨ੍ਹਾਂ ਨੇ ਆਪਣੀ ਕਵੀ-ਛਾਪ 'ਖੁਸ਼ਦਿਲ' ਸਾਫ਼ ਸਾਫ਼ ਵਰਤੀ ਹੈ :

- ਕਰ ਮੇਹਰ ਸਿੰਘੇ ਤੇ ਖੁਸ਼ਦਿਲ ਥੀਂ ਮੇਰਾ, ਇਸ ਬਿਧ ਜੀਵਣ ਥੀਵੇ ਕਿਉ॥ 140॥
- ਕਰ ਮੇਹਰ ਸਿੰਘੇ ਤੇ ਖੁਸ਼ਦਿਲ ਥੀਂ, ਮੈਨੂੰ ਹੱਸ ਹੱਸ ਚਸ਼ਮ ਤਿਖਾਲ ਭਲਾ॥ 141।
- ਕਰ ਮੇਹਰ ਸਿੰਘੇ ਤੇ ਖੁਸ਼ਦਿਲ ਥੀਂ, ਭਰ ਦੇ ਚਸ਼ਮਾ ਡੁਹੀ ਡੁਹੀ। 142॥
- ਕਰ ਮੇਹਰ ਸਿੰਘੇ ਤੇ ਖੁਸ਼ਦਿਲ ਥੀਂ, ਦਰ ਦੁਖੀਆ ਆਇ ਖਲੋਇਆ॥ 143॥

ਕਈ ਥਾਂ ਸੰਬੋਧਨ ਦੀ ਰੌ ਵਿੱਚ ਉਹ ਸਿੰਘਾ ਨੂੰ 'ਸਿੰਘਿਆ' ! ਕਰਕੇ ਹੀ ਸੰਬੋਧਨ ਕਰਦੇ ਹਨ, ਸਲੋਕ ਨੰਬਰ 149 ਅਤੇ 156 ਦੀ ਕਵੀ-ਛਾਪ ਵਿੱਚ, ਪਰ ਆਮ ਕਰਕੇ ਉਹ ਸਿੰਘ, ਸਿੰਘਾ ਤੇ ਸਿੰਘਾ ਭਗਤ ਕਰਕੇ ਹੀ ਕਵੀ-ਛਾਪ ਦੀ ਵਰਤੋਂ ਕਰਦੇ ਹਨ।

# 34

# ਭਗਵਾਨ ਦਾਸ ਨਿਰੰਜਨੀ

ਸੰਤ ਭਗਵਾਨ ਦਾਸ ਨਿਰੰਜਨੀ ਸੰਪ੍ਰਦਾਇ ਦਾ ਉੱਘਾ ਕਵੀ ਸੀ। ਇਸ ਨੇ ਵੇਦਾਂਤ ਅਤੇ ਅਦਵੈਤਵਾਦ ਬਾਰੇ ਅਨੇਕ ਗ੍ਰੰਥ ਲਿਖੇ ਹਨ ਜਾਂ ਉਨ੍ਹਾਂ ਦਾ ਅਨੁਵਾਦ ਕੀਤਾ ਹੈ। ਡਾ. ਸਾਵਿਤਰੀ ਸ਼ੁਕਲ ਅਨੁਸਾਰ, 'ਨਿਰੰਜਨੀ ਸੰਪ੍ਰਦਾਇ ਦੇ ਕਵੀਆਂ ਵਿਚ ਭਗਵਾਨ ਦਾਸ ਦਾ ਨਾਂ ਬੜੇ ਆਦਰ ਨਾਲ ਲਿਆ ਜਾਂਦਾ ਹੈ। ਆਪਣੀ ਸਾਧਨਾ, ਵਿਸ਼ਿਸ਼ਟ ਅਨੁਭੂਤੀ, ਭਾਸ਼ਾ 'ਤੇ ਅਧਿਕਾਰ ਅਤੇ ਅਭਿਵਿਅੰਜਨਾ ਸ਼ਕਤੀ ਦੇ ਕਾਰਣ ਉਨ੍ਹਾਂ ਦੀਆਂ ਰਚਨਾਵਾਂ ਵਿਚ ਸਾਹਿਤਕਤਾ ਵੀ ਵਿਦਮਾਨ ਹੈ।'[1] ਸਾਨੂੰ ਇਸ ਕਵੀ ਦੀ ਇਕ ਰਚਨਾ 'ਅੰਮ੍ਰਿਤਧਾਰਾ' ਨਾਂ ਹੇਠ ਮਿਲੀ ਹੈ। ਇਸ ਗ੍ਰੰਥ ਦੀ ਪੁਸ਼ਪਿਕਾ ਵਿੱਚ ਕਵੀ ਬਾਰੇ ਕੁਝ ਇਨ੍ਹਾਂ ਗੱਲਾਂ ਦਾ ਹੀ ਪਤਾ ਚੱਲਦਾ ਹੈ। ਇਨ੍ਹਾਂ ਨੇ ਇਹ ਗ੍ਰੰਥ ਆਤਮ ਤੁਸ਼ਟੀ ਲਈ ਲਿਖਿਆ ਹੈ। ਇਸ ਗਿਆਨ ਨੂੰ ਸਿੱਖਣ ਦੇ ਅਧਿਕਾਰੀ ਕੇਵਲ ਉਹ ਲੋਕ ਹਨ ਜੋ 'ਨਿਰਮਲ ਚਿੱਤ' ਵਾਲੇ ਹਨ। ਇਹ ਗ੍ਰੰਥ ਪੰਜਾਬ ਦੇ ਪ੍ਰਸਿੱਧ ਨਗਰ ਸੁਨਾਮ ਜ਼ਿਲ੍ਹਾ ਸੰਗਰੂਰ ਵਿੱਚ ਬਹਿ ਕੇ ਲਿਖਿਆ ਗਿਆ ਹੈ। ਇਸ ਗ੍ਰੰਥ ਦੀ ਰਚਨਾ ਸੰਮਤ 1728 ਬਿਕਰਮੀ ਵਿੱਚ ਕੀਤੀ ਗਈ ਹੈ। ਇਕ ਹੋਰ ਗੱਲ ਦਾ ਵੀ ਪਤਾ ਚੱਲਦਾ ਹੈ ਕਿ ਭਗਵਾਨ ਦਾਸ ਦੇ ਗੁਰੂ ਅਰਜਨ ਦੇਵ ਨਾਲ ਸੰਬੰਧ ਸਨ :

ਅੰਮ੍ਰਿਤਧਾਰਾ ਗ੍ਰੰਥ ਯਹਿ ਕਹਿਯੋ ਬੇਦ ਪ੍ਰਮਾਨ।
ਅਰਜਨਦਾਸ ਪ੍ਰਕਾਸ਼ ਗੁਰੁ, ਤਤ ਸੇਵਕ ਭਗਵਾਨ।

ਕਵੀ ਇਹ ਦੱਸਦਾ ਹੈ ਕਿ ਗ੍ਰੰਥ-ਰਚਨਾ ਵਿੱਚ ਦੋ ਗੱਲਾਂ ਉਸ ਦੀਆਂ ਪ੍ਰੇਰਨਾ ਦਾ ਸ੍ਰੋਤ ਰਹੀਆਂ ਹਨ — ਪਹਿਲੀ ਹੈ ਸਾਧ-ਸੰਗਤ ਦੀ ਕਿਰਪਾ, ਦੂਜਾ ਸ੍ਰੀ ਗੁਰੂ ਜੀ ਵਲੋਂ ਪ੍ਰਕਾਸ਼ ਕੀਤਾ ਗਿਆਨ। ਗ੍ਰੰਥ-ਰਚਨਾ ਦੇ ਲਿਖਣ ਦਾ ਸੰਮਤ ਅਤੇ ਸਥਾਨ ਦਾ ਵਰਣਨ ਇਨ੍ਹਾਂ ਸ਼ਬਦਾਂ ਵਿੱਚ ਦੱਸਦੇ ਹਨ :

ਸਤ੍ਰਹ ਸੇ ਅਠਾਈਸ ਸੰਬਤ ਸਖਯਾ ਜਾਨ।
ਕਾਰਤਕ ਤ੍ਰਿਤੀਯਾ ਪ੍ਰਿਥਮ ਹੀ, ਪੂਰਨ ਗ੍ਰੰਥ ਪ੍ਰਮਾਨ।

---

1. ਨਿਰੰਜਨੀ ਸੰਪ੍ਰਦਾਇ ਦੇ ਹਿੰਦੀ ਕਵੀ, ਪੰਨਾ 131

ਥਾਨ ਮੁਕਾਮ ਪ੍ਰਮਾਣ ਯਹਿ, ਖੇਤ੍ਰ ਬਾਸ ਸੁਨਾਮ।
ਤਹਾਂ ਗ੍ਰੰਥ ਪੂਰਨ ਪ੍ਰਗਟ, ਯੋ ਭਾਖੈ ਭਗਵਾਨ॥ 30॥

ਇਸੇ ਨਾਂ ਤੇ ਸਿਰਲੇਖ ਅਧੀਨ ਇਕ ਹੋਰ ਗ੍ਰੰਥ ਸੰਸਕ੍ਰਿਤ ਵਿੱਚ ਲਿਖਿਆ ਗਿਆ ਸੀ। ਜਗਤ ਗੁਰੂ ਸਵਾਮੀ ਰਾਮਾਨੰਦ ਦੇ ਬਾਰ੍ਹਾਂ ਸ਼ਿਸ਼ ਰੂਪੀ ਸੂਰਜਾਂ ਵਿੱਚੋਂ ਇਕ ਭਵਾਨੰਦ ਜੀ ਸਨ। ਇਨ੍ਹਾਂ ਨੂੰ ਸਵਾਮੀ ਜੀ ਨੇ ਆਗਿਆ ਕੀਤੀ ਸੀ ਕਿ ਉਹ 'ਅੰਮ੍ਰਿਤਧਾਰਾ' ਗ੍ਰੰਥ ਦੀ ਰਚਨਾ ਕਰਨ। ਆਚਾਰੀਆ ਕਸ਼ਿਤੀਮੋਹਨ ਸੇਨ ਸਾਹਿਬ ਲਿਖਦੇ ਹਨ, "ਭਵਾਨੰਦ (ਸਮਾਂ 1400) ਤਕੜੇ ਵਿਦਵਾਨ ਸਨ। ਰਾਮਾਨੰਦ ਦੇ ਹੁਕਮ ਅਨੁਸਾਰ ਉਨ੍ਹਾਂ ਨੇ 'ਅੰਮ੍ਰਿਤਧਾਰਾ' ਲਿਖਿਆ। ਇਸ ਵਿੱਚ ਉਨ੍ਹਾਂ ਨੇ ਆਮ ਜਨਤਾ ਦੀ ਸਮਝ ਪੈਣ ਲਈ ਵੇਲੇ ਦੀ ਸਰਲ ਹਿੰਦੀ ਭਾਸ਼ਾ ਵਿੱਚ 'ਵੇਦਾਂਤ' ਦੇ ਸਿਧਾਂਤਾਂ ਦੀ ਵਿਆਖਿਆ ਕੀਤੀ ਹੈ।"[1]

ਇਹ ਪੜ੍ਹ ਕੇ ਮਨ ਵਿੱਚ ਵਿਚਾਰ ਪੈਦਾ ਹੁੰਦਾ ਹੈ, ਕੀ ਸੰਤ ਭਗਵਾਨ ਦਾਸ ਵਲੋਂ ਰਚਿਤ ਇਹ ਗ੍ਰੰਥ ਸਵਾਮੀ ਭਵਾਨੰਦ ਵਲੋਂ ਲਿਖੇ ਇਸੇ ਨਾਂ ਦੇ ਗ੍ਰੰਥ ਦਾ ਭਾਖਾ ਅਨੁਵਾਦ ਹੈ ? ਭਗਵਾਨ ਦਾਸ ਵਲੋਂ ਲਿਖੇ ਗ੍ਰੰਥ ਦੀ ਪੁਸ਼ਪਕਾ ਵਿੱਚ ਜਾਂ ਮੁੱਢਲੇ ਮੰਗਲਾਚਰਨ ਆਦਿ ਵਿੱਚ ਇਸ ਕਿਸਮ ਦਾ ਕੋਈ ਸੰਕੇਤ ਨਹੀਂ ਮਿਲਦਾ ਜਿਸ ਤੋਂ ਅਨੁਮਾਨ ਲਾਇਆ ਜਾ ਸਕੇ ਕਿ ਇਹ ਕੋਈ ਅਨੁਵਾਦਿਤ ਗ੍ਰੰਥ ਹੈ, ਪਰ ਭਗਵਾਨ ਦਾਸ ਜੀ ਤਾਂ ਕਹਿੰਦੇ ਹਨ ਕਿ ਸਾਧ-ਸੰਗਤ ਦੀ ਕਿਰਪਾ ਅਤੇ ਗੁਰੂ-ਗਿਆਨ ਦੇ ਪ੍ਰਕਾਸ਼ ਸਦਕਾ ਉਨ੍ਹਾਂ ਨੇ ਇਸ ਗ੍ਰੰਥ ਦੀ ਰਚਨਾ ਕੀਤੀ ਹੈ :

ਸਾਧ ਸੰਗ ਪ੍ਰਤਾਪ ਤੇ, ਸ੍ਰੀ ਗੁਰ ਗਯਾਨ ਪ੍ਰਕਾਸ।
ਸੁਧ ਨਿਰੰਜਨ ਗਯਾਨ ਲਹਿ, ਕੀਨੋ ਬਚਨ ਬਿਲਾਸ॥ 42॥

ਉਨ੍ਹਾਂ ਨੂੰ ਸਾਧ-ਸੰਗਤ ਦੀ ਕਿਰਪਾ ਸਦਕਾ ਸ਼ੁੱਧ ਨਿਰੰਜਨ ਗਿਆਨ ਪ੍ਰਾਪਤ ਹੋਇਆ ਹੈ, ਉਤਰਿਆ ਹੈ, ਲਹਿਆ ਹੈ, ਅਤੇ ਉਸੇ ਦੇ ਆਧਾਰ 'ਤੇ ਉਨ੍ਹਾਂ ਨੇ ਇਹ 'ਬਚਨ ਬਿਲਾਸ' ਕਰ ਦਿੱਤਾ ਹੈ। ਨਿਰੰਜਨ ਦਾ ਇਹ ਗਿਆਨ ਸਭ ਦੁਰਜਨ ਲੋਕਾਂ ਨੂੰ ਮਸਲ ਸੁੱਟੇਗਾ। ਇਹ ਗਿਆਨ ਵੱਡਾ ਮਹਾ ਪ੍ਰਾਕ੍ਰਮੀ ਹੈ। ਦੇਖੋ :

ਦੁਰਜਨ ਕੋ ਮਰਦਨ ਕਰੈ, ਮਹਾ ਪ੍ਰਾਕ੍ਰਮ ਸੋਇ।
ਕਾਮ ਕ੍ਰੋਧ ਅਰੁ ਲੋਭ ਭ੍ਰਮ, ਨਿਰਮੂਲ ਮੂਲ ਤੇ ਖੋਇ॥ 43॥

ਨਿਰੰਜਨੀ ਸੰਪ੍ਰਦਾਇ ਵੱਲ ਵੀ ਆਪ ਸੰਕੇਤ ਕਰਦੇ ਹਨ :

ਪ੍ਰਗਟ ਨਿਰੰਜਨ ਜਾਨੀਏ, ਬ੍ਰਹਮਾਨੰਦ ਪ੍ਰਮਾਨ।
ਅੰਜਨ ਨਿਰੰਜਨ ਤਾਂ ਨਹੀਜ, ਸੋ ਸਰੂਪ ਭਗਵਾਨ॥ 44॥
ਪਰੰਬ੍ਰਹਮ ਪਰਮਾਤਮਾ, ਹੈ ਪਰੇਖ ਪਦ ਜਾਸ।
ਗਯਾਨ ਅਖਿਨ ਪ੍ਰਤਖ ਕੈ, ਕੀਨੋ ਗ੍ਰੰਥ ਪਰਕਾਸ॥ 45॥

ਡਾ. ਸੇਨ ਨੇ ਇਹ ਗੱਲ ਤਾਂ ਕਿਧਰੇ ਨਹੀਂ ਲਿਖੀ ਕਿ ਭਗਵਾਨ ਦਾਸ

1. Medieval Mysticism of India, P. 83

ਰਚਿਤ 'ਅੰਮ੍ਰਿਤਧਾਰਾ' ਭਵਾਨੰਦ ਦਾ ਹੀ ਅਨੁਵਾਦ ਹੈ। ਨਾਂ ਵਿੱਚ ਸਮਾਨਤਾ
ਹੋਣ ਕਾਰਨ ਸਾਨੂੰ ਇਹ ਭੁਲੇਖਾ ਵੀ ਪੈ ਸਕਦਾ ਹੈ, ਪਰ ਹਿੰਦੀ ਵਿੱਚ ਸੰਤ-
ਸਾਹਿਤ ਬਾਰੇ ਮਹਾਨ ਖੋਜ ਕਰਨ ਵਾਲੇ ਵਿਦਵਾਨ ਪੰਡਤ ਪਰਸ਼ੂਰਾਮ
ਚਤੁਰਵੇਦੀ ਦੀ ਇਹ ਗੱਲ ਪੜ੍ਹ ਕੇ ਕਿ "ਭਗਵਾਨ ਨੇ ਨਿਰੰਜਨੀ ਮਤ ਦੇ
ਲੇਖਕਾਂ ਵਲੋਂ ਵਿੱਢੇ ਅਨੁਵਾਦ ਦੇ ਕੰਮ ਨੂੰ ਬਹੁਤ ਅੱਗੇ ਤੋਰਿਆ।' ਮਨ ਵਿੱਚ
ਸ਼ੰਕਾ ਹੋ ਜਾਣਾ ਸੁਭਾਵਿਕ ਹੀ ਹੈ। ਸਾਡੇ ਸਾਹਮਣੇ ਨਾ ਤਾਂ ਭਵਾਨੰਦ ਜੀ
ਲਿਖਤ ਗ੍ਰੰਥ ਹੀ ਹੈ ਕਿ ਮੇਲ ਕੇ ਨਿਤਾਰਾ ਕਰ ਸਕੀਏ ਅਤੇ ਨਾ ਹੀ ਇਹ
ਸਮਰੱਥਾ ਹੀ ਹੈ ਕਿ ਮੂਲ ਸੰਸਕ੍ਰਿਤ ਦੇ ਗੁੱਝੇ ਭਾਵ ਸਮਝ ਸਕੀਏ। ਖ਼ੈਰ,
ਪੰਡਤ ਚਤੁਰਵੇਦੀ ਜੀ ਜੋ ਲਿਖਦੇ ਹਨ, ਉਹ ਦੇਖਣਾ ਜ਼ਰੂਰੀ ਹੈ, "ਇਸ ਤੋਂ
ਛੁੱਟ ਇਨ੍ਹਾਂ (ਨਿਰੰਜਨੀ ਮਤ ਦੀਆਂ) ਬਾਣੀਆਂ ਦੇ ਨਾਲ ਨਾਲ ਕੁਝ ਅਜਿਹੀਆਂ
ਅਨੇਕ ਪ੍ਰਕਾਰ ਦੀਆਂ ਰਚਨਾਵਾਂ ਵੀ ਮਿਲਦੀਆਂ ਹਨ ਜਿਨ੍ਹਾਂ ਨੂੰ ਅਨੁਵਾਦ
ਸਾਹਿਤ ਦੇ ਅੰਤਰਗਤ ਸਥਾਨ ਦਿੱਤਾ ਜਾ ਸਕਦਾ ਹੈ। ਇਨ੍ਹਾਂ ਵਿੱਚੋਂ ਪ੍ਰਸਿੱਧ
ਭਗਵਾਨ ਦਾਸ ਨਿਰੰਜਨੀ ਜੀ ਵਰਗੀਆਂ ਉਪਲਬਧ ਪੁਸਤਕਾਂ ਗਿਣੀਆਂ ਜਾ
ਸਕਦੀਆਂ ਹਨ। ਇਨ੍ਹਾਂ ਭਗਵਾਨ ਦਾਸ ਨਿਰੰਜਨੀ ਦੇ ਕੁਝ ਗ੍ਰੰਥ 'ਅੰਮ੍ਰਿਤਧਾਰਾ',
'ਵਿਚਾਰਮਾਲਾ' ਅਤੇ 'ਅਨਤੈ ਹੁਲਾਸ' ਵਰਗੇ ਵੀ ਮਿਲਦੇ ਹਨ। ਇਨ੍ਹਾਂ ਵਿੱਚ
ਦਾਦੂ ਪੰਥੀ ਨਿਸ਼ਚਲ ਦਾਸ ਵਾਂਗ ਵੇਦਾਂਤ ਸੰਬੰਧੀ ਵਿਸ਼ਿਆਂ 'ਤੇ ਮਤ ਪ੍ਰਗਟ
ਕੀਤਾ ਗਿਆ ਹੈ।"[1] ਧਿਆਨ ਰਹੇ ਸੰਤ ਨਿਸ਼ਚਲ ਦਾਸ ਵਲੋਂ ਰਚਿਆ ਗ੍ਰੰਥ
ਵੀ 'ਵਿਚਾਰਮਾਲਾ' ਹੀ ਹੈ। ਇਹ ਗ੍ਰੰਥ ਵੇਦਾਂਤ ਦਾ ਬਹੁਤ ਸੁੰਦਰ ਤੇ ਪ੍ਰਮਾਣਿਕ
ਗ੍ਰੰਥ ਹੈ। ਇੱਥੋਂ ਤੱਕ ਕਿ ਸਵਾਮੀ ਵਿਵੇਕਾਨੰਦ ਨੇ ਕਿਹਾ ਹੈ ਕਿ ਜੇ ਕਿਸੇ ਨੇ
ਵੇਦਾਂਤ ਪੜ੍ਹਨਾ ਹੈ ਤਾਂ ਨਿਸ਼ਚਲ ਦਾਸ ਦਾ ਰਚਿਆ 'ਵਿਚਾਰਮਾਲਾ' ਜ਼ਰੂਰ
ਪੜ੍ਹੇ।

ਇਕ 'ਕਵੀ ਰਾਮ ਸਿੰਘ ਰੰਗੀਲਾ ਪੰਜਾਬੀ' ਹੋਏ ਹਨ। ਉਨ੍ਹਾਂ ਬਾਰੇ
ਵਿਸ਼ੇਸ਼ ਤਾਂ ਪਤਾ ਨਹੀਂ ਲੱਗ ਸਕਿਆ, ਪਰ ਉਨ੍ਹਾਂ ਦੀ ਰਾਇ ਸੰਤ ਭਗਵਾਨ
ਦਾਸ ਰਚਿਤ 'ਅੰਮ੍ਰਿਤਧਾਰਾ' ਦੇ ਹੱਥ-ਲਿਖਤ ਗ੍ਰੰਥ ਵਿੱਚ ਹੀ ਪ੍ਰਾਪਤ ਹੈ।
ਸ਼ਾਇਦ ਉਹ ਭਗਵਾਨ ਦਾਸ ਜੀ ਦੇ ਗੁਰੂ ਭਾਈ ਹੋਣ, ਸ਼ਿਸ਼ ਹੋਣ ਜਾਂ ਹੋਰ
ਨਿਕਟਵਰਤੀ ਹੋਣ, ਪਰ ਉਨ੍ਹਾਂ ਨੇ ਸੰਤ ਭਗਵਾਨ ਦਾਸ ਦੀ ਬਹੁਤ ਤਕੜੀ
ਉਪਮਾ ਕੇਵਲ ਚਾਰ ਪੰਗਤਾਂ ਵਿੱਚ ਕੀਤੀ ਹੈ। ਇਨ੍ਹਾਂ ਤੁਕਾਂ ਦਾ ਪਹਿਲਾਂ
ਵਾਰਤਕ ਰੂਪ ਵਿੱਚ ਅਰਥ ਦੇਖ ਲੈਣਾ ਉਚਿਤ ਹੈ :

ਲਲਾਟੇ ਦੇ ਮਹੰਤ ਜੀ ਜੋ ਹਨ ਇਹ ਬਹੁਤ ਹੀ ਬੁੱਧੀਮਾਨ ਹਨ। ਇਹ
ਹੁਣ ਸੰਤ-ਸਮਾਜ ਦੇ ਦਾਸ ਹਨ ਅਤੇ ਜਾਣੋਂ ਨਿਰਾ ਪ੍ਰੇਮ ਦਾ ਹੀ ਪ੍ਰਕਾਸ਼ ਹਨ।
ਮੁੜ, ਇਹ ਜਗਤ ਤੋਂ ਉਦਾਸੀਨ ਬਿਰਤੀ ਧਾਰਨ ਵਾਲੇ ਹਨ। ਇਨ੍ਹਾਂ ਦੀ ਧੁਨ
ਜਾਂ ਲਗਨ ਸਦਾ ਸ੍ਰੀ ਰਾਮ ਦੇ ਚਰਨਾਂ ਵਿੱਚ ਲੱਗੀ ਰਹਿੰਦੀ ਹੈ। ਗਿਆਨ

1. ਉੱਤਰੀ ਭਾਰਤ ਕੀ ਸੰਤ ਪਰੰਪਰਾ, ਪੰਨਾ 468

ਵਿਚ, ਸਤਿ ਸੰਗਤ ਵਿੱਚ ਵੀ ਧੁਨ ਲੱਗੀ ਰਹਿੰਦੀ ਹੈ। ਉਮੰਗ ਤੇ ਫੁਰਤੀ ਨਾਲ ਭਰਪੂਰ ਹੈ। ਕਵੀ ਕਿੱਥੋਂ ਤੱਕ ਵਿਚਾਰ ਕਰ ਸਕਦਾ ਹੈ। ਆਪ ਦੀ ਉਪਮਾ ਅਪਰੰਪਾਰ ਹੈ। ਇਨ੍ਹਾਂ ਨੇ ਰਾਮ-ਨਾਮ ਦਾ ਸਾਰ ਪੱਲੇ ਬੰਨ੍ਹ ਲਿਆ ਹੋਇਆ ਹੈ, ਸਾਸ ਸਾਸ ਵਿੱਚ ਆਪ ਰਾਮ-ਨਾਮ ਦਾ ਸਾਰ ਹੀ ਗਾਉਂਦੇ ਹਨ। ਹੁਣ ਇਹ ਪਦ ਦੇਖੋ :

ਬੜੇ ਬੁਧਵੰਤ ਹੈ ਲਲਾਤੇ ਕੇ ਮਹੰਤ ਜੋਊ,
ਦਾਸ ਅਬ ਸੰਤਨ ਕੋ, ਪ੍ਰੇਮ ਪਰਕਾਸ ਹੈ।
ਨਾਮ ਭਗਵਾਨਦਾਸ ਹੈ ਭੀ ਭਗਵਾਨ ਦਾਸ,
ਗੁਰੂ ਜੀ ਕੋ ਦਾਸ, ਪੁਨ ਜਗ ਤੇ ਉਦਾਸ ਹੈ।
ਰਾਮ ਪਗ ਸਦਾ ਧੁਨ ਗਿਆਨ ਸਤ ਸੰਗਤ ਮੇਂ।
ਮਨ ਮੇਂ ਉਮੰਗ ਸਬ ਸੰਗ ਕੋ ਬਿਲਾਸ ਹੈ।
ਉਪਮਾ ਅਪਾਰ ਕਵਿ ਕਹਾਂ ਲੌ ਬਿਚਾਰ ਕਰੈਂ।
ਰਾਮ ਨਾਮ ਸਾਰ, ਪੁਨ ਗਾਵੈ ਸਾਂਸ ਸਾਂਸ ਹੈ।

ਸੰਤ ਕਵੀ ਭਗਵਾਨ ਦਾਸ ਜੀ ਬਾਰੇ ਇਸ ਤੋਂ ਵਧੀਕ ਜਾਣਕਾਰੀ ਨਹੀਂ ਮਿਲਦੀ। ਇਨ੍ਹਾਂ ਦਾ ਹੱਥ-ਲਿਖਤ ਗ੍ਰੰਥ 'ਅੰਮ੍ਰਿਤਧਾਰਾ' ਹੀ ਸਾਡਾ ਆਧਾਰ ਹੈ।

ਡਾ. ਐੱਸ. ਐੱਸ. ਮੋਰੇ ਨੇ ਸੰਤ ਭਗਵਾਨ ਦਾਸ ਨਿਰੰਜਨੀ ਬਾਰੇ ਕੁਝ ਹੋਰ ਗੱਲਾਂ ਲਿਖੀਆਂ ਹਨ, "ਸੰਤ ਭਗਵਾਨ ਦਾਸ ਨਿਰੰਜਨੀ ਸੰਪ੍ਰਦਾਇ ਦੇ ਪ੍ਰਸਿੱਧ ਸੰਤ ਹੋਏ ਹਨ। ਸਵਾਮੀ ਮੰਗਲਦਾਸ ਜੀ 'ਸ੍ਰੀ ਮਹਾਤਮਾ ਹਰਿਦਾਸ ਜੀ ਕੀ ਵਾਣੀ' ਵਿੱਚ ਲਿਖਦੇ ਹਨ ਕਿ ਭਗਵਾਨ ਦਾਸ ਨਿਰੰਜਨੀ ਸੰਪ੍ਰਦਾਇ ਦੇ ਇਕ ਵਿਦਵਾਨ ਸਾਧਕ ਪੁਰਸ਼ ਸਨ। ਉਹ ਵਾਰਹਲ ਵਿਹਟਾ ਖੇਤਰ ਵਾਹਕ ਦੇ ਨਿਵਾਸੀ ਸਨ ਅਤੇ ਨਾਗਾਰਜੁਨ ਦਾਸ ਦੇ ਸ਼ਿਸ਼ ਸਨ। ਇਹ ਸੰਮਤ 1722 ਦੇ ਲਗਭਗ ਜੀਵਤ ਅਤੇ ਵਰਤਮਾਨ ਸਨ।[1]

ਉਨ੍ਹਾਂ ਦਾ ਸਭ ਤੋਂ ਪ੍ਰਸਿੱਧ ਗ੍ਰੰਥ 'ਅੰਮ੍ਰਿਤਧਾਰਾ' ਹੈ ਜੋ ਸਾਡੇ ਸੰਗ੍ਰਹਾਲੇ ਵਿੱਚ ਪਿਆ ਹੈ। ਇਸ ਤੋਂ ਛੁੱਟ ਆਪ ਦੀਆਂ ਹੋਰ ਵੀ ਨੌਂ ਰਚਨਾਵਾਂ ਦੀ ਦੱਸ ਪਾਈ ਗਈ ਹੈ। ਇਹ ਗ੍ਰੰਥ ਹਨ - ਅਧਿਆਤਮ ਰਾਮਾਇਣ, ਗੀਤਾ ਮਹਾਤਮ, ਕਾਰਤਿਕ ਮਹਾਤਮ, ਏਕਾਦਸ਼ੀ ਮਹਾਤਮ, ਅਨਭੈ ਹੁਲਾਸ, ਜੈਮਿਨੀ ਅਸ਼ਵਮੇਧ, ਪ੍ਰੇਮ ਪਦਾਰਥ, ਵੈਰਾਗਯ ਵ੍ਰਿੰਦ ਅਤੇ ਪੰਚੀਕਰਨ ਮਨੋਰਥ ਮੰਜਰੀ।

'ਅੰਮ੍ਰਿਤਧਾਰਾ' ਗ੍ਰੰਥ ਵੇਦਾਂਤ ਦਾ ਬਹੁਤ ਹੀ ਪ੍ਰਮਾਣਿਕ ਗ੍ਰੰਥ ਹੈ। ਇਹ ਜ਼ਿਲ੍ਹਾ ਸੰਗਰੂਰ ਦੇ ਸੁਨਾਮ ਨਗਰ ਵਿੱਚ ਬੈਠ ਕੇ ਲਿਖਿਆ ਗਿਆ ਗ੍ਰੰਥ ਹੈ। ਇਸ ਤੋਂ ਸਿੱਧ ਹੁੰਦਾ ਹੈ ਕਿ ਭਗਵਾਨ ਦਾਸ ਨਿਰੰਜਨੀ ਦਾ ਪ੍ਰਚਾਰ ਤੇ ਕਾਰਜ-ਖੇਤਰ ਪੰਜਾਬ ਦਾ ਸੰਗਰੂਰ ਜ਼ਿਲ੍ਹਾ ਹੀ ਰਿਹਾ ਹੈ।

---

1. ਸੇਵਾ ਦਾਸ ਨਿਰੰਜਨੀ : ਵਿਅਕਤਿਤਵ ਏਵੰ ਕ੍ਰਿਤਿਤ੍ਵ (ਸ਼ੋਧ ਪ੍ਰਬੰਧ)

# 35

# ਭਾਈ ਸੰਤੋਖ ਸਿੰਘ

ਭਾਈ ਸੰਤੋਖ ਸਿੰਘ ਜੀ ਦਾ ਸੰਬੰਧ ਪੰਜਾਬ, ਹਰਿਆਣਾ ਦੇ ਨਿਰਮਲਾ ਸੰਪ੍ਰਦਾਇ, ਗਿਆਨੀ ਸੰਪ੍ਰਦਾਇ ਅਤੇ ਰਾਜ-ਦਰਬਾਰੀ ਕਾਵਿ ਨਾਲ ਬਰਾਬਰ ਰਿਹਾ ਹੈ। ਆਪ ਜੀ ਦੇ ਜੀਵਨ ਤੇ ਰਚਨਾ ਬਾਰੇ ਭਾਈ ਕਾਨ੍ਹ ਸਿੰਘ ਲਿਖਦੇ ਹਨ, "ਭਾਈ ਦੇਵਾ ਸਿੰਘ ਜੀ ਬੂੜੀਆਂ (ਜ਼ਿਲ੍ਹਾ ਅੰਬਾਲਾ) ਨਿਵਾਸੀ ਸਤਸੰਗੀ ਪੁਰਖ ਸਨ ਇਹ ਸੰਤ ਕਰਮ ਸਿੰਘ ਨਿਰਮਲੇ ਦੀ ਸੰਗਤਿ ਕਰਕੇ ਵੇਦਾਂਤ ਅਤੇ ਗੁਰਬਾਣੀ ਦੇ ਗਯਾਤਾ ਹੋਏ। ਵਿਦਯਾ ਦੀ ਰੁਚੀ ਇਨ੍ਹਾਂ ਨੂੰ ਪ੍ਰੇਰ ਕੇ ਸ੍ਰੀ ਅੰਮ੍ਰਿਤਸਰ ਜੀ ਲੈ ਆਈ, ਉਸੇ ਥਾਂ ਇਨ੍ਹਾਂ ਦੇ ਘਰ ਭਾਈ ਸੰਤੋਖ ਸਿੰਘ ਜੀ ਦਾ ਜਨਮ ਸੰਮਤ 1845 ਵਿੱਚ ਹੋਇਆ। ਇਨ੍ਹਾਂ ਨੇ ਅੰਮ੍ਰਿਤਸਰ ਜੀ ਦੇ ਪ੍ਰਸਿੱਧ ਗਯਾਨੀ ਸੰਤ ਸਿੰਘ ਜੀ ਤੋਂ ਕਾਵਯ ਵਿਦਯਾ ਪੜ੍ਹੀ। ਭਾਈ ਸੰਤੋਖ ਸਿੰਘ ਜੀ ਕਾਵਯ ਦੇ ਪੂਰਣ ਪੰਡਿਤ ਅਤੇ ਕਵਿਤਾ ਰਚਣ ਦੀ ਅਲੌਕਿਕ ਸ਼ਕਤਿ ਰੱਖਦੇ ਸਨ। ਆਪ ਨੇ ਬੂੜੀਏ ਵਿੱਚ ਰਹਿ ਕੇ ਅਮਰਕੋਸ਼ ਦਾ ਉਲਥਾ ਕੀਤਾ ਅਤੇ ਸੰਮਤ 1880 ਵਿੱਚ 'ਗੁਰੂ ਨਾਨਕ ਪ੍ਰਕਾਸ਼' ਪੁਸਤਕ ਰਚਿਆ, ਇਸ ਤੋਂ ਪਿੱਛੋਂ ਇਹ ਮਹਾਰਾਜਾ ਕਰਮ ਸਿੰਘ ਜੀ ਪਾਸ ਪਟਿਆਲੇ ਜਾ ਨੌਕਰ ਹੋਏ। ਸੰਮਤ 1882 ਵਿੱਚ ਕੈਥਲਪਤਿ ਭਾਈ ਉਦਯ ਸਿੰਘ ਨੇ ਇਨ੍ਹਾਂ ਨੂੰ ਮਹਾਰਾਜਾ ਪਟਿਆਲਾ ਤੋਂ ਮੰਗ ਕੇ ਲੈ ਲਿਆ ਅਤੇ ਬੜੇ ਸਨਮਾਨ ਨਾਲ ਆਪਣੇ ਪਾਸ ਰੱਖਿਆ।"[1]

ਡਾ. ਗੋਇਲ[2] ਨੇ ਇਨ੍ਹਾਂ ਨੂੰ ਛੀਂਬਾ ਤੇ ਗੋਤਰ ਕਰੀਰ ਰਿਹਾ ਹੈ, ਪਰ ਪੰਡਤ ਬਾਲੀ ਜੀ ਇਨ੍ਹਾਂ ਨੂੰ ਛਿੱਬਰ ਨਾਮ ਦੇ ਮੋਹਯਾਲ ਬ੍ਰਾਹਮਣ ਮੰਨਦੇ ਹਨ। ਡਾ. ਗੋਇਲ ਨੇ ਇਨ੍ਹਾਂ ਦੇ ਗੁਰੂ ਸੰਤ ਸਿੰਘ ਬਾਰੇ ਲਿਖਿਆ ਹੈ ਕਿ "ਉਹ

---

1. ਮਹਾਨ ਕੋਸ਼, ਪੰਨਾ 244
2. (ੳ) ਡਾ. ਜੈ ਭਗਵਾਨ ਗੋਇਲ 1844 ਮੰਨਦੇ ਹਨ, ਦੇਖੋ ਗੁਰਮੁਖੀ ਲਿਪਿ ਮੇਂ ਹਿੰਦੀ ਸਾਹਿਤਯ, ਪੰਨਾ 278
   (ਅ) ਪੰਡਤ ਚੰਦ੍ਰਕਾਂਤ ਬਾਲੀ 1845 ਹੀ ਮੰਨਦੇ ਹਨ, ਦੇਖੋ ਪੰਜਾਬ ਪ੍ਰਾਂਤੀਯ ਹਿੰਦੀ ਸਾਹਿਤਯ ਕਾ ਇਤਿਹਾਸ, ਪੰਨਾ 335

ਸੰਤ ਸੁਭਾਉ ਦੇ ਭਗਵਤ ਭਗਤੀ ਵਿੱਚ ਲੀਨ ਰਹਿਣ ਵਾਲੇ, ਵਿਆਸ ਵਾਂਗ ਵਿਦਵਾਨ ਅਤੇ ਗੁਰਬਾਣੀ ਦੇ ਪੁੱਜੇ ਹੋਏ ਵਿਦਵਾਨ ਸਨ, ਭਾਰਤੀ ਨਿਗਮ-ਆਗਮ ਦਾ ਵੀ ਉਨ੍ਹਾਂ ਨੂੰ ਚੋਖਾ ਗਿਆਨ ਸੀ। ਉਨ੍ਹਾਂ ਦੇ ਆਸਰੇ ਵਿੱਚ ਸੰਤੋਖ ਸਿੰਘ ਨੇ ਭਾਸ਼ਾ (ਸੰਸਕ੍ਰਿਤ, ਹਿੰਦੀ, ਪੰਜਾਬੀ) ਕਾਵਿ, ਕਾਵਿ-ਸ਼ਾਸਤਰ, ਵੇਦਾਂਤ ਅਤੇ ਗੁਰਬਾਣੀ ਆਦਿ ਦਾ ਗੰਭੀਰ ਅਧਿਐਨ ਕੀਤਾ। ਸੰਤੋਖ ਸਿੰਘ ਵਿੱਚ ਇਕ ਲੋਕ-ਨਾਇਕ ਵਾਲੀ ਨਿਮਰਤਾ ਤੇ ਪ੍ਰਤਿਭਾ ਸੀ, ਇਹੋ ਜਿਹੇ ਤੇਜਸਵੀ ਗੁਰੂ ਨੂੰ ਪਾ ਕੇ ਉਹ ਧੰਨ ਹੋ ਗਏ।" ਸੰਮਤ 1884 ਵਿੱਚ ਕੈਥਲ ਆਉਣ ਤੋਂ ਪਹਿਲਾਂ ਉਹ 15 ਵਰ੍ਹੇ ਦੀ ਉਮਰ ਤੱਕ ਅੰਮ੍ਰਿਤਸਰ ਰਹੇ ਅਤੇ ਮਗਰੋਂ ਕਾਫ਼ੀ ਲੰਮੇ ਸਮੇਂ ਤੱਕ ਬੂੜੀਆਂ ਟਿਕੇ ਰਹੇ ਅਤੇ ਕਾਵਿ-ਰਚਨਾ ਕਰਦੇ ਰਹੇ। ਮੁੜ ਉਹ ਕਰਤਾਰਪੁਰ, ਖ਼ਿਆਲਾ, ਬਾਰਨੇ, ਹੰਡਿਆਇਆ, ਬੂਣੀ-ਬਦਰਪੁਰ, ਮੁਕੰਦਪੁਰ, ਰਾਣੀ ਕਾ ਰਾਇਪੁਰ, ਚਿਹਕਾ, ਠਸਕਾ, ਆਦਿ ਥਾਵਾਂ 'ਤੇ ਭੌਂਦੇ ਤੇ ਵਿਵਿਧ ਗਿਆਨ ਇਕੱਤਰ ਕਰਦੇ ਰਹੇ। ਕਾਵਿ-ਜਗਤ ਵਿੱਚ ਇਨ੍ਹਾਂ ਦੀ ਪ੍ਰਸਿੱਧੀ ਦਾ ਮੁੱਲ ਪਾਉਂਦੇ ਹੋਏ ਪੰਡਤ ਬਾਲੀ ਜੀ ਲਿਖਦੇ ਹਨ, "ਜੋ ਪ੍ਰਸਿੱਧੀ ਉੱਤਰੀ ਭਾਰਤ ਦੇ ਸਨਾਤਨ ਹਿੰਦੂ ਜਗਤ ਵਿੱਚ ਗੋਸੁਆਮੀ ਤੁਲਸੀਦਾਸ ਅਤੇ ਉਨ੍ਹਾਂ ਦੀ ਰਚਨਾ 'ਰਾਮ ਚਰਿਤਮਾਨਸ' ਦੀ ਹੈ, ਉਹੀ ਪ੍ਰਸਿੱਧੀ ਤੇ ਮਾਣ ਸਿੱਖ ਜਗਤ ਵਿੱਚ ਕਵੀ ਚੱਕਰ-ਚੂੜਾਮਣੀ ਭਾਈ ਸੰਤੋਖ ਸਿੰਘ ਨੂੰ ਅਤੇ ਉਨ੍ਹਾਂ ਦੀ ਪ੍ਰਸਿੱਧ ਕਿਰਤ 'ਗੁਰੂ ਪ੍ਰਤਾਪ ਸੂਰਜ' ਨੂੰ ਪ੍ਰਾਪਤ ਹੈ। ਪੰਜਾਬ ਦੇ ਵੱਡੇ ਗੁਰਦੁਆਰਿਆਂ ਤੇ ਗੁਰਧਾਮਾਂ ਵਿੱਚ ਨਿੱਤ ਪ੍ਰਤੀ 'ਗੁਰੂ ਪ੍ਰਤਾਪ ਸੂਰਯ' (ਸੂਰਜ ਪ੍ਰਕਾਸ਼) ਦੀ ਕਥਾ ਹੁੰਦੀ ਹੈ।"

ਭਾਈ ਸੰਤੋਖ ਸਿੰਘ ਦੀ ਮੁੱਖ ਦੇਣ ਤਾਂ 'ਸੂਰਜ ਪ੍ਰਕਾਸ਼' ਦੀ ਰਚਨਾ ਹੀ ਹੈ, ਭਾਵੇਂ ਉਨ੍ਹਾਂ ਨੇ ਹੋਰ ਵੀ ਕਈ ਮੌਲਿਕ ਗ੍ਰੰਥਾਂ ਦੀ ਰਚਨਾ ਕੀਤੀ ਹੈ ਤੇ ਕਈ ਅਨੁਵਾਦ ਵੀ ਕੀਤੇ ਹਨ। ਆਪ ਜੀ ਦੀਆਂ ਰਚਨਾਵਾਂ ਇਸ ਤਰ੍ਹਾਂ ਹਨ - 1. ਅਮਰਕੋਸ਼ ਦਾ ਭਾਸ਼ਾ ਅਨੁਵਾਦ (ਸੰਮਤ 1878), 2. ਗੁਰੂ ਨਾਨਕ ਪ੍ਰਕਾਸ਼ (ਸੰਮਤ 1880), 3. ਜਪੁਜੀ ਸਾਹਿਬ ਗਰਬ ਗੰਜਨੀ ਟੀਕਾ (ਸੰਮਤ 1886), 4. ਆਤਮ ਪੁਰਾਣ ਦਾ ਅਨੁਵਾਦ, 5. ਵਾਲਮੀਕਿ ਰਾਮਾਇਣ ਦਾ ਅਨੁਵਾਦ (1891), 6. 'ਗੁਰੂ ਪ੍ਰਤਾਪ ਸੂਰਯ' (ਸੂਰਜ ਪ੍ਰਕਾਸ਼)(ਸੰਮਤ 1900)। ਗੁਰੂ ਨਾਨਕ ਪ੍ਰਕਾਸ਼ ਵਿੱਚ ਉਨ੍ਹਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਛੁੱਟ ਵਾਰਾਂ ਭਾਈ ਗੁਰਦਾਸ, ਬਾਲੇ ਵਾਲੀ ਜਨਮ ਸਾਖੀ, ਮਹਿਮਾ ਪ੍ਰਕਾਸ਼, ਸੌ ਸਾਖੀ ਪੰਚ ਸੌ ਸਾਖੀ, ਆਦਿ ਗ੍ਰੰਥਾਂ ਦੀ ਲੋਕ-ਪਰੰਪਰਾ ਦੇ ਆਧਾਰ ਤੇ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਜੀਵਨ-ਚਰਿੱਤਰ ਬਹੁਤ ਸੁੰਦਰ, ਪ੍ਰਵਾਹਸ਼ੀਲ ਤੇ ਭਾਵਪੂਰਨ ਸ਼ੈਲੀ ਵਿੱਚ ਕਾਵਿ-ਬੱਧ ਕੀਤਾ ਹੈ। 130 ਅਧਿਆਇਆਂ ਤੇ 9100 ਛੰਦਾਂ ਦਾ ਇਹ ਮਹਾਨ ਇਤਿਹਾਸਿਕ ਮਹਾਕਾਵਿ ਹੈ ਜਿਸ ਵਿੱਚ ਗੁਰੂ ਨਾਨਕ ਦੇ ਜੀਵਨ, ਵਿਅਕਤਿਤਵ, ਸਿੱਖਿਆ ਅਤੇ ਸਾਧਨਾ ਬਾਰੇ ਪਹਿਲੀ ਵਾਰ ਪ੍ਰਕਾਸ਼ ਪਾਇਆ

ਗਿਆ ਹੈ। ਇਹ ਇਕ ਸ਼੍ਰੇਸ਼ਟ ਭਗਤੀ-ਕਾਵਿ ਹੈ ਅਤੇ ਸਿੱਖ ਰਵਾਇਤਾਂ ਨੂੰ ਪੌਰਾਣਿਕ ਪਰੰਪਰਾ ਵਿੱਚ ਰੱਖ ਕੇ ਪੇਸ਼ ਕੀਤਾ ਗਿਆ ਸੁਚੱਜਾ ਯਤਨ ਹੈ। ਭਾਸ਼ਾ ਮੂਲਕ ਤੌਰ 'ਤੇ ਬ੍ਰਜ ਹੁੰਦੇ ਹੋਏ ਵੀ ਉਰਦੂ, ਫ਼ਾਰਸੀ ਤੇ ਪੰਜਾਬੀ ਸ਼ਬਦਾਵਲੀ ਵੀ ਢੇਰ ਸਾਰੀ ਵਰਤੀ ਗਈ ਹੈ। ਕੁਝ ਉਦਾਹਰਣ ਦੇਖੋ :

- ਸੁਨਿ ਮਾਤਾ ਉਰ ਬਹੁ ਅਕੁਲਾਈ, ਜਨੁ ਛਿਣ ਪਾਕੇ ਪਾਵਕ ਲਾਈ।
  ਬੋਲ ਨ ਆਵ ਵਿਕਲੁ ਤਨ ਹੋਈ, ਜਨੁ ਸੁਤ ਬ੍ਰਿਹੁ ਮੇ ਪਰਿਕੈ ਸੋਈ।
  ਇਕ ਤੇ ਬ੍ਰਿਧ ਹੀਨ ਬਲ ਦੇਹੀ, ਪੁਨ ਨ ਪਾਇ ਸੁਧ ਭ੍ਰਾਤ ਸਨੇਹੀ।
  ਜਿਉਂ ਸੁ ਖਤਗ ਮਰਮ ਦੇ ਭੇਦਾ, ਪਰੀ ਵਿਵਰਣ ਹੋਇ ਅਤਿ ਖੇਦਾ।
- ਨਾਮ ਕੇ ਭਜਨ ਨੀਕੋ ਪਹਿਰ ਸਨਾਂਹ ਤਨ,
  ਕੌਟਿਕ ਤਰਕ ਤਰਵਾਰ ਨ ਕਰਤਿ ਹੈ।
  ਨੀਵੇਂ ਮਨ ਰਾਖਨ ਸਿਮਰ ਗਹਿ ਹਾਥ ਬਿਖੇ,
  ਕ੍ਰੋਧ ਰੂਪ ਬਾਨ ਜਾ ਕੋ ਛੂਈ ਨ ਸਕਤਿ ਹੈ।
  ਧੀਰਜ ਸੰਤੋਖ ਸਤਿ ਦਾਨ ਇਸ਼ਨਾਨ ਮਤਿ,
  ਦਯਾ ਉਪਕਾਰ ਅਤਿ, ਸ੍ਰਧਾ ਜੀ ਛਕਤਿ ਹੈ।

ਚਰਿਤ-ਕਾਵਿ ਦੀ ਪਰੰਪਰਾ ਵਿੱਚ ਲਿਖੇ 'ਗੁਰ ਪ੍ਰਤਾਪ ਸੂਰਜ' ਨੂੰ ਇਕ ਸਰਵਸ੍ਰੇਸ਼ਟ ਇਤਿਹਾਸਿਕ ਪ੍ਰਬੰਧ-ਕਾਵਿ ਮੰਨਿਆ ਜਾਂਦਾ ਹੈ। ਇਸ ਵਿੱਚ 'ਦਸ ਗੁਰੂ ਸਾਹਿਬਾਨ ਤੋਂ ਛੁੱਟ ਬੰਦਾ ਵੈਰਾਗੀ ਦਾ ਜੀਵਨ ਬਿਰਤਾਂਤ ਪੂਰੇ ਵੇਰਵਿਆਂ ਅਤੇ ਵਿਆਖਿਆਵਾਂ ਸਹਿਤ ਵਰਣਨ ਕੀਤਾ ਗਿਆ ਹੈ। ਗੁਰਮਤਿ ਵਿਚਾਰਧਾਰਾ ਅਤੇ ਕਵੀਤਵ ਦੀ ਦ੍ਰਿਸ਼ਟੀ ਤੋਂ ਇਹ ਇਕ ਉੱਤਮ ਕਾਵਿ ਹੈ। ਪ੍ਰਬੰਧ-ਕਾਵਿ 2 ਆਯਨਾਂ, 12 ਰਾਸ਼ੀਆਂ, 6 ਰੁੱਤਾਂ ਵਿੱਚ ਵੰਡਿਆ ਜਾ ਕੇ 20 ਅਧਿਆਇ, 1151 ਅੰਸੂ ਅਤੇ 51829 ਛੰਦਾਂ ਵਿੱਚ ਰਚਿਆ ਵੱਡ-ਆਕਾਰੀ ਗ੍ਰੰਥ ਹੈ। ਗੁਰੂ ਸਾਹਿਬਾਨ ਦੇ 300 ਵਰ੍ਹੇ ਦੇ ਇਤਿਹਾਸ ਵਿੱਚ ਗੁਰੂ-ਚਰਿਤ ਤਾਂ ਭਰਪੂਰ ਰੂਪ ਵਿੱਚ ਆਇਆ ਹੀ ਹੈ, ਤਤਕਾਲੀਨ ਪ੍ਰਸਥਿਤੀਆਂ, ਧਰਮਾਂ-ਸੰਪ੍ਰਦਾਇਆਂ, ਮਤ-ਮਤਾਂਤਰਾਂ, ਰਸਮਾਂ-ਰਿਵਾਜਾਂ, ਦੇਵੀ-ਦੇਵਤਿਆਂ, ਅਵਤਾਰ-ਭਾਵਨਾ ਦਾ ਵੀ ਬਹੁਤ ਖੁੱਲ੍ਹ ਕੇ ਵਰਣਨ ਹੋਇਆ ਹੈ ਜਿਸ ਨੂੰ ਕੋਈ ਵਿਦਵਾਨ ਤਾਂ 'ਵਿਭਿੰਨ ਭਾਰਤੀਯ ਸਾਧਨਾ ਪੱਧਤੀਆਂ ਦੇ ਸਮਨਵੇਂ', ਦਾ ਨਾ ਦਿੰਦੇ ਹਨ ਅਤੇ ਕੁਝ ਵਿਦਵਾਨ ਭਾਈ ਕਾਨ੍ਹ ਸਿੰਘ ਦੇ ਇਸ ਕਥਨ ਦੀ ਪੁਸ਼ਟਤਾ ਕਰਦੇ ਹਨ ''ਭਾਈ ਸਾਹਿਬ ਨੂੰ ਗੁਰਮਤ ਵਿੱਚ ਪੂਰੀ ਸ਼ਰਧਾ ਅਤੇ ਪ੍ਰੇਮ ਸੀ, ਪਰ ਪੰਡਿਤਾਂ ਦੀ ਸੰਗਤਿ ਅਤੇ ਪ੍ਰੇਰਨਾ ਦੁਆਰਾ ਕਿ ਜੇ ਆਪ ਗੁਰੂਆਂ ਦੀ ਕਥਾ ਨੂੰ ਪੁਰਾਣਰੀਤੀ ਅਨੁਸਾਰ

1. ਡਾ. ਜੈ ਭਗਵਾਨ ਗੋਇਲ, ਗੁਰਮੁਖੀ ਲਿਪਿ ਮੇਂ ਹਿੰਦੀ ਸਾਹਿਤਯ, ਪੰਨਾ 283

ਅਵਤਾਰਾਂ ਜੇਹੀ ਲਿਖੋਗੇ ਅਤੇ ਸ਼ਾਸਤ੍ਰਾਂ ਤੋਂ ਵਿਰੁੱਧ ਆਪ ਦੇ ਪੁਸਤਕ ਨਹੀਂ ਹੋਣਗੇ ਤਾਂ ਉਨ੍ਹਾਂ ਦਾ ਬਹੁਤ ਪ੍ਰਚਾਰ ਹੋਊ ਅਤੇ ਸਭ ਆਪ ਦੀ ਰਚਨਾ ਨੂੰ ਆਦਰ ਨਾਲ ਪੜ੍ਹਨਗੇ, ਕਈ ਥਾਈਂ ਟੱਪਲਾ ਖਾ ਗਏ ਹਨ।"[1]

ਭਾਸ਼ਾ, ਭਾਵ, ਕਾਵਿ-ਕਲਾ, ਵਰਨਨ ਸ਼ਕਤੀ, ਕਥਾਤਮਕਤਾ, ਛੰਦ-ਪ੍ਰਬੰਧ, ਅਲੰਕਾਰ ਵਿਧਾਨ ਦੀ ਦ੍ਰਿਸ਼ਟੀ ਨਾਲ ਹਰਿਆਣੇ ਵਿੱਚ ਰਚੀ ਗਈ ਇਹ ਇਕ ਉੱਤਮ ਕਿਰਤ ਹੈ। ਇਸ ਬਾਰੇ ਡਾ. ਗੋਇਲ ਦਾ ਨਿਸ਼ਕਰਸ਼ ਦੇਖਣਯੋਗ ਹੈ, "ਭਾਈ ਸੰਤੋਖ ਸਿੰਘ ਇਕ ਮਹਾਨ ਕਲਾਕਾਰ ਹਨ। ਉਨ੍ਹਾਂ ਦਾ ਕਾਵਿ ਸਾਂਸਕ੍ਰਿਤਿਕ ਚੇਤਨਾ, ਰਾਸ਼ਟਰੀ ਜਾਗਰਣ, ਸਮਾਜਿਕ ਉੱਥਾਨ ਦੀ ਭਾਵਨਾ ਨਾਲ ਭਰਪੂਰ ਹੈ। ਉਹ ਇਕ ਯੁੱਗ-ਮੋਢੀ, ਯੁੱਗ-ਸ੍ਰਿਸ਼ਟਾ ਅਤੇ ਲੋਕ-ਨਾਇਕ ਕਵੀ ਹਨ। ਉਨ੍ਹਾਂ ਦਾ 'ਗੁਰੂ ਪ੍ਰਤਾਪ ਸੂਰਜ' ਜੀਵੰਤ ਰਸ ਨਾਲ ਪੂਰਨ ਇਕ ਸ਼ਕਤੀਸ਼ਾਲੀ ਤੇ ਪ੍ਰਭਾਵਸ਼ਾਲੀ ਕਾਵਿ ਹੈ। ਕਾਵਿਅਤ੍ਵ ਦੀ ਦ੍ਰਿਸ਼ਟੀ ਤੋਂ ਇਹ ਇਕ ਉੱਤਮ ਕਲਾ ਕਿਰਤ ਹੈ ਅਤੇ ਉਸ ਯੁੱਗ ਦੇ ਸਾਹਿਤ ਵਿੱਚ ਹੀ ਨਹੀਂ ਭਾਰਤ ਦੇ ਸਮੁੱਚੇ ਸਾਹਿਤ ਵਿੱਚ ਇਹ ਗੌਰਵ ਭਰੇ ਥਾਂ ਦੀ ਹੱਕਦਾਰ ਹੈ।"[2]

ਡਾ. ਮੋਹਨ ਸਿੰਘ ਦੀਵਾਨਾ ਭਾਈ ਸੰਤੋਖ ਸਿੰਘ ਬਾਰੇ ਬਹੁਤ ਵਧੀਆ ਰਾਇ ਰੱਖਦੇ ਹਨ। ਆਪ ਲਿਖਦੇ ਹਨ ਕਿ "ਸੰਤੋਖ ਸਿੰਘ ਇਸ ਕਾਲ (ਰਣਜੀਤ ਸਿੰਘ ਕਾਲ) ਦਾ ਸਭ ਤੋਂ ਵੱਧ ਵੱਡ-ਆਕਾਰੀ, ਸਿੱਧਾ-ਸਾਦਾ ਅਤੇ ਸੱਬਰਘੱਤਾ ਕਵੀ-ਇਤਿਹਾਸਕਾਰ ਹੈ। ਗਿਣਤੀ ਅਤੇ ਸੰਖ ਪੱਖੋਂ ਉਹ ਪਿਛਲੇ ਕਾਲ ਦੇ ਮਹਾਭਾਰਤ ਕਾਲ ਕ੍ਰਿਸ਼ਨ-ਕਾਲ ਨੂੰ ਚੁਣੌਤੀ ਦੇ ਰਿਹਾ ਹੈ। ਸੰਤੋਖ ਸਿੰਘ ਦੀ ਵਿਦਵਤਾ ਜਿੰਨੀ ਵਡਿੱਤਣ ਭਰੀ ਸੀ ਓਨੀ ਹੀ ਵਿਵਿਧ ਵੀ ਸੀ, ਪਰ ਇਹ ਅਵਿਗਿਆਨਕ ਵੀ ਸੀ। ਪੰਜਾਬੀ ਨੂੰ ਇਸ ਨਾਲੋਂ ਵੱਡਾ ਕੋਈ ਬਿਆਨੀਆ ਕਵੀ ਨਹੀਂ ਮਿਲਿਆ। ਸ਼ਬਦਾਵਲੀ ਦੀ ਸੰਪੂਰਨਤਾ, ਚਿਤ੍ਰਪਟ ਦੇ ਘੇਰੇ, ਕਾਵਿਕ ਤਕਨੀਕ ਦੀ ਪੂਰਨਤਾ, ਬਿਆਨ ਦੀ ਗਤੀ ਅਤੇ ਸੰਘਣਾਪਨ, ਸ਼ਬਦ ਭੰਡਾਰ ਦਾ ਇਕੋ ਜਿਹਾ ਪੱਧਰ ਕਾਇਮ ਰੱਖਣ ਅਤੇ ਦਿਲਚਸਪੀ ਲਗਾਤਾਰ ਬਣਾਈ ਰੱਖਣ ਦੀ ਯੋਗਤਾ ਅਤੇ ਸਮੁੱਚੇ ਵਰਨਣ ਦੀ ਬਹੁਲਤਾ ਕਿਤੇ ਕਿਤੇ ਹਾਸ-ਵਿਅੰਗ ਦਾ ਆਪ ਮੁਹਾਰਾ ਪ੍ਰਗਟਾਵਾ ਅਤੇ ਸਿੱਟੇ ਕੱਢਣ ਦੀ ਅਮੀਰੀ ਕਾਰਨ ਹੋਰਨਾਂ ਸਾਹਿਤਾਂ ਦੇ ਕਿਸੇ ਵੀ ਸਰਬੋਤਮ ਬਿਆਨਕਾਰਾਂ ਦੀ ਪੱਧਰ 'ਤੇ ਰੱਖਿਆ ਜਾ ਸਕਦਾ ਹੈ। ਬ੍ਰਿਜ ਭਾਸ਼ਾ ਦੇ ਛੰਦਾਂ ਦੀ ਉਸ ਦੀ ਚੋਣ ਅਤੇ ਉਸ ਦੀ ਸੰਸਕ੍ਰਿਤ ਵਿਦਵਤਾ ਨੇ ਉਸ ਦੀ ਸ਼ਬਦਾਵਲੀ ਦਾ ਹਿੰਦੀਕਰਨ ਤਾਂ ਕਰਨਾ ਹੀ ਸੀ। ਉਸ ਦੀਆਂ ਰਚਨਾਵਾ 'ਗੁਰੂ ਨਾਨਕ ਪ੍ਰਕਾਸ਼', 'ਗੁਰੂ ਪ੍ਰਤਾਪ ਸੂਰਯ' ਅਤੇ 'ਆਤਮ ਪੁਰਾਣ' ਪੰਜਾਬੀ ਦੇ ਉਨ੍ਹਾਂ ਸਭ ਵਿਦਿਆਰਥੀਆਂ ਵਿੱਚ ਅਮਰ

1. ਮਹਾਨ ਕੋਸ਼, ਪੰਨਾ 244
2. ਗੁਰਮੁਖੀ ਲਿਪਿ ਮੇਂ ਹਿੰਦੀ ਸਾਹਿਤਯ, ਪੰਨਾ 303

ਪਦਵੀ ਬਣਾਈ ਰੱਖਣਗੀਆਂ ਜੋ ਸਾਹਿਤ ਵਿੱਚ ਸ਼ਕਤੀ ਦੇ ਪ੍ਰਗਟਾਵੇ ਨੂੰ ਪਿਆਰਦੇ ਹਨ ਅਤੇ ਜੋ ਯਾਦ ਰੱਖਦੇ ਹਨ ਕਿ ਮੁੱਖ ਤੌਰ 'ਤੇ ਵੈਦਿਕ ਅਤੇ ਈਰਾਨੀ ਵਿੱਚੋਂ ਨਿਕਲੀ ਹੋਣ ਕਾਰਨ ਪੰਜਾਬੀ ਭਾਸ਼ਾ, ਹਿੰਦੂ ਅਤੇ ਮੁਸਲਿਮ ਸਨਾਤਨੀ ਭਾਸ਼ਾਵਾਂ ਵਿੱਚੋਂ ਹੀ ਗੰਭੀਰਤਾ ਅਤੇ ਸਭਿਆਚਾਰਕ ਯਤਨਾਂ ਅਤੇ ਲੱਭਤਾਂ ਦਾ ਹੀ ਲਾਭ ਪ੍ਰਾਪਤ ਕਰੇਗੀ।"[1]

---

The most voluminous, facile and comprehensive poet-historian of the period was Santokh Singh; in quantity and facility he challenges Krishan Lal, the author of Mahabharat, in the last period. Santokh Singh's scholarship was as varied as stupendous; it was unscientific, however. No greater narrative poet has Panjabi seen, and in inexhaustibility of vocabulary, breadth of canvas, perfection of poetic technique, speed and condensation in narration, maintenance of a uniform level in diction and securing of the continuity of interest, in the plentitude of full-blooded descriptions, in the occasional outbursts of a sense of humour, in enormousness of output he can be placed on a level with the front rank narrators of any other literature. His choice of Braji metres and his Sanskrit scholarship made the Hindi-ization of his vocabulary[2] inevitable. His Guru Nanak Parkash, Gur Pratap Suray, and Atam Puran will retain undying vogue among all students of Panjabi who love the manifestations of power in literature and who remember that having evolved mainly out of Vedic and Iranian, Panjabi cannot but draw in all its more serious and cultural endeavours and achievements, upon the Hindu and Muslim classical languages.

1. A History of Punjabi Literature (1100-1932 A.D.), PP.125-126
2. How Persian, Lahndi, Hindwi and Lahauri are mingled and poetical necessity will be very thoroughly exemplified by the following lines taken at random from his Nanak parkash, 1882, Gulzar-i-Muhammadi Press, Lahore, page 246.

ਤਿਹ ਕੀ ਸੁਨਤ ਰਹਯੋ ਮੈਂ ਬਾਨੀ। ਮੁਕਤ ਦੇਨਹਾਰੀ ਗੁਨਖਾਨੀ।
ਅਸ ਕਹ ਪੁਨ ਤੁਕ ਦੀਨ ਬਤਾਈ। ਸੁਨਤ ਪੀਰ ਨੈ ਗਿਰਾ ਅਲਾਈ।
ਸੁਨ ਕੈ ਸਿੰਦੀ ਗਯੋ ਬਹੋਰੀ। ਨਮੋ ਕਰੀ ਪ੍ਰਭ ਕੋ ਕਰ ਜੋਰੀ।
ਠਾਂਢੋ ਭਯੋ ਦੀਨ ਮਨ ਹੋਯੋ। ਇਸ ਪ੍ਰਕਾਰ ਕੋ ਬਚਨ ਬੁਗੋਯੋ।
ਮੈਂਡਾ ਪੀਰ ਸਦੇਂਦਾ ਤੋ ਕੋ। ਬਾਤ ਬੁਝੇਂਦਾ ਭੇਜਾ ਮੋ ਕੋ।
ਵੱਡ ਘਿੰਨ ਮੈ ਆਯੋ ਧਾਈ। ਚੁਲ ਦਰਵੇਸ ਪੀਰ ਜਿਹ ਥਾਈ।
ਸੁਨ ਕੈ ਗਮਨ ਕੀਨ ਤਿਨ ਸਾਥਾ। ਪਹੁਚੇ ਤਹਾ ਜਾਇ ਜਗ ਨਾਥਾ।
ਲਈ ਦਸਤ ਪੋਸੀ ਉਨ ਪੀਰਾ। ਲੇਹ ਸਲਾਮਾਲੇਕ ਫਕੀਰਾ।

ਸੂਰਜ ਪ੍ਰਕਾਸ਼ ਦੀ ਰਚਨਾ ਪ੍ਰਕਿਰਿਆ ਸੰਬੰਧੀ ਕਵੀ ਦੇ ਆਪਣੇ ਬੋਲ ਦਰਜ ਕਰ ਰਹੇ ਹਾਂ ਤਾਂ ਜੋ ਪੁਸਤਕ ਦੇ ਵਿਸ਼ੇ-ਵਸਤੂ, ਯੋਜਨਾ-ਸ਼ੈਲੀ ਅਤੇ ਭਾਸ਼ਾ-ਚਿੰਨ੍ਹਾਂ ਦਾ ਹੀ ਗਿਆਨ ਹੋ ਸਕੇ :

ਸੂਰਜ ਗੁਰ ਪ੍ਰਤਾਪ ਤੇ, ਵਰਨੀ ਦ੍ਵਾਦਸ਼ ਰਾਸਿ।
ਆਪਟ ਸਾਰ ਪਾਤਸ਼ਾਹ ਕੇ, ਬਰਨੌ ਵਰ ਗੁਣ ਰਾਸ॥ 15॥
ਦਛਣਾਇਨੇ ਉਤਰਾਇਣੇ, ਅਯਨ ਬਨੈਗੇ ਦੋਇ।
ਬਰਨਤ ਰਿਤੁ ਜੋ ਖਸਟ ਸੁਭ, ਤਿਮ ਪਰ ਬਰਨਨ ਹੋਇ॥ 16॥
ਪ੍ਰਥਮ ਕਹੀ ਕਵਿਤਾ ਰੁਚਿਰ, ਸ੍ਰੀ ਨਾਨਕ ਪ੍ਰਕਾਸ਼॥
ਪੂਰਬਾਰਧ ਉਤਰਾਰਧ ਇਮ, ਬਰ ਬਰਨੇ ਗੁਣ ਲਾਸ॥ 17॥
ਅਬ ਕਲਗੀਧਰ ਕੀ ਕਥਾ, ਖਸਟ ਰੁਤਨ ਪਰ ਹੋਇ।
ਗੁਰੂ ਪ੍ਰਤਾਪ ਸੂਰਜ ਭਯੋ, ਛਾ ਤੇ ਸਭ ਗਤਿ ਹੋਇ॥ 18॥

## ਭਾਈ ਸੰਤੋਖ ਸਿੰਘ ਜੀ ਦੀ ਕਵਿਤਾ ਦਾ ਨਮੂਨਾ

- ਸਿਮਰਯੋ ਜਿਨ ਸਤਿਨਾਮ ਸਦੀਵਾ, ਸਿਖਨ ਸੇਵ ਕਰੀ ਮਨ ਨੀਵਾਂ।
  ਤਿਨਕੀ ਪਤਿ ਲੇਖੈ ਪਰ ਜਾਇ, ਜਾਤਿ ਕੁਜਾਤਿ ਕੇ ਪਰਖਹਿ ਕਾਹਿ।
- ਮੀਠਾ ਬੋਲਨ ਅਰ ਨਿਵ ਚਲਨਾ, ਵੰਡ ਖਾਵਣਾ ਹਿਤ ਧਰਿ ਮਿਲਨਾ।
  ਤਾਂਤੇ ਭੋ ਗੁਰਮੁਖਾਂ ਸੁਨਿ ਲੀਜੈ, ਭਾਣਾ ਮਾਨਨ ਮਨ ਥਿਰ ਕੀਜੈ।
- ਭਾਣਾ ਮੰਨਨਾ ਹੰਤਾ ਤਿਆਗਨ, ਸਤਿਨਾਮ ਸਿਮਰਨ ਲਿਵਲਾਗਨ।
  ਤੀਨਹੁ ਸਾਧਨ ਕੇਵਲ ਕਰੋ, ਸਤਿਗੁਰੂ ਦਏ ਬਤਾਇ ਬਡੇਰੇ।
- ਗਰੇਜ ਪੁੰਜ ਪਹਾੜੀ ਭੜਥੂ ਘੱਤਿਆ
  ਕੁਝ ਨ ਮੁੜੇ ਪਛਾੜੀ ਖੜਗ ਪ੍ਰਹਾਰਦੇ
  ਢਾਲੋਂ ਓਟ ਅਗਾੜੀ ਪਕੜਿ ਠਰਾਂਵਦੇ।
  ਇਤ ਤੇ ਛਾਲੀ ਉਤੇ ਸਿੰਘ ਸੁਹਾਵਦੇ
  ਗੋਰੀ ਤੀਰਨ ਵੁਠੇ, ਛਹਿਬਰ ਸੀ ਲਗੀ
  ਹਥਾਵਥ ਹੁਇ ਕੁੱਠੇ, ਅੱਗੇ ਆਂਵਦੇ
  ਤੜਫਤ ਧਰ ਪਰ ਲੁੱਠੇ, ਪਏ ਕਰਾਂਹਦੇ।
- ਬਾਜੀਗਰ ਜਿਮ ਬਾਜੀ ਪਾਵਹਿ, ਅਨਿਕ ਰੂਪ ਕਰਿ ਸਵਾਂਗ ਦਿਖਾਵਹਿ।
  ਕ੍ਰਿਯਾ ਕਰਾਵਤਿ ਅਨਿਕ ਪ੍ਰਕਾਰਾ, ਫਿਰਹਿ ਲਰਹਿ ਬਡ ਬਾਂਧਿ ਅਖਾਰਾ।

ਇਕ ਬਾਜੀਗਰ ਤਿਨ ਮਹਿ ਸਾਚਾ, ਬਾਜੀ ਸਭ ਮਿਥਯਾ ਕਚ ਪਾਰਾ।
ਸਗਰੀ ਪੁਤਰੀ ਪੁਰਖ ਅਧੀਨੁ, ਨਾਚਹਿ ਜਥਾ ਨਚਾਵਨ ਕੀਨੁ।
(ਸੂਰਜ ਪ੍ਰਕਾਸ਼ ਪੰਨਾ 35)

- ਘੁਮੜੀ ਘਟਾ ਘਰੀਕ ਮਹਿ ਘਨੀ।
ਘੋਰ ਘੋਰ ਘਨ ਚਪਲਾ ਸਨੀ।
ਬੜੀ ਬੜੀ ਬੂੰਦੇਂ ਬਹੁ ਪਰੀ।
ਬਰਸਨ ਲਗਿਓ ਅਧਿਕ ਭੀ ਝਰੀ।
ਜਿਤੁ ਕਿਤੁ ਨੀਰ ਪਰਵਾਹ ਚਲਤਾ।
ਊਚੇ ਥਲ ਤੇ ਨਿਮ ਢਰਤਾ॥

# ਸੰਤ ਸੰਤਰੇਣ

ਸੰਤ ਸੰਤਰੇਣ ਜੀ ਉਦਾਸੀ ਸੰਪ੍ਰਦਾਇ ਦੇ ਇਕ ਸ੍ਰੇਸ਼ਟ ਕਵੀ ਹੋਏ ਹਨ ਜਿਨ੍ਹਾਂ ਦਾ ਡੇਰਾ ਭੂਦਨ (ਮਲੇਰਕੋਟਲਾ) ਵਿਖੇ ਹੁਣ ਵੀ ਚੱਲਦਾ ਹੈ। ਆਪ ਜੀ ਦੇ ਲਿਖੇ ਗ੍ਰੰਥਾਂ ਵਿੱਚ ਜਾਂ ਹੋਰ ਕਿਸੇ ਵਸੀਲੇ ਤੋਂ ਇਨ੍ਹਾਂ ਦੇ ਜੀਵਨ ਬਾਰੇ ਕੋਈ ਖ਼ਾਸ ਚਾਨਣ ਨਹੀਂ ਪੈਂਦਾ ਪਰ ਇਨ੍ਹਾਂ ਦੇ ਮਲੇਰਕੋਟਲੇ ਦੇ ਨੇੜੇ ਭੂਦਨ ਪਿੰਡ ਵਿਚ ਸਥਿਤ ਡੇਰੇ - ਸ੍ਰੀ ਸੰਤਰੇਣੁ ਆਸ਼ਰਮ ਵਿੱਚ ਪਏ ਗ੍ਰੰਥਾਂ ਦੀਆਂ ਹੱਥ-ਲਿਖਤਾਂ ਅਤੇ ਕੁਝ ਪੁਰਾਣੇ ਖ਼ਤਾਂ ਦੇ ਆਧਾਰ 'ਤੇ ਇਨ੍ਹਾਂ ਦੀ ਗੱਦੀ ਦੇ ਚੌਥੇ ਗੱਦੀ ਨਸ਼ੀਨ ਬਾਬਾ ਮੁਕਤ ਰਾਮ ਜੀ (ਜੀਵਤ) ਨੇ ਇਕ ਪੁਸਤਕ ਤਿਆਰ ਕੀਤੀ ਹੈ ਜਿਸ ਦਾ ਨਾਂ ਹੈ 'ਸ੍ਰੀ ਸੰਤਰੇਣੁ ਗ੍ਰੰਥਾਵਲੀ'। ਇਸ ਪੁਸਤਕ ਨੂੰ ਆਧਾਰ ਬਣਾ ਕੇ ਹੀ ਵਿਦਵਾਨਾਂ ਨੇ ਸ੍ਰੀ ਸੰਤਰੇਣੁ ਜੀ ਦੇ ਜੀਵਨ ਤੇ ਰਚਨਾ ਬਾਰੇ ਵਿਚਾਰ ਕੀਤਾ ਹੈ।

ਸੰਤਰੇਣੁ ਜੀ ਦਾ ਜਨਮ ਸੰਮਤ 1798 ਬਿਕਰਮੀ ਅਰਥਾਤ 1741[1] ਈਸਵੀ ਵਿੱਚ ਕਸ਼ਮੀਰ ਦੀ ਸੁੰਦਰ ਵਾਦੀ ਸ੍ਰੀਨਗਰ ਵਿਖੇ ਪਿਤਾ ਸ੍ਰੀ ਹਰਿਬੱਲਭ ਅਤੇ ਮਾਤਾ ਸ੍ਰੀਮਤੀ ਸਾਵਿਤ੍ਰੀ ਦੇਵੀ ਦੇ ਘਰ ਹੋਇਆ। ਇਹ ਜ਼ਾਤ ਦੇ ਗੌੜ ਬ੍ਰਾਹਮਣ ਸਨ ਅਤੇ ਮਤ ਵਲੋਂ ਉਦਾਸੀ ਸੰਪ੍ਰਦਾਇ ਦੇ ਸਨ। ਉਨ੍ਹਾਂ ਦਿਨਾਂ ਵਿੱਚ ਸ੍ਰੀ ਨਗਰ ਵਿਖੇ ਬਾਲੂਹਸਨਾ ਅਤੇ ਅਲਮਸਤ ਦੋ ਉਦਾਸੀ ਧੂਨੀਆਂ ਸਨ

---

1. (ੳ) ਡਾ. ਹਰਿਭਜਨ ਸਿੰਘ, ਗੁਰਮੁਖੀ ਲਿਪਿ ਮੇਂ ਹਿੰਦੀ ਕਾਵਯ, ਪੰਨਾ 313
   (ਅ) ਮਨ-ਪ੍ਰਬੋਧ ਕ੍ਰਿਤ ਕਵੀ ਸੰਤਰੇਣੁ, ਸੰਪਾਦਕ ਡਾ. ਸੁਤਦੇਵ ਹੰਸ
   (ੲ) ਰਾਮ ਦਾਸ ਵੈਦ (ਸੰਪਾਦਕ), 'ਸ੍ਰੀ ਸੰਤ ਰੇਣੁ ਗ੍ਰੰਥਾਵਲੀ' ਭੂਦਨ, ਸ੍ਰੀ ਸੰਤ ਰੇਣਾਸ਼੍ਰਮ, 1953, ਪੰਨਾ 1-10
   (ਸ) ਪਿਆਰਾ ਸਿੰਘ ਪਦਮ, ਕਲਮ ਦੇ ਧਨੀ, ਪੰਨਾ 164

ਜਿਨ੍ਹਾਂ ਦੇ ਪ੍ਰਭਾਵ ਸਦਕਾ ਸੰਤਰੇਣ ਵੈਰਾਗੀ ਹੋ ਕੇ ਘਰੋਂ ਨਿਕਲ ਤੁਰੇ ਤੇ ਪੰਜਾਬ ਆ ਕੇ ਲਾਹੌਰ ਅਤੇ ਅੰਮ੍ਰਿਤਸਰ ਲਾਗੇ ਧੂਨੀ ਤਾਪਦੇ ਰਹੇ। ਬਾਲੂਹਸਨਾ ਧੂਨੇ ਦੇ ਇਕ ਪ੍ਰਸਿੱਧ ਉਦਾਸੀ ਸੰਤ ਬਾਬਾ ਸਾਹਿਬਦਾਸ ਨੂੰ ਆਪਣਾ ਗੁਰੂ ਧਾਰ ਕੇ ਇਹ ਧਰਮ ਪ੍ਰਚਾਰ ਲਈ ਦੇਸ਼ਾਟਨ 'ਤੇ ਨਿਕਲ ਪਏ। ਪੰਜਾਬ ਤੋਂ ਛੁੱਟ ਇਹ ਬਿਹਾਰ, ਮਹਾਂਰਾਸ਼ਟਰ, ਬੰਗਾਲ, ਮਦਰਾਸ, ਨੇਪਾਲ, ਉੱਤਰ ਪ੍ਰਦੇਸ਼, ਮੱਧ ਪ੍ਰਦੇਸ਼, ਸਿੰਧ ਅਤੇ ਬਲੋਚਿਸਤਾਨ ਵਿੱਚ ਰਮਦੇ ਰਹੇ। ਕੁਝ ਸਮਾਂ ਸ੍ਰੀ ਬਾਲਾਪੁਰ ਪੀਠ (ਮਹਾਰਾਸ਼ਟਰ) ਵਿਚ ਨਿਵਾਸ ਕੀਤਾ ਤੇ ਜ਼ਿਲ੍ਹਾ ਅਕੋਲਾ ਮੱਧ ਪ੍ਰਦੇਸ਼ ਵਿੱਚ ਉਦਾਸੀ ਸਾਧਾਂ ਦੇ ਡੇਰੇ ਵਿੱਚ ਰਹੇ। ਮਗਰੋਂ ਮਲੇਰਕੋਟਲਾ, ਰਿਆਸਤ ਦੇ 'ਭੂਦਨ' ਪਿੰਡ ਵਿੱਚ ਆਪਣੇ ਗੁਰੂ ਬਾਬਾ ਸਾਹਿਬ ਦਾਸ ਜੀ ਦੇ ਡੇਰੇ ਵਿੱਚ ਆ ਬਿਰਾਜਮਾਨ ਹੋਏ। ਮਗਰੋਂ ਇਸ ਦਾ ਨਾਂ ਸ੍ਰੀ ਸੰਤਰੇਣਾਸ਼੍ਰਮ ਹੀ ਪੈ ਗਿਆ। ਆਪ ਜੀ ਦਾ ਦੇਹਾਂਤ ਇੱਥੇ ਹੀ ਫੱਗਣ ਸੁਦੀ 12 ਸੰਮਤ 1928 ਬਿਕਰਮੀ (1877 ਈਸਵੀ) ਵਿੱਚ ਹੋਇਆ। ਡਾ. ਅਜਮੇਰ ਸਿੰਘ ਅਨੁਸਾਰ, ਇਸ ਦੀ ਸਮਾਧ ਮਾਈ ਹੀਰਾ ਬਾਈ ਨੇ ਬਣਵਾਈ ਜੋ ਅਜੇ ਕਾਇਮ ਹੈ। ਸੰਤ ਰੇਣ ਨੇ ਸਰਸਾ ਉਦਾਸੀਨ ਪੰਚਾਇਤੀ ਅਖਾੜੇ ਦੀ ਸਥਾਪਨਾ ਵਿੱਚ ਸਰਗਰਮ ਤੇ ਸੁਯੋਗ ਹਿੱਸਾ ਪਾਇਆ ਸੀ। ਪੰਚਾਇਤੀ ਅਖਾੜੇ ਵਿੱਚ ਆਰਤੀ ਤੋਂ ਪਿੱਛੋਂ ਸੰਤ ਰੇਣ ਰਚਿਤ ਪੰਚ ਪਰਮੇਸ਼ਵਰ ਤੇ ਉਦਾਸੀਨ ਸਤੋਤਰ ਦਾ ਗਾਇਨ ਹੁੰਦਾ ਹੈ। ਇਸ ਦੀਆਂ ਕਰਾਮਾਤਾਂ ਲੋਕਾਂ ਦੇ ਮੂੰਹ ਉੱਤੇ ਚੜ੍ਹੀਆਂ ਹੋਈਆਂ ਹਨ।[1] ਪ੍ਰੋ. ਪਿਆਰਾ ਸਿੰਘ ਪਦਮ ਅਨੁਸਾਰ, 'ਇਹ ਉਦਾਸੀ ਮਹਾਤਮਾ (1741-1871 ਈਸਵੀ) ਬੜੇ ਪ੍ਰਸਿਧੀ ਵਾਲੇ ਹੋਏ ਹਨ। ਇਨ੍ਹਾਂ ਦਾ ਜੱਦੀ ਪਿੰਡ ਸੰਗਤਪੁਰਾ ਜ਼ਿਲ੍ਹਾ ਅੰਮ੍ਰਿਤਸਰ ਸੀ। ਅਠਾਰ੍ਹਵੀਂ ਸਦੀ ਦੀ ਗੜਬੜ ਸਮੇਂ ਮਾਪੇ ਕਸ਼ਮੀਰ ਵਲ ਨਿਕਲ ਗਏ ਤੇ ਉਧਰ ਹੀ ਸ੍ਰੀਨਗਰ ਜਨਮ ਹੋਇਆ। ਵਡੇ ਹੋ ਕੇ ਬਾਵਾ ਸਾਹਿਬ ਉਦਾਸੀ ਦੇ ਚੇਲੇ ਬਣੇ, ਵਜ਼ੀਰਾਬਾਦ ਡੇਰਾ ਬਣਾ ਕੇ ਰਹਿੰਦੇ ਰਹੇ, ਫਿਰ ਦੱਖਣ ਵਲ ਜਾ ਕੇ ਬਾਲਾਪੁਰ ਪੀਠ ਜ਼ਿਲ੍ਹਾ ਅਕੋਲ੍ਹਾ ਵਿਚ ਡੇਰਾ ਸਥਾਪਨ ਕੀਤਾ ਤੇ ਗੁਰੂ ਨਾਨਕ ਮਤ ਦਾ ਦੂਰ ਦੂਰ ਪ੍ਰਚਾਰ ਕੀਤਾ, ਫਿਰ ਪੰਜਾਬ ਆ ਕੇ ਭੂਦਨ (ਜ਼ਿਲ੍ਹਾ ਮਲੇਰਕੋਟਲਾ) ਨਿਵਾਸ ਕੀਤਾ ਤੇ ਇਥੇ ਹੀ 1871 ਈਸਵੀ ਵਿਚ ਸਰੀਰ ਤਿਆਗਿਆ। ਆਪ ਦੇ ਨਿੱਕੇ ਵੱਡੇ ਗ੍ਰੰਥ ਦੋ ਦਰਜਨ ਦੇ ਲਗਭਗ ਹਨ, ਸ੍ਰੀ ਮਤਿ ਨਾਨਕ ਬਿਜੈ ਗ੍ਰੰਥ ਸਭ ਤੋਂ ਵੱਡਾ ਹੈ।[2]

ਡਾ. ਜੈ ਭਗਵਾਨ ਗੋਇਲ ਵਲੋਂ ਕਵੀ ਸੰਤਰੇਣ ਬਾਰੇ ਲਿਖੇ ਇਹ ਸ਼ਬਦ ਬਹੁਤ ਸਾਰਥਕ ਹਨ, 'ਇਨ੍ਹਾਂ ਨੇ ਸੰਸਕ੍ਰਿਤ ਦੀ ਮੁੱਢਲੀ ਸਿੱਖਿਆ ਘਰ ਵਿੱਚ

1. ਪੰਜਾਬ ਸਾਹਿਤ ਦਾ ਆਲੋਚਨਾਤਮਿਕ ਅਧਿਐਨ (1801-1850 ਈਸਵੀ), ਪੰਨਾ 94
2. ਪੰਜਾਬ ਮਾਝਾਂ ਤੇ ਆਸਾਵਰੀਆਂ, ਪੰਨਾ 39

ਹੀ ਪ੍ਰਾਪਤ ਕੀਤੀ। ਮਗਰੋਂ ਬਾਬਾ ਸਾਹਿਬ ਦਾਸ ਤੋਂ ਮੰਤਰ ਲੈ ਕੇ ਉਦਾਸੀ ਸੰਪ੍ਰਦਾਇ ਵਿੱਚ ਪ੍ਰਵੇਸ਼ ਕੀਤਾ। .....ਸੰਤਰੇਣੂ ਬਹੁਤ ਹੀ ਪ੍ਰਤਿਭਾਸ਼ਾਲੀ ਵਿਦਵਾਨ ਤੇ ਸਿਦਕਵਾਨ ਸਾਧਕ ਸਨ। ਉਹ ਇਕ ਸਮਨਵੈਵਾਦੀ ਚਿੰਤਕ, ਸੱਚੇ ਸੰਤ, ਸਮਾਜ ਸੁਧਾਰਕ ਤੇ ਧਰਮ ਦੇ ਮੋਢੀ ਸਨ ਅਤੇ ਉਨ੍ਹਾਂ ਦਾ ਆਪਾ ਬਹੁਤ ਹੀ ਨਿਮਰਤਾ ਭਰਿਆ, ਘੁਮੰਡ ਰਹਿਤ ਤੇ ਪ੍ਰਭਾਵਸ਼ਾਲੀ ਸੀ।"[1]

## ਰਚਨਾਵਾਂ

ਇਨ੍ਹਾਂ ਨੇ ਆਪਣੇ ਗੁਰੂ ਦੀ ਕਿਰਪਾ ਨਾਲ ਪੰਜ ਗ੍ਰੰਥਾਂ ਦੀ ਰਚਨਾ ਕੀਤੀ। ਇਨ੍ਹਾਂ ਦੇ ਨਾਂ ਹਨ - ਮਨ ਪ੍ਰਬੋਧ, ਸ੍ਰੀ ਗੁਰੂ ਨਾਨਕ ਵਿਜੈ ਗ੍ਰੰਥ, ਸ੍ਰੀ ਗੁਰੂ ਨਾਨਕ ਬੋਧ, ਬਚਨ ਸੰਗ੍ਰਹਿ ਅਰਥਾਤ ਅਨਭੈ ਅੰਮ੍ਰਿਤ ਅਤੇ ਉਦਾਸੀ ਬੋਧ।

ਪਾਂਚ ਗ੍ਰੰਥ ਕਹਾਇ ਗੁਰ, ਹਮ ਤੇ ਪਰਮ ਸੁਜਾਨ।
ਜੀਵਨ ਕੀ ਕਲਿਆਨ ਹਿਤ, ਸਤਿਗੁਰ ਆਪ ਸੁਮਾਨ।।

ਡਾ. ਹਰਿਭਜਨ ਸਿੰਘ ਅਨੁਸਾਰ ਇਨ੍ਹਾਂ ਪੰਜਾਂ ਗ੍ਰੰਥਾਂ ਤੋਂ ਛੁੱਟ ਸੰਤ ਜੀ ਨੇ ਇਕ ਹੋਰ ਲਘੂ ਗ੍ਰੰਥ 'ਪੰਚ ਪਰਮੇਸ਼ਵਰ ਸਤੋਤ੍ਰ' ਦੀ ਵੀ ਰਚਨਾ ਕੀਤੀ ਹੈ। ਉਹ ਲਿਖਦੇ ਹਨ, ਸ਼ਾਇਦ ਆਪਣੇ ਲਘੂ ਆਕਾਰ ਅਤੇ ਫੁਟਕਰ ਰੂਪ ਦੇ ਕਾਰਨ ਹੀ ਸੰਤ ਜੀ ਨੇ ਇਸ ਦੀ ਗਿਣਤੀ ਆਪਣੇ ਗ੍ਰੰਥਾਂ ਵਿੱਚ ਨਹੀਂ ਕੀਤੀ।" ਇਸ ਦੀ ਰਚਨਾ 1779 ਈਸਵੀ ਵਿੱਚ, ਅਰਥਾਤ ਸੰਤਰੇਣੂ ਜੀ ਨੇ ਆਪਣੇ 38ਵੇਂ ਸਾਲ ਵਿੱਚ ਕੀਤੀ। ਸਭ ਤੋਂ ਅੰਤਿਮ ਰਚਨਾ ਉਦਾਸੀ ਬੋਧ ਦੀ ਰਚਨਾ ਸੰਮਤ 1916/1859 ਈਸਵੀ ਵਿੱਚ ਹੋਈ। ਇਸ ਤੋਂ ਸਾਫ਼ ਪਤਾ ਚੱਲਦਾ ਹੈ ਕਿ ਸੰਨ 1779 ਤੋਂ ਲੈ ਕੇ 1839 ਈਸਵੀ ਦੇ ਵਿਚਾਲੇ ਦਾ ਸਮਾਂ ਇਨ੍ਹਾਂ ਦਾ ਰਚਨਾ-ਕਾਲ ਹੈ।

ਪਿਆਰਾ ਸਿੰਘ ਪਦਮ ਨੇ ਆਪ ਦੀ ਉਪਰੋਕਤ ਹਿੰਦੀ-ਪੰਜਾਬੀ ਮਿਲੀ-ਜੁਲੀ ਭਾਸ਼ਾ ਤੋਂ ਛੁੱਟ ਸ਼ੁੱਧ ਪੰਜਾਬੀ ਰਚਨਾ ਦਾ ਉਲੇਖ ਵੀ ਕੀਤਾ ਹੈ, ਜਿਸ ਵਿੱਚ 151 ਮਾਝਾਂ ਅਤੇ 4 ਸੀਹਰਫੀਆਂ ਸ਼ਾਮਲ ਹਨ।[2] ਇਹ ਪੁਸਤਕ ਉਨ੍ਹਾਂ ਨੇ ''ਮਹਾਤਮਾ ਸੰਤਰੇਣੁ' ਦੇ ਨਾਂ ਹੇਠ 1976 ਈਸਵੀ ਵਿੱਚ ਛਾਪੀ ਹੈ। ਸੰਤਰੇਣੂ ਬਾਰੇ ਕੰਮ ਕਰਨ ਵਾਲੇ ਇਕ ਹੋਰ ਵਿਦਵਾਨ ਡਾ. ਸੁਤਦੇਵ ਹੰਸ ਇਸ ਪੰਜਾਬੀ ਰਚਨਾ ਉੱਤੇ ਤਿੰਨ ਕਾਰਨਾਂ ਕਰਕੇ ਸ਼ੰਕਾ ਪ੍ਰਗਟ ਕਰਦੇ ਹਨ (1) ਸੀਹਰਫੀਆਂ ਦੀ ਕਵਿਤਾ ਪ੍ਰੇਮ ਪ੍ਰਧਾਨ ਹੈ ਜਦ ਕਿ ਸੰਤਰੇਣੂ ਗੁਰੂ, ਰਾਮ, ਹਰੀ ਤੇ ਸੰਤਾਂ ਤੋਂ ਛੁੱਟ ਹੋਰ ਕੋਈ ਵਿਸ਼ਾ ਕਵਿਤਾ ਲਈ ਉਚਿਤ ਹੀ ਨਹੀਂ ਸਮਝਦੇ ਸਨ,

---

1. ਗੁਰਮੁਖੀ ਲਿਪਿ ਮੇਂ ਹਿੰਦੀ ਸਾਹਿਤਯ, ਪੰਨਾ 365
2. ਕਲਮ ਦੇ ਧਨੀ, ਪੰਨਾ 165

(2) ਸੰਤਰੇਣ ਮੁੱਖ ਤੌਰ 'ਤੇ ਇਤਿਹਾਸਿਕ ਤੇ ਵਿਚਾਰ-ਪ੍ਰਧਾਨ ਕਵੀ ਸਨ, ਸੀਹਰਫੀਆਂ ਤੇ ਮਾਝਾਂ ਦੇ ਨਮੂਨੇ ਦੀ ਕਵਿਤਾ ਇਨ੍ਹਾਂ ਦੀਆਂ ਰਚਨਾਵਾਂ ਵਿੱਚ ਹੋਰ ਕਿਧਰੇ ਨਹੀਂ ਮਿਲਦੀ, (3) ਜੇ ਸੰਤਰੇਣ ਜੀ ਨੇ ਪੰਜਾਬੀ ਵਿੱਚ ਰਚਨਾ ਕੀਤੀ ਹੁੰਦੀ ਤਾਂ ਉਹ ਕਿੱਧਰੇ ਹੋਰ ਵੀ ਉਪਲਬਧ ਹੁੰਦੀ ਅਤੇ ਉਨ੍ਹਾਂ ਦੇ ਕਿਸੇ ਨਾ ਕਿਸੇ ਸੇਵਕ ਕੋਲ ਉਸ ਦੀ ਪ੍ਰਤੀ ਜਾਂ ਉਲੇਖ ਮਿਲ ਜਾਂਦੇ।

ਪਰ ਇਨ੍ਹਾਂ ਦਲੀਲਾਂ ਵਿੱਚ ਕੋਈ ਵਜ਼ਨ ਨਹੀਂ ਹੈ। ਪ੍ਰੋ. ਪਦਮ ਜੀ ਨੇ ਇਨ੍ਹਾਂ ਪੰਜਾਬੀ ਰਚਨਾਵਾਂ ਦਾ ਜੋ ਸਮਾਂ ਨਿਰਧਾਰਿਤ ਕੀਤਾ ਹੈ, ਉਹ ਸੰਤ ਜੀ ਦੀ ਚੜ੍ਹਦੀ ਉਮਰ ਦਾ ਵੇਲਾ ਹੈ, ਨਾਲੇ ਪ੍ਰੇਮ ਦੀ ਗੱਲ ਉਹ ਲੌਕਿਕ ਅਰਥਾਂ ਵਿੱਚ ਨਹੀਂ, ਸਗੋਂ ਅਲੌਕਿਕ ਅਰਥਾਂ ਵਿੱਚ ਹੀ ਕਰਦੇ ਸਨ। ਦੂਜੇ, ਇਹ ਬੰਧਨ ਕਵੀਆਂ 'ਤੇ ਕਦ ਤੋਂ ਲੱਗ ਗਿਆ ਕਿ ਇਤਿਹਾਸਿਕ ਤੇ ਵਿਚਾਰ-ਪ੍ਰਧਾਨ ਕਵਿਤਾ ਕਰਨ ਵਾਲਾ ਸੰਤ ਕਵੀ ਪ੍ਰੇਮ ਵਿੱਚ ਵਿਭੋਰ ਹੋ ਕੇ ਭਾਵ ਪ੍ਰਧਾਨ ਤੇ ਰਾਗਾਤਮਕ ਕਵਿਤਾ ਕਰ ਹੀ ਨਹੀਂ ਸਕਦਾ। ਤੀਜੀ ਗੱਲ ਪ੍ਰਤੀ ਮਿਲਣ ਦੀ ਹੈ, ਸੋ ਇਹ ਪ੍ਰਤੀ ਵੀ ਤਾਂ ਕਿਸੇ ਭਗਤ ਕੋਲੋਂ ਹੀ ਮਿਲੀ ਹੈ, ਫਿਰ ਸੰਤ ਜੀ ਵਲੋਂ ਦੱਸੇ ਪੰਜ ਗ੍ਰੰਥਾਂ ਵਿੱਚੋਂ ਤੀਜੀ ਰਚਨਾ 'ਗੁਰੂ ਨਾਨਕ ਬੋਧ' ਵੀ ਤਾਂ ਕਿਧਰੇ ਉਪਲਬਧ ਨਹੀਂ।

ਇਸ ਲਈ ਅਸੀਂ ਨਿਰਸੰਦੇਹ ਆਖ ਸਕਦੇ ਹਾਂ ਕਿ ਸੰਤਰੇਣ ਜੀ ਪੰਜਾਬ ਵਿੱਚ ਵਸਦੇ ਸਨ, ਪੰਜਾਬ ਦੇ ਲੋਕਾਂ ਨਾਲ ਪਿਆਰ ਕਰਦੇ ਸਨ ਤੇ ਆਪਣੇ ਸਮਕਾਲੀ ਸੰਤ ਸਮਾਜ ਵਾਂਗ ਸਰੋਦੀ ਕਾਵਿ, ਮਾਝਾਂ ਤੇ ਸੀਹਰਫ਼ੀਆਂ ਦੀ ਰਚਨਾ ਕਰਨਾ ਉਨ੍ਹਾਂ ਲਈ ਅਤਿਅੰਤ ਸੁਭਾਵਿਕ ਸੀ। ਸਾਡਾ ਇਹ ਦੁਖਾਂਤ ਹੈ ਕਿ ਅਸੀਂ ਹਰ ਲੇਖਕ ਦੇ ਮੁਢਲੇ ਜੀਵਨ ਦੀ ਕਿਰਤ ਨੂੰ ਕਿਸੇ ਹੋਰ ਸਮਾਨਧਰਮੀ ਸੰਤ ਜਾਂ ਕਵੀ ਦੇ ਨਾਂ ਨਾਲ ਮੜ੍ਹ ਦਿੰਦੇ ਹਾਂ ਅਤੇ ਇੰਜ ਆਪਣੇ ਲਈ ਵਾਧੂ ਸ਼ੰਕੇ ਖੜ੍ਹੇ ਕਰ ਲੈਂਦੇ ਹਾਂ।

'ਗੁਰੂ ਨਾਨਕ ਵਿਜੈ ਗ੍ਰੰਥ' ਦਾ ਕਰਤਾ ਹੋਣ ਕਾਰਨ ਅਸੀਂ ਸੰਤ ਜੀ ਨੂੰ ਹਿੰਦੂ ਸੰਤ-ਪਰੰਪਰਾ ਵਿੱਚੋਂ ਖਾਰਜ ਨਹੀਂ ਕਰ ਸਕਦੇ ਕਿਉਂਕਿ ਉਨ੍ਹਾਂ ਨੇ ਗੁਰੂ ਨਾਨਕ ਦੇਵ ਜੀ ਨੂੰ ਹਿੰਦੂ ਅਵਤਾਰਵਾਦੀ ਤੇ ਪੌਰਾਣਿਕ ਭਾਵਨਾ ਅਧੀਨ ਹੀ ਇਕ ਅਵਤਾਰ-ਪੁਰਸ਼ ਤੇ ਪੁਰਾਣ-ਪੁਰਸ਼ ਸਵੀਕਾਰ ਕੀਤਾ ਹੈ। ਉਨ੍ਹਾਂ ਨੇ ਇਸ ਗ੍ਰੰਥ ਦੀ ਰਚਨਾ ਦੇਵੀ-ਪ੍ਰੇਰਨਾ ਅਧੀਨ ਕੀਤੀ। ਸੁਪਨੇ ਵਿੱਚ ਇਨ੍ਹਾਂ ਨੂੰ ਰਿਸ਼ੀ ਵਾਲਮੀਕੀ ਮਿਲੇ ਜਿਨ੍ਹਾਂ ਨੇ ਰਾਮ ਨਾਮ ਦਾ ਦਾਨ ਤਾਂ ਬਖ਼ਸ਼ਿਆ ਹੀ ਨਾਲ ਹੀ ਰਾਮਾਇਣ ਦੀ ਪਰੰਪਰਾ ਵਿੱਚ ਪੈਂਦਾ ਨਾਨਕ-ਗ੍ਰੰਥ-ਰਚਨਾ ਦਾ ਹੁਕਮ ਵੀ ਦਿੱਤਾ। ਡਾ. ਹਰਿਭਜਨ ਸਿੰਘ ਇਸ ਗ੍ਰੰਥ ਦੀ ਮਹੱਤਤਾ ਬਾਰੇ ਲਿਖਦੇ

ਹਨ. "ਸੰਤਰੇਣੂ ਨੇ ਸਿੱਖ ਧਰਮ ਲਈ ਇਕ ਪੁਰਾਣ ਦੀ ਰਚਨਾ ਕੀਤੀ। ਗੁਰੂ ਨਾਨਕ ਦੇਵ ਨੂੰ ਪੁਰਾਣ-ਪੁਰਸ਼ ਦੇ ਰੂਪ ਵਿੱਚ ਪੇਸ਼ ਕਰਨ ਦਾ ਸਿਹਰਾ ਇਸੇ ਗ੍ਰੰਥ ਸਿਰ ਹੈ .... ਨਾਨਕ ਵਿਜੈ ਵਿੱਚ ਗੁਰੂ ਨਾਨਕ ਦੀ ਜਨਮ-ਕਥਾ ਭਾਗਵਤ ਦੀ ਕ੍ਰਿਸ਼ਨ ਜਨਮ-ਕਥਾ ਅਨੁਸਾਰ ਹੈ।"[1]

ਸੰਤਰੇਣੁ ਲਈ ਗੁਰੂ ਨਾਨਕ ਵਿਸ਼ਨੂ ਦਾ ਅਵਤਾਰ ਹਨ, ਪਿਤਾ ਕਾਲੂ ਕੱਸ਼ਪ ਰਿਸ਼ੀ, ਮਾਤਾ ਤ੍ਰਿਪਤਾ ਅਦਿਤਿ, ਪਤਨੀ ਸੁਲੱਖਣੀ ਲਖਸ਼ਮੀ ਤੇ ਸਾਥੀ ਮਰਦਾਨਾ ਨਾਰਦ ਦਾ ਅਵਤਾਰ ਹੈ। "ਸਾਰਾਂਸ਼ ਇਹ ਹੈ ਕਿ ਨਾਨਕ ਵਿਜੈ ਵਿੱਚ ਸਿਰਫ਼ ਨਾਨਕ ਨੂੰ ਹੀ ਅਵਤਾਰ ਪੁਰਸ਼ ਨਹੀਂ ਚਿਤਰਿਆ ਗਿਆ ਸਗੋਂ ਇਸ ਦਾ ਸਮੁੱਚਾ ਵਾਤਾਵਰਣ ਪੌਰਾਣਿਕ ਭਾਵਨਾ ਨਾਲ ਸਰਾਬੋਰ ਹੈ।"[2] .... ਸੰਤਰੇਣੂ ਦਾ ਦ੍ਰਿਸ਼ਟੀਕੋਣ ਸਾਫ਼ ਤੌਰ 'ਤੇ ਮਰਯਾਦਾ ਅਨੁਸਾਰੀ ਬ੍ਰਾਹਮਣ ਦ੍ਰਿਸ਼ਟੀਕੋਣ ਹੈ, ਉਹ ਕਹਿੰਦੇ ਹਨ, "ਸੰਤ ਬਿਪਰ ਗੌ ਕਾਰਨੇ ਨਾਨਕ ਲਯੋ ਉਤਾਰ"[3] ....ਸੰਪੂਰਨ ਨਾਨਕ ਵਿਜਯ ਵਿੱਚ ਬ੍ਰਾਹਮਣਤ੍ਵ ਕੁਝ ਇੰਜ ਵਿਆਪਿਆ ਹੋਇਆ ਹੈ ਕਿ ਕਈ ਵਾਰ ਭਰਮ ਹੋਣ ਲੱਗਦਾ ਹੈ ਜਿਵੇਂ ਬ੍ਰਾਹਮਣ ਦਾ ਮਹੱਤਵ ਦੱਸਣਾ ਹੀ ਇਸ ਗ੍ਰੰਥ ਦਾ ਉਦੇਸ਼ ਹੋਵੇ"[4] .....ਬ੍ਰਾਹਮਣ ਦ੍ਰਿਸ਼ਟੀਕੋਣ ਕਾਰਨ ਹੀ ਗਣੇਸ਼-ਬੰਦਨਾ, ਵੇਦ-ਮਹਿਮਾ, ਗੀਤਾ ਮਹਿਮਾ, ਗਊ ਹੱਤਿਆ ਵਿਰੋਧ, ਜਨੇਊ ਧਾਰਨ ਕਰਨ ਆਦਿ ਦਾ ਜਿਕਰ ਵੀ ਥਾਂ ਪਰ ਥਾਂ ਹੋਇਆ ਹੈ।"[5]

ਸੰਤਰੇਣੁ ਦੀ ਭਾਸ਼ਾ ਮੁੱਖ ਤੌਰ 'ਤੇ ਬ੍ਰਜ ਭਾਸ਼ਾ ਹੈ ਜਿਸ ਵਿੱਚ ਪੰਜਾਬੀ ਦਾ ਗੂਹੜਾ ਰੰਗ ਚੜ੍ਹਿਆ ਹੋਇਆ ਹੈ। ਇਸ ਤੋਂ ਛੁੱਟ ਫ਼ਾਰਸੀ ਅਤੇ ਸੰਸਕ੍ਰਿਤ ਸ਼ਬਦਾਂ ਦੀ ਵੀ ਚੋਖੀ ਵਰਤੋਂ ਕੀਤੀ ਗਈ ਹੈ। ਮੋਟੇ ਤੌਰ 'ਤੇ ਇਹ ਸਾਧ ਭਾਖਾ ਹੈ। ਡਾ. ਹਰਿਭਜਨ ਸਿੰਘ ਲਿਖਦੇ ਹਨ, "ਸੰਤ ਰੇਣ ਦੀਆਂ ਹਿੰਦੀ ਲਿਖਤਾਂ ਅਤੇ ਪੰਜਾਬੀ ਮਾਝਾਂ ਦੀ ਭਾਸ਼ਾ ਅਤੇ ਸ਼ੈਲੀ ਇਕ ਦੂਜੇ ਤੋਂ ਏਨੀ ਵੱਖਰੀ ਹੈ ਕਿ ਇਹ ਸੰਦੇਹ ਹੁੰਦਾ ਹੈ ਕਿ ਦੋਹਾਂ ਦਾ ਕਰਤਾ ਇਕੋ ਕਵੀ ਹੈ। ਪੰਜਾਬ ਵਿੱਚ ਪੰਜਾਬੀ ਅਤੇ ਹਿੰਦੀ ਸਾਹਿਤਧਾਰਾ ਦੋਵੇਂ ਇਕ ਦੂਜੇ ਦੇ ਅੰਗ ਸੰਗ ਚਲਦੀਆਂ ਰਹੀਆਂ ਹਨ। ਅਜਿਹੇ ਕਵੀ ਵੀ ਹੋਏ ਹਨ ਜੋ ਦੋਵਾਂ ਭਾਸ਼ਾਵਾਂ ਉਪਰ ਸਮਾਨ ਅਧਿਕਾਰ ਰਖਦੇ ਹਨ। ਗੁਰੂ ਸਾਹਿਬਾਨ ਅਜਿਹੇ ਹੀ ਕਵੀ ਸਨ। ਪਰ, ਉਹਨਾਂ ਦੀ ਹਿੰਦੀ ਰਚਨਾ ਵਿੱਚ ਪੰਜਾਬੀ ਭਾਸ਼ਾ-ਸ਼ੈਲੀ ਅਤੇ ਪੰਜਾਬੀ

1. ਗੁਰਮੁਖੀ ਲਿਪਿ ਮੇਂ ਹਿੰਦੀ ਕਾਵਯ, ਪੰਨਾ 317 ਅਤੇ 319
2. ਗੁਰਮੁਖੀ ਲਿਪਿ ਮੇਂ ਹਿੰਦੀ ਕਾਵਯ, ਪੰਨਾ 321
3. ਉਹੀ, ਪੰਨਾ 325
4. ਉਹੀ, ਪੰਨਾ 326
5. ਉਹੀ, ਪੰਨਾ 327

ਰਚਨਾ ਵਿਚ ਹਿੰਦੀ ਭਾਸ਼ਾ-ਸ਼ੈਲੀ ਦੀ ਝਲਕ ਮਿਲ ਜਾਂਦੀ ਹੈ। ਪਰ ਸੰਤ ਰੇਣ ਦੀਆਂ ਮਾਝਾਂ ਠੇਠ ਪੰਜਾਬੀ (ਲਹਿੰਦੀ) ਦਾ ਪ੍ਰਮਾਣਿਕ ਨਮੂਨਾ ਹਨ ਅਤੇ 'ਨਾਨਕ ਵਿਜੈ' ਦੀ ਬ੍ਰਜ ਪੰਜਾਬੀ-ਮਿਸਰਿਤ ਮੁਹਾਵਰੇ ਵਾਲੀ ਹੈ। ਉਨ੍ਹਾਂ ਦੀ ਪੰਜਾਬੀ ਵਿਚ ਫਾਰਸੀ ਮੁਹਾਵਰੇ ਵਾਲੀ ਸ਼ਬਦਾਵਲੀ ਦਾ ਹਲਕਾ ਹਲਕਾ ਛਿੜਕਾਉ ਹੈ ਜੋ ਬ੍ਰਜੀ ਮੁਹਾਂਦਰੇ ਤੋਂ ਬਿਲਕੁਲ ਵੱਖਰਾ ਹੈ। ਕੁਝ ਵੀ ਹੋ ਇਹ ਮਾਝਾਂ ਉਨ੍ਹੀਵੀਂ ਸਦੀ ਦੀਆਂ ਕਿਰਤਾਂ ਹਨ ਤੇ ਇਹਨਾਂ ਤੋਂ ਮਾਝਾਂ ਸਾਹਿਤ ਦੇ ਸੁਭਾਅ ਅਤੇ ਮੁਹਾਂਦਰੇ ਦੀ ਪ੍ਰਮਾਣਿਕ ਝਲਕ ਮਿਲਦੀ ਹੈ। ਇਨ੍ਹਾਂ ਵਿਚ ਸੂਫ਼ੀ ਅਧਿਆਤਮ-ਧਾਰਾ ਦਾ ਪ੍ਰਭਾਵ ਘੱਟ ਅਤੇ ਸੰਤ ਅਧਿਆਤਮ-ਧਾਰਾ ਦਾ ਪ੍ਰਭਾਵ ਵਧੇਰੇ ਹੈ।"[1]

ਰਚਨਾ ਦੇ ਕੁਝ ਨਮੂਨੇ ਦੇਖੋ :

- ਮਨ ! ਮੈਂ ਤੁਮ ਕੋ ਸਮਝਾ ਰਹਯੋ
  ਪਰ ਤੂੰ ਸਮਝੈ ਨ ਮਹਾਕਪਟੀ ਰੇ।
  ਇਮ ਨਾਚ ਨਚਾਵਤਿ ਹੈ ਸਭ ਕੋ
  ਜਟ ਕੋ ਜਿਮਿ ਨਾਚ ਨਚਾਇ ਜਟੀ ਰੇ। (ਮਨ ਪ੍ਰਬੋਧ)
- ਬੰਦੌਂ ਸਕਲ ਬਿਸਨ ਅਵਤਾਰਾ
  ਜਿਨ ਮੈਂ ਵਿਆਪਕ ਗੁਰੂ ਹਮਾਰਾ।
  ... ... ... ...
  ਇਹੁ ਨਾਨਕ ਆਇ ਭਯੋ ਬਿਸੂਨ,
  ਤਿਰਤਾ ਜੁਗ ਮੇਂ ਜਿਨ ਰਾਵਨ ਮਾਰਾ॥ (ਨਾਨਕ ਵਿਜੈ)

ਕਵੀ ਸੰਤਰੇਣੂ ਦੇ ਪੰਜਾਬੀ ਕਵਿਤਾ ਦੇ ਕੁਝ ਨਮੂਨੇ ਦੇਖੋ

- ਸਿਰ ਦਾ ਸਰਫ਼ਾ ਮੂਲ ਨ ਕਰਦੇ, ਸੋ ਸੂਰੇ ਸਨਮੁਖ ਜਾਂਦੇ
  ਪਿਛੇ ਪੈਰ ਨ ਹਰਗਿਜ਼ ਫੇਰਨ, ਉਹ ਚੋਟ ਮੂਹੋਂ ਮੂਹ ਖਾਂਦੇ।
  ਕਾਇਰ ਸੁਣਿ ਸੁਣਿ ਘਰ ਵਿੱਚ ਡਰਦੇ, ਬਿਨ ਘਾਇਲ ਕੁਰਲਾਂਦੇ
  ਸੰਤਰੇਣੂ ਜੋ ਸਿਰ ਤੋਂ ਗੁਜਰੇ, ਹੱਥ ਲੱਗੀ ਫਤੇਹ ਤਿਨ੍ਹਾਂ ਦੇ॥
- ਸਾਈਂ ਸਾਨੂੰ ਮੇਲ ਉਨ੍ਹਾਂ ਨੂੰ, ਜੋ ਤੇਰੇ ਰਹਿਣ ਹਜ਼ੂਰੀ
  ਰਹਿਣ ਹਜ਼ੂਰੀ ਤੇ ਬੇਮਗਰੂਰੀ, ਸੋ ਖ਼ਾਸ ਬੰਦੇ ਉਹ ਨੂਰੀ।
  ਕਰਨ ਕਨਾਇਤ ਤੇ ਪਕੜਨ ਗੋਸ਼ਾ, ਉੱਥੇ ਕਾਰ ਇਹਾ ਮਨਜ਼ੂਰੀ।
  ਸੰਤਰੇਣੂ ਉਹ ਕਾਮਲ ਹੋਏ, ਜਿਨ੍ਹਾਂ ਜ਼ਿਕਰ ਕੀਤਾ ਮਨਸੂਰੀ॥
- ਤੁਧਹੁ ਭੁਲਿਆਂ ਦੁਖ ਘਨੇਰੇ, ਤੁਧ ਡਿਠਿਆਂ ਦੁਖ ਨ ਕੋਈ

1. ਉਨ੍ਹੀਵੀਂ ਸਦੀ ਦਾ ਚੋਣਵਾਂ ਪੰਜਾਬੀ ਸਾਹਿਤ, ਪੰਨਾ 134

ਜੇ ਦੁਖ ਹੋਂਦਾ ਤਾਂ ਮਨਸੂਰ ਨ ਰੋਂਦਾ, ਜਿਹਨੂੰ ਸੂਲੀ ਸੇਜਾ ਹੋਈ।
ਸੰਮਸ਼ ਖੱਲ ਅਪੁੱਠੀ ਲੱਥੀ, ਦਰ ਦਰ ਦੀ ਮਿਲੇ ਨ ਢੋਈ
ਸੰਤਰੇਣੂ ਸੁਖ ਉਹੋ ਜਾਨਣ, ਹੋਰ ਜਾਣੈ ਬਿਆ ਨ ਕੋਈ॥

- ਅਲਫ਼ ਇਸ਼ਕ ਲੱਗਾ ਸੋਹਣੇ ਯਾਰ ਦਾ ਜੀ, ਸਾਰੇ ਸੁਖ ਜਹਾਨ ਦੇ ਛੁੱਟ ਗਏ।
ਭੈਣ ਭਾਈ ਤੇ ਖੇਸ਼ ਕਬੀਲਾ ਸਭੇ, ਇਸ਼ਕ ਲਗਦਿਆਂ ਹੀ ਉਹ ਤਰੁੱਟ ਗਏ।
ਮਤੀ ਦੇਣ ਤੇ ਬਹੁਤ ਸਿਖਾਇ ਰਹੇ, ਮੈਨੂੰ ਦੇ ਨਸੀਹਤਾਂ ਹੁੱਟ ਗਏ।
ਸੰਤਰੇਣੂ ਜਿਨ੍ਹਾਂ ਸ਼ੌਕ ਯਾਰ ਦਾ ਸੀ, ਉਹ ਸੰਭ ਜੰਜਾਲਾਂ ਨੂੰ ਸੁੱਟ ਗਏ।

- ਜੋਇ ਜ਼ਾਹਰ ਬਾਤਨ ਇਕਾ ਜਿਹਾ, ਜਿਨ੍ਹਾਂ ਖੁਦੀ ਗਵਾਈ।
ਗ਼ੈਰ ਦਲੀਲਾਂ ਉਹੋ ਲਿਆਵਣ, ਜਿਨ੍ਹਾਂ ਪਈ ਜੁਦਾਈ।
ਬਿਨ ਸਾਈਂ ਉਹ ਹੋਰ ਨ ਵੇਖਣ, ਦਿਲ ਦੀ ਜਿਨ੍ਹਾਂ ਸਫ਼ਾਈ,
ਸੰਤਰੇਣੂ ਬਿਨ ਸਾਈਂ ਲੋਕਾਂ, ਹੋਰ ਖ਼ੁਸ਼ੀ ਕਿਨੈ ਨਹੀਂ ਆਈ।

ਬਾਬਾ ਸੰਤਰੇਣੂ ਦੀ ਬਾਣੀ ਦੇ ਕੁਝ ਹੋਰ ਦ੍ਰਿਸ਼ਟਾਂਤ ਦੇਖੋ :

- ਹਮਜ਼ਾ ਹਰਗਿਜ਼ ਗ਼ੈਰ ਨ ਕੋਈ, ਆਪੇ ਬਨਿਆ ਬਣਾਇਆ।
ਤਹਿਕੀਕ ਕੀਆ ਅਸਾਂ ਬੇਦ ਪੁਰਾਨੀਂ ਅਤੇ ਸਭਨਾਂ ਆਖ ਸੁਣਾਇਆ।
ਏਸ ਬਿਨਾਂ ਕੋਈ ਹੋਰ ਨ ਦੂਜਾ, ਮਨਸੂਰ ਭਿ ਸੁਖਨ ਅਲਾਇਆ।
ਸੰਤਰੇਣੂ ਜਾਂ ਖ਼ੁਦੀ ਗਵਾਈ, ਤਾਂ ਇਹ ਨੁਕਤਾ ਹੱਥ ਆਇਆ।
(ਸੀਹਰਫ਼ੀ)

- ਦੌਲਤ ਦੁਨੀਆ ਤੇ ਦੇਸ਼ ਵਲਾਇਤ, ਇਹ ਸਭੇ ਇਥੇ ਰਹਿਸਨ।
ਅੱਗੇ ਔਥੇ ਅਮਲ ਪੁਛੀਸਨ, ਤਾਂ ਮੂੰਹੋ ਜਵਾਬ ਕੀ ਕੈਹਸਨ।
ਨੇਕੀ ਵਾਲੇ ਜਾਨ ਬਹਿਸ਼ਤੀ, ਬਦੀ ਵਾਲੇ ਦੁਖ ਸਹਸਨ।
ਸੰਤਰੇਣੂ ਜਿਨ੍ਹਾਂ ਨੇਕ ਕਮਾਈ, ਸੋ ਸਭ ਜਾ ਰਾਜ਼ੀ ਰੈਹਸਨ।

- ਦਿਗੰਬਰ ਹੋਇਆਂ ਸਾਧ ਨ ਹੋਂਦਾ, ਨ ਹੋਂਦਾ ਬਸਤਰ ਛਿਡਾਇਆਂ।
ਟਿੱਕੀ ਲਾਈਂ ਸਾਧ ਨ ਹੋਂਦਾ, ਨ ਹੋਂਦਾ ਤੀਰਥ ਨ੍ਹਾਇਆਂ।
ਸਾਧ ਨ ਹੋਂਦਾ ਖਿੰਥਾ ਪਹਰੇ, ਨ ਹੋਂਦਾ ਕੰਨ ਪੜਾਇਆਂ।
ਸੰਤਰੇਣੂ ਸਾਧਾਂ ਦੇ ਲਖਣ, ਸਾਧ ਹੋਂਦਾ ਸਮਤਾ ਆਇਆਂ।

- ਲੱਗਾ ਪ੍ਰੇਮ, ਤੇ ਨੇਮ ਗਏ ਭੱਜ, ਜਿਉਂ ਸੂਰਜ ਚੜ੍ਹੇ ਅਨ੍ਹੇਰਾ,
ਮਿਲਿਆ ਪਿਆਰਾ ਸਾਡੀ ਹੋਈ ਤਸੱਲੀ, ਸਾਨੂੰ ਕੌਣ ਤੇਰਾ ਕੌਣ ਮੇਰਾ,
ਮਿਲਿਆਂ ਮੁੜ ਕੇ ਵਿਛੜਨ ਨਾਹੀਂ, ਤੋੜੇ ਮਿਲ ਵੇਖੋ ਇਕ ਵੇਰਾਂ,
ਸੰਤਰੇਣੂ ਇਹ ਵੱਡਾ ਤਮਾਸ਼ਾ, ਪਰ ਵੇਖੇ ਹੋਇ ਕੇ ਤੇਰਾ।

ਕਵੀ ਸੰਤਰੇਣ 130 ਵਰ੍ਹਿਆਂ ਦੀ ਲੰਮੀ ਉਮਰ ਭੋਗ ਕੇ ਸੰਮਤ 1924 ਮੁਤਾਬਕ 1871 ਈਸਵੀ ਵਿੱਚ ਮਲੇਰਕੋਟਲਾ ਰਿਆਸਤ ਦੇ ਭੂਦਨ ਪਿੰਡ ਵਿੱਚ ਹੀ ਪਰਲੋਕ ਸਿਧਾਰ ਗਏ। ਡਾ. ਜੈ ਭਗਵਾਨ ਗੋਇਲ ਨੇ ਆਪ ਦੀ ਮਿਤੂ ਕੱਤਕ ਬਦੀ 12 ਸੰਮਤ 1922 ਨੂੰ ਮੰਨੀ ਹੈ।

ਡਾ. ਹਰਿਭਜਨ ਸਿੰਘ ਅਨੁਸਾਰ, "ਉਹਨਾਂ ਦਾ ਜਨਮ ਸੰਨ 1741 ਈਸਵੀ ਵਿਚ ਸ੍ਰੀਨਗਰ, ਕਸ਼ਮੀਰ ਵਿਖੇ ਹੋਇਆ। ਜਾਤ ਦੇ ਗੌੜ ਬ੍ਰਾਹਮਣ ਸਨ। ਲੰਮੀ ਉਮਰ ਭੋਗ ਕੇ ਇਹ 1871 ਈਸਵੀ ਵਿੱਚ ਪੂਰੇ ਹੋਏ।"[1]

1. ਉਨ੍ਹੀਵੀਂ ਸਦੀ ਦਾ ਚੋਣਵਾਂ ਪੰਜਾਬੀ ਸਾਹਿਤ, ਪੰਨਾ 134

37

# ਬਾਬਾ ਰਾਮਦਾਸ

ਗੁਰੂ ਨਾਨਕ ਦੇਵ ਜੀ ਨਾਲ ਭਾਈ ਮਰਦਾਨੇ ਤੋਂ ਛੁੱਟ ਭਾਈ ਬਾਲੇ ਦਾ ਨਾਂ ਵੀ ਜੁੜਿਆ ਹੋਇਆ ਹੈ। ਇਸ ਭਰਮ-ਭੁਲੇਖੇ ਕਾਰਨ ਬਹੁਤੇ ਲੋਕ ਇਹੋ ਮੰਨਦੇ ਹਨ ਕਿ ਗੁਰੂ ਨਾਨਕ ਦੇਵ ਜੀ ਦੀਆਂ ਉਦਾਸੀਆਂ ਦੇ ਦੋ ਸਾਥੀ ਸਨ, ਭਾਈ ਮਰਦਾਨਾ ਤੇ ਭਾਈ ਬਾਲਾ ਇਹ ਗੱਲ ਵਿਵਾਦ ਗ੍ਰਸਤ ਹੈ। ਬਾਬਾ ਬਾਲ ਦਾਸ ਸੰਧੂ ਜਾਟ ਸੀ ਅਤੇ ਗੁਰੂ ਨਾਨਕ ਦੇਵ ਜੀ ਤੋਂ ਕਾਫ਼ੀ ਮਗਰੋਂ ਹੋਇਆ ਹੈ। ਬਾਲਾ ਅਸਲ ਵਿੱਚ ਮੀਣਿਆਂ ਦੀ ਇਕ ਸ਼ਾਖ 'ਦੀਵਾਨੇ' ਦਾ ਮੋਢੀ ਹੈ।

ਬਾਬਾ ਰਾਮਦਾਸ ਦਾ ਸੰਬੰਧ ਵੀ ਦੀਵਾਨੇ ਸਾਧੂਆਂ ਨਾਲ ਹੀ ਦੱਸਿਆ ਜਾਂਦਾ ਹੈ। ਇਹ ਸੰਤ ਜੀ ਪਟਿਆਲੇ ਇਕ ਡੇਰਾ ਬਣਾ ਕੇ ਰਹਿੰਦੇ ਰਹੇ ਹਨ। ਇਨ੍ਹਾਂ ਦੀ ਗੁਰੂ ਪ੍ਰਣਾਲੀ ਇਸ ਤਰ੍ਹਾਂ ਦੱਸੀ ਜਾਂਦੀ ਹੈ - ਬਾਬਾ ਭੂੰਦੜ, ਭਾਈ ਬਾਲਾ - ਬਾਬਾ ਹਰੀਆ, ਮੱਸਾ ਦਾਸ, ਦਰਬਾਰੀ ਦਾਸ, ਚਤੁਰ ਦਾਸ, ਰਾਮ ਸੁੰਦਰ, ਨਿਕਟਿਨੰਦ, ਸਿਦਕੀ ਦਾਸ, ਮੋਹਨ ਦਾਸ ਅਤੇ ਉਸ ਦਾ ਚੇਲਾ ਬਾਬਾ ਰਾਮਦਾਸ। ਇਸ ਸੰਤ ਕਵੀ ਬਾਰੇ ਬਹੁਤੀ ਜੀਵਨ ਸਮੱਗਰੀ ਪ੍ਰਾਪਤ ਨਹੀਂ ਹੁੰਦੀ। ਹਾਲਾਂਕਿ ਇਸ ਦਾ ਡੇਰਾ ਪਟਿਆਲੇ ਹੁਣ ਵੀ ਚੱਲ ਰਿਹਾ ਹੈ। ਇਸ ਦੀ ਬਾਣੀ ਵੀ ਵੱਡੇ ਆਕਾਰ ਦੇ ਗ੍ਰੰਥ ਵਿੱਚ ਉਪਲਬਧ ਹੈ। ਪਿਆਰਾ ਸਿੰਘ ਪਦਮ ਇਸ ਸੰਤ ਜੀ ਬਾਰੇ ਇਉਂ ਪ੍ਰਕਾਸ਼ ਪਾਉਂਦੇ ਹਨ, "ਉਦਾਸੀ ਸਾਧੂਆਂ ਵਿੱਚੋਂ ਚਲੇ ਦਿਵਾਨੇ ਭੇਖ ਦੇ ਪ੍ਰਸਿੱਧ ਮਹਾਤਮਾ ਜਿਨ੍ਹਾਂ ਦਾ ਜਨਮ ਮੋਰਿੰਡੇ ਲਾਗੇ ਹਰਗਣਾ ਪਿੰਡ ਵਿੱਚ ਹੋਇਆ। ਪਟਿਆਲਾ ਦੇ ਮਹਾਰਾਜਾ ਸਾਹਿਬ ਸਿੰਘ, ਮਹਾਰਾਜਾ ਕਰਮ ਸਿੰਘ ਆਪ ਦਾ ਬਹੁਤ ਸਤਿਕਾਰ ਕਰਦੇ ਸਨ। ਡੇਰਾ ਪਟਿਆਲੇ ਨਦੀ ਕੰਢੇ ਹੌਰੇ ਵਾਲਾ ਕਰਕੇ ਮਸ਼ਹੂਰ ਹੈ ਤੇ ਉਥੇ ਹੀ ਇਨ੍ਹਾਂ ਦਾ ਹੱਥ-ਲਿਖਤ ਗ੍ਰੰਥ ਪਿਆ ਹੈ ਜੋ ਕਿ 1802 ਈਸਵੀ ਵਿੱਚ ਸੰਕਲਿਤ ਕੀਤਾ ਗਿਆ ਸੀ। ਇਸ ਵਿੱਚ ਗੁਰੂ ਪ੍ਰਣਾਲੀ ਇਉਂ ਦਿੱਤੀ ਗਈ ਹੈ - ਭੂੰਦੜ, ਬਾਲਾ, ਹਰੀਆ, ਮੱਸਾਦਾਸ, ਦਰਬਾਰੀ ਦਾਸ, ਚਤੁਰ ਦਾਸ, ਰਾਮਸੁੰਦਰ, ਨਿਕਟਾਨੰਦ, ਮੋਹਨ ਦਾਸ,

ਬਾਬਾ ਰਾਮਦਾਸ। ਇਸ ਗ੍ਰੰਥ ਵਿੱਚ ਕਈ ਛੋਟੀਆਂ ਵੱਡੀਆਂ ਰਚਨਾਵਾਂ ਹਨ। ਇਕ 'ਭਗਤ ਮਾਲ ਮਾਝਾਂ ਕੀਂ' ਸੁਤੰਤਰ ਰਚਨਾ ਹੈ ਜਿਸ ਵਿੱਚ 755 ਮਾਝਾਂ ਹਨ। ਇਸ ਵਿੱਚ ਅਨੇਕਾਂ ਭਗਤਾਂ ਦੇ ਪ੍ਰੇਮ-ਬ੍ਰਿਤਾਂਤ ਕਵੀ ਨੇ ਮਾਝਾਂ ਵਿੱਚ ਲਿਖੇ ਹਨ।"[1] ਪ੍ਰੋ. ਪਦਮ ਜੀ ਨੇ ਜੋ ਉੱਪਰ ਬਾਬਾ ਰਾਮਦਾਸ ਜੀ ਗੁਰੂ ਪ੍ਰਣਾਲੀ ਦਿੱਤੀ ਹੈ, ਉਹ ਉਨ੍ਹਾਂ ਦੀ ਆਪਣੀ ਹੀ ਦੂਜੀ ਲਿਖਤ ਤੋਂ ਗ਼ਲਤ ਸਾਬਤ ਹੋ ਜਾਂਦੀ ਹੈ। ਉਨ੍ਹਾਂ ਨੇ ਆਪਣੀ ਇਕ ਹੋਰ ਪੁਸਤਕ 'ਸਿਖ ਸੰਪ੍ਰਦਾਵਲੀ' ਵਿੱਚ ਪੰਨਾ 93 'ਤੇ ਰਾਮਦਾਸ ਜੀ ਦੇ 1802 ਈਸਵੀ ਵਿੱਚ ਸੰਗ੍ਰਹਿਤ 'ਗ੍ਰੰਥ' ਉਦਾਸੀਨ ਦੀਵਾਨਿਆਂ ਦਾ 'ਗ੍ਰੰਥ' ਵਿੱਚੋਂ ਬਾਬਾ ਰਾਮਦਾਸ ਜੀ ਦੀਆਂ ਕੁਝ ਤੁਕਾਂ ਦਿੱਤੀਆਂ ਹਨ ਜੋ ਇੰਜ ਹਨ :

ਰਾਮਦਾਸ ਦਾਸਨ ਕੋ ਦਾਸਾ, ਨਿਸ ਦਿਨ ਜਾ ਕਉ ਗੁਰ ਕੀ ਆਸਾ।
ਤਿਨ ਕੇ ਗੁਰ ਮਨਮੋਹਨ ਭਏ, ਚਾਰ ਪਦਾਰਥ ਜਨ ਕਉ ਦਏ।
ਤਿਨ ਕੇ ਗੁਰ ਸਿਦਕੀ ਸੁ ਗਿਆਨਾ, ਨਿਕਟਿ ਨੰਦ ਤਾਂ ਕੇ ਗੁਰ ਜਾਨਾ।
ਰਾਮ ਸੁੰਦਰ ਪੂਰਣ ਗੁਰ ਤਾਕੇ, ਅਦਭੁਤ ਗੁਣ ਅਪਾਰ ਹੈ ਜਾਕੇ॥ 1॥
ਤਿਨ ਕੇ ਗੁਰ ਹੈ ਪਰਮ ਪ੍ਰਬੀਨਾ, ਚਤੁਰਦਾਸ ਨਾਮ ਤਿਹ ਦੀਨਾ।
ਤਿਨ ਕੇ ਗੁਰ ਦਰਬਾਰੀ ਦਾਸਾ, ਕਾਟਿ ਦਈ ਤਿਨ ਕੀ ਜਮ ਫਾਸਾ।
ਮੱਸਾਦਾਸ ਮਗਨ ਗਿਰਧਾਰੀ, ਤਿਨ ਕੀ ਓਟ ਗਹੀ ਦਰਬਾਰੀ।
ਹਰੀਦਾਸ ਉਨ ਕੇ ਗੁਰ ਭਏ, ਤਿਨ ਕੈ ਸੰਗਿ ਪਤਿਤ ਤਰ ਗਏ।
ਪੂਰਨ ਭਗਤ ਗਿਆਨ ਕੇ ਸਾਗਰ, ਹਰੀਦਾਸ ਹਰਿ ਰੂਪ ਉਜਾਗਰ॥ 2॥
ਤਾਂ ਕਾ ਗੁਰ ਬਾਲਾ ਬਲ ਭਾਰੀ, ਲਾਇ ਚਰਣ ਸੰਗਤਿ ਸਭ ਤਾਰੀ।
ਜਿਨ ਜਿਨ ਓਟ ਚਰਨ ਕੀ ਲੀਨੀ, ਮੁਕਤਿ ਸਰੂਪ ਮੌਜ ਕਰ ਦੀਨੀ।
ਜੋ ਲੜ ਲਗੇ ਦੀਨ ਜਨ ਆਈ, ਪਰਮ ਧਾਮ ਸੋ ਦੀਏ ਪਠਾਈ।
ਤਿਨ ਕੇ ਗੁਰ ਭੂੰਦੜ ਬਲਭਾਰੇ, ਕੋਟਿ ਪਤਿਤ ਕਰਿ ਕ੍ਰਿਪਾ ਉਧਾਰੇ॥ 3॥
ਮਿਹਰਵਾਨ ਤਿਨ ਕੇ ਗੁਰ ਮਾਹਰ, ਸਪਤਦੀਪ ਨਵਖੰਡ ਮੈਂ ਜਾਹਰ।
ਤਿਨ ਕੇ ਗੁਰ ਸਾਹਿਬ ਜਗ ਜਾਨਾ, ਪ੍ਰਗਟ ਭਏ ਪ੍ਰਿਥਮੀ ਜਿਮ ਭਾਨਾ।
ਉਨ ਕੇ ਗੁਰ ਸ੍ਰੀਚੰਦ ਬਖਾਨਾ, ਚਾਰ ਪਦਾਰਥ ਲੈ ਜਗਿ ਆਨਾ॥ 4॥

ਇਸ ਤੋਂ ਪ੍ਰਗਟ ਹੈ ਕਿ ਇਹ ਦੀਵਾਨੇ ਸਾਧੂ ਆਪਣਾ ਮੂਲ ਸਰੋਤ ਬਾਬਾ ਸ੍ਰੀ ਚੰਦ ਜੀ ਤੋਂ ਹੀ ਮੰਨਦੇ ਹਨ। ਸ੍ਰੀ ਚੰਦ ਜੀ ਤੋਂ ਮਗਰੋਂ ਸਾਹਿਬ ਅਰਥਾਤ ਬਾਬਾ ਪ੍ਰਿਥੀ ਚੰਦ ਜੀ, ਉਨ੍ਹਾਂ ਮਗਰੋਂ ਮਿਹਰਵਾਨ (ਮਨੋਹਰ ਦਾਸ), ਭੂੰਦੜ, ਬਾਲਾ, ਹਰੀਦਾਸ (ਹਰੀਆ), ਮੱਸਾ ਦਾਸ, ਦਰਬਾਰੀ ਦਾਸ, ਚਤੁਰ ਦਾਸ,

---

1. ਪੰਜਾਬੀ ਮਾਝਾਂ ਤੇ ਆਸਾਵਰੀਆਂ, ਪੰਨਾ 38

ਰਾਮਸੁੰਦਰ, ਨਿਕਟਾਨੰਦ, ਸਿਦਕੀ ਦਾਸ, ਮਨਮੋਹਨ ਅਤੇ ਉਨ੍ਹਾਂ ਦੇ ਸ਼ਿਸ਼ ਰਾਮਦਾਸ ਜੀ ਹਨ ਜੋ ਆਪਣੇ ਆਪ ਨੂੰ ਦਾਸਾਂ ਦਾ ਦਾਸ ਕਹਿੰਦੇ ਹਨ।

ਨਾਮ ਰਾਮਦਾਸ, ਇਹ ਪਹੁੰਚਿਆ ਹੋਇਆ ਉਦਾਸੀ ਸਾਧੂ ਸੀ।[1] ਡਾ. ਅਜਮੇਰ ਸਿੰਘ ਅਨੁਸਾਰ, "ਇਹ ਬਾਵਾ ਮੋਹਨ ਦਾਸ ਦਾ ਚੇਲਾ ਸੀ। ਇਸ ਦਾ ਮਹਾਰਾਜਾ ਪਟਿਆਲਾ ਦੇ ਰਾਜ-ਦਰਬਾਰ ਵਿਚ ਕਾਫ਼ੀ ਇੱਜਤ ਮਾਣ ਸੀ। ਮਹਾਰਾਜਾ ਸਾਹਿਬ ਸਿੰਘ ਦਾ ਜਨਮ ਇਸ ਦੇ ਬਚਨਾਂ ਸਦਕਾ ਹੋਇਆ ਕਿਹਾ ਜਾਂਦਾ ਹੈ। ਮਹਾਰਾਜੇ ਨੇ ਇਸ ਦੇ ਡੇਰੇ ਦੇ ਨਾਂ ਚੌਰੇ ਦੀਆਂ ਚਾਰ ਖੇੜੀਆਂ ਜਾਗੀਰ ਲਾਈਆਂ। ਇਸ ਦੀ ਉਮਰ 150 ਸਾਲ ਦੱਸੀ ਜਾਂਦੀ ਹੈ। ਕਾਂਗੜਾ ਸ਼ੈਲੀ ਵਿਚ ਪਟਿਆਲਾ ਦਰਬਾਰ ਦੇ ਚਿੱਤਰਕਾਰ ਵਲੋਂ ਬਣਾਏ ਚਿੱਤਰ ਅਜੇ ਤਕ ਪਟਿਆਲੇ ਵਿਚ ਡੇਰਾ ਬਾਬਾ ਰਾਮਦਾਸ ਵਿਚ ਸੁਰੱਖਿਅਤ ਹਨ। ਇਨ੍ਹਾਂ ਦਾ ਦੇਹਾਂਤ ਇਥੇ ਹੀ ਹੋਇਆ ਅਤੇ ਇਥੇ ਹੀ ਇਸ ਦੀ ਸੁੰਦਰ ਸਮਾਧ ਬਣੀ ਹੋਈ ਹੈ। ਇਸ ਦੀ ਬਾਣੀ ਦਾ ਸੰਗ੍ਰਹਿ ਗ੍ਰੰਥ (ਹੱਥ-ਲਿਖਤ) ਇਸ ਦੇ ਡੇਰੇ ਵਿਚ ਮੌਜੂਦ ਹੈ। ਰਾਮ ਸਿੰਘ ਪੰਜਾਬੀ ਕਵੀ ਇਸ ਦਾ ਚੇਲਾ ਸੀ। ਰਚਨਾਵਾਂ : (ਪੰਜਾਬੀ) — 1. ਬਾਰਾਂਮਾਹ (ਹੱਥ-ਲਿਖਤ ਨੰਬਰ 37, ਮੋ.ਬ.ਪ.), 2. ਬਿਰਦ ਪ੍ਰਤਾਪ (ਹੱਥ-ਲਿਖਤ ਨੰਬਰ 532, ਸੈ.ਪ.ਲ.ਪ.), 3. ਬਾਣੀ ਸੋਭਾ ਪਰਮ ਧਾਮ ਕੀ (1883 ਬਿ.) (ਹੱਥ-ਲਿਖਤ ਨੰਬਰ 534, ਸੈ.ਪ.ਲ.ਪ.), 4. ਫੁਟਕਲ ਰਾਗਾਂ ਵਿਚ ਲਿਖੇ ਸ਼ਬਦ। ਬ੍ਰਜ : 1. ਸਾਰ ਰਾਮਾਇਣ (1863 ਬਿ./1808 ਈਸਵੀ), 2. ਕੇਦਾਰ ਪੰਥ ਪ੍ਰਕਾਸ਼, 3. ਰਾਜਨੀਤੀ (1882 ਬਿ./1825 ਈਸਵੀ), 4. ਰਾਣਾ ਪ੍ਰਸਤਾਰ ਪ੍ਰਕਾਸ, 5. ਦ੍ਰੋਪਤੀ ਚਰਿਤ੍ਰ[2]। ਪਟਿਆਲਾ ਦੇ ਬਾਬਾ ਰਾਮਦਾਸ ਦੇ ਡੇਰੇ ਵਿੱਚ ਇਕ ਪ੍ਰਕਾਸ਼ਿਤ ਗ੍ਰੰਥ ਪਿਆ ਹੈ ਜਿਸ ਦਾ ਪੂਰਾ ਨਾਂ ਹੈ, 'ਬਾਣੀ ਬ੍ਰਿਧ ਪ੍ਰਤਾਪ, ਉਦਾਸੀ ਦੀਵਾਨਿਆਂ ਦਾ ਗ੍ਰੰਥ ਸਾਹਿਬ'। ਇਹ ਗ੍ਰੰਥ ਬਾਬਾ ਰਾਮਦਾਸ ਜੀ ਦੀ ਬਾਣੀ ਦੱਸੀ ਜਾਂਦੀ ਹੈ। ਇਸ ਨੂੰ ਸੰਮਤ 1859 ਬਿਕਰਮੀ ਜਾਂ 1802 ਈਸਵੀ ਵਿੱਚ ਸੰਪੂਰਨ ਕੀਤਾ ਗਿਆ। ਬਾਬਾ ਰਾਮਦਾਸ ਜੀ ਦੀ ਗੱਦੀ ਦੇ ਵਰਤਮਾਨ ਗੱਦੀਦਾਰ ਮਹੰਤ ਚਰਨਦਾਸ ਜੀ ਹਨ। ਇਨ੍ਹਾਂ ਨੇ ਇਹ ਵੱਡ-ਅਕਾਰੀ ਗ੍ਰੰਥ (1205 ਪੰਨੇ) 20 ਜੁਲਾਈ, 1981 ਈਸਵੀ ਵਿੱਚ ਪਟਿਆਲਾ ਦੇ ਡੇਰੇ ਤੋਂ ਪ੍ਰਕਾਸ਼ਿਤ ਕਰ ਦਿੱਤਾ ਹੈ। ਇਸ ਗ੍ਰੰਥ ਦੀਆਂ

---

1. ਬਾਵਾ ਰਾਮ ਦਾਸ, ਜਗ ਨਾਮ ਪ੍ਰਕਾਸ਼, ਰਚੀ ਬਾਣੀ ਸੁਖ ਰਾਸ, ਮਾਨੋ ਮੋਖ ਕੋ ਅਵਾਸ ਹੈ। ਪੂਰੇ ਗੁਰੂ ਭਾਰੀ, ਤਾਰੀ ਸੰਗਤਿ ਆਪਾਰੀ, ਕਬਿ ਲੀਜੀਐ ਉਬਾਰੀ, ਦਾਸ ਧਾਰੀ ਅਰਦਾਸ ਹੈ।
   'ਰਾਮ ਸਿੰਘ ਪੰਜਾਬੀ, ਹੱਥ-ਲਿਖਤ ਨੰਬਰ 532, ਸੈ.ਪ.ਲ.ਪ.
2. ਪੰਜਾਬੀ ਸਾਹਿਤ ਦਾ ਆਲੋਚਨਾਤਮਿਕ ਅਧਿਐਨ (1801-1850 ਈਸਵੀ), ਪੰਨੇ 101-102

ਕਾਪੀਆਂ ਬਹੁਤ ਸਾਰੇ ਸਕੂਲਾਂ, ਕਾਲਜਾਂ ਨੂੰ ਪ੍ਰਚਾਰ ਤੇ ਪ੍ਰਸਾਰ ਲਈ ਮੁਫ਼ਤ ਭੇਜੀਆਂ ਗਈਆਂ ਹਨ। ਕੁਝ ਪੋਥੀਆਂ ਸੰਤ-ਸਾਹਿਤ ਨਾਲ ਸੰਬੰਧਿਤ ਵਿਦਵਾਨਾਂ ਨੂੰ ਵੀ ਮੁਫ਼ਤ ਹੀ ਵੰਡੀਆਂ ਗਈਆਂ ਹਨ। ਇਹ ਗ੍ਰੰਥ ਗੁਰਮੁਖੀ ਲਿਪੀ ਵਿੱਚ ਪ੍ਰਕਾਸ਼ਿਤ ਕੀਤਾ ਗਿਆ ਹੈ। ਇਸ ਵਿੱਚ ਮਹੰਤ ਨਾਰਾਇਣ ਦਾਸ ਤੋਂ ਛੁੱਟ ਇਕ ਬਾਬਾ ਰਾਮਦਾਸ ਜੀ ਦੀ ਤਸਵੀਰ ਵੀ ਛਾਪੀ ਮਿਲਦੀ ਹੈ। ਬਾਬਾ ਰਾਮਦਾਸ ਜੀ ਦੀ ਬਾਣੀ ਪੜ੍ਹ ਕੇ ਮਨ 'ਤੇ ਇਹੋ ਪ੍ਰਭਾਵ ਪੈਂਦਾ ਹੈ ਕਿ ਇਹ ਸੰਤ ਜੀ ਪ੍ਰਾਚੀਨ ਸਨਾਤਨ ਧਰਮ, ਗੁਰਮਤਿ ਸਿਧਾਂਤਾਂ, ਮਤ-ਮਤਾਂਤਰਾ ਦੇ ਆਪਸੀ ਜੁੜ ਪਹੁੰਚਿਆਂ ਅਤੇ ਸੰਤ-ਸਾਹਿਤ ਤੋਂ ਬਹੁਤ ਚੰਗੀ ਤਰ੍ਹਾਂ ਪਰਿਚਿਤ ਸਨ ਅਤੇ ਚੰਗੇ ਪੜ੍ਹੇ-ਲਿਖੇ ਵਿਦਵਾਨ ਸਨ। ਇਨ੍ਹਾਂ ਦੀ ਬਾਣੀ ਦਾ ਕਾਵਿ-ਗੁਣ ਵੀ ਉੱਚਕੋਟੀ ਦਾ ਹੈ। ਨਿਸ਼ਚੇ ਹੀ ਇਨ੍ਹਾਂ ਦੀ ਬਾਣੀ ਸੰਤ-ਸਾਹਿਤ ਵਿੱਚ ਇਕ ਨਿੱਗਰ ਵਾਧਾ ਹੈ।

ਬਾਬਾ ਰਾਮਦਾਸ ਜੀ ਨੇ ਸਾਡੇ ਕਿੰਨੇ ਹੀ ਪੌਰਾਣਿਕ ਚਰਿੱਤਰਾਂ ਬਾਰੇ ਵੀ ਕਲਮ ਚਲਾਈ ਹੈ, ਜਿਵੇਂ ਕਿ ਸੁਦਾਮਾ ਚਰਿੱਤਰ, ਦਰੋਪਦੀ ਚਰਿੱਤਰ, ਪ੍ਰਹਿਲਾਦ ਚਰਿੱਤਰ, ਕਥਾ ਰਾਜਾ ਹਰਿ ਚੰਦ ਕੀ, ਕਥਾ ਨ੍ਰਿਪ ਕੰਨਿਆ ਤਥਾ ਬਿਰਧ ਪ੍ਰਤਾਪ ਕੀਂ, ਆਦਿ। ਇਸ ਤੋਂ ਛੁੱਟ ਆਪ ਨੇ 'ਸਾਰ ਰਾਮਾਇਣ' ਲਿਖ ਕੇ ਪੰਜਾਬੀ ਰਾਮ-ਕਾਵਿ ਵਿੱਚ ਨਿੱਗਰ ਵਾਧਾ ਕੀਤਾ ਹੈ।

ਸਾਡੇ ਵਿਦਵਾਨਾਂ ਵਿੱਚ ਸੰਤ ਬਾਬਾ ਰਾਮਦਾਸ ਜੀ ਦੇ ਜਨਮ, ਜਨਮ ਸੰਮਤ, ਜਨਮ ਸਥਾਨ ਤੇ ਗੁਰੂ ਆਦਿ ਬਾਰੇ ਅਜੇ ਤੱਕ ਵੀ ਚੋਖਾ ਮਤਭੇਦ ਚੱਲ ਰਿਹਾ ਹੈ। ਡਾ. ਗੁਰਮੁਖ ਸਿੰਘ ਨੇ ਭਾਈ ਕਾਨ੍ਹ ਸਿੰਘ ਦੀ ਪੈਰਵੀ ਕਰਦੇ ਹੋਏ ਆਪ ਦਾ ਜਨਮ ਸਥਾਨ 'ਪਿੰਡ ਹਰਗਣਾ ਜੋ ਮੋਰਿੰਡਾ ਕੋਲ ਹੈ, ਮੰਨ ਲਿਆ ਹੈ। ਇਨ੍ਹਾਂ ਵਲੋਂ ਆਪ ਦੇ ਜਨਮ ਅਤੇ ਅੰਤ ਚਲਾਣੇ ਦੀਆਂ ਤਾਰੀਖ਼ਾਂ ਵੀ ਬੜੀਆਂ ਹੀ ਹਾਸੋਹੀਣੀਆਂ ਜਿਹੀਆਂ ਦਿੱਤੀ ਗਈਆਂ ਹਨ (ਪੰਜਾਬੀ ਟ੍ਰਿਬਿਊਨ, ਸਤੰਬਰ 15, 1985) ਇਹ ਤਾਰੀਖ਼ਾਂ ਹਨ 1919 ਸੰਮਤ (ਜਨਮ) ਅਤੇ 1929 ਸੰਮਤ (ਮ੍ਰਿਤੂ)। ਜਾਪਦਾ ਹੈ ਇੱਥੇ ਛਾਪੇ ਦੀ ਕੋਈ ਗ਼ਲਤੀ ਰਹਿ ਗਈ ਹੈ। ਭਾਈ ਸ਼ਮਸ਼ੇਰ ਸਿੰਘ ਅਸ਼ੋਕ ਸੰਤ-ਸਾਹਿਤ ਦੇ ਚੰਗੇ ਖੋਜੀ ਰਹੇ ਹਨ। ਉਨ੍ਹਾਂ ਨੇ ਦੋ ਬਾਬਾ ਰਾਮਦਾਸਾਂ ਦੀ ਗੱਲ ਆਖੀ ਹੈ। ਉਨ੍ਹਾਂ ਅਨੁਸਾਰ ਇਕ ਸੰਤ ਕਵੀ ਬਾਬਾ ਰਾਮਦਾਸ ਉਦਾਸੀਨ ਵੀ ਹੋਏ ਹਨ ਜਿਨ੍ਹਾਂ ਦਾ ਜਨਮ 1888 ਬਿਕਰਮੀ ਤੋਂ 1929 ਬਿਕਰਮੀ ਦੱਸਿਆ ਗਿਆ ਹੈ। ਇਹ ਮਹਾਂਪੁਰਸ਼ ਲੁਧਿਆਣਾ ਜ਼ਿਲ੍ਹੇ ਦੇ ਕਿਸੇ ਪਿੰਡ ਦੇ ਜੰਮਪਲ ਸਨ। ਇਹ ਸੰਤ ਜੀ ਪਟਿਆਲੇ ਦੇ ਮਹਾਰਾਜਾ ਨਰਿੰਦਰ ਸਿੰਘ ਤੇ ਮਹਾਰਾਜਾ ਮਹਿੰਦਰ ਸਿੰਘ ਦੇ ਵੇਲੇ ਵਰਤਮਾਨ

ਸਨ। ਉਨ੍ਹਾਂ ਅਨੁਸਾਰ ਦੂਜੇ ਬਾਬਾ ਰਾਮਦਾਸ ਜੀ ਪਟਿਆਲੇ ਰਹਿੰਦੇ ਸਨ। ਇਨ੍ਹਾਂ ਦਾ ਸੰਬੰਧ ਉਦਾਸੀਨ ਦੀਵਾਨੇ ਸਾਧਾਂ ਜਾਂ ਠੂਠੇ ਵਾਲੇ ਸਾਧਾਂ ਨਾਲ ਹੈ। ਇਹ ਸਾਧ ਜਮਾਤ ਬਣਾ ਕੇ ਲੰਮਾ ਸਮਾਂ ਫਿਰੋਜ਼ਪੁਰ ਤੇ ਬਠਿੰਡਾ ਦੇ ਇਲਾਕੇ ਵਿੱਚ ਵਿਚਰਦੇ ਰਹੇ ਸਨ। ਮਗਰੋਂ ਇਹ ਪਟਿਆਲਾ ਵਿਖੇ ਡੇਰਾ ਬਣਾ ਕੇ ਇੱਥੇ ਰਹਿਣ ਲੱਗ ਪਏ।

ਪੰਡਤ ਚੰਦ੍ਰਕਾਂਤ ਬਾਲੀ ਜੀ ਅਨੁਸਾਰ, "ਸੁਣਦੇ ਹਾਂ ਪਟਿਆਲਾ ਦਰਬਾਰ ਵਿੱਚ ਸਵਾਮੀ ਰਾਮਦਾਸ ਦਾ ਆਣ-ਜਾਣ ਸੀ ਪਰ ਰਚਨਾ ਤੋਂ ਇਸ ਦੰਦ-ਕਥਾ ਦੀ ਪੁਸ਼ਟੀ ਨਹੀਂ ਹੁੰਦੀ। ਆਪ ਉਦਾਸੀਨ ਸੰਪ੍ਰਦਾਇ, ਰਾਮ ਕ੍ਰਿਸ਼ਨ ਦੇ ਪਰਮ ਭਗਤ ਸੰਨਿਆਸੀ ਸਨ। ਆਪ ਦੀ ਰਚਨਾ 'ਵਾਣੀ ਰਾਮਦਾਸ' ਨਾਂ ਹੇਠ ਮਿਲਦੀ ਹੈ। ਆਪ ਨੂੰ ਗੀਤ-ਕਾਵਯ ਦੀ ਇਕ 'ਕੜੀ' ਦੇ ਰੂਪ ਵਿੱਚ ਲਿਆ ਜਾ ਸਕਦਾ ਹੈ। ਭਾਸ਼ਾ ਮਧੁਰ ਬ੍ਰਜ ਹੈ ਅਤੇ ਪੰਜਾਬੀਪਨ ਵੀ ਹੈ। ਆਪ ਪਟਿਆਲਾ ਦੇ ਰਹਿਣ ਵਾਲੇ ਸਨ। ਰਚਨਾ-ਕਾਲ 1880 ਤੋਂ 1920 ਬਿਕਰਮੀ ਤੱਕ ਦੱਸਿਆ ਜਾਂਦਾ ਹੈ।[1] ਇਹ ਲਿਖ ਕੇ ਅੱਗੇ ਦੋ ਪਦ ਦਿੱਤੇ ਗਏ ਹਨ। ਐਨੇ ਲੰਮੇ ਕਥਨ ਵਿੱਚ ਆਪ ਕੁਝ ਪਿੜ ਪੱਲੇ ਨਹੀਂ ਪਾਉਂਦੇ। ਕੇਵਲ ਤਿੰਨ ਗੱਲਾਂ ਹੀ ਪਤਾ ਚੱਲੀਆਂ ਹਨ - (1) ਆਪ ਪਟਿਆਲਾ ਦੇ ਰਹਿਣ ਵਾਲੇ ਸਨ ਤੇ ਰਾਜ ਦਰਬਾਰ ਵਿੱਚ ਆਉਣਾ ਜਾਣਾ ਸੀ, (2) ਗੀਤ-ਕਾਵਯ ਵਿੱਚ ਖ਼ਾਸ ਮੁਹਾਰਤ ਸੀ ਅਤੇ ਭਾਸ਼ਾ ਮਿੱਠੀ ਸੀ, (3) ਰਚਨਾ-ਕਾਲ 1880-1920 ਬਿਕਰਮੀ ਹੈ।

ਬਾਬਾ ਜੀ ਦੇ ਡੇਰੇ ਵਲੋਂ ਪ੍ਰਕਾਸ਼ਿਤ ਗ੍ਰੰਥ ਦੀ ਭੂਮਿਕਾ ਵਿੱਚੋਂ ਸੰਤ ਸ੍ਰੀ ਰਾਮਦਾਸ ਜੀ ਦੇ ਜੀਵਨ ਬਾਰੇ ਚੰਗੀ ਵਾਕਫ਼ੀ ਮਿਲਦੀ ਹੈ। ਨਾਲੇ ਡੇਰੇ ਵਾਲੇ ਗੱਦੀਦਾਰਾਂ ਤੋਂ ਵੱਧ ਕੇ ਹੋਰ ਭਰੋਸੇਯੋਗ ਸੂਚਨਾ ਕਿੱਥੋਂ ਮਿਲ ਸਕਦੀ ਹੈ। ਇਸ ਲਈ ਅਸੀਂ ਇਸ ਦੇ ਮੁੱਖ ਨੁਕਤੇ ਇੱਥੇ ਰੱਖ ਰਹੇ ਹਾਂ :

ਬਾਬਾ ਰਾਮਦਾਸ ਜੀ ਦਾ ਸੰਬੰਧ ਜ਼ਿਲ੍ਹਾ ਬਠਿੰਡਾ ਦੀ ਤਹਿਸੀਲ ਮਾਨਸਾ ਦੇ ਰਾਏਪੁਰ ਪਿੰਡ ਨਾਲ ਬਹੁਤ ਡੂੰਘੀ ਤਰ੍ਹਾਂ ਜੁੜਿਆ ਹੋਇਆ ਹੈ। ਇਹ ਗੱਲ ਤਾਂ ਸਪੱਸ਼ਟ ਨਹੀਂ ਹੋ ਸਕੀ ਕਿ ਆਪ ਜੀ ਦਾ ਜਨਮ ਵੀ ਇੱਥੇ ਜਾਂ ਇਸ ਦੇ ਲਾਗੇ-ਚਾਗੇ ਹੀ ਹੋਇਆ ਸੀ, ਪਰ ਇਕ ਗੱਲ ਜ਼ਰੂਰ ਪੱਕੀ ਹੈ ਕਿ ਇਹ ਸਥਾਨ ਆਪ ਜੀ ਦਾ ਇਕ ਤਰ੍ਹਾਂ ਨਾਲ ਦੂਜਾ ਜਨਮ ਸਥਾਨ ਹੀ ਹੈ ਕਿਉਂਕਿ ਅਸੀਂ ਸਭ ਜਾਣਦੇ ਹਾਂ ਕਿ ਕਿਸੇ ਵੀ ਸੰਤ ਦਾ ਦੀਖਿਆ ਸਥਾਨ ਹੀ ਉਸ

1. ਪੰਜਾਬ ਪ੍ਰਾਂਤੀਯ ਹਿੰਦੀ ਸਾਹਿਤ ਕਾ ਇਤਿਹਾਸ, ਪੰਨਾ 377

ਦਾ ਪਿਤਰੀ ਦੇਸ਼ ਕਰਕੇ ਜਾਣਿਆ ਜਾਂਦਾ ਹੈ। ਇਸੇ ਪਿੰਡ ਵਿੱਚ ਸੰਤ ਬਾਬਾ ਮੋਹਨ ਦਾਸ ਜੀ ਰਹਿੰਦੇ ਸਨ ਜੋ ਉਦਾਸੀਨ ਦੀਵਾਨਾ ਸੰਪ੍ਰਦਾਇ ਦੇ ਸੰਤ ਸਨ। ਬਾਬਾ ਰਾਮਦਾਸ ਜੀ ਨੇ ਇਨ੍ਹਾਂ ਬਾਬਾ ਮੋਹਨਦਾਸ ਜੀ ਤੋਂ ਹੀ ਨਾਮ ਦੀ ਦਾਤ ਲਈ। ਇਹ ਗੱਲ ਵੀ ਪੱਕੀ ਜਾਪਦੀ ਹੈ ਕਿ ਆਪ ਜੇ ਰਾਇਪੁਰ ਦੇ ਰਹਿਣ ਵਾਲੇ ਨਹੀਂ ਸਨ ਤਾਂ ਘੱਟੋ ਘੱਟ ਲਾਗੇ-ਚਾਗੇ ਦੇ ਕਿਸੇ ਪਿੰਡ ਦੇ ਰਹਿਣ ਵਾਲੇ ਸਨ। ਇਲਾਕੇ ਦੇ ਮਸ਼ਹੂਰ ਸੰਤ ਦੀ ਸ਼ਰਨ ਵਿੱਚ ਜਾਣਾ ਸੁਭਾਵਿਕ ਹੀ ਸਹਿਜ ਹੁੰਦਾ ਹੈ।

ਦੂਜੀ ਗੱਲ ਇਹ ਵੀ ਸਾਫ਼ ਹੈ ਕਿ ਬਾਬਾ ਰਾਮਦਾਸ ਜੀ ਦੀ ਪਟਿਆਲੇ ਦੇ ਮਹਾਰਾਜੇ 'ਤੇ ਬੜੀ ਕਿਰਪਾ ਸੀ। ਆਪ ਰਾਇਪੁਰ ਤੋਂ ਆਪਣੇ ਗੁਰੂ ਦੀ ਆਗਿਆ ਲੈ ਕੇ ਵਿਦਵਤਾ ਦੇ ਪ੍ਰਸਿੱਧ ਕੇਂਦਰ ਬਨਾਰਸ ਗਏ। ਉੱਥੇ ਰਹਿ ਕੇ ਵੇਦ-ਵੇਦਾਂਗ ਦਾ ਗਿੰਠ ਕੇ ਅਧਿਐਨ, ਮਨਨ ਤੇ ਚਿੰਤਨ ਕੀਤਾ। ਅਧਿਐਨ ਤੇ ਚਿੰਤਨ ਪਿੱਛੋਂ ਆਪ ਨੇ ਆਪਣੇ ਅਧਿਆਤਮ-ਮਾਰਗ ਦੇ ਪ੍ਰਚਾਰ-ਪ੍ਰਸਾਰ ਲਈ ਕਮਰ-ਕੱਸੇ ਕਰ ਲਏ। ਦੀਵਾਨੇ ਸਾਧੂਆਂ ਦਾ ਸਾਧਨਾ ਮਾਰਗ ਤਾਂ ਆਪ ਨੇ ਅਪਨਾ ਹੀ ਲਿਆ ਸੀ ਆਪਣੇ ਗੁਰੂ ਪਾਸੋਂ ਮਗਰੋਂ, ਸਾਧੂ ਮੰਡਲੀ ਬਣਾ ਕੇ ਨਗਰ ਨਗਰ ਤੇ ਗ੍ਰਾਮ ਗ੍ਰਾਮ ਘੁੰਮਣ-ਫਿਰਨ ਲੱਗੇ। ਰਮਤਾ ਰਾਮ ਬਣ ਗਏ। ਰਮਤੇ ਸਾਧਾਂ ਦੀ ਮੰਡਲੀ ਨਾਲ ਮਿਲ ਕੇ ਇਕ ਦਿਨ ਆਪ ਪਟਿਆਲਾ ਰਾਜ ਦੀ ਉੱਤਰੀ ਜੂਹ ਵਿੱਚ ਆ ਬੈਠੇ। ਇਹ ਗੱਲ 1800 ਬਿਕਰਮੀ ਜਾਂ 1743 ਈਸਵੀ ਦੀ ਹੈ। ਸੰਤ ਤੇ ਸੂਰਜ, ਸਾਧਕ ਤੇ ਚੰਦਨ ਇਕੋ ਜਿਹੀ ਵਾਸ਼ਨਾ ਰੱਖਦੇ ਹਨ। ਸੰਤਾਂ ਦੀ ਮਹਿਮਾ ਪਟਿਆਲਾ ਨਗਰ ਤੇ ਆਸੇ-ਪਾਸੇ ਪਸਰਦੀ ਗਈ। ਲੋਕ ਵਹੀਰਾਂ ਘੱਤ ਕੇ ਦਰਸ਼ਨ-ਪਰਸਨ ਲਈ ਆਉਣ ਲੱਗੇ।

ਪੁੱਜਦੀ ਪੁੱਜਦੀ ਗੱਲ ਪਟਿਆਲਾ ਦੇ ਮਹਾਰਾਜਾ ਸਾਹਿਬ ਸਿੰਘ ਤੱਕ ਵੀ ਪੁੱਜ ਗਈ। ਉਹ ਹੁਣ ਤੱਕ ਨਿਰਸੰਤਾਨ ਸਨ। ਪੁੱਤਰ ਪ੍ਰਾਪਤੀ ਦੀ ਆਸ ਲੈ ਕੇ ਮਹਾਰਾਜਾ ਸਾਹਿਬ ਸਿੰਘ ਇਕ ਦਿਨ ਸੰਤ ਰਾਮਦਾਸ ਜੀ ਦੇ ਚਰਨਾਂ ਵਿੱਚ ਆ ਹਾਜ਼ਰ ਹੋਏ। ਸੰਤਾਂ ਦੇ ਮਨ ਵਿੱਚ ਆ ਜਾਵੇ ਤਾਂ ਪੁੱਤਰ ਤਾਂ ਕੀ, ਇਹ ਤ੍ਰਿਲੋਕੀ ਦਾ ਰਾਜ ਦੇ ਮਾਰਦੇ ਹਨ। ਰਾਜੇ ਦੀ ਨਿਮਰਤਾ, ਸੇਵਾ ਤੇ ਬੰਦਗੀ ਤੋਂ ਪ੍ਰਸੰਨ ਹੋ ਕੇ ਬਾਬਾ ਰਾਮਦਾਸ ਜੀ ਨੇ ਆਪ ਨੂੰ ਪੁੱਤਰ ਪ੍ਰਾਪਤੀ ਦਾ ਵਰਦਾਨ ਦੇ ਦਿੱਤਾ। ਵਰਦਾਨ ਰੰਗ ਲਿਆਇਆ ਮਹਾਰਾਜੇ ਦੀ ਸੱਖਣੀ ਝੋਲੀ ਇਕ ਸੁੰਦਰ ਤੇ ਸੁਖਦਾਤੇ ਪੁੱਤਰ ਨਾਲ ਭਰੀ ਗਈ। ਭਾਗਾਂ ਜਾਂ ਕਰਮਾਂ ਵਾਲਾ ਸਮਝ ਕੇ ਪੁੱਤਰ ਦਾ ਨਾਂ ਕਰਮ ਸਿੰਘ ਰੱਖਿਆ ਗਿਆ। ਇਹ ਕਰਮ ਸਿੰਘ ਹੀ ਮਗਰੋਂ ਬੜਾ ਵਧੀਆ ਮਹਾਰਾਜਾ ਸਿੱਧ ਹੋਇਆ। ਮਹਾਰਾਜਾ ਸਾਹਿਬ ਪੁੱਤਰ

ਦੀ ਦਾਤ ਪਾ ਕੇ ਐਨੇ ਪ੍ਰਸੰਨ ਹੋਏ ਕਿ ਉਨ੍ਹਾਂ ਨੇ ਬਾਬਾ ਜੀ ਦੇ ਰਹਿਣ ਲਈ ਪੱਕਾ ਡੇਰਾ ਬਣਵਾ ਦਿੱਤਾ। ਨਾਨੂ ਸਿੰਘ ਦੀ ਖਾਲੀ ਪਈ ਹਵੇਲੀ ਜ਼ਬਤ ਕਰ ਲਈ ਅਤੇ ਸੰਤਾਂ ਨੂੰ ਦੇ ਦਿੱਤੀ। ਨਾਲ ਲੱਗਦੀ ਪੂਰੀ 500 ਬਿੱਘੇ ਜ਼ਮੀਨ ਵੀ ਬਾਬਾ ਰਾਮਦਾਸ ਜੀ ਦੇ ਡੇਰੇ ਦੇ ਨਾਂ ਲਾ ਦਿੱਤੀ ਗਈ।

ਇਸ ਡੇਰੇ ਵਿੱਚ ਨਿੱਤ ਸੰਗਤਾਂ ਦੇ ਮੇਲੇ ਲੱਗਦੇ। ਮਹਾਰਾਜਾ ਵਲੋਂ ਮਾਨ ਮਿਲਣ ਤੇ ਹੋਰ ਨਗਰ ਨਿਵਾਸੀ, ਅਹਿਲਕਾਰ ਤੇ ਸਾਧੂ ਸੰਤ ਵੀ ਇਨ੍ਹਾਂ ਦੇ ਮੁਰੀਦ ਬਣ ਗਏ। ਬਾਬਾ ਜੀ ਨੂੰ ਮਾਂ ਸੁਰਸਵਤੀ ਦਾ ਵਰਦਾਨ ਧੁਰੋਂ ਹੀ ਮਿਲਿਆ ਸੀ। ਰੋਜ਼ ਰੋਜ਼ ਜੋ ਉਪਦੇਸ਼ ਸੰਗਤਾਂ ਨੂੰ ਹੁੰਦੇ ਉਹ ਬਾਣੀ ਦਾ ਰੂਪ ਧਾਰਦੇ ਗਏ। ਇਹ ਵੀ ਇਸ ਗ੍ਰੰਥ ਵਿੱਚ ਲਿਖਿਆ ਗਿਆ ਕਿ 'ਬਾਣੀ ਬਿਰਧ ਪ੍ਰਤਾਪ' ਦੀ ਰਚਨਾ ਆਪ ਨੇ 1859 ਬਿਕਰਮੀ ਵਿੱਚ ਪਟਿਆਲੇ ਦੇ ਡੇਰੇ ਵਿੱਚ ਬਹਿ ਕੇ ਹੀ ਸੰਪੂਰਨ ਕੀਤੀ।

ਬਾਬਾ ਜੀ ਦੇ ਪਟਿਆਲੇ ਆਉਣ ਦਾ ਸੰਮਤ 1800 ਜਾਂ 1743 ਈਸਵੀ ਹੈ। ਪਹਿਲਾਂ ਉਹ 20-25 ਵਰ੍ਹੇ ਤੱਕ ਘਰ ਰਹੇ, ਫੇਰ ਸੰਤ ਮੋਹਨ ਦਾਸ ਜੀ ਤੋਂ ਦੀਖਿਆ ਲਈ। ਸ਼ਾਸਤਰ ਵਿਦਿਆ ਪ੍ਰਾਪਤੀ ਲਈ 5-10 ਵਰ੍ਹੇ ਬਨਾਰਸ ਲਾਏ। ਫੇਰ 5-10 ਵਰ੍ਹੇ ਰਾਹ ਵਿੱਚ ਨਗਰ ਨਿਵਾਸੀਆਂ ਨੂੰ ਨਿਵਾਜਦੇ ਰਹੇ। ਇੰਜ ਜੇ ਹਿਸਾਬ ਲਾਇਆ ਜਾਵੇ ਤਾਂ ਆਪ ਜੀ ਦੇ ਜਨਮ ਦੀ ਤਾਰੀਖ਼ 1705 ਈਸਵੀ ਦੇ ਲਾਗੇ-ਚਾਗੇ ਬੈਠਦੀ ਹੈ। ਆਪ ਜੀ ਦਾ ਗ੍ਰੰਥ ਸੰਮਤ 1859 ਵਿੱਚ ਸੰਪੂਰਨ ਹੋਇਆ ਅਰਥਾਤ ਉਦੋਂ ਸੰਨ 1802 ਚੱਲ ਰਿਹਾ ਸੀ। ਜੇ ਆਪ ਇਸ ਗ੍ਰੰਥ ਦੇ ਸੰਪੂਰਨ ਹੋਣ ਤੋਂ 2-3 ਵਰ੍ਹੇ ਵੀ ਜੀਵਤ ਰਹੇ ਹੋਣ ਤਾਂ ਵੀ ਆਪ ਜੀ ਦੀ ਉਮਰ ਲਗਭਗ 100 ਵਰ੍ਹੇ ਦੀ ਸਿੱਧ ਹੁੰਦੀ ਹੈ।

ਬਾਬਾ ਰਾਮਦਾਸ ਜੀ ਦੀ ਬਾਣੀ ਦਾ ਮੁੱਲਾਂਕਣ ਕਰਕੇ ਡਾ. ਜਸਬੀਰ ਸਿੰਘ ਸਾਬਰ ਨੇ ਬਹੁਤ ਸੋਹਣੇ ਸਿੱਟੇ ਕੱਢੇ ਹਨ ਜੋ ਇਸ ਤਰ੍ਹਾਂ ਹਨ, "ਬਾਬਾ ਰਾਮਦਾਸ ਜੀ ਦੀ ਬਾਣੀ ਦੀ ਵਿਸ਼ੇਸ਼ਤਾ ਇਹ ਹੈ ਕਿ ਇਸ ਦੀਆਂ ਜੜ੍ਹਾਂ ਦੇ ਸੀ ਹਨ। ਮੂਲ ਸਿਧਾਂਤ ਅਥਵਾ ਅਭਿਵਿਅੰਜਨਾ ਸ਼ੈਲੀ ਉਪਨਿਸ਼ਦਾਂ ਅਤੇ ਪੁਰਾਣਾਂ ਵਾਲੀ ਹੈ। ਪਰਮਾਤਮਾ, ਜੀਵ ਆਤਮਾ ਆਦਿ ਦਾ ਮੂਲ ਸ੍ਰੋਤ ਵੈਦਿਕ ਸਾਹਿਤ ਦੇ ਚੌਗਿਰਦੇ ਵਾਲਾ ਹੈ, ਭਾਵੇਂ ਕਾਵਿਕ ਪੱਖ ਵਧੇਰੇ ਸਰਲ ਹੈ। ...ਮੂਲ ਸੁਰ ਅਦਵੈਤਵਾਦੀ ਰੁੱਚੀਆਂ ਵਾਲਾ ਪ੍ਰਗਟ ਹੁੰਦਾ ਹੈ। ਪਰ ਇਹ ਅਦਵੈਤਵਾਦ ਸ਼ੰਕਰ ਦੇ ਸਿੱਧਾਂਤ ਵਾਲਾ ਨਹੀਂ। ......ਆਪ ਜੀ ਦੀ ਰਚਨਾ ਵਿੱਚ ਗਿਆਨ ਦੀ ਮੁੱਖ ਸੰਪਤੀ ਭਾਰਤੀ ਦਰਸ਼ਨ ਹੀ ਬਣਦੀ ਹੈ।"[1]

---

1 ਬਾਣੀ ਬਾਬਾ ਰਾਮਦਾਸ, ਪੰਨਾ 24

ੴ ਸਤਿਗੁਰ ਪ੍ਰਸਾਦਿ॥

- ਸਬਦ ਸਰਗੁਣ ਲੀਲਾ ਕੇ। ਦੇਖੇ ਰੀ ਦੋਊ ਸੁੰਦਰ ਕੌਰ ਸਲੌਨੇ।
ਸਾਵਲ ਗੌਰੇ ਸਭਗ ਭਗ ਤਨ ਸੋਭਤ ਰੰਗ ਰਤੇ ਦ੍ਰਿਗ ਕੌਨੇ।੧।ਰਹਾਉ।
ਸ੍ਰੀ ਬਲਿਰਾਮ ਕ੍ਰਿਸਨ ਜਗ ਸੋਭਾ ਚੰਦ੍ਰ ਭਾਨ ਤੇ ਰੌਨੇ।
ਕੌਂਸਲ ਗਾਤ ਕਮਲ/ਲੋਚਨ ਮਨਮੋਹਨ ਮਨ ਟੌਨੇ।੧।
ਸੁੰਦਰ ਗੁਆਲ ਬਛਾ ਸਭ ਸੁੰਦਰ ਬਨ ਬਿਹਰਤ ਮਨ ਰੌਨੇ।
ਕੋਟਕ ਕਾਂਮ ਕਲਾ ਤਨ ਅਦਭੁਤ ਨੰਦ ਬਹਰ ਕੇ ਛੌਨੇ ।੨।
ਅਧਰ ਸੁਧਾਧਰ ਬੈਂਨ ਬਜਾਵਤ ਗ੍ਰਿਹ ਕਉ ਆਵਤ ਗੌਨੇ।
ਰਾਮਦਾਸ ਰਾਧੇ ਤਨ ਹੇਰਤ ਪੈਠ ਗਏ ਪਿਤ ਭੌਨੇ।੩।੧।
(ਰਾਗੁ ਨਟ)

- ਦੇਖੇ ਰੀ ਮੈਂ ਸੁੰਦਰ ਸਿਆਮ ਪਿਆਰੇ।
ਦੇਖਤ ਦੇਖਤ ਦੇਖਤ ਸਜਨੀ ਟਰਤ ਨਹੀਂ ਦ੍ਰਿਗ ਟਾਰੇ।੧।ਰਹਾਉ।
ਕੌਲ ਬਦਨ ਕੌਲਾ ਕਰਿ ਸੋਭਤ ਕੌਲ ਨੈਨ ਕਰਤਾਰੇ।
ਕ੍ਰੀਟ ਮੁਕਟ ਕੁੰਡਲ ਕੀ ਝਲਕਨ ਕੋਟੇ ਮਦਨ ਛਬਵਾਰੇ।੧।
ਭੌਰਾਂ ਭਵਰ ਕਮਲ ਪਰਿ ਸੋਭਤ ਅਧਰ ਰਤਨਾਰੇ।
ਦਮਕਤ ਦਾਮਨਿ ਦੰਤ ਬਤੀਸੀ ਅਲਕ ਝਲਕ ਅਹਿ ਬਾਰੇ।੨।
ਗ੍ਰੀਵਾ ਸੁਭਗ ਕਪੋਤ ਸੰਖ ਸਮਰੇਖਾ ਤੀਨ ਅਕਾਰੇ।
ਚਾਰੇ ਭੁਜਾ ਅਜਾਨ ਬਾਹ ਮਹਿ ਆਇ ਧੁਚਾਰ ਸੁਧਾਰੇ।੩।
ਸੁੰਦਰ ਨੀਲ ਮਣੀ ਥੰਮ ਛਾਤੀ ਉਰੁ ਬਨਮਾਲ ਝੁਲਾਰੇ।
ਰਾਮਦਾਸ ਰਾਧੇ ਮੋਹਨ ਪਰਿ ਲਾਖ ਬਾਰ ਬਲਿਹਾਰੇ।੪।੨।
(ਰਾਗੁ ਨਟ)

- ਦੇਖੇ ਰੀ ਮੈਂ ਸਿਆਮ ਸੁੰਦਰ ਬਨ ਜਾਤੇ।
ਕੰਪ ਕੰਬਰੀਆਂ ਹਾਥਿ ਮੁਰਲੀਆ ਅਦਭੁਤ ਰਾਗ ਅਲਾਤੇ।੧।ਰਹਾਉ।
ਭੈਰਉ ਲਲਤ ਭੈਰਵੀ ਗਾਵਤ ਖੰਭਾਇਚ ਪਰਭਾਤੇ।
ਰਾਮਕਲੀ ਬਿਭਾਸ ਗੰਧਾਰੀ ਗੁਜਰੀਆ ਰੰਗ ਰਾਤੇ।੧।
ਬਿਹ ਸਿਨਾਥ ਬਿਲਾਵਲ ਗਾਵਤ ਗੌਡ ਅਲਹੀਆ ਗਾਤੇ।
ਸੂਹਵ ਰੰਗ ਸੁਰੰਗ ਸੁਭਾਗੀ ਔਰ ਅਸਾਵਰ ਘਾਤੇ।੨।
ਧੂਰੁ ਪਤਿ ਛੰਦ ਧਨਾਸਰ ਗਾਈ ਟੌਡੀ ਕੈ ਮਦ ਮਾਤੇ।
ਤੀਛਨ ਤਾਨ ਕਰਤ ਤੁੱਖਾਰੀ ਜੈਤਸਿਰੀ ਕੀ ਜਾਤੇ।੩।

ਸਾਰੰਗ ਮੇਘ ਮਲਾਰ ਸੁਹਾਵੇ ਅਪੁਨੀ ਅਪੁਨੀ ਭਾਤੈ।
ਰਾਮਦਾਸ ਗਾਵਤ ਨੰਦ ਨੰਦਨ ਬਨ ਮਹਿ ਧੈਨ ਚਰਾਤੇ।੪।੩।

(ਰਾਗੁ ਨਟ)

- ਦੇਖੇ ਰੀ ਮੈਂ ਬਨ ਬਿਹਿਰਤ ਬਨਵਾਰੀ।
ਹਾਥਿ ਲੁਕਟੀਆ ਅਧਰ ਮੁਰਲੀਆ ਓਢੈ ਕੰਬਰਕਾਰੀ।੧।ਰਹਾਉ।
ਮੋਰ ਮੁਕਟ ਕੁੰਡਲ ਮਕ੍ਰਾ ਕ੍ਰਿਤ ਅਲਕ ਝਲਕ ਅਹਿਨਾਰੀ।
ਕੌਲ ਨੈਨ ਅੰਮ੍ਰਿਤ ਰਸ ਭੀਨੇ ਮਸਤਕਿ ਚੰਦ ਉਜਾਰੀ।੧।
ਭੌਹ ਕਮਾਨ ਕਾਮ ਕਸਿ ਰਾਖੀ ਪਲਕ ਪ੍ਰੇਮ ਸਰ ਮਾਰੀ।
ਸੁੰਦਰ ਸੁਭਗ ਕੀ ਰਸੀ ਨਾਸਾਂ ਅਧਰ ਬਿੰਬ ਫਲਬਾਰੀ।੨।
ਦਸਨਨ ਦਮਨ ਲਗੇ ਜਨ ਮੋਤੀ ਚਿਬਕਨ ਕੀ ਛਬ ਨਿਆਰੀ।
ਮਾਨੌਂ ਕਮਲ ਕਲੀ ਬਿਨਿ ਫੂਲੀ ਨਿਰਖ ਨਿਰਖ ਦ੍ਰਿਗ ਹਾਰੀ।੩।
ਮਨਮਹਿ ਬਸੀ ਮਾਧੁਰੀ ਮੂਰਤਿ ਫਟਰਤ ਨਹੀਂ ਛਬ ਟਾਰੀ।
ਰਾਂਮਦਾਸ ਮੋਹਨ ਮੁਖਿ ਟੇਰਤ ਸ੍ਰੀ ਬ੍ਰਿਖ ਭਾਂਨ ਕੁਆਰੀ।੪।

(ਰਾਗੁ ਨਟ)

- ਦੇਖੇ ਹੀ ਮੈਂ ਬ੍ਰਿਜ ਖੇਲਤ ਬ੍ਰਿਜ ਚੰਦ।
ਕੋਟ ਕਾਮ ਤੇ ਅਦਭੁਤ ਸੋਭਾ ਮਨਮੋਹਨ ਬਾਲ ਮੁਕੰਦ।੧।ਰਹਾਉ।
ਅਧਰ ਸੁਧਾ ਧਰਿ ਬੈਨ ਬਜਾਵਤ ਛਿਨ ਛਿਨ ਗਾਵਤ ਛੰਦ।
ਬ੍ਰਹਮਾਂਦਕ ਸੰਨਕਾਦਕ ਮੋਹੇ ਸੁਰ ਨਰ ਨਾਗ ਨਰਿੰਦ।੧।
ਧਨ ਧਨ ਭਾਗ ਮਾਹਿਰ ਜਸੁਧਾ ਕੇ ਜਾ ਘਰਿ ਸੁਖੁ ਕੋ ਕੰਦ।
ਕੋਟਕ ਭਾਂਨ ਸਮਾਂ ਨ ਬਦਨ ਛਬ ਦਮਕਤ ਦਾਂ ਮਨਿ ਦੰਦ।੨।
ਤੀਨ ਲੋਕ ਬਸਿ ਕਰਤ ਤਨਕ ਮੈਂ ਫਾਂਧਿ ਰਾਗ ਦੀ ਫੰਦ।
ਨਿਸ ਦਿਨ ਕਰਤ ਸਕਲ ਗੁਰੁ ਸੇਵਾ ਬਿਨਾ ਮੋਲ ਭਏ ਬੰਦ।੩।
ਧਨ ਬਿੰਦ੍ਰਾਬਨ ਗੋਕਲ ਗੋਪੀ ਧੰਨ ਧੰਨ ਧਨ ਲੰਦ।
ਰਾਂਮ ਦਾਸ ਜਾ ਕੇ ਸੁਤ ਗਿਰਧਰ ਤੀਨ ਲੋਕ ਜਗ (ਵੰਦ)।੪।੪।

(ਰਾਗੁ ਨਟ)

- ਕਦਮ ਛਾਂਹ ਦੋਊ ਭਈਆ ਦੇਖੇ ਰੀ ਮੈ ਕਦਮ ਛਾਂਹ ਦੋਊ ਭਈਆ।
ਸ੍ਰੀ ਬਲਰਾਮ ਗੌਰ ਤਨ ਸੋਹੈ ਸੁੰਦਰ ਸਿਆਮ ਕਨਈਆ।੧।ਰਹਾਉ।
ਇਕ ਗਾਵਤ ਇਕ ਬੈਨ ਖਜਾਵਤ ਨਿਰਤ ਕਰਤ ਚਿਤ ਚਈਆ।
ਮਧੁਰ ਮਧੁਰ ਮੁਰਲੀ ਧੁਨਿ ਬਾਜਤ ਤਾਥੇ ਤਾਥੇ ਥਈਆ।੧।
ਦੇਖ ਦਰਸ ਬਿਆਕੁਲ ਭਈ ਬੌਰੀ ਡਿਰੀ ਭੂਮ ਕਹਿ ਦਈਆ।
ਮੇਲਿ ਮੋਹਨੀ ਬੰਸੀ ਸੁਰ ਮੈ ਕੋਈ ਇਕਸਿ ਹਰ ਕਰਈਆ।੨।

ਖੀਰ ਖਾਂਡ ਦਧ ਦੂਧਕ ਮੋਰੀ ਭਰਿ ਲਿਆਈ ਜਸ ਮਈਆ।
ਮਧ ਮੇਵਾ ਪਕਵਾਂਨ ਮਿਠਾਈ ਪ੍ਰੀਤ ਪਰਸਿ ਪਰਿ ਪਈਆ।੩।
ਦੋਊ ਬੀਰ ਜਮਨ ਤਟ ਨਾਵੈ ਕਦਮ ਬਿਰਛ ਕੀ ਛਈਆ।
ਰਾਂਮਦਾਸ ਰਾਧੇ ਵਾ ਛਬ ਪਰਿ ਬਾਰ ਬਾਰ ਬਲ ਗਈਆ।੪।੬।

(ਰਾਗੁ ਨਟ)

- ਗ੍ਰਿਹ ਆਵਤ ਗਿਰਧਾਰੀ।
ਚਹੁੰ ਦਿਸ ਗੁਆਰ ਗਗਨ ਜਿਉ ਤਾਰੇ ਬੀਚਿ ਚੰਦ ਬਨਵਾਰੀ।੧।ਰਹਾਉ।
ਅਧਰ ਸੁਧਾਧਰਿ ਬੈਂਨ ਬਜਾਵਤ ਗੋਧਨ ਲੇਤ ਹਕਾਰੀ।
ਧੌਂਰੀ ਧੂਮਰ ਪੌਂਡਰ ਪੀਰੀ ਕਪਲਾ ਗੋਰੀ ਕਾਰੀ।੧।
ਸੁਣਤ ਸਬਦ ਆਤੁਰੁ ਹੋਇ ਧਾਵਤ ਸਭ ਤ੍ਰਿਣ ਦੰਤ ਬਿਸਾਰੀ।
ਕੋਊ ਸੂੰਘਤ ਕੋਊ ਚਾਟਤ ਦੇਖਤ ਮਨੋ ਭਈ ਮਹਤਾਰੀ।੨।
ਆਗੈ ਆਗੈ ਧੈਨ ਪਿਛੈ ਨੰਦ ਨੰਦਨ ਆਵਤ ਜਮਨ ਕਨਾਰੀ।
ਪ੍ਰੇਮ ਮਗਨ ਗੌਰੀ ਸੁਰੁ ਗਾਵਤ ਸੁਨਿ ਜੀਵਤ ਹਮ ਸਾਰੀ।੩।
ਮਾਥੈ ਮੁਕਤ ਕਾਰੈ ਬਨ ਮਾਲਾ ਕੁੰਡਲ ਕੀ ਛਬ ਨਿਆਰੀ।
ਰਾਂਮਦਾਸ ਆਵਤ ਗ੍ਰਿਹ ਅਪੁਨੈ ਜਾਤ ਮਾਤ ਬਲਿਹਾਰੀ।੪।੭।

(ਰਾਗੁ ਨਟ)

- ਬ੍ਰਿਜ ਜਨ ਦੇਖਨ ਕਉ ਉਠਿ ਦੌਰੇ।
ਤਨ ਮਨ ਧਨ ਗ੍ਰਿਹ ਤਿਆਗਿ ਸਿਧਾਰੇ ਸੁਨਤ ਸ੍ਰਵਨ ਭਏ ਬੌਰੇ।੧।ਰਹਾਉ।
ਬੰਸੀ ਟੇਰ ਬਜੀ ਬ੍ਰਿਜ ਬੀਥਨ ਰਾਗ ਅਲਾਪਤ ਔਰੇ।
ਉਡਿ ਉਡਿ ਅਲੀ ਚਲੀ ਅਤਿ ਆਤੁਰੁ ਪੁਹਪੁ ਬਾਸ ਜਿਉ ਭੌਰੇ।੧।
ਬਡੇ ਗੋਪ ਗੁਰ ਜਨ ਚਲੇ ਆਏ ਗ੍ਰਿਸਟ ਗੁਨਨ ਕੇ ਗੌਰੇ।
ਹਿਤ ਸਿਉ ਹੋਤ ਕੁਲਾਹਲ ਭਾਰੀ ਨੰਦ ਮਹਰ ਕੀ ਪੌਰੇ।੨।
ਅਤਿ ਹਿਤ ਮਾਤ ਆਰਤੀ ਵਾਰੈ ਬਲਦਾ ਊਕਰਿ ਚੌਰੇ।
ਸੰਖ ਸਬਦੁ ਸੁਰ ਨਾਇ ਬਾਂਸਰੀ ਬੀਨ ਬਜਤ ਬਿਚਿ ਹੌਰੇ।੩।
ਦੇਖਿ ਦਰਸ ਸਭ ਧਾਮ ਸਿਧਾਰੇ ਅਪੁਨੀ ਅਪੁਨੀ ਠੌਰੇ।
ਰਾਂਮਦਾਸ ਮਾਤਾ ਮੁਖ ਚੂੰਮਤ ਕਹਿ ਕਹਿ ਮੋਹਨ ਮੌਰੇ।੪।੮।

(ਰਾਗੁ ਨਟ)

- ਗ੍ਰਿਹ ਆਏ ਨੰਦ ਦੇਖੋ ਰੀ ਗ੍ਰਿਹ ਆਏ ਨੰਦ ਨੰਦਾ।
ਤਨਕ ਭਨਕ ਤਬ ਹੀ ਸੁਨਿ ਦੌਰੀ ਚਿਤਵਨ ਕਉ ਬ੍ਰਿਜ ਚੰਦਾ।੧।ਰਹਾਉ।
ਦਰਸ ਪਿਆਸੀ ਗ੍ਰਿਹਿ ਤਜਿ ਦੌਰੀ ਜਿਉ ਜਲ ਬਿਨ ਮੀਨ ਮਰੰਦਾ।
ਦੇਖਿ ਦਰਸ ਜਲ ਜਲਨਿ ਬੁਝਾਇ ਅਤਿ ਹੀ ਭਇਓ ਅਨੰਦਾ।

ਗਈ ਮਹਰਿ ਪਹਿ ਸਭ ਹੀ ਗੁਆਰਨਿ ਕਰਿ ਕਰਿ ਛਲ ਬਲ ਫੰਦਾ।
ਜਾਵਤ ਹੀ ਪਾਲਾਗਨ ਕੀਨੋ ਬਹੁਰਿ ਕਰੀ ਪਗ ਬੰਦਾ।੨।
ਬਾਤ ਬਨਾਇ ਕਹੈਂ ਬ੍ਰਿਜ ਬਨਤਾ ਸਭ ਹੀ ਮਾਰੈ ਸੰਦਾ।
ਸਮ ਚਕੋਰ ਜਿਉ ਅਟਕੀ ਅਖੀਆਂ ਨਿਰਖਤ ਨਾਥ ਮੁਕੰਦਾ।੩।
ਮਗਨ ਭਈ ਮਨ ਮਹਰਿ ਜਸੋਧਾ ਪੇਖਿ ਪ੍ਰੀਤ ਕੀ ਪੰਦਾ।
ਰਾਂਮਦਾਸ ਗੋਪੀ ਗ੍ਰਿਹਿ ਆਈ ਗਾਵਤ ਗੀਤ ਗੋਬਿੰਦਾ।੪।੯।

(ਰਾਗੁ ਨਟ)

ਬਾਤਾਂ ਕਰਤ ਬਿਹਾਰੀ ਹਿਤ ਸਿਉ ਬਾਤਾਂ ਕਰਤ ਬਿਹਾਰੀ।
ਬਾਲਿ ਗੋਪਾਲ ਪਰਸਿ ਪਰਿ ਬੋਲਤ ਸੁਨਤ ਦੋਊ ਮਹਿਤਾਰੀ।੧।ਰਹਾਉ।
ਸੁਨਤ ਸਿਆਂਮ ਬਲਿਰਾਂਮ ਸੁਨਾਵਤ ਬਾਤ ਕਹਤ ਬਿਸਤਾਰੀ।
ਕਥਾ ਪੁਰਾਤਨ ਕਹੌਂ ਪ੍ਰੀਤ ਸੁਨੋਂ ਸਿਆਂਮ ਸੁਤੂ ਧਾਰੀ।੧।
ਏਕ ਸਮੈ ਦੁਆਪੁਰ ਜੁਗੁ ਅੰਤਰਿ ਭਏ ਦੈਂਤ ਨ੍ਰਿਪ ਭਾਰੀ।
ਤਿਨ ਕੇ ਪਾਪ ਪ੍ਰਿਥਵੀ ਦੁਖ ਪਾਇਓ ਗਈ ਗਊ ਤਨ ਧਾਰੀ।੨।
ਸਿਵ ਬ੍ਰਹਮਾ ਅਰ ਇੰਦ੍ਰ ਸਗਲ ਸੁਰ ਤਿਨ ਪਹਿ ਪ੍ਰਗਟ ਪੁਕਾਰੀ।
ਸੁਨੋ ਬਿਧਾਤਾ ਸਾਚ ਕਹੌਂ ਤੰਹਿ ਧਸੌਂ ਰਸਾਤਲਿ ਸਾਰੀ।੩।
ਸੁਰ ਤੇਤੀਸ ਇੰਦ੍ਰ ਸਿਵ ਬ੍ਰਹਮਾ ਗਏ ਪ੍ਰਭੂ ਕੇ ਦੁਆਰੀ।
ਕੋਊ ਕਹੀਅਤ ਹੈ ਸੇਸ ਸੈਨ ਪ੍ਰਭ ਆਦਿ ਪੁਰਖੁ ਅਵਤਾਰੀ।੪।
ਸੁਨਤ ਬਚਨ ਸਿਆਂਮ ਮੁਸਕਾਨੇ ਬਲਿ ਕੀ ਓਰ ਨਿਹਾਰੀ।
ਰਾਮਦਾਸ ਸੁਨ ਬਾਤ ਅਨੂਖੀ ਜਾਤ ਮਾਤ ਬਲਿਹਾਰੀ।੫।੧੧।

(ਰਾਗੁ ਨਟ)

ਸੋਵਤ ਸਿਆਂਮ ਮੁਰਾਰੀ ਸੁੱਖ ਸਿਉ ਸੋਵਤ ਮੁਰਾਰੀ।
ਲਾਲ ਪਲੰਘ ਖਚਤ ਮਣ ਮੁਕਤਾ ਆਂਨਿ ਧਰਿਓ ਮਹਤਾਰੀ।੧।ਰਹਾਉ।
ਰੀਂ ਦੁਧਫੇਨ ਸਮਾਨ ਬਛੌਨਾ ਫੂਲਨ ਸਰਸ ਸਵਾਰੀ।
ਸੁੰਦਰ ਮਖਮਲ ਬਨੇ ਸਿਰਾਨੇ ਛੇਜ ਬੰਧ ਛਬ ਨਿਆਰੀ।੧।
ਉਠੋ ਲਾਲ ਅਬ ਭਈ ਅਵੇਰੇ ਬੀਤ ਜਾਤ ਨਿਸ ਸਾਰੀ।
ਤੁਮ ਪੌਢੋਂ ਮੈ ਪਾਵ ਮਲੋਵੋਂ ਜਾਤ ਮਾਤ ਬਲਿਹਾਰੀ।੨।
ਉਠੇ ਬਲਿਰਾਂਮ ਧਾਂਮ ਅਪਨੈ ਕਉ ਗੁਆਰ ਸਖਾ ਸਭ ਗੁਆਰੀ।
ਪੌਢੇ ਲਾਲ ਪਲੰਘ ਪਰਿ ਸੁਖ ਸਿਉ ਸੁੰਦਰ ਚਰਨ ਪਸਾਰੀ।੩।
ਕੋਊ ਮਈਆ ਮੋਹਿ ਕਥਾ ਸੁਨਾਵੋ ਲਗਤ ਜੁ ਮੋਕਉ ਪਿਆਰੀ।
ਮਾਤਾ ਮੁਖਿ ਸੁਭ ਕਹਤ ਕਹਾਨੀ ਆਪ ਦੇਤ ਹੂੰ ਗਾਰੀ।੪।

ਸੁਨਤ ਸੁਨਤ ਸੋਏ ਨੰਦ ਨੰਦਨ ਨੈਨਨ ਨੀਂਦ ਖੁਮਾਰੀ।
ਰਾਮਦਾਸ ਅਤਿ ਹੀ ਸੁਖੁ ਉਪਜਿਓ ਨੰਦ ਮਹਰ ਕੀ ਨਾਰੀ।੫।੧੨।
(ਰਾਗੁ ਨਟ)

- ਜਾਗਹੁ ਕੁੰਜ ਬਿਹਾਰੀ ਕਨਈਆ ਜਾਗਹੁ ਕੁੰਜ ਬਿਹਾਰੀ।
ਦਰਸਨ ਦੇ ਮੋਹਿ ਨੈਨ ਸਿਰਾਵੌਂ ਜਾਤ ਮਾਤ ਬਲਿਹਾਰੀ।੧।ਰਹਾਉ।
ਭੋਰ ਭਇਐ ਪ੍ਰਾਚੀ ਪੀਅ ਰਾਨੀ ਰੈਨ ਬਿਹਾਨੀ ਸਾਰੀ।
ਚਿਰੀਆ ਸਗਲ ਉਠੀ ਚੁਹੁ ਚੁਹੁ ਕਰਿ ਤਮ ਚਰ ਕਰਤ ਪੁਕਾਰੀ।੧।
ਕੌਲ ਖਿੜੇ ਕੁੰਮਦੀ ਕੁਮਲਾਨੀ ਸੂਰਜਿ ਕਿਰਨ ਪਸਾਰੀ।
ਨਿਸਪਤਿ ਨਿਰਖਿ ਭਇਐ ਅਤਿ ਪੀਰੋ ਭੌਰ ਕਰਤ ਰੀਜਾਰੀ।੨।
ਗੁਆਲ ਬਾਲ ਬਛੁਰਾ ਅਰ ਗੋਪੀ ਸਭ ਕਉ ਪਿਆਸ ਤਿਹਾਰੀ।
ਕੌਨ ਬਖਤ ਕੇ ਦਰਿ ਪਰਿ ਠਾਢੇ ਦਰਸਨ ਦੇਹੁ ਮੁਰਾਰੀ।੩।
ਬਲਿ ਦਾਊ ਆਂਗਨ ਮਹਿ ਆਏ ਨੀਲੰਬਰ ਪਟਧਾਰੀ।
ਰਾਮਦਾਸ ਸੁਨਿ ਉਠੇ ਅਚਾਂਨਕ ਮਗਨ ਭਈ ਮਹਿਕਾਰੀ।੪।੧੩।
(ਰਾਗੁ ਨਟ)

- ਜਾਗੌ ਮਾਈ ਮਦਨ ਮੋਹਨ ਸਿਆਂਮ।
ਮਦਨ ਮੋਹਨ ਸਿਆਂਮ ਜਾਗੇ ਮਾਈ ਮਦਨ ਮੋਹਨ ਸਿਆਮ।
ਉਠਤ ਸਾਰ ਸਤਾਬ ਆਪਨ ਬੋਲਿ ਲੀਨੇ ਰਾਮ।੧।ਰਹਾਉ।
ਭੌਰ ਭ੍ਰਿੰਗ ਬਿਸਾਲ ਲਚਨ ਭਾਲ ਸੁਖ ਕੇ ਧਾਂਮ।
ਮੋਰ ਮੁਕਟ ਕਪੋਲ ਕੁੰਡਲ ਕੋਟ ਬਾਰੌਂ ਕਾਮ।੧।
ਨਾਮਕਾ ਸੁਕ ਅਧਰ ਬਿੰਦੂ ਮਦਸਨ ਦਾਮਨਿ ਘਾਂਮ।
ਸੁਭਗ ਗ੍ਰਿਵ ਰਸਾਲ ਛਾਤੀ ਲਸਤ ਮੁਕਤਾ ਦਾਂਮ।੨।
ਕੌਸਤਕ ਭ੍ਰਿਗਲਤਾ ਲਛਮੀ ਆਪੁ ਅਪੁਨੀ ਠਾਂਮ।
ਕਟ ਪੀਤੰਬਰ ਤਨਿ ਤੜਾਗੀ ਚਰਨ ਸੈਤਨ ਛਾਂਮ।੩।
ਗੁਆਲ ਗੋਪੀ ਦਰਸ ਦੇਖੈ ਔਰ ਪੁਰ ਕੀ ਬਾਂਮ।
ਰਾਮਦਾਸ ਸਰਬੰਸ ਬਾਰੈ ਦੇਖ ਛਬ ਅਭਿ ਰਾਂਮ।੪।੧੪।
(ਰਾਗੁ ਨਟ ਤਥਾ ਕੇਦਾਰੀ ਘਰ ਦੂਜਾ)

- ਦੇਖੈ ਰੀ ਮੈਂ ਮਦਨ ਮਾਖਨ ਚੋਰ।
ਚੋਰਿ ਗੋਰ ਸਖਾਤ ਧੋਰੀ ਦੌਤ ਬਛਰੇ ਛੋਰ।੧।ਰਹਾਉ।
ਸਭੀ ਬ੍ਰਿਜ ਜਨ ਰਹਤ ਸੋਏ ਉਠਤ ਆਗੈ ਭੋਰ।
ਗੁਆਰ ਬਾਂਨਰ ਬਾਰਿ ਗ੍ਰਿਹ ਮੈ ਤੁਰਤ ਤਾਲੇ ਤੋਰ।੧।
ਨਿਰਤ ਨਾਚ ਰਸਾਲ ਨਟਬਰ ਨਾਲਿ ਨਿਰਤਤ ਮੋਰ।

ਭੈਰਵੀ ਲਲਤਾ ਪ੍ਰਭਾਤੀ ਕਰਤ ਬੰਸੀ ਘੋਰ।੨।
ਸੁਨਤ ਸਰਵਨ ਉਠਤ ਸਭ ਹੀ ਜਾਤ ਵਾਕੀ ਓਰ।
ਬੇਨਤੀ ਬਹੁ ਕਰਤ ਬਿਧ ਸਿਉ ਹਾਥਿ ਦੋਨੋ ਜੋਰ।੩।
ਦੇਖ ਤਿਨ ਕਉ ਦੇਤ ਗਾਰੀ ਰੋਕ ਰਾਖਤ ਖੋਰ।
ਰਾਮ ਦਾਸ ਪਿੜ ਬਾਂਧਿ ਪਰਗਟ ਕਰਤ ਸਭ ਸਿਉ ਸੋਰ।੪।੧੫।

(ਰਾਗੁ ਨਟ)

- ਦੇਖੇ ਰੀ ਮੈ ਦੋਊ ਬੀਰ ਦਧ ਦਾਨੀ।
ਜਮਨਾ ਤੀਰ ਕਦਮ ਤਰਿ ਠਾਡੇ ਸਾਂਵਲ ਗੌਰ ਗੁਮਾਨੀ।੧।ਰਹਾਉ।
ਚੰਮਕਤ ਭਾਲ ਕੋਟ ਰਵਿ ਚੰਦਾ ਮਨਉ ਰੂਪ ਕੀ ਖਾਨੀ।
ਸੁਰ ਨਰ ਨਾਗ ਦੇਵ ਜਛ ਗੰਧ੍ਰਬ ਔਰਨ ਵਾਕੀ ਸਾਨੀ।੧।
ਮੋਰ ਮੁਕਤ ਮਕ੍ਰਾ ਕ੍ਰਿਤ ਕੁੰਡਲ ਪ੍ਰੇਮ ਭਰੀ ਪ੍ਰਿਕ ਬਾਨੀ।
ਕੌਲ ਨੈਨ ਮੁੱਖੁ ਕਮਲ ਬਿਰਾਜਤ ਭੌਰ ਭ੍ਰਿੰਗ ਲਪਟਾਨੀ।੨।
ਸੁੰਦਰ ਗੁਆਲ ਸਖਾ ਸੰਗਿ ਸਭ ਹੀ ਦਧ ਕੀ ਲੇਤ ਦੁਗਾਨੀ।
ਬਹੀਆਂ ਝਟਕਿ ਪਟਕਿ ਧਰ ਮਟਕੀ ਕਰਤ ਨਾ ਕਿਸਕੀ ਕਾਨੀ।੩।
ਮੁਰਲੀ ਟੇਰ ਮਕਾਨ ਕਰਿ ਸਭ ਕਉ ਪੂੰਝ ਨੈਨ ਰਿਸ ਪਾਨੀ।
ਰਾਮਦਾਸ ਕਰਿ ਜੋਰਿ ਮਨਾਵਤ ਕਹਤ ਬਾਤ ਮਨ ਭਾਨੀ।੪।੧੬।

(ਰਾਗੁ ਨਟ)

- ਮਹਰਿ ਹੇ ਬਰਜਿ ਕਾਂਨ ਨੰਦਰਾਨੀ।
ਰਾਹ ਚਲਤ ਮੋਹਿ ਰੋਕਤ ਰੋਕਤ ਹੋਇ ਬਹੈ ਦਧ ਦਾਨੀ।੧।ਰਹਾਉ।
ਬਹੀਆਂ ਝਟਕਿ ਪਟਕਿ ਮੋਰੀ ਮਟਕੀ ਦਧ ਭਾਜਨ ਸਭ ਭਾਨੀ।
ਨਿਤ ਨਿਤ ਸਹੀ ਜਾਤ ਨਹੀ ਮੋਪੈ ਦੂਧ ਦਹੀ ਕੀ ਹਾਨੀ।੧।
ਏਕ ਗਾਂਵ ਬਸਿ ਕਿਹਿ ਲੋ ਕਰੀਐ ਨੰਦ ਰਾਇ ਕੀ ਕਾਨੀ।
ਸੋਚਿ ਬੀਚਾਰਿ (ਸਮਝਿ)ਮਨ ਅਪੁਨੈ ਕਬਹੂੰ ਹੋਹੁ ਸਿਆਨੀ।੨।
ਪਤਨ ਰੋਕਿ ਜਗਾਤੀ ਲਾਵਤ ਪ੍ਰਕਰਤ ਨਾਰਿ ਬਿਗਾਨੀ।
ਪਾਂਚ ਸਾਤ ਲਰਕਾ ਸੰਗਿ ਲੀਏ ਕਰਤ ਆਪੁ ਮਨ ਭਾਨੀ।੩।
ਘਰ ਘਰ ਤੇ ਦੂਧ ਮਾਖਨ ਲੈ ਕੇ ਲੀਪਤ ਭੀਤ ਪੁਰਾਨੀ।
ਜਬ ਹਮ ਪਕਰਿ ਸੀਖ ਸਮਝਾਵੈ ਹੋਇ ਬਹੇ ਤਬ ਧਿਆਨੀ।੪।
ਬਛਰਾ ਛੋਰਿ ਤੋਰਿ ਕੈ ਬੰਧਨ ਡਾਰਿ ਦੇਤ ਸਭ ਪਾਨੀ।
ਹਰ ਹਰ ਹਸਤ ਗਾਰਿ ਦੇ ਸਭ ਕਉ ਭਲੀ ਸਿਖਾਈ ਬਾਨੀ।੫।
ਮੁਖ ਤੇ ਕਹੀ ਜਾਤ ਨਹੀਂ ਮੋਸਿਉ ਜੋ ਅਨੀਤ ਇਨ ਠਾਨੀ।
ਸੁਨੋ ਆਪੁ ਤੁਮ ਯਾਨੀ। ਸੋਭਾ ਘਰਿ ਘਰਿ ਏਹ ਕਹਾਨੀ।੬।

ਅਬ ਤੁਮ ਹੁਕਮ ਚਲਾਵਤ ਅਪੁਨਾ ਭੂਲਿ ਰਾਜਧਾਂਨੀ।
ਪਲਿ ਮਹਿ ਪਕਿਰ ਬੰਧਾਵੈ ਸਭ ਕਉ ਸੂਝਤ ਨ ਕੰਸ ਗੁਮਾਨੀ।੭।
ਕਹਾ ਭਯੌ ਦਸ ਗਾਇ ਬਧੇਰੈ ਸਭੈ ਜਾਤਿ ਇਕ ਸਾਂਨੀ।
ਰਾਂਮਦਾਸ ਸਭ ਕਹਤ ਗੁਆਰਨੀ ਸਮਝ ਜਸੋਧਾ ਰਾਨੀ।੮।
(ਰਾਗੁ ਨਟ)

– ਸਿਆਮ ਸੁੰਦਰ ਤਨ ਮੇਘ ਘਟਾ ਸਮ ਰੂਪ ਚਤੁਰਭੁਜ ਧਾਰੀ।
ਸੰਖ ਚਕ੍ਰ ਗਦਾ ਪਦਮ ਸੁਹਾਵੈਂ ਕ੍ਰੀਟ ਮੁਕਟ ਸਭ ਕਾਰੀ।੧।
ਦੀਜੈ ਦਰਸ ਮੁਰਾਰੀ ਮੋਕਉ ਦੀਜੇ ਦਰਸ ਮੁਰਾਰੀ।
ਅਪੁਨੈ ਜਨ ਪਰਿ ਕਿਰਪਾ ਕੀਜੈ ਰਾਖਹੁ ਲਾਜ ਹਮਾਰੀ।੧।ਰਹਾਉ।
ਸੂਤੀ ਗ੍ਰਿਹ ਬਸਿ ਦੇਵ ਦੇਵਕੀ ਚਿੰਤ ਕਰਤ ਅਤਿ ਭਾਰੀ।
ਤਾਂ ਕਉ ਨਾਥ ਦਰਸ ਦੇ ਤਾਰੇ ਤ੍ਰਾਸ ਕੰਸ ਕੀ ਟਾਰੀ।੨।
ਕੰਸ ਦੁਸਟ ਜਬ ਕਮਲ ਮੰਗਾਏ ਚਿੰਤ ਭਈ ਮਹਤਾਰੀ।
ਨਟਵਰ ਭੇਸ ਧਾਰਿ ਨਟ ਨਾਗਰ ਕੂਦ ਪਰੇ ਦਹਕਾਰੀ।੩।
ਕਾਲੀ ਨਾਥ ਕੌਲ ਤੁਮ ਕਾਢੇ ਦਰਸ ਦੀਆ ਅਨਿਹਾਰੀ।
ਨਿਧ ਜਲ ਪੈਠਿ ਬਰਨ ਨਿਸਤਾਰਿਓ ਜਲ ਕੀ ਪੈਜ ਸਵਾਰੀ।੪।
ਪਲ ਮਹਿ ਕੰਸ ਪਰਿਓ ਨਿਜ ਪਦ ਕਉ ਦੁਸਟ ਮੰਡਲੀ ਸਾਰੀ।
ਅਬ ਕੀ ਬਾਰ ਉਧਾਰੋ ਜਨ ਕਉ ਰਾਂਮਦਾਸ ਬਲਿਹਾਰੀ।੫।੧੯।
(ਰਾਗੁ ਨਟ)

ੴ ਸਤਿਗੁਰ ਪ੍ਰਸਾਦਿ

– ਸਾਂਵਰੇ ਕੀ ਬੰਸੀ ਮੋਕੌਂ ਪ੍ਰਾਨ ਹੂੰ ਤੇ ਪਿਆਰੀ ਹੈ।
ਮਾਈ ਬਿਹਾਰੀ ਕੀ ਬੰਸੀ ਮੋਕੌਂ ਪ੍ਰਾਨ ਹੂੰ ਤੇ ਪਿਆਰੀ ਹੈ।
ਸਿਆਮ ਜੀ ਨੈਂ ਹਾਥਿ ਲੀਨੀ ਪ੍ਰੇਮ ਹੂੰ ਕੇ ਪ੍ਰੇਮ ਭੀਨੀ।
ਮਨ ਤੇ ਬਿਧਾਤਾ ਕੀਨੀ ਸੁਧਾ ਕੀ ਸਵਾਰੀ ਹੈ।੧।ਰਹਾਉ।
ਪਿਆਰੀ ਤਉ ਜਗਤ ਈਸ ਕੌਨ ਕਰੈ ਯਾਕੀ ਰੀਸ।
ਬਿਸਵੇ ਭਈ ਹੈ ਬੀਸ ਭਾਗ ਹੂੰ ਕੀ ਭਾਰੀ ਹੈ।੧।
ਬਾਜਤੀ ਤ੍ਰਿਲੋਕ ਸੁਨੀ ਥਕਤ ਭਏ ਹੈਂ ਗੁਨੀ।
ਮੋਹੇ ਦੇਵ ਰਿਖੀ ਮੁਨੀ ਇੰਦ੍ਰ ਸਭਾ ਸਾਰੀ ਹੈ।੨।
ਰਾਗ ਤੌ ਛਤੀਸ ਜੇਤੇ ਤਾਲ ਮੂਲ ਭੇਦੇ ਕੇਤੇ।
ਸਾਤ ਹੀ ਸੁਰਾਂ ਸਮੇਤੇ ਸਭਹੂੰ ਤੇ ਨਿਆਰੀ ਹੈ।੩।
ਜਬ ਕੀ ਸੁਨੀ ਹੈ ਕਾਂਨ ਮਨ ਤੇ ਬਿਸਾਰਿਓ ਮਾਂਨ।

ਪ੍ਰਾਨ ਹੂੰ ਕੇ ਭਈ ਪ੍ਰਾਨ ਦੇਹ ਨੇਹ ਡਾਰੀ ਹੈ।੪।
ਲਗੀ ਫਿਰੈਂ ਵਾਕੀ ਲਾਰ ਸੁਧਿ ਨਾਂ ਕਛੂ ਸੰਭਾਰ।
ਕਹੂੰ ਹਾਰ ਕਹੂੰ ਬਾਰ ਲੋਕ ਲਾਜ ਜਾਰੀ ਹੈ।੫।
ਰਾਧੇ ਜੀ ਲਗਾ ਸਨੇਹ ਰਾਮਦਾਸ ਭੂਲੀ ਦੇਹ।
ਬੰਸਰੀ ਸਿਉ ਬਾਂਧਿ ਨੇਹ ਵਾਰ ਵਾਰ ਸਵਾਰੀ ਹੈ।੬।੧।

(ਰਾਗੁ ਜੈਜਾਵੰਤੀ)

- ਸਾਂਵਰੈ ਕੀ ਬੈਂਨ ਸੁਣੀ ਭੀਨੀ ਆਧੀ ਰਾਤ ਮੈਂ।
ਮਾਈ ਸਾਂਵਰੇ ਕੀ ਬੈਂਨ ਸੁਣੀ ਭੀਨੀਂ ਆਧੀ ਰਾਤ ਮੈਂ।
ਰੋਮ ਰੋਮ ਲਾਗੀ ਪੀਰ ਗਈ ਹੈ ਕਲੇਜਾ ਚੀਰ।
ਧਰੀ ਨਾਹੀ ਜਾਤੀ ਧੀਰ ਸੁਧਿ ਨਹੀਂ ਗਾਤ ਮੈਂ।੧।ਰਹਾਉ।
ਮੁਖ ਪੈ ਬਨਾਇ ਧਰੀ ਅਧਰ ਸੁਧਾ ਸਿਉ ਭਰੀ।
ਗੀਗਾ ਕੈਸੀ ਧਾਰਾ ਝਰੀ ਸੁਣੀ ਲੋਕ ਸਾਤ ਮੈਂ।੧।
ਸਿਵ ਕੀ ਸਮਾਧਿ ਖੂਲੀ ਬ੍ਰਹਮਾ ਜੀ ਕਉ ਬੇਦ ਭੂਲੀ।
ਦੇਵ ਬਧੂ ਰਹੀ ਝੂਲੀ ਬਾਜੀ ਤਾਂਨ ਘਾਤ ਮੈ।੨।
ਸੁਣੀ ਸੇਸ ਨਾਗ ਕਾਂਨ ਬੋਲਤੀ ਅਨੇਕ ਤਾਂਨ
ਤਾਲ ਮੂਲ ਭੇਦ ਮਾਂਨ ਬਾਜੀ ਸੁਰ ਸਾਂਤ ਮੈਂ।੩।
ਬਾਜਤੀ ਕਲੰਦ੍ਰੀ ਤੀਰ ਸੂਧਾ ਨਹੀਂ ਚਲੈ ਨੀਰ।
ਤ੍ਰਿਬਿਧ ਕਹੈ ਸਮੀਰ ਉਵਾਰੀ ਫੇਰੀ ਜਾਤ ਮੈਂ।੪।
ਰਾਮਦਾਸ ਰਾਧੇ ਧਾਇ ਸੰਗਿ ਸਭੈ ਸੁਖੀ ਲਾਇ।
ਸਾਂਵਰੇ ਕਉ ਮਿਲੀ ਜਾਇ ਜੈਸੇ ਸੀਪ ਸੁਵਾਤ ਮੈਂ।੫।੨।

(ਰਾਗੁ ਜੈਜਾਵੰਤੀ)

- ਬਿਹਾਰੀ ਕੀ ਬੈਣ ਬਾਜੀ ਕੁੰਜਨ ਕੀ ਓਟ ਮੈਂ।
ਮਾਈ ਬੰਸਰੀ ਕੀ ਟੇਰ ਬਾਜੀ ਕੁੰਜਨ ਦੀ ਓਟ ਮੈਂ।
ਬਾਜੀ ਤੌਂ ਸੁਧਾ ਸਮੀਰ ਗਈ ਸਾਤ ਲੋਕ ਚੀਰ।
ਇੰਦ੍ਰ ਸਮੀ ਭਾਂਨ ਨੀਰ ਬੀਧੇ ਰਾਗ ਲੋਟ ਮੈਂ।੧।ਰਹਾਉ।
ਸੁਣੀ ਤੌਂ ਅਕਾਸ ਭੂਮਦੇਵ ਬਧੂ ਗਿਰੀ ਝੂੰਮ।
ਪਰੀ ਸਭੇ ਘੂੰਮਿ ਘੂੰਮਿ ਏਕ ਪ੍ਰੇਮ ਚੋਟ ਮੈਂ।੧।
ਤੀਨ ਲੋਕ ਜੇਤੀ ਨਾਰ ਸਭ ਹੀ ਬਡੀ ਉਦਾਰ।
ਫਾਥੀ ਆਂਨਿ ਰਾਗ ਜਾਰ ਫੰਧਦਾ ਕੀ ਪੋਟ ਮੈਂ।੨।
ਗੋਪੀ ਸਭੇ ਗ੍ਰੇਹ ਤਿਆਗ ਆਪੋ ਆਪੀ ਚਲੀ ਮਾਗ।

ਜਾਂਨੇ ਬਡੇ ਊਚੇ ਭਾਗ ਲਾਜ ਹੂੰ ਕੀ ਛੋਟ ਮੈਂ।੩।
ਸਾਤ ਹੀ ਪਤਾਲ ਤਾਂਨ ਸੁਣੀ ਨਾਗ ਕੰਨਿਆ ਕਾਂਨ।
ਆਈ ਸਭੇ ਤਿਆਗ ਮਾਂਨ ਰਹੀ ਕਾਈ ਕੋਟ ਮੈਂ।੪।
ਰਾਮਦਾਸ ਰਾਧੇ ਪਿਆਰੀ ਸੁਧਾ ਹੂੰ ਕੇ ਸਾਂਚੇ ਢਾਰੀ।
ਸਭਹੀ ਤੇ ਛਬ ਨਿਆਰੀ ਸਾਂਮਰੈ ਕੀ ਜੋਟ ਮੈਂ।੫।੩।

(ਰਾਗੁ ਜੈਜਾਵੰਤੀ)

- ਬੰਸੀ ਬਟ ਬੰਸੀ ਬਾਜੀ ਮਦਨ ਗੋਪਾਲ ਕੀ।
ਮਾਈ ਬੰਸੀ ਬਟ ਬੰਸੀ ਬਾਜੀ ਮਦਨ ਗੋਪਾਲ ਕੀ।
ਬਾਜੀ ਤੋਂ ਭਈ ਬਿਹਾਲ ਬਾਜੀ ਕਹੈਂ ਕਾਸੂ ਹਾਲ।
ਬਾਜੀ ਕਹੈਂ ਬਾਜੀ ਬੰਸੀ ਰਸਕ ਰਸਾਲ ਕੀ।੧।ਰਹਾਉ।
ਅੰਗ ਕਉ ਤ੍ਰਿਭੰਗ ਕੀਐ ਬੰਸਰੀ ਅਧਰ ਦੀਐਂ।
ਮਾਰਵਾ ਮਲਾਰ ਲੀਐਂ ਬਾਜੀ ਮਧਿ ਕਾਲ ਕੀ।੧।
ਬੋਲਤੀ ਅਨੇਕ ਰਾਗ ਸੁਣੀ ਜਾ ਕੇ ਪੂਰੇ ਭਾਗ।
ਮਾਨੋਂ ਕਰੀ ਸੁਧਾ ਪਾਗ ਪਿਆਰੀ ਦੀਨ ਦਿਆਲ ਕੀ।੨।
ਰਹੀ ਹੈ ਤ੍ਰਿਲੋਕੀ ਛਾਇ ਕਾਹੂ ਪੈ ਨ ਲਖੀ ਜਾਇ।
ਸਭੇ ਦੇਵ ਸੀਸ ਨਾਇ ਸੁਧਿ ਨਾਂਹੀ ਹਾਲ ਕੀ।੩।
ਸੁਣੀ ਹੈ ਬੈਕੁੰਠ ਨਾਥ ਦੇਹ ਪੈ ਡੁਲਾਵੈਂ ਮਾਥ।
ਰਮਾ ਜੀ ਸਿਉ ਕਹੈਂ ਸੁਣੋਂ ਬੰਸੀ ਨੰਦ ਲਾਲ ਕੀ।੪।
ਬੰਸਰੀ ਕੀ ਧੁਨਿ ਨਿਆਰੀ ਸੁਣੀ ਜਬ ਰਾਧੇ ਪਿਆਰੀ।
ਰਾਮਦਾਸ ਬਲਿਹਾਰੀ ਕ੍ਰਿਸ਼ਨ ਕ੍ਰਿਪਾਲ ਕੀ।੫।੫।

(ਰਾਗੁ ਜੈਜਾਵੰਤੀ)

- ਬਾਂਕੇ ਜੂ ਕੀ ਬੈਂਣ ਬਾਜੀ ਰੰਗ ਮੈਂ ਰੰਗੀਨੀ ਹੈ।
ਮਾਈ ਬਾਂਕੇ ਜੂ ਕੀ ਬੈਂਣ ਬਾਜੀ ਰੰਗ ਮੈਂ ਰੰਗੀਨੀ ਹੈ।
ਮਾਨੂੰ ਚਲੀ ਗੰਗਧਾਰ ਪਾਪਿ ਸਿੰਧ ਸਭੇ ਪਾਰ।
ਅਧਰ ਸੁਧਾ ਮੈਂ ਢਾਰ ਸੁਧਾ ਹੀ ਸਿਉ ਭੀਨੀ ਹੈ।੧।ਰਹਾਉ।
ਤਾਂਨ ਤਰੰਗ ਲੀਐ ਸੁਧਾ ਹੀ ਕਉ ਸੋਭਾ ਦੀਐਂ।
ਪ੍ਰੇਮ ਕਾ ਪ੍ਰਵਾਹ ਕੀਐ ਬਿਸ ਮੋਹਿ ਲੀਨੀ ਹੈ।੧।
ਜਗਤ ਮੈਂ ਜੇਤੇ ਸਾਜ ਸਭ ਹੀ ਕੌ ਛੀਨਿ ਰਾਜ।
ਵਾਕੀ ਮੇਟਿ ਆਣ ਲਾਜ ਦੋਹੀ ਆਪ ਦੀਨੀ ਹੈ।੨।
ਅਧਰ ਸੁਧਾ ਕਉ ਪਾਇ ਰਾਗ ਤੌਂ ਅਨੇਕ ਗਾਇ।

ਤੀਨ ਲੋਕ ਤ੍ਰੀਆ ਘਾਇ ਬਾਂਧਿ ਬਸਿ ਕੀਨੀ ਹੈ।੩।
ਗੋਪੀ ਜਨ ਭੂਲੀ ਦੇਹ ਅਤਿ ਹੀ ਬਢਿਓ ਸਨੇਹ।
ਚਲੀ ਸਭੇ ਡਾਰਿ ਨੇਹ ਲੋਕ ਲਾਜ ਛੀਨੀ ਹੈ।੧।
ਰਾਂਮਦਾਸ ਗਈ ਧਾਇ ਮਿਲੀ ਸਭੇ ਪ੍ਰੇਮ ਭਾਇ।
ਲੀਨੀ ਸਿਆਂਮ ਕੰਠ ਲਾਇ ਆਪ ਜੈਸੀ ਕੀਨੀ ਹੈ।੫।੫।

(ਰਾਗੁ ਜੈਜਾਵੰਤੀ)

- ਬਿੰਦਾ ਬਨ ਬੰਸੀ ਬਾਜੀ ਰਾਗਨੀ ਕੇ ਗਾਵਤੀ।
ਮਾਈ ਬਿੰਦਾਬਨ ਬੰਸੀ ਬਾਜੀ ਰਾਗਨੀ ਕੇ ਗਾਵਤੀ।
ਸ੍ਰੀ ਰਾਗ ਗੌਰੀ ਗਾਈ ਪੂਰਬੀ ਮਹਾ ਸੁਹਾਈ ਨਟ ਸਿਉ ਕਲਿਆਂਣ
ਲਾਈ ਟੇਰੈ ਧਾਂਮ ਆਵਤੀ।੧।
ਬਨ ਮੈਂ ਕਰੈ ਕਲੋਲ ਸੁਧਾ ਭੀਨੇ ਬੋਲੈ ਬੋਲ।
ਤਾਂਨ ਮੈਂ ਰਾਗ ਤੋਲ ਬਾਜਤੀ ਸੁਹਾਵਤੀ।੧।
ਬੋਲਤੀ ਰਸਾਲ ਬੈਨ ਮਾਨੌਂ ਯਾ ਮੈਂ ਬਸੈ ਮੈਨ।
ਰਾਗ ਤੌਂ ਛਤੀਸ ਐਨ ਹਾਥਿ ਪੈ ਦਿਖਾਵਤੀ।੨।
ਸੁਣੀ ਜਾਂਨੈਂ ਯਾਕੀ ਟੇਰ ਸੁਧਿ ਹੂੰ ਨ ਲਈ ਫੇਰ ਬਿਨਾਂ ਬਾਣ ਮਾਰੇਂ ਘੇਰ
ਤਾਂਨ ਹੂ ਸਿਉ ਘਾਵਤੀ।੩।
ਗੰ੍ਧ੍ਰਪ ਭਏ ਹੈ ਏਤੇ ਕਿੰਨਰ ਕਹਾਵੈਂ ਕੇਤੇ।
ਜਗਤ ਮੈਂ ਗੁਣੀ ਜੇਤੇ ਸਭ ਕਉ ਰਿਝਾਵਤੀ।੪।
ਦੇਖਿ ਕੈ ਮੋਹਿਆ ਅਨੰਗ ਰੰਗ ਹੀ ਮੈਂ ਨਾਨਾ ਰੰਗ।
ਤਾਨ ਕੀ ਛੂਟੈਂ ਤਰੰਗ ਤੀਨ ਲੋਕ ਧਾਵਤੀ।੫।
ਛਿਨ ਮੈਂ ਚੁਰਾਇ ਚੀਤ ਰਾਧੇ ਜੂ ਕਉ ਲੀਆ ਜੀਤ।
ਰਾਂਮਦਾਸ ਐਸੀ ਰੀਤ ਸਾਂਵਰੈ ਕਉ ਭਾਵਤੀ।੬।੬।

(ਰਾਗੁ ਜੈਜਾਵੰਤੀ)

ਬੰਸਰੀ ਬਜਾਈ ਕਾਂਨ ਤਾਂਨ ਕੀ ਤਰੰਗ ਸਿਉ।
ਮਾਈ ਬੰਸਰੀ ਬਜਾਈ ਕਾਂਨ ਤਾਨ ਕੀ ਤਰੰਗ ਸਿਉ।
ਮੁਖ ਪੈ ਧਰੀ ਮਰੋਰ ਭੌਹਨ ਕੀ ਜੋਰ ਕੋਰਿ।
ਦੇਖਤ ਹੈ ਵਾਕੀ ਓਰ ਛੀਕ ਰੰਗ ਰੰਗ ਸਿਉ।੧।ਰਹਾਉ।
ਛੂਟਤ ਤਰੰਗ ਤਾਂਨ ਮਾਨੌਂ ਰਾਘੋ ਜੂ ਕੇ ਬਾਂਨ।
ਕਿਧੌਂ ਕੇ ਕਿਰਣ ਭਾਨ ਗੰਗਾ ਜੀ ਕੀ ਧਾਰ ਜਿਉ।੧।
ਮਾਨੌਂ ਕੇ ਖੂਲੀ ਸੁਬਾਸ ਕੇਤਕੀ ਗੁਲਾਬ ਪਾਸ।

ਉਡੈ ਭਉਰ ਆਸ ਪਾਸ ਆਈ ਸਖੀ ਧਾਇਯੋ।੨।
ਮੇਘ ਕੀ ਪਰੈ ਫੁਹਾਰ ਸਾਵਣਾ ਕੀ ਸੁਧਾ ਧਾਰ।
ਕਹਾ ਲੌ ਕੀਜੈ ਸੁਮਾਰ ਤਾਨ ਕੀ ਤਰੰਗ ਤਿਉ।੩।
ਗੋਪੀ ਕਹੈ ਐਸੀ ਬਾਤ ਦਿਨ ਹੀ ਮੈਂ ਭਈ ਰਾਤ।
ਭੂਲੀ ਦੇਹ ਤਾਤ ਮਾਤ ਕਾਨ ਬੰਸੀ ਸੁਣੀ ਕਿਉ।੪।
ਰਾਮਦਾਸ ਧਿਆਨ ਲਾਇ ਰਾਧੇ ਜੀ ਰਹਿ ਅਘਾਇ।
ਘੰਡਾ ਹੇੜੈ ਮ੍ਰਿਗੀ ਜਾਇ ਪੀਵਤ ਪਿਊਖ ਜਿਉ।੫।੭।

(ਰਾਗੁ ਜੈਜਾਵੰਤੀ)

\- ਬੰਸਰੀ ਕੀ ਟੇਰ ਆਵੈ ਬਨਹੂੰ ਤੇ ਬਾਜਤੀ।
ਮਾਈ ਬੰਸਰੀ ਕੀ ਟੇਰ ਆਵੈ ਬਨਹੂੰ ਤੇ ਬਾਜਤੀ।
ਅਧਰ ਸੁਧਾ ਮੈਂ ਸਾਂ ਨੀ ਮਾਨਹੂੰ ਸਿਉ ਬੋਲੈ ਬਾਨੀ।
ਮਾਨੋ ਕੀਨੀ ਪਟਰਾਨੀ ਯਾਤੇ ਆਵੈ ਗਾਜਤੀ।੧।ਰਹਾਉ।
ਦੇਖੋਂ ਰੀ ਢਿਠਾਈ ਯਾਂ ਕੀ ਬੋਲੈ ਹੋਇ ਟੇਢੀ ਬਾਂਕੀ।
ਕੈਦ ਏਹ ਸੁਤਾ ਕਾਂਕੀ ਮੁਖ ਪੈ ਬਿਰਾਜਤੀ।੧।
ਮੋਹ ਕੇ ਸਿਖਾਵੈ ਮੰਤ ਮੋਹੇ ਸਭੈ ਜੀਅ ਜੰਤ।
ਮੋਹਤੀ ਬਿਗਾਂਣਾ ਕੰਤ ਨੇਕ ਹੂੰ ਨ ਲਾਜਤੀ।੨।
ਸਾਂਵਰੇ ਕਉ ਮੋਹਿ ਲੀਨਾ ਏਕ ਪਾਵ ਠਾਢਾ ਕੀਨਾ।
ਮੁਖੁ ਹੂੰ ਮੈਂ ਮੁਖੁ ਦੀਨਾਂ ਐਸੀ ਕਰੈ ਜਾਜਤੀ।੩।
ਆਪ ਨਾ ਚਲਾਵੈ ਰਾਜ ਔਰ ਕਾ ਬਿਗਾਰੈ ਕਾਜ।
ਕਾਹੂ ਕੀ ਨ ਕਾਨਿ ਲਾਜ ਐਸੇ ਸਾਜ ਸਾਜਤੀ।੪।
ਰਾਮਦਾਸ ਰਾਧੇ ਆਦਿ ਕਹੈ ਸਖੀ ਹਾਇ ਹਾਇ।
ਚਾਮ ਕੇ ਬੰਸੀ ਚਲਾਇ ਤੋਲ ਤੀਨ ਪਾਜਤੀ।੫।੮।

(ਰਾਗੁ ਜੈਜਾਵੰਤੀ)

\- ਮੋਹਣੀ ਸੀ ਮੇਲਿ ਬੰਸੀ ਮੋਹਣਾ ਰੀਝਾਇਆ ਹੈ।
ਮਾਈ ਮੋਹਣੀ ਸੀ ਮੇਲਿ ਬੰਸੀ ਮੋਹਣਾ ਰੀਝਾਇਆ ਹੈ।
ਦੇਖੈ ਨਹੀ ਕਾਹੂ ਓਹ ਬੰਸਰੀ ਸਿਉ ਪ੍ਰੀਤ ਜੋਰ।
ਮਧਿ ਆਨੈ ਸਾਂਝ ਭੋਰ ਹਾਥ ਕੀ ਬਿਕਾਇਆ ਹੈ।੧।ਰਹਾਉ।
ਹਮ ਤੌ ਰਹੀ ਮਨਾਇ ਚਰਨ ਪੈ ਸੀਸ ਨਾਇ।
ਨੈਕਹੂ ਨ ਨੈਨ ਲਾਇ ਯਾਕੈ ਬਸਿ ਆਇਆ ਹੈ।੧।
ਮੂਰ ਹੀ ਮੈਂ ਸਾਧਿ ਟੂਣਾ ਸਿਆਮ ਜੀ ਮੋਹਿਆ ਸਲੂਣਾ।

ਦਿਨੋ ਦਿਨ ਪਿਆਰ ਦੂਣਾ ਜੋਰਿ ਜਾਦੂ ਪਾਇਆ ਹੈ।੨।
ਤੀਨ ਹੀ ਗੁਣਾ ਤੇ ਨਿਆਰਾ ਜਾਤੇ ਭਇਆ ਜਗ ਸਾਰਾ।
ਏਤੋ ਓਹੀ ਸਿਆਮ ਪਿਆਰੇ ਬੇਦ ਨੇਤ ਗਾਇਆ ਹੈ।੩।
ਜਾਂ ਕੈ ਨਾਹੀ ਜਾਤਿ ਪਾਤਿ ਕੁਲ ਹੂੰ ਨ ਤਾਤ ਮਾਤ।
ਬੰਸਰੀ ਸਿਉ ਕਰੇ ਬਾਤੁ ਯਾਨੈ ਕਛੁ ਲਾਇਆ ਹੈ।੪।
ਰਾਮਦਾਸ ਰਾਧੈ ਕਹੈ ਪੀਰ ਮੋਰੀ ਕਉਨ ਲਹੈ।
ਤਨ ਹੂ ਕਉ ਬੰਸੀ ਦਹੈ ਮਨ ਮਾਰਿ ਆਹਿਆ ਹੈ।੫।੯।

(ਰਾਗੁ ਜੈਜਾਵੰਤੀ)

- ਕਾਂਵਰੂ ਕੀ ਦੂਤੀ ਕਿਧੌ ਬੰਸੀ ਨੰਦ ਲਾਲ ਕੀ।
ਮਾਈ ਕਾਵਰੂ ਕੀ ਦੂਤੀ ਕਿਧੌ ਬੰਸੀ ਨੰਦ ਲਾਲ ਕੀ।
ਬਨ ਮੈ ਬਸੀਠੀ ਪਾਵੈ।ਰਾਗੁ ਸਿਉ ਤੀਆ ਰੀਝਾਂਵੈ।
ਦੇਵ ਕੰਨਿਆ ਮੋਹਿ ਲਿਆਵੈ ਨਾਗ ਨਾਰੀ ਪਿਆਲ ਕੀ।੧।ਰਹਾਉ।
ਗੋਪੀ ਸਭੇ ਲੀਨੀ ਘੇਰਿ ਏਕ ਹੂੰ ਨ ਆਈ ਫੇਰਿ।
ਜਾਦੂ ਪਾਇ ਕੀਨੀ ਜੇਰ ਜੈਸੇ ਮੀਨ ਜਾਲ ਕੀ।੧।
ਮੰਤ੍ਰ ਤੌ ਅਨੇਕ ਮਾਨੇ ਜੰਤ੍ਰ ਹੂ ਕੀ ਜਾਤਿ ਜਾਂਨੈ।
ਤੰਤ੍ਰ ਹੂੰ ਕਾ ਮਾਰ ਛਾਨੈ ਬਿਦਿਆ ਬਿਤਾਲ ਕੀ।੨।
ਰਾਮ ਤੌ ਅਨੇਕ ਗਾਵੈ ਤਾਲ ਮੂਲ ਭੇਦ ਪਾਵੈ।
ਸਾਤ ਹੂ ਸੁਰਾਂ ਮਿਲਾਵੈ ਬੇਲਾ ਰਾਗ ਮਾਲ ਕੀ।੩।
ਬੇਦ ਚਾਰ ਕੰਠਗਾਂਨੈ ਅਠਾਰਾਂ ਪੁਰਾਣੇ ਜਾਂਨੈ।
ਚੌਦਾਹ ਹੂੰ ਬਿਦਿਆ ਨਿਧਾਨੈਂ ਪਿੰਗਲ ਬਿਆਨ ਕੀ।੪।
ਦੇਵਨ ਕਉ ਟੋਨਾ ਲਾਵੈ ਚੜਿ ਕੇ ਬਿਬਾਣ ਧਾਵੈ।
ਫੂਲ ਕੀ ਫੁਹਾਰ ਪਾਵੈ ਨਾਰੀ ਲੋਕ ਪਾਲ ਕੀ।੫।
ਰਾਗਨੀ ਜਿਉ ਟੋਰਿ ਲੀਨੀ ਗੋਪੀ ਸਭੇ ਰੰਗ ਭੀਨੀ।
ਰਾਮਦਾਸ ਦਾਸੀ ਕੀਨੀ ਮਦਨ ਗੋਪਾਲ ਕੀ।੬।੧੦।

(ਰਾਗੁ ਜੈਜਾਵੰਤੀ)

- ਸੁਣੋ ਸਖੀ ਸਾਂਵਰੇ ਕੀ ਬੰਸੀ ਛੀਨੀ ਲੀਜੀਐ।
ਸੁਣੋ ਆਲੀ ਸਾਂਵਰੇ ਕੀ ਬੰਸੀ ਛੀਨ ਲੀਜੀਐ।
ਏਕਠੀ ਸਭੈ ਜਾਵੈਂ ਕਹੂੰ ਕੇ ਇਕੇਲੇ ਪਾਵੈ।
ਹਾਥਿ ਹੂ ਸੈਂ ਛੀਨਿ ਲੀਆਵੈਂ ਕਾਂਨਿ ਕਾਕੀ ਕੀਜੀਐ।੧।ਰਹਾਉ।
ਭਾਵੈ ਕੋਈ ਕਰੈ ਰੋਸਿ ਬੰਸਰੀ ਕਉ ਲੀਜੈ ਖੋਸਿ।
ਹਮੈ ਕਉ ਦੇਵੈ ਦੋਸ ਕਾਹੂ ਕਉਨ ਧੀਜੀਉ।੧।

ਬੰਸਰੀ ਕੇ ਬਿਕਿਆ ਹਾਥ ਨਾਥ ਨੇ ਚੜ੍ਹਾਈ ਮਾਥ।
ਰੈਣ ਦਿਨ ਰਾਖੈ ਸਾਥ ਦੇਖਿ ਦੇਖਿ ਖੀਜੀਐ।੨।
ਹਮ ਕਉ ਬਿਸਾਰਿ ਦੀਨਾ ਇਸਹੀ ਕੇ ਰੰਗ ਭੀਨਾ।
ਤਾਨ ਸਿਉ ਰੀਝਾਇ ਲੀਨਾ ਯਾਤੇ ਨਿਤਿ ਛੀਜੀਐ।੩।
ਸਭਹੂੰ ਸਿਉ ਪ੍ਰੀਤ ਤੋਰ ਆਪ ਨੀ ਹੀ ਚੈਚਿ ਓਰ।
ਬਾਂਧਿਓ ਸਿਆਂਮ ਰਾਗ ਡੋਰ ਕਹੋ ਕੈਸੇ ਜੀਜੀਐ।੪।
ਰਾਮਦਾਸ ਰਾਧੇ ਰਾਨੀ ਦੇਖਿ ਕੇ ਬੰਸੀ ਰਿਸਾਂਨੀ।
ਇਨ ਤੇ ਅਨੀਤ ਠਾਂਨੀ ਛੋਡਿ ਕੈਸੇ ਦੀਜੀਐ।੪।੧੧।

(ਰਾਗੁ ਜੈਜਾਵੰਤੀ)

ਸਾਂਵਰੇ ਕੈ ਨੈਨ ਮਾਨੋਂ ਪ੍ਰੇਮ ਭੀਨੀ ਕਾਨੀ ਹੈ।
ਮਾਈ ਸਾਂਵਰੇ ਕੇ ਨੈਨ ਮਾਨੋ ਪ੍ਰੇਮ ਭੀਨੀ ਕਾਨੀ ਹੈ।
ਸੂਰ ਸਸਿ ਤਾਰੇ ਭਾਰੇ ਕੋਟਕ ਸਰੋਜ ਵਾਰੇ।
ਕਾਕੀ ਸੋਭਾ ਦੀਜੈ ਅਲੀ ਔਰ ਨਾਹੀ ਸਾਨੀ ਹੈ।੧।ਰਹਾਉ।
ਭੌਹ ਕੀ ਕਮਾਨਿ ਤਾਨਿ ਲਾਈ ਹੈ ਕਲੇਜੈ ਜਾਨਿ।
ਨਿਕਲੀ ਦੁਸਲੂ ਛਾਨਿ ਫੂਲ ਜਿਉ ਸੁਖਾਂਨਿ ਹੈ।੧।
ਗਈ ਹੈ ਕਲੇਜਾ ਚੀਰ ਸਹੀ ਨਹੀਂ ਜਾਤੀ ਪੀਰ।
ਸੈਨੋ ਸੈਨ ਮਾਂਗੇ ਨੀਰ ਬਿਰਹ ਬੌਰਾਂਨੀ ਹੈ।੨।
ਹਾਲ ਤੇ ਭਈ ਬਿਹਾਲ ਰੋਵੈ ਸਦਾ ਲਾਲ ਲਾਲ।
ਡਾਰ ਸਭੈ ਦੇਹ ਮਾਲ ਬਾਵਰੀ ਦੇਵਾਨੀ ਹੈ।੩।
ਲਾਗੀ ਜਿਸੈ ਪ੍ਰੇਮ ਚੋਟ ਕਾਹੂੰ ਕੀ ਨਾ ਬਚੈ ਓਟ।
ਪਰੀ ਭੂਮ ਲੋਟ ਪੋਟ ਜੀਉ ਤੇ ਬਿਹਾਨੀ ਹੈ।੪।
ਪ੍ਰੇਮ ਸਿਉ ਲਗਾਈ ਪਿਆਰੇ ਪੈਠ ਗਈ ਦੇਹ ਨਾਰੇ।
ਰੋਮ ਰੋਮ ਸਾਲੈ ਸਾਰੈ ਕੂਕੈ ਜਾਂਨੀ ਜਾਂਨੀ ਹੈ।੫।
ਭਈ ਹੈ ਪ੍ਰਸਿਧਿ ਬਾਤ ਸੁਨੀ ਸਭ ਤਾਤ ਮਾਤ।
ਕਹੈਂ ਲੋਕ ਕੁਲ ਜਾਤਿ ਜਗਤ ਮੈ ਜਾਨੀ ਹੈ।੬।
ਸੁਨੀ ਹੈ ਜਹਾਂਨ ਸਾਰੇ ਨੀਚ ਊਚ ਬੂਢੇ ਬਾਰੈ।
ਮੁਖ ਮੁਖ ਦੁਆਰੈ ਦੁਆਰੈ ਬਾਤ ਨਾਂਹੀ ਛਾਨੀ ਹੈ।੭।
ਉਠੀ ਹੈ ਕਲੇਜੈ ਹੂਕ ਦੇਹ ਸਾਰੀ ਦੀਨੀ ਫੂਕ।
ਮੁਖ ਛਬਿ ਗਈ ਸੂਕ ਮਾਂਗੇ ਪਾਨੀ ਪਾਨੀ ਹੈ।੮।
ਮਾਨੋਂ ਖਾਈ ਨਾਗ ਕਾਰੈ ਰੋਮ ਰੋਮ ਬਿਖ ਜਾਰੈ।
ਹਾ ਹਾ ਸਿਆਮ ਹਾਰੇ ਹਾਰੇ ਐਸੀ ਬੋਲੇ ਬਾਨੀ ਹੈ।੯।

ਰਾਧੇ ਜੀ ਕੋ ਮਿਲੋ ਆਇ ਸ੍ਰੀ ਸਿਆਮ ਜਾਂ ਨਿ ਰਾਇ।
ਰਾਮ ਦਾਸ ਸੀਸ ਨਾਇ ਏਹੀ ਬਿਲੋ ਠਾਂਨੀ ਹੈ।੧੦।੧੨।੩੦।

(ਰਾਗੁ ਜੈਜਾਵੰਤੀ)

ਡਾ. ਜਸਬੀਰ ਸਿੰਘ ਸਾਬਰ ਉਨ੍ਹਾਂ ਦੀ ਬਾਣੀ ਬਾਰੇ ਲਿਖਦੇ ਹਨ, 'ਆਪ ਜੀ ਦੀ ਬਾਣੀ ਵਿੱਚ ਏਕ ਈਸ਼ਵਰਵਾਦ ਦੀ ਸੁਰ ਗੂੰਜਦੀ ਹੈ। ...... ਆਪ ਜੀ ਨੇ ਸਮਕਾਲੀ ਸਮਾਜ ਵਿੱਚ ਫੈਲੇ ਜੋਗੀਆਂ ਦੇ ਪ੍ਰਭਾਵ ਨੂੰ ਵੀ ਨਕਾਰਿਆ ਹੈ। ਇਥੇ ਹੀ ਬਸ ਨਹੀਂ ਆਪ ਜੀ ਨੇ ਸਾਰੇ ਕਰਮਕਾਂਡੀ ਸਿੱਧਾਂਤਾਂ ਪ੍ਰਤੀ ਖੰਡਨਾਤਮਕ ਸੁਰ ਵਿੱਚ ਇੱਥੋਂ ਤੱਕ ਆਖਿਆ ਹੈ ਕਿ :

'ਹਮਰਾ ਨਾਥ ਨਥੀ ਸਭ ਜਾਂਕੀ, ਇਕਤੈ ਸੂਤਿ ਪਰੋਈ।
ਰਾਮਦਾਸ ਦਾਸੀ ਹਮ ਤਾਂਕੀ ਔਰ ਨ ਮਾਨੈ ਕੋਈ।।

ਇਸ ਦੇ ਨਾਲ ਹੀ ਆਪ ਨਿਰਗੁਣ ਤੇ ਸਰਗੁਣ ਬ੍ਰਹਮ ਨੂੰ ਇਕ ਮੰਨਦੇ ਹਨ। ....ਬਾਣੀ ਬਾਬਾ ਰਾਮਦਾਸ ਭਾਵਾਤਮਕ ਪ੍ਰਧਾਨ ਰਚਨਾ ਸਿੱਧ ਹੁੰਦੀ ਹੈ। ਪ੍ਰਸਤੁਤ ਵਿਚਾਰ ਪੂਰਵ ਸੰਤ ਵਿਚਾਰਧਾਰਾ ਦਾ ਹੀ ਅਨੁਸਰਣ ਕਰਦੇ ਹਨ। ਕੋਈ ਨਵਾਂ ਸਿੱਧਾਂਤ ਪੇਸ਼ ਕਰਨ ਦੀ ਥਾਂ ਪੂਰਵ-ਸਥਾਪਿਤ ਸਿੱਧਾਂਤਾਂ ਨੂੰ ਹੀ ਆਤਮਸਾਥ ਕੀਤਾ ਗਿਆ ਹੈ। ਆਪ ਜੀ ਦਾ ਗਿਆਨ, ਵਿਗਿਆਨ, ਮਿਥਿਹਾਸ ਜਾਂ ਦਰਸ਼ਨ ਦੀ ਬੌਧਿਕ ਪੱਧਰ ਤੇ ਵਿਆਖਿਆ ਨਹੀਂ ਕਰਦੇ, ਸਗੋਂ ਮਨ ਦੇ ਵੇਗ ਨੂੰ ਰਸਾਤਮਕ ਰਾਗ-ਬੱਧ ਰਚਨਾ ਰਾਹੀਂ ਸਰਲ ਢੰਗ ਨਾਲ ਅਭਿਵਿਅਕਤ ਕੀਤਾ ਗਿਆ ਹੈ। ਇਸ ਰਸਾਤਮਕਤਾ ਤੇ ਸਰਲਤਾ ਨੂੰ ਕਾਇਮ ਰਖਣ ਲਈ ਭਾਸ਼ਾ ਦੀ ਸੁਖੇਨਤਾ ਵੱਲ ਉਚੇਚਾ ਧਿਆਨ ਕੇਂਦ੍ਰਿਤ ਕੀਤਾ ਗਿਆ ਹੈ।[1]

ਬਾਬਾ ਰਾਮਦਾਸ ਜੀ ਨੇ ਕੁਝ ਮਾੜਾਂ ਦੀ ਰਚਨਾ ਕੀਤੀ ਹੈ ਅਤੇ ਇਨ੍ਹਾਂ ਦੇ ਪਾਠ ਤੋਂ ਪਾਠਕ ਖੁਦ ਇਨ੍ਹਾਂ ਦੀ ਬਾਣੀ ਦੇ ਵਿਸ਼ੇ-ਵਸਤੂ ਅਤੇ ਭਾਸ਼ਾ-ਸ਼ੈਲੀ ਬਾਰੇ ਕੋਈ ਨਿਸ਼ਚਿਤ ਮਤ ਬਣਾ ਸਕਦੇ ਹਨ। ਐਡੀ ਵੱਡੀ ਬਾਣੀ ਰਚਨਹਾਰ ਸੰਤ ਕਵੀ ਬਾਬਾ ਰਾਮਦਾਸ ਜੀ ਨੂੰ ਕਿੰਨਾ ਸਮਾਂ ਹਨੇਰੀ ਕੋਠਰੀ ਵਿੱਚ ਬੰਦ ਰੱਖਿਆ ਜਾ ਸਕੇਗਾ। ਇਨ੍ਹਾਂ ਦੀ ਬਾਣੀ ਬਾਰੇ ਇਕ ਨਹੀਂ ਸਗੋਂ ਕਈ ਪੀ.ਐਚ.ਡੀ. ਦੇ ਥੀਸਸ ਲਿਖੇ ਜਾ ਸਕਦੇ ਹਨ।

1. ਬਾਣੀ ਬਾਬਾ ਰਾਮਦਾਸ, ਪੰਨੇ 24, 25 ਤੇ 33

# 38

# ਸਾਧੂ ਈਸ਼ਰਦਾਸ

ਮਾਲਵੇ ਦੇਸ਼ ਵਿੱਚ ਹਮੇਸ਼ਾ ਪ੍ਰਭੂ ਦੇ ਪਿਆਰਿਆਂ, ਸਾਧੂ-ਸੰਤਾਂ, ਦਰਵੇਸ਼ਾਂ, ਫ਼ਕੀਰਾਂ ਅਤੇ ਕਵੀਸ਼ਰਾਂ ਦਾ ਜ਼ੋਰ ਰਿਹਾ ਹੈ, ਮਾਨ ਰਿਹਾ ਹੈ ਅਤੇ ਆਮ ਜਨਤਾ ਵਿੱਚ ਇਨ੍ਹਾਂ ਦੀ ਸਿੱਖੀ-ਸੇਵਕੀ, ਮਾਨਤਾ ਅਤੇ ਸਿੱਕਾ ਕਾਫ਼ੀ ਚੱਲਦਾ ਰਿਹਾ ਹੈ। ਸਾਧੂ ਈਸ਼ਰਦਾਸ ਵੀ ਇਸੇ ਤਰ੍ਹਾਂ ਦਾ ਮਲਵਈ ਸਾਧੂ ਸੀ ਜੋ ਉਦਾਸੀ ਸੰਪ੍ਰਦਾਇ ਵਿੱਚ ਦੀਖਿਅਤ ਸਾਧੂ ਵੀ ਸੀ ਅਤੇ ਕਵੀਸ਼ਰ ਦੇ ਤੌਰ 'ਤੇ ਵੀ ਚੰਗੀ ਮਾਨਤਾ ਮਿਲ ਚੁੱਕੀ ਸੀ। ਸਾਧੂ ਸਦਾ ਰਾਮ, ਕਿਸ਼ਨ ਸਿੰਘ ਆਰਿਫ਼ ਅਤੇ ਸਾਧੂ ਦਯਾ ਸਿੰਘ ਆਰਿਫ਼ ਉਹ ਸਾਧੂ ਸਨ ਜੋ ਬ੍ਰਹਮ ਵਿਦਿਆ ਦੇ ਜਾਣੂ ਸਨ ਪਰ ਨਾਲ ਕਵੀਸ਼ਰੀ ਵੀ ਕਰਦੇ ਰਹੇ ਹਨ। ਇਸ ਦਾ ਇਕ ਕਾਰਨ ਇਹ ਵੀ ਹੋ ਸਕਦਾ ਹੈ ਕਿ ਸਾਡੇ ਡੇਰਿਆਂ ਵਿੱਚ ਇਨ੍ਹਾਂ ਨੂੰ ਉਹ ਸਨਮਾਨ ਨਹੀਂ ਮਿਲ ਸਕਿਆ ਜਿਸ ਦੇ ਇਹ ਹੱਕਦਾਰ ਸਨ।

ਇਸ ਕਾਰਨ ਦੀ ਵਿਆਖਿਆ ਕਰਦੇ ਡਾ. ਹਰਿਭਜਨ ਸਿੰਘ ਲਿਖਦੇ ਹਨ, "ਮਾਲਵੇ ਪ੍ਰਦੇਸ਼ ਵਿੱਚ ਉਹਨਾਂ ਦੀ ਪ੍ਰਸਿੱਧੀ 'ਕਾਫ਼ੀਆਂ' ਕਾਰਨ ਹੈ। ਕਾਫੀਆਂ ਮੁਸਲਮਾਨ ਸੂਫ਼ੀ ਫ਼ਕੀਰਾਂ ਦੇ ਦਾਇਰਿਆਂ ਨਾਲ ਸੰਬੰਧਿਤ ਕਾਵਿ-ਰੂਪ ਹੈ। ਹਿੰਦੂ-ਸਿੱਖ ਸਾਧੂ-ਸੰਤਾਂ ਦੇ ਡੇਰਿਆਂ ਵਿੱਚ, ਮੰਦਿਰਾਂ ਜਾਂ ਗੁਰਦੁਆਰਿਆਂ ਵਿੱਚ ਇਨ੍ਹਾਂ ਨੂੰ ਵਿਸ਼ੇਸ਼ ਪਰਵਾਨਗੀ ਨਹੀਂ ਮਿਲ ਸਕੀ। ਸਾਧੂ ਈਸ਼ਰਦਾਸ ਨੇ ਲੰਮੇ ਅਰਸੇ ਤਕ ਕਾਫ਼ੀਆਂ ਦੀ ਰਚਨਾ ਕੀਤੀ ਅਤੇ ਆਪਣੇ ਡੇਰੇ ਵਿੱਚ ਇਹਨਾਂ ਦੇ ਗਾਇਨ ਨੂੰ ਸਥਾਪਿਤ ਕੀਤਾ। ਸੂਫ਼ੀ ਸ਼ੈਲੀ ਦਾ ਸਾਧਗੀਰੀ ਵਿੱਚ ਪ੍ਰਵੇਸ਼ ਕਰਾਉਣ ਵਿੱਚ ਸਾਧੂ ਈਸ਼ਰਦਾਸ ਦੀ ਵਿਲੱਖਣਤਾ ਹੈ।"[1]

ਸਾਧੂ ਈਸ਼ਰਦਾਸ ਦਾ ਜਨਮ ਕਦ ਹੋਇਆ ਇਸ ਬਾਰੇ ਕੋਈ ਅੰਦਰਲੀ ਜਾਂ ਬਾਹਰੀ ਗਵਾਹੀ ਪ੍ਰਾਪਤ ਨਹੀਂ, ਪਰ ਉਨ੍ਹਾਂ ਦਾ ਸਮਾਂ 1857 ਈਸਵੀ ਤੋਂ

---

1. ਉਨ੍ਹੀਵੀਂ ਸਦੀ ਦਾ ਢੋਲਵਾਂ ਪੰਜਾਬੀ ਸਾਹਿਤ, ਪੰਨਾ 94

ਪਹਿਲਾਂ ਦਾ ਸਵੀਕਾਰ ਕੀਤਾ ਜਾ ਸਕਦਾ ਹੈ ਕਿਉਂਕਿ ਉਹ ਆਪਣੀ ਕਿਰਤ ਵਿੱਚ ਇਕ ਥਾਂ ਮਲਕਾ ਵਿਕਟੋਰੀਆ ਨੂੰ ਵੀ ਪ੍ਰਣਾਮ ਕਰਦਾ ਹੈ ਜਿਸ ਨੂੰ ਤ੍ਰੇਤਾ ਯੁੱਗ ਵਿੱਚ ਮਾਤਾ ਸੀਤਾ ਨੇ ਵਰਦਾਨ ਦਿੱਤਾ ਸੀ ਕਿ ਤੂੰ ਤ੍ਰਿਜਟਾ ਦੇ ਰੂਪ ਵਿੱਚ ਜਿਵੇਂ ਮੇਰੀ ਸੇਵਾ ਕੀਤੀ ਹੈ, ਉਸੇ ਤਰ੍ਹਾਂ ਤੂੰ ਕਲਜੁਗ ਵਿੱਚ ਦੁਸ਼ਮਣਾਂ ਨੂੰ ਫਤਹਿ ਕਰੇਗੀ ਅਤੇ ਸੁਦਾਗਰ ਬਣ ਕੇ ਸਪਤਦੀਪ 'ਤੇ ਰਾਜ ਕਰੇਗੀ। ਅਸੀਂ ਸਭ ਜਾਣਦੇ ਹਾਂ ਕਿ ਮਲਕਾ ਵਿਕਟੋਰੀਆ ਦਾ ਰਾਜ ਸੰਨ 1857 ਈਸਵੀ ਵਿੱਚ ਸ਼ੁਰੂ ਹੋ ਜਾਂਦਾ ਹੈ। ਇਸ ਲਈ ਪਿਆਰਾ ਸਿੰਘ ਪਦਮ ਜੀ ਵੀ ਠੀਕ ਹੀ ਸਿੱਟਾ ਕੱਢਦੇ ਹਨ ਕਿ ਇਨ੍ਹਾਂ ਨੇ ਰਚਨਾ "ਉਨ੍ਹੀਵੀਂ ਸਦੀ ਦੇ ਆਖਰੀ ਦਹਾਕਿਆਂ ਵਿੱਚ ਕੀਤੀ ਹੈ।[1] ਹੋ ਸਕਦਾ ਹੈ 1857 ਵਿੱਚ ਸ਼ੁਰੂ ਹੋਣ ਵਾਲੀ ਪਹਿਲੀ ਆਜ਼ਾਦੀ ਦੀ ਜੰਗ ਵੇਲੇ ਇਸ ਦਾ ਜਨਮ ਹੋਇਆ ਹੋਵੇ। ਡਾ. ਹਰਿਭਜਨ ਸਿੰਘ ਦਾ ਇਹ ਕਥਨ ਵੀ ਕਿੰਨਾ ਸਾਰਥਕ ਹੈ, "ਈਸ਼ਵਰ ਭਗਤੀ ਅਤੇ ਗੁਰੂ-ਭਗਤੀ ਦੇ ਮੁਦਈ ਇਸ ਸਾਧੂ ਕਵੀ ਵੀ ਰਚਨਾ ਵਿੱਚ ਰਾਜ-ਭਗਤੀ ਦੀ ਵੀ ਝਲਕ ਪੈਂਦੀ ਹੈ।" ਇਸ ਦੀ ਪ੍ਰੋੜ੍ਹਤਾ ਲਈ ਆਪ ਨੇ ਰਚਨਾ ਵਿੱਚੋਂ ਇਕ ਉਦਾਹਰਣ ਦਿੱਤਾ ਹੈ :

ਦਿੱਤਾ ਵਰ ਸੀਤਾ ਜੀ ਨੇ ਤ੍ਰਿਜਟੀ ਸੁਸਰਮਾ ਤਾਈ,
ਹੁਕਮ ਚਲਾਈਂ ਸਾਰੇ ਕਲਜੁਗ ਜਾਇਕੇ।
ਸੂਰ ਸਮ ਤੇਜ ਰੂਪ ਚੰਦ ਨੂੰ ਅਸੀਲਵੰਤ,
ਮੇਰੇ ਹੀ ਸਮਾਨ ਭੈਣੇ, ਰਹੀਂ ਛਤ੍ਰ ਛਾਇਕੇ।
ਸ੍ਵਣ ਸਮਾਨ ਸੱਤ ਪੁੱਤ ਸੱਤ ਦੀਪ ਕਾਜ,
ਹੋਇੰਗੀ ਤੂੰ ਸਤ੍ਰਜੀਤ ਮੇਰਾ ਵਰ ਪਾਇਕੇ।
ਹੋਇੰਗੀ ਸੁਦਾਗਰ ਉਜਾਗਰ ਜਹਾਨ ਵਿਚ,
ਬਖਸ਼ੇ ਬਬਾਨ ਸਰੀ ਹਾਣੇ ਸ਼ਰਮਾਇਕੇ।[2]

ਸਾਧੂ ਈਸ਼ਰਦਾਸ ਦਾ ਜਨਮ ਪਿੰਡ ਤਲਵੰਡੀ ਵਿਖੇ ਹੋਇਆ। ਇਨ੍ਹਾਂ ਦੇ ਮਾਤਾ ਜੀ ਦਾ ਨਾਂ ਭਾਗੋ ਦੱਸਿਆ ਗਿਆ ਹੈ ਪਰ ਮੈਂ ਸਮਝਦਾ ਹਾਂ ਕਿ ਮਾਤਾ ਦਾ ਨਾਂ ਸੁਲੱਖਣੀ ਹੈ ਜੋ ਭਾਗਾਂ ਵਾਲੀ ਸੀ। ਇਸ ਦੇ ਉਲਟ ਵੀ ਅਰਥ ਲਿਆ ਜਾ ਸਕਦਾ ਹੈ ਕਿ ਸ਼ੁੱਭ ਲੱਛਣਾਂ ਵਾਲੀ ਮਾਤਾ ਭਾਗੋ ਦੇ ਉਦਰ ਵਿੱਚੋਂ ਜਨਮ ਲਿਆ। ਪਿਤਾ ਦਾ ਨਾਂ ਨਿਰਵਿਵਾਦ ਰੂਪ ਵਿੱਚ ਬੁੱਧ ਸਿੰਘ ਸੀ। ਇਹ ਵੀ ਪਤਾ ਚੱਲਦਾ ਹੈ ਕਿ ਆਪ ਨੂੰ ਬਚਪਨ ਤੋਂ ਹੀ ਫਕੀਰੀ ਰੰਗ ਲੱਗ ਗਿਆ ਸੀ ਜਿਸ ਕਾਰਨ ਇਹ ਸਾਧੂ ਬਣ ਕੇ ਘਰੋਂ ਨਿਕਲ ਗਏ। ਰਮਤੇ ਫਕੀਰ ਬਣ ਕੇ ਇੱਧਰ-ਉੱਧਰ ਘੁੰਮਦੇ ਰਹੇ। ਫੇਰ ਉਦਾਸੀ ਮਹਾਤਮਾ ਭਗਤ ਅਮੀਰਦਾਸ

1. ਪ੍ਰੋ. ਪਿਆਰਾ ਸਿੰਘ ਪਦਮ, ਸਾਧੂ ਈਸ਼ਰਦਾਸ, ਪੰਨਾ 87
2. ਉਨ੍ਹੀਵੀਂ ਸਦੀ ਦਾ ਚੋਣਵਾਂ ਪੰਜਾਬੀ ਸਾਹਿਤ, ਪੰਨਾ 94

ਜੀ ਮਿਲ ਗਏ ਜਿਨ੍ਹਾਂ ਤੋਂ ਨਾਮ ਦਾਨ ਦੀ ਬਖ਼ਸ਼ਸ਼ ਲੈ ਕੇ ਆਪ ਉਦਾਸੀ ਸੰਪ੍ਰਦਾਇ ਵਿੱਚ ਦਾਖ਼ਲ ਹੋ ਗਏ। ਈਸ਼ਰਦਾਸ ਜੀ ਆਪਣੇ ਡੇਰੇ ਦਾ ਨਾਂ 'ਲੁਹਾਰਾ' ਦੱਸਦੇ ਹਨ ਜਿੱਥੇ ਢਿੱਲਮ ਗੋਤ ਦੇ ਜ਼ਮੀਂਦਾਰ ਨਿਵਾਸ ਕਰਦੇ ਸਨ। ਇਹ ਲੁਹਾਰਾ ਪਿੰਡ ਲੁਧਿਆਣੇ ਲਾਗੇ ਹੈ। ਇੱਥੇ ਆਪ ਨੇ ਪੱਕਾ ਡੇਰਾ ਲਾ ਲਿਆ। ਇੱਥੇ ਬਹਿ ਕੇ ਆਪ ਭਜਨ-ਬੰਦਗੀ ਵੀ ਕਰਦੇ ਰਹੇ ਅਤੇ ਕਵੀਸ਼ਰੀ ਵੀ, ਕਿੰਨੇ ਹੀ ਸਿੱਖ-ਸੇਵਕ ਆ ਜੁੜੇ। ਇਕ ਕਾਫ਼ੀ ਤੋਂ ਆਪ ਜੀ ਦੇ ਜੀਵਨ ਬਾਰੇ ਸਿਰਫ ਐਨਾ ਹੀ ਪਤਾ ਚੱਲਦਾ ਹੈ :

ਡੇਰਾ ਈਸ਼ਰਦਾਸ ਦਾ, ਨਗਰ ਲੁਹਾਰੇ ਬਾਰ।<br>
ਵਸਦੇ ਓਸ ਗਰਾਉਂ ਮੇਂ, ਢਿੱਲਮ ਜ਼ਿਮੀਦਾਰ।<br>
ਮਾਤਾ ਭਾਗੁ ਸੁਲੱਖਣੀ, ਪਿਤਾ ਬੁੱਧ ਮ੍ਰਿਗਿੰਦ।<br>
ਈਸ਼ਰਦਾਸ ਤਿਨ੍ਹਾਂ ਤਨੈ ਕੁਲਦੀਪਕ ਨਰਇੰਦ।[1]

ਈਸ਼ਰਦਾਸ ਇਨ੍ਹਾਂ ਦਾ ਤਨੈ ਜਾਂ ਪੁੱਤਰ ਸੀ। ਉਹ ਆਪਣੀ ਕੁਲ ਦਾ ਦੀਪਕ ਸੀ ਅਤੇ ਪੁਰਸ਼ਾਂ ਵਿੱਚ ਚੰਦ੍ਰਮਾ ਵਾਂਗ ਚਮਕਦਾ ਸੀ। ਲੁਹਾਰਾ ਪਿੰਡ ਦਾ ਪਹੁੰਚ ਮਾਰਗ ਵੀ ਸੰਤ ਜੀ ਦੱਸਦੇ ਹਨ :

ਜੋਜਨ ਭਰ ਲੁਦਿਹਾਣਿਉਂ ਨਗਰ ਲੁਹਾਰਾ ਜਾਣ।<br>
ਸਾਜਨ ਮੀਤ ਪਿਆਰਿਓ, ਤਹਾਂ ਮਿਲਹੁ ਤੁਮ ਆਣਿ।

ਡਾ. ਸਾਹਿਬ ਸਿੰਘ ਅਰਸ਼ੀ ਅਨੁਸਾਰ ਵੀ, 'ਈਸ਼ਰਦਾਸ ਉਦਾਸੀ ਸਾਧੂ ਤਲਵੰਡੀ ਪਿੰਡ ਦਾ ਜੰਮਪਲ ਸੀ। ਆਪ ਦੀ ਮਾਤਾ ਦਾ ਨਾਂ ਭਾਗੋ ਤੇ ਪਿਤਾ ਦਾ ਨਾਂ ਬੁੱਧ ਸਿੰਘ ਸੀ। ਈਸ਼ਰ ਦਾਸ ਦਾ ਡੇਰਾ ਪਿੰਡ ਲੁਹਾਰਾ ਜ਼ਿਲ੍ਹਾ ਲੁਧਿਆਣਾ ਵਿਚ ਸੀ। ਆਪ ਦਾ ਸਮਾਂ 19ਵੀਂ ਸਦੀ ਦਾ ਹੈ। ਕਾਫ਼ੀਆਂ ਦਾ ਰਚਨ ਸਮਾਂ 1890 ਈਸਵੀ ਹੈ।[2]

ਪ੍ਰੋ. ਪਦਮ ਹੁਰਾਂ ਨੇ ਆਪਣੀਆਂ ਲਿਖੀਆਂ ਛੇ ਰਚਨਾਵਾਂ ਦੀ ਦੱਸ ਪਾਈ ਹੈ। ਇਨ੍ਹਾਂ ਦੇ ਨਾਂ ਹਨ, (1) 84 ਕਾਫ਼ੀਆਂ ਅਤੇ 8 ਹਿੰਦੀ ਫੁਟਕਲ ਛੰਦ। ਇਨ੍ਹਾਂ ਕਾਫ਼ੀਆਂ ਦਾ ਰਚਨਾ-ਕਾਲ ਫੱਗਣ ਦਸਾਰੀ 1947 ਬਿਕਰਮੀ ਜਾਂ 1890 ਈਸਵੀ ਦੱਸਿਆ ਗਿਆ ਹੈ (2) ਇਨ੍ਹਾਂ ਕਾਫ਼ੀਆਂ ਦੇ ਅੰਤ ਵਿੱਚ ਆਪ ਦਾ ਇਕ ਬਾਰਾਂਮਾਹ ਵੀ ਦਰਜ ਹੈ ਜਿਸ ਦੇ ਕੁੱਲ 13 ਛੰਦ ਹਨ (3) ਕਿੱਸਾ ਇਸ਼ਕ ਮਾਸ਼ੂਕ ਦਾ (4) ਕਿੱਸਾ ਇਸ਼ਕ ਮਾਸ਼ੂਕ ਦੇ ਅੰਤ ਵਿੱਚ 8 ਛੰਦਾਂ ਵਿੱਚ ਸ੍ਰੀ ਕ੍ਰਿਸ਼ਨ ਲੀਲ੍ਹਾ ਲਿਖੀ ਗਈ ਮਿਲਦੀ ਹੈ (5) ਹਾਲ ਤੀਆਂ ਦਾ (6) ਕਿੱਸਾ ਰੇਲ ਦਾ।

'ਕਿੱਸਾ ਇਸ਼ਕ ਮਾਸ਼ੂਕ' ਦਾ 64 ਛੰਦਾਂ ਵਿੱਚ ਲਿਖਿਆ ਪ੍ਰੀਤ-ਕਿੱਸਾ ਹੈ।

1. ਪ੍ਰੋ. ਪਿਆਰਾ ਸਿੰਘ ਪਦਮ, ਸਾਧੂ ਈਸ਼ਰਦਾਸ, ਪੰਨਾ 87
2. ਪੰਜਾਬੀ ਕ੍ਰਿਸ਼ਨ-ਕਾਵਿ, ਪੰਨਾ 306

ਪਿਆਰਾ ਸਿੰਘ ਪਦਮ ਇਸ ਕਿੱਸੇ ਦੇ ਵਿਸ਼ੇ ਨੂੰ ਸੰਤ ਈਸ਼ਰਦਾਸ ਦੇ ਜੀਵਨ ਵਿੱਚ ਘਟੀ ਨਿੱਜੀ ਘਟਨਾ ਕਹਿੰਦੇ ਹਨ। ਪ੍ਰੋ. ਪਦਮ ਜੀ ਦਾ ਕਥਨ ਦੇਖੋ, "1894 ਈਸਵੀ ਵਿੱਚ ਇਸ ਨੂੰ 'ਕਿੱਸਾ ਇਸ਼ਕ ਮੁਸ਼ਕ' ਨਾਂ ਹੇਠ ਛਾਪਿਆ ਗਿਆ, ਪਰ ਸੰਨ 1899 ਈਸਵੀ ਵਿੱਚ ਇਸ ਨੂੰ 'ਗਯਾਨ ਸੋਹਣੀ' ਦੇ ਨਾਂ ਹੇਠ ਛਾਪਿਆ ਗਿਆ।" ਮਾਲੂਮ ਹੁੰਦਾ ਹੈ ਕਿ ਇਹ ਕਿੱਸਾ ਕਵੀ ਨੇ ਆਪਣੀ ਪਹਿਲੀ ਉਮਰ ਵਿੱਚ ਲਿਖਿਆ ਤੇ ਨਿਝੱਕ ਹੋ ਕੇ ਇਕ ਸੁੰਦਰੀ ਨਾਲ ਆਪਣੀ ਪ੍ਰੀਤ ਦਾ ਬਿਆਨ ਕੀਤਾ ਪਰ ਜਦੋਂ ਵੱਡੇ ਹੋ ਕੇ ਚੰਗੀ ਮਾਨ-ਪ੍ਰਤਿਸ਼ਠਾ ਸਥਾਪਤ ਹੋ ਗਈ ਤਾਂ ਫਿਰ ਸਮੇਂ ਅਨੁਸਾਰ ਸਿਰਲੇਖ ਬਦਲ ਦਿੱਤਾ ਗਿਆ। ਪਰ ਈਸ਼ਰਦਾਸ ਦੀ ਖ਼ੂਬੀ ਇਹ ਹੈ ਕਿ ਉਸ ਨੇ ਇਸ ਨੂੰ ਨਿਧੜਕ ਹੋ ਕੇ ਲਿਖ ਦਿੱਤਾ। ਆਪ ਨੇ ਇਕ ਹੋਰ ਰਚਨਾ ਪੰਜਾਬੀ ਰਲੀ ਬ੍ਰਜ ਭਾਸ਼ਾ ਵਿੱਚ 'ਬ੍ਰਜ ਵਿਲਾਸ ਸਤਸਈ' ਵੀ ਲਿਖੀ ਜੋ 1847 ਵਿੱਚ ਕੱਤੇ ਦੀ ਪੰਚਮੀ ਨੂੰ ਲਿਖਿਆ ਗਿਆ।

ਖ਼ੈਰ, ਸਾਧੂ ਈਸ਼ਰਦਾਸ ਦੀ ਅਸਲ ਪ੍ਰਸਿੱਧੀ ਉਨ੍ਹਾਂ ਦੀਆਂ ਲਿਖੀਆਂ ਕਾਫ਼ੀਆਂ ਕਰਕੇ ਹੀ ਹੈ। ਉਹ ਆਪਣੀ ਪਹਿਲੀ ਕਾਫ਼ੀ ਵਿੱਚ ਸਤਿਗੁਰੂ ਨਾਨਕ ਦੀ ਸ਼ਰਨ ਜਾਣ ਲਈ ਪ੍ਰੇਰਨਾ ਦਿੰਦਾ ਹੈ। ਨਾਲੇ ਵੇਦ ਦੀ ਗੱਲ ਵੀ ਕਰਦਾ ਹੈ। ਇਸ ਉਦਾਹਰਣ ਤੋਂ ਸੰਤ ਜੀ ਦੀ ਬੋਲੀ ਤੇ ਸ਼ੈਲੀ ਦੀ ਅਮੀਰੀ, ਸਰਲਤਾ, ਮਧੁਰਤਾ, ਸਰਸਤਾ, ਰਵਾਨੀ ਅਤੇ ਸ਼ਬਦਾਂ ਦੀ ਸੁੰਦਰ ਜੜਤ ਬਾਰੇ ਵੀ ਪਤਾ ਚੱਲਦਾ ਹੈ। ਦੇਖੋ :

ਸਤਿਗੁਰ ਹੈਂ ਸੁਖਦਾਈ ਸਭਕੇ, ਸ਼ਰਣ ਤਿਨ੍ਹਾਂ ਕੀ ਜਾ ਲੈ ਤੂੰ।
ਸੋਲ੍ਹਾਂ ਕਲਾਂ ਸੰਪੂਰਨ ਫਲਿਆ, ਬੇਦੀਂ ਕਹਿਣ ਅਜ਼ਮਾ ਲੈ ਤੂੰ।
ਲੱਖ ਲੱਖ ਓਟ ਪਨਾਹ ਜਿਨ੍ਹਾਂ ਦੀ, ਤਾਂ ਕੀ ਓਟ ਤਕਾ ਲੈ ਤੂੰ।
ਸਤਿਗੁਰਾਂ ਢਾਲ ਕਾਲ ਭੈ ਨਾਸਨ, ਅਪਦਾ ਆਪ ਬਚਾ ਲੈ ਤੂੰ।
ਸੁੰਞੇ ਮੰਦਰ ਅੰਦਰ ਦੀਵਾ, ਸਤਿਗੁਰ ਸਿੱਖ ਮਚਾ ਲੈ ਤੂੰ।
ਈਸ਼ਰਦਾਸ ਵਿਸਾਰ ਨਹੀਂ, ਗੁਰ ਨਾਨਕ ਨਾਮ ਧਿਆ ਲੈ ਤੂੰ।

ਮੈਂ (ਡਾ. ਧਰਮਪਾਲ ਸਿੰਗਲ) 1967 ਵਿੱਚ ਆਪਣੇ ਪੀ.ਐੱਚ.ਡੀ. ਲਈ ਲਿਖੇ ਸ਼ੋਧ-ਪ੍ਰਬੰਧ ਵਿਚ ਇਸ ਸੰਤ ਕਵੀ ਬਾਰੇ ਲਿਖਿਆ ਸੀ, "ਸਾਧੂ ਈਸ਼ਰਦਾਸ, ਪਿੰਡ ਤਲਵੰਡੀ, ਡੇਰਾ ਲੁਹਾਰੇ ਪਿੰਡ ਜ਼ਿਲ੍ਹਾ ਲੁਧਿਆਣਾ ਵਿਖੇ ਸੀ। ਮਾਤਾ ਦਾ ਨਾਂ ਮਾਤਾ ਸੁਲੱਖਣੀ ਅਤੇ ਪਿਤਾ ਦਾ ਨਾਂ ਬੁੱਧ ਸਿੰਘ ਸੀ। ਆਪ ਨੇ ਉਪਦੇਸ਼ ਭਰੀਆਂ ਕਾਫ਼ੀਆਂ ਰਚੀਆਂ ਹਨ ਜੋ ਆਪਣੇ ਸਰੋਦੀ ਗੁਣਾਂ ਸਦਕਾ ਪੰਜਾਬ ਦੇ ਹਰ ਇਲਾਕੇ ਵਿੱਚ ਇਕੋ ਸਤਿਕਾਰ ਦੀਆਂ ਭਾਗੀਦਾਰ ਬਣੀਆਂ ਹਨ। ਆਪ ਦੀਆਂ ਕਾਫ਼ੀਆਂ 'ਕਾਫ਼ੀਆਂ ਸਾਧੂ ਈਸਰਦਾਸ' ਨਾਂ ਹੇਠ 1890 ਈਸਵੀ ਵਿੱਚ ਭਾਈ ਜਵਾਹਰ ਸਿੰਘ ਕ੍ਰਿਪਾਲ ਸਿੰਘ ਨੇ ਛਾਪੀਆਂ। ਲਿਖਣ ਤਾਰੀਖ਼ ਬਾਰੇ

ਕਵੀ ਖ਼ੁਦ ਸੰਕੇਤ ਕਰਦਾ ਹੈ :

ਉੱਨੀ ਸੰਨ ਸੰਤਾਲੀਆ, ਫਾਗਨ ਕੇ ਸੁਭ ਮਾਸ।
ਕ੍ਰਿਸ਼ਨ ਪੱਖ ਲਸਮੀ ਤਿਥੀ, ਜਹਾਂ ਕਵੀ ਕੋ ਵਾਸ।

ਇਸ ਵਿੱਚ ਕੁੱਲ 85 ਕਾਫ਼ੀਆਂ ਹਨ। ਇਸ ਤੋਂ ਛੁੱਟ 2 ਕਬਿੱਤ, 7 ਦੋਹਿਰੇ ਅਤੇ 8 ਸੋਰਠੇ ਵੀ ਹਨ। ਅੰਤ ਵਿੱਚ ਇਕ ਬਾਰਾਂਮਾਹ ਵੀ ਛਪਿਆ ਹੈ।[1]

ਸਾਧੂ ਈਸ਼ਰਦਾਸ ਦੀਆਂ ਕਾਫ਼ੀਆਂ ਵਿੱਚ ਸੰਤ ਸਮਾਜ ਦਾ ਆਮ ਪ੍ਰਚਾਰਿਤ ਉਪਦੇਸ਼ ਦੇਖਣ ਵਾਲਾ ਹੈ। ਦੂਜੀ ਕਾਫ਼ੀ ਵਿੱਚ ਆਪ ਨੇ ਇਕੋ ਵਾਰੀ ਸੰਤ-ਸਾਹਿਤ ਦੇ ਸਾਰੇ ਵਿਸ਼ੇ ਭਰ ਦਿੱਤੇ ਹਨ, ਜਿਵੇਂ ਹਰਿ ਚੇਤ ਪ੍ਰਾਣੀ, ਬਿਨ ਸਿਮਰਨ ਪਛਤਾਵੇਂਗਾ, ਓੜਕ ਨੂੰ ਮਰ ਜਾਵੇਂਗਾ (ਨਾਸ਼ਮਾਨਤਾ) ਇਹ ਜਗ ਲੂਣ ਗਲੇ ਦੀ ਨਿਆਈ। ਜਗਤ ਨਾਸ਼ਵਾਨ ਹੈ, ਮਨ ਔਗੁਣਹਾਰ ਹੈ, ਜਮਜਾਲ ਗੀਤ ਹਰੀ ਦੇ ਗਾਵੇਂਗਾ, ਸਤਿਗੁਰ ਸ਼ਰਨ ਔਗੁਣ ਬਖ਼ਸ਼ਾਉਣ। ਇਹ ਸਭ ਵਿਸ਼ੇ ਲਗਭਗ ਹਰ ਸੰਤ ਦੀ ਬਾਣੀ ਵਿੱਚ ਆਮ ਤੌਰ 'ਤੇ ਮਿਲਦੇ ਹਨ। ਹੇਠ ਲਿਖੀ ਕਾਫ਼ੀ ਵਿੱਚ 'ਘੋੜ੍ਹਿਰੋਂ' ਵਾਲਾ ਰੰਗ ਦੇਖੋ :

ਸਤਿਗੁਰ ਸੁਣ ਮੇਰੀ ਅਰਜ਼ੋਈ, ਔਗੁਣ ਬਹੁਤੇ ਗੁਣ ਨਹੀਂ ਕੋਈ।
ਐਥੇ ਓਥੇ ਦੋਹੀਂ ਜਹਾਨੀ, ਤੇਰਾ ਮਾਣ ਨਿਮਾਣੇ ਨੂੰ।
ਬਾਲਕ ਹੋ ਕੇ ਖੇਡ ਗਵਾਯਾ, ਭਰੀ ਜਵਾਨੀ ਕਾਮ ਸਤਾਯਾ।
ਬਿਰਧ ਭਇਆ ਤਾਂ ਰੋਵਨ ਲਗਾ, ਛਡ ਗਿਆ ਤਾਣ ਨਿਤਾਣੇ ਨੂੰ।
ਅਖੀਂ ਜੋਤ ਨ ਕੰਨੀਂ ਸੁਣਦਾ, ਮਹਰਮ ਵਾਲੀ ਕੋਈ ਨ ਹੁਣ ਦਾ।
ਝੜ ਗਏ ਦੰਦ ਪੁਰਾਣੇ ਹੋ ਕੇ, ਜੀਉ ਲੋਚਦਾ ਖਾਣੇ ਨੂੰ।
ਪੋਤੇ ਪੁੱਤ ਨੂਹਾਂ ਘਰ ਪੰਨੀ, ਆਖੀ ਗੱਲ ਕਿਨੇ ਨਹੀ ਮੰਨੀ
ਘਰ ਆਵੇ ਤਾਂ ਧੱਕੇ ਮਿਲਦੇ, ਪਾਪੀ ਬਿਰਧ ਪੁਰਾਣੇ ਨੂੰ।
ਜਿਨ੍ਹਾਂ ਵਾਸਤੇ ਖੱਟ ਖੱਟ ਧਰਦਾ, ਰਾਤ ਦਿਨੇ ਸੀ ਪਚ ਪਚ ਮਰਦਾ
ਹੁਣ ਜਦ ਕੋਈ ਨਾ ਬਣਿਆ ਘਰ ਦਾ, ਰੋਂਦਾ ਵਕਤ ਵਿਹਾਣੇ ਨੂੰ।
ਮੈਲੇ ਵਸਤਰ ਅੰਗ ਪੁਰਾਣੇ, ਟੁੱਟੇ ਛਿੱਤਰ ਡਾਗ ਸਰ੍ਹਾਣੇ।
ਚਿਟੇ ਕੇਸ ਮਾਸ ਵਿੱਚ ਗੁਲੜਾਂ, ਖ਼ਬਰ ਨਹੀਂ ਮੁਰਝਾਣੇ ਨੂੰ।
ਉੱਠਣ ਲੱਗਾ ਡਿਗ ਡਿਗ ਪੈਂਦਾ, ਹਰਿ ਕਾ ਨਾਮ ਅਜੇ ਨਹੀਂ ਲੈਂਦਾ।
ਬਾਲ ਸਿਆਣੇ ਮਰਦ ਔਰਤਾਂ ਦੇਖ ਡਰਦੀਆਂ ਬਾਣੇ ਨੂੰ।

1. ਪੰਜਾਬੀ ਕਵਿਤਾ ਦਾ ਵਿਕਾਸ, ਪੰਨਾ 27

ਈਸ਼ਰਦਾਸਾ ਜੇ ਕੋਈ ਘਰ ਦਾ, ਆਖੇ ਏਹ ਪਾਪੀ ਨਹੀਂ ਮਰਦਾ।
ਬੈਠਾ ਦੋਜ਼ਖ਼ ਭਾੜੇ ਭਰਦਾ, ਰੋਜਦਾ ਅੰਤ ਘਰਾਣੇ ਨੂੰ॥ 22॥

ਕਾਫ਼ੀਆਂ ਦੇ ਪਿੱਛੋਂ ਕਬਿੱਤ, ਦੋਹਰਾ ਤੇ ਸੋਰਠਾ ਹੈ ਜਿਨ੍ਹਾਂ ਵਿੱਚ ਕ੍ਰਮਵਾਰ ਪ੍ਰਭੂ ਦਾ ਸਿਮਰਨ, ਸੰਸਾਰ ਦੀ ਨਾਸ਼ਮਾਨਤਾ ਦੀ ਗੱਲ ਕਹਿ ਕੇ ਕਵੀ ਆਪਣੀ ਛੋਟੀ ਜਿਹੀ ਜੀਵਨੀ ਦਰਜ ਕਰਦਾ ਹੈ ਜਿਸ ਦਾ ਵੇਰਵਾ ਉੱਪਰ ਆ ਹੀ ਚੁੱਕਾ ਹੈ।

ਫੇਰ 'ਬਾਰਾਂਮਾਹ' ਦਰਜ ਹੈ ਜਿਸ ਵਿੱਚ ਦਰਦ ਵਿਛੋੜੇ ਦਾ ਅਤਿ ਡਾਢਾ ਤੇ ਦਿਲਚੀਰਵਾਂ ਵਰਣਨ ਪ੍ਰਾਪਤ ਹੁੰਦਾ ਹੈ। ਪਰ ਸੰਤ ਜੀ ਨੇ ਜੋ 'ਕ੍ਰਿਸ਼ਨ ਲੀਲ੍ਹਾ' ਸੱਤ ਕਬਿੱਤਾਂ ਵਿੱਚ ਲਿਖੀ ਹੈ ਉਹ ਕ੍ਰਿਸ਼ਨ ਕਾਵਿ ਵਿੱਚ ਆਪਣੀ ਵਿਸ਼ੇਸ਼ ਥਾਂ ਰੱਖਦਾ ਹੈ। ਕਬਿੱਤਾਂ ਦੀ ਭਾਸ਼ਾ ਸਾਧ ਭਾਖਾ ਹੋ ਗਈ ਹੈ, ਪਰ ਮਲਵਈ ਸੰਤ ਦੀ ਮਲਵਈ ਚਾਸ਼ਨੀ ਨੇ ਵੀ ਸੁਆਦ ਲੈ ਆਂਦਾ ਹੈ। ਸ੍ਰੀ ਕ੍ਰਿਸ਼ਨ ਦੀ ਮੁਰਲੀ ਦਾ ਜਾਦੂ, ਮਟਕ ਭਰੀ ਕ੍ਰਿਸ਼ਨ ਦੀ ਤੋਰ, ਗੋਪੀਆਂ ਨਾਲ ਰਚਾਈ ਰਾਸ, ਬਾਲ ਗੁਆਲਾਂ ਨਾਲ ਨੱਚਦੇ-ਟੱਪਦੇ ਫਿਰਨ ਦਾ ਦ੍ਰਿਸ਼, ਗਊਆਂ ਚਰਾਉਣ ਤੇ ਕਲੋਲਾਂ ਕਰਦੇ ਫਿਰਨ, ਸਰੀਰ 'ਤੇ ਕਿੰਨੇ ਹੀ ਮਦਨ ਜਾਂ ਕਾਮਦੇਵ ਵਾਰੇ ਜਾ ਸਕਦੇ ਹਨ, ਸਉਲਾ ਰੰਗ, ਗਲੇ ਵਿੱਚ ਮਾਲਾ ਦਾ ਦ੍ਰਿਸ਼ ਜਸੋਧਾ ਨੰਦਨ ਦੀ ਸੁੰਦਰ ਛਬੀ ਦਾ ਬਹੁਤ ਹੀ ਸੁੰਦਰ ਸ਼ਬਦਾਂ ਵਿੱਚ ਅੰਕਿਤ ਕੀਤਾ ਗਿਆ ਹੈ। ਅਗਲੇ ਕਬਿੱਤਾਂ ਵਿੱਚ ਚੀਰ ਹਰਨ ਦੀ ਗੱਲ, ਗੋਪੀਆਂ ਦੇ ਹਾੜੇ, ਮਾਤਾ ਜਸੋਧਾ ਕੋਲ ਸ਼ਿਕਾਇਤਾਂ, ਮਿੰਨਤਾਂ ਅਰਜੋਈਆਂ, ਕਦਮ ਬ੍ਰਿਛ 'ਤੇ ਖੇਡਦੇ ਕਾਨ੍ਹ ਤੇ ਬੇਰੀਆਂ ਦੇ ਬੇਰ ਖਾਂਦੇ ਫਿਰਦੇ ਘਨੱਈਆ ਦਾ ਵਰਣਨ ਬਹੁਤ ਕਾਵਿਕ, ਰਸਿਕ ਤੇ ਭਗਤੀ ਰਸ ਨਾਲ ਭਰਿਆ ਬਣਿਆ ਹੈ। (ਪੰਜਾਬ ਦੀਆਂ ਬੇਰੀਆਂ ਪੰਜਾਬੀ ਸਾਧ ਲਿਆਵੇਗਾ ਹੀ) ਅੰਤ ਵਿੱਚ ਆਇਆ ਸਵੈਯਾ ਦੇਖੋ ਜਿਸ ਵਿੱਚ ਸਭ ਸੰਕਟ ਦੂਰ ਕਰਨ ਵਾਲੇ, ਸੰਸਾਰ ਸਾਗਰ 'ਚੋਂ ਪਾਰ ਕਰਨ ਵਾਲੇ, ਦੁੱਖਾਂ ਨੂੰ ਦੂਰ ਕਰਨ ਵਾਲੇ ਅਤੇ ਗਊਆਂ ਦੇ ਚਰੈਯਾ ਭਗਵਾਨ ਸ੍ਰੀ ਕ੍ਰਿਸ਼ਨ ਪ੍ਰਤੀ ਭਗਤੀ ਭਾਵ ਦਾ ਪ੍ਰਗਟਾਵਾ ਕਰਕੇ ਉਸ ਦੀ ਸ਼ਰਨ ਵਿੱਚ ਜਾਣ ਦਾ ਦ੍ਰਿਸ਼ ਵਰਣਨ ਹੈ :

ਸੰਕਟ ਟਾਰਨ ਭਵਜਲ ਤਾਰਨ, ਦੂਖ ਬਿਦਾਰਨ ਏਕ ਘਰੀ।
ਬਿਧ ਮੁਖ ਚਾਰਨ ਗਊਅਨ ਚਾਰਨ, ਕਾਰਜ ਸਾਰਨ ਰਾਮ ਹਰੀ।
ਰਾਖਸ਼ ਮਾਰਨ ਪ੍ਰਾਨਨ ਕਾਰਨ, ਭਗਤ ਉਧਾਰਨ ਨਾਮ ਤਰੀ।
ਲੰਕਨ ਜਾਰਨ ਭਾਰ ਉਤਾਰਨ, ਬੇਦ ਪੁਕਾਰਨ ਓਟ ਹਰੀ॥ 8॥

ਕਵੀ ਲਈ ਪ੍ਰਭੂ ਦਾ ਰੂਪ ਇਕ ਹੈ, ਭਾਵੇਂ ਉਹ ਸ਼ਿਆਮ ਹੋ ਜਾਂ ਰਾਮ

ਹੈ, ਹਰਿ ਹੈ ਜਾਂ ਵੇਦ ਭਗਵਾਨ ਹੈ। ਨਾਂ ਵਿੱਚ ਕੀ ਪਿਆ ਹੈ, ਗੱਲ ਤਾਂ ਉਸ ਪਰਮ ਸ਼ਕਤੀ ਦੀ ਆਰਤੀ ਉਤਾਰਨ ਤੇ ਭਗਤੀ ਕਰਨ ਦੀ ਹੈ। ਕਵੀ ਦੀ ਕਵਿਤਾ ਵਿੱਚ ਭਾਵਾਂ ਦੀ ਡੂੰਘਾਈ ਅਤੇ ਅਭਿਵਿਅਕਤੀ ਦੀ ਸੱਚਾਈ ਤੇ ਸਰਲਤਾ ਹੈ। ਡਾ. ਹਰਿਭਜਨ ਸਿੰਘ ਉਨ੍ਹਾਂ ਦੀਆਂ ਕਾਫੀਆਂ ਬਾਰੇ ਲਿਖਦੇ ਹਨ, "ਉਹਦੀਆਂ ਕਾਫੀਆਂ ਵਿਚ ਮੁਸਲਮਾਨ ਸੂਫੀਆਂ ਅਤੇ ਹਿੰਦੂ ਸੰਤਾਂ ਦੀ ਸ਼ਬਦਾਵਲੀ ਦਾ ਬਹੁਤ ਸੁੰਦਰ ਸੁਮੇਲ ਹੈ। ਮਾਲਵਾ ਪ੍ਰਦੇਸ਼ ਦਾ ਹੋਣ ਦੇ ਬਾਵਜੂਦ ਸਾਧੂ ਈਸ਼ਰਦਾਸ ਨੇ ਆਪਣੀ ਰਚਨਾ ਨੂੰ ਕੇਂਦਰੀ ਮੁਹਾਵਰੇ ਦੇ ਨੇੜੇ ਰਖਿਆ ਹੈ। ਇਹਨੂੰ ਕਾਫੀ-ਸਾਹਿਤ ਦਾ ਹੀ ਪ੍ਰਭਾਵ ਮੰਨਣਾ ਚਾਹੀਦਾ ਹੈ। ਉਹਦੀ ਰਚਨਾ ਵਿਚ ਮਲਵੱਈ ਸ਼ਬਦਾਵਲੀ ਨਿਸ਼ਚੇ ਹੀ ਦ੍ਰਿਸ਼ਟੀਗੋਚਰ ਹੁੰਦੀ ਹੈ, ਪਰ ਉਸ ਦੀ ਏਡੀ ਭਰਮਾਰ ਨਹੀਂ ਕਿ ਉਹ ਪੰਜਾਬੀ ਦੇ ਕੇਂਦਰੀ ਸਰੂਪ ਤੋਂ ਔਡਰੀ ਜਾਂ ਦੂਰ ਦੀ ਭਾਸ਼ਾ-ਵੰਨਗੀ ਜਾਪੇ। ਸੂਫੀਆਨਾ ਕਲਾਮ ਵਲ ਉਹਦੇ ਝੁਕਾਉ ਨੇ ਉਹਨੂੰ ਅਰੇਤ ਹੀ ਸਾਂਝੇ ਤੇ ਸੰਜੁਗਤ ਸਭਿਆਚਾਰ ਨਾਲ ਜੋੜੀ ਰਖਿਆ ਹੈ ਅਤੇ ਉਪ ਭਾਸ਼ਾਈ ਮੋਹ ਦਾ ਸ਼ਿਕਾਰ ਨਹੀਂ ਹੋਣ ਦਿੱਤਾ।[1] ਅੱਗੇ ਬਾਣੀ ਦੇ ਕੁਝ ਹੋਰ ਨਮੂਨੇ ਦੇਖੋ :

### ਕਾਫੀਆਂ

– ਸੁਣੋ ਸੱਯੋ ਇਕ ਰਾਵਲ ਆਇਆ ਨਵੀਆਂ ਮੁੰਦਾ ਵਾਲਾ ਨੀ।
ਗਲੀਆਂ ਦੇ ਵਿਚ ਫਿਰੇ ਲਟਕਦਾ ਜੋਗੀ ਬਨ ਮਤਵਾਲਾ ਨੀ।
ਛੋਟੀ ਉਮਰ ਅਵਾਇਲ ਗਿਰਦਾ ਬੱਧੀ ਕਮਰ ਕਮਾਲਾ ਨੀ।
ਮੁਰਲੀ ਦੇ ਵਿਚ ਰਾਗ ਅਲਾਪੇ ਸਮਝੇ ਬੋਲ ਨਿਰਾਲਾ ਨੀ।
ਈਸ਼ਰ ਦਾਸ ਦੀਵਾਨਾ ਫਿਰਦਾ ਪੀ ਕੇ ਇਸ਼ਕ ਪਿਆਲਾ ਨੀ॥ 52॥

– ਕਾਲੀਂ ਬਾਗੀਂ ਪੀਘਾਂ ਪਾਯਾਂ। ਰਲ ਮਿਲ ਸੱਯਾਂ ਝੂਟਣ ਆਯਾਂ।
ਮਾਹੀ ਨਾਲ ਪਰੀਤਾਂ ਲਾਈਆਂ ਸਾਈਂ ਆਸ ਪੁਜਾ ਦੇਵੇ।
ਮਾਹੀ ਕਾਨ੍ਹ ਗੋਪੀਆਂ ਸੱਯਾਂ, ਖਿੜ ਖਿੜ ਹੱਸਣ ਲੈਵਣ ਪੱਯਾਂ।
ਤੇਰੀ ਮੁਰਲੀ ਨੇ ਮੋਹੀ ਲਈਆਂ, ਗਈਆਂ ਲੋਪ ਬਹਾ ਦੇਵੇ।
ਮੁਰਲੀ ਨਾਲ ਰਾਗ ਮੁ ਬਣਦੇ। ਸੁਣਕੇ ਡਿੱਗਣ ਪੰਛੀ ਬਣਦੇ।
ਮੋਹ ਲਏ ਚਾਕ ਮੁਰਮੇ ਰਣਦੇ। ਫਣ ਦੇ ਨਾਗ ਮੁਹਾ ਦੇਵੇ।
ਰਲ ਮਿਲ ਸੱਯਾਂ ਰਾਸ ਮਚਾਈ। ਨਾ ਕਰ ਚਾਕਾ ਤੂੰ ਚਤੁਰਾਈ।

1. ਉਨ੍ਹੀਵੀਂ ਸਦੀ ਦਾ ਚੋਣਵਾਂ ਪੰਜਾਬੀ ਸਾਹਿਤ, ਪੰਨਾ 94

ਮੋੜੀ ਮੁੜੇ ਨ ਹਟੇ ਹਟਾਈ ਲਾਈ ਪਰੀਤ ਪੁਗਾ ਦੇਵੇ।
ਸਰ ਵਿਚ ਸੱਯਾਂ ਨੂੰ ਨਰਚਾਯਾ। ਜੋਬਨ ਛਲੀਆਂ ਰੇਤ ਰਲਾਇਆ।
ਅੜੀਓ ਫੇਰ ਨਹੀਂ ਮੁੜ ਆਇਆ। ਲਾਯਾ ਦਾਹ ਬੁਝਾ ਦੇਵੇ॥61॥
ਈਸ਼ਰ ਦਾਸ ਫ਼ਿਕਰ ਕਰ ਘਰਦਾ। ਕੂਕਰ ਕਯੋਂ ਬਣਦਾ ਦਰ ਦਰ ਦਾ।
ਪਤਣੋਂ ਢੂੰਡ ਮਿਲੇ ਸਰ ਸਰ ਦਾ ਸਾਈਂ ਪਾਰ ਲੰਘਾ ਦੇਵੇ।

- ਚਲੋ ਸਈਯੋ ਰਲ ਦੇਖਣ ਚਲੀਏ ਨੰਦ ਮਹਿਰ ਦਾ ਪਯਾਰਾ ਨੀ।
ਮਟਕੀ ਛੋਡ ਜਗਾਤਾ ਮੰਗਦਾ ਲੈਂਦਾ ਰੋਜ਼ ਨਜ਼ਾਰਾ ਨੀ।
ਜਮਨਾ ਘਾਟ ਚਰਾਵਤ ਗਊਆਂ ਸਯਾਮ ਰੂਪ ਵਣਜਾਰਾ ਨੀ।
ਜਿਸ ਨੇ ਨਾਦ ਬਜਾਈ ਬੰਸੀ ਮੋਹ ਲਿਆ ਜਗ ਸਾਰਾ ਨੀ।
ਬਿੰਦਰਾਬਨ ਕੀ ਕੁੰਜ ਗਲੀ ਮੇਂ ਗਰਜ ਰਿਹਾ ਘਨਘਾਰਾ ਨੀ।
ਹਰਿ ਹਰਿ ਦੇ ਵਿਚ ਰੂਪ ਉਸੀ ਦਾ ਜਿਸ ਦਾ ਨੂਰ ਨਿਆਰਾ ਨੀ।
ਚਲ ਮਿਲੋ ਮਨ ਮਰੋੜ ਸ਼ਾਮ ਨੂੰ ਅਬ ਹੂਣ ਦਾਉ ਤੁਮਾਰਾ ਨੀ।
ਪਰਤ ਗਏ ਨੂੰ ਮਰੂ ਝੂਰਦਾ ਈਸਰ ਦਾਸ ਵਿਚਾਰਾ ਨੀ॥68॥

- ਬੰਸਰੀ ਕੀ ਧੁਨ ਸੁਣ, ਮੋਹਿਤ ਪੰਖੇਰੂ ਹੋਣ
ਸੀਸ ਪਰ ਮੋਰ ਪੰਖ ਮੁਕਟ ਸੁਹਵਤੇ।
ਠੁਮਕ ਠੁਮਕ ਕਰ ਤੁਰਤ ਫਿਰਤ ਕਾਨ੍ਹ
ਗੋਪੀਅਨ ਸੰਗ ਖੇਲੈ, ਰਾਸ ਕੋ ਮਚਾਵਤੇ
ਨਾਚਤ ਰਚਤ ਖੇਲ ਨਾਲ ਬਾਲ ਗੁਆਲਨ ਕੇ
ਕਰਤ ਕਲੋਲ ਫਿਰੇ ਗਊਅਨ ਚਰਾਵਤੇ
ਬਾਰਨ ਮਦਨ ਗਾਤ ਸਯਾਮ ਰੰਗ ਕੰਠ ਮਾਲ
ਹੈਨ ਜੋ ਜਸੋਧਾ ਨੰਦ, ਐਸੀ ਛਬਿ ਪਾਵਤੇ॥11॥ (ਸ੍ਰੀ ਕ੍ਰਿਸ਼ਨ ਲੀਲ੍ਹਾ)

- ਤਨ ਮਨ ਪੂੰਜੀ ਸਾਹ ਕੀ ਵਰਤੇ ਸਗਲ ਜਹਾਨ।
ਹਾਨ ਲਾਭ ਤਿਸਕਾ ਅਹੇ ਤੂੰ ਮਨ ਆਨ ਨ ਆਨ।
ਰਾਮ ਨਾਮ ਕੋ ਸਿਮਰਕੈ, ਪਾਪੀ ਪਾਰ ਪਏ।
ਅਜਾਮਲ ਗਨਕਾ ਸਣੇ, ਦੇਖ ਬੈਕੁੰਠ ਗਏ॥4॥ (ਦੋਹਿਰਾ)

- ਸਾਵਣ ਸਈਆਂ ਖੇਡਣ ਗਈਆਂ, ਹਾਰ ਸ਼ਿੰਗਾਰ ਬਣਾਏ।
ਪੀਘਾਂ ਪਾਇ ਚੜ੍ਹਾਵਣ ਗਾਵਣ, ਕੰਤ ਜਿਨ੍ਹਾਂ ਘਰ ਆਏ।
ਪੀਆ ਬਾਝ ਤਪੇ ਤਨ ਮੇਰਾ, ਤੱਤੇ ਲੇਖ ਲਿਖਾਏ।
ਗਹਿਣਾ ਅੰਨ ਨਾ ਚੀਰ ਚੋਲੀਆਂ, ਕੇਸ ਗਲੇ ਲਟਕਾਏ।
ਬੱਦਲ ਕੜਕੇ ਪੈਣ ਫੁਹਾਰਾਂ, ਸਈਆਂ ਸ਼ੁਕਰ ਮਨਾਏ।

ਮੇਰੇ ਭਾਣੇ ਮਾਰਨ ਮੈਨੂੰ, ਤੀਰ ਅਰਸ਼ ਤੋਂ ਆਏ।
ਬਾਗੀਂ ਕਾਲੀ ਕੋਇਲ ਕੂਕੇ, ਸੁੰਦਰ ਗੀਤ ਸੁਣਾਏ।
ਮੇਰੇ ਭਾਣੇ ਮੌਤ ਬੋਲਦੀ, ਫੱਟ ਕਲੇਜੇ ਲਾਏ।
ਬੱਦਲ ਵਿੱਚੋਂ ਚੰਦ ਨਿਕਲਿਆ, ਦੇਖ ਸਈਆਂ ਸੁਖ ਪਾਏ।
ਮੇਰੇ ਭਾਣੇ ਭੈਣ ਵਿਛੋੜਾ, ਮਤ ਮੈਨੂੰ ਖਾ ਜਾਏ।
ਈਸ਼ਰਦਾਸ ਪਿਆਰੇ ਬਾਝੋਂ, ਜਾਨ ਅਜਾਈਂ ਜਾਏ॥ 5॥

(ਬਾਰਾਂਮਾਹ)

- ਗੁਰ ਗਣੇਸ਼ ਵਰ ਦੇਤ ਹੈ, ਕਰੋਂ ਬੰਦਨਾ ਤਾਸ।
ਦੇਵੀ ਦੂਖ ਨਿਵਾਰਨੀ, ਕਾਰਜ ਕੀਤੇ ਰਾਸ।
- ਸਦਾ ਭਵਾਨੀ ਸਿਮਰੀਏ, ਕਰੋ ਦੈਤ ਚਕਚੂਰ।
ਈਸ਼ਰਦਾਸ ਨਿਦਾਨ ਦੀ, ਦੁਸ਼ਟ ਬੁੱਧਿ ਕਰਿ ਦੂਰ॥ 2॥

(ਕਿੱਸਾ ਇਸ਼ਕ ਮਸ਼ੂਕ ਦਾ)

# 39

# ਸੰਤ ਸ੍ਰੀ ਮਹਿਮਾ ਸ਼ਾਹ

ਮਾਲਵੇ ਦੇ ਸੰਤ ਬੜੇ ਫੱਕਰ ਕਿਸਮ ਦੇ ਜ਼ਾਤ-ਪਾਤ, ਰੂਪ-ਰੰਗ ਤੋਂ ਉੱਪਰ ਉੱਠ ਕੇ ਸ਼ੁੱਧ ਭਗਤੀ ਕਰਨ ਵਾਲੇ, ਕਿਸੇ ਇਕ ਭੇਖ ਦੇ ਭੇਖਾਧਾਰੀ ਨਾ ਬਣ ਕੇ ਪ੍ਰਭੂ ਦੇ ਸੱਚੇ-ਸੁੱਚੇ ਭਗਤ, ਯੋਗ ਵਿਦਿਆ ਦੇ ਨਿਪੁੰਨ ਯੋਗੀ, ਕਰਮਕਾਂਡ ਵਿਰੋਧੀ, ਗੁਰੂ ਮਹਿਮਾ ਦੇ ਰਸੀਏ ਮੌਜ ਵਿੱਚ ਆਏ ਬੇਦ-ਕਤੇਬ, ਕਾਸ਼ੀ-ਕਾਅਬੇ ਕਾਨ੍ਹ ਤੇ ਮੁਹੰਮਦ ਦੀ ਵੀ ਪਰਵਾਹ ਨਾ ਕਰਨ ਵਾਲੇ, ਨਿੱਜ ਸਰੂਪ ਵਿੱਚ ਨਿਵਾਸ ਕਰਨ ਵਾਲੇ, ਸੁੱਚੀ-ਸੁੱਚੀ ਆਤਮਾ ਹੁੰਦੇ ਹਨ। ਇਹੋ ਜਿਹੇ ਹੀ ਮਸਤ ਮਲੰਗ, ਫੱਕਰ ਤਬੀਅਤ ਸੰਤ ਸ੍ਰੀ ਮਹਿਮਾ ਸ਼ਾਹ ਜੀ ਸਨ ਜਿਹੜੇ ਪ੍ਰਭੂ ਦੀ ਭਜਨ-ਬੰਦਗੀ, ਨਿਸ਼ਕਾਮ ਸੇਵਾ, ਸਿਮਰਨ ਤੇ ਪਰਉਪਕਾਰ, ਸਤਿਗੁਰ ਤੇ ਸਾਧੂ ਸੰਗ ਦਾ ਗਾਡੀ ਰਾਹ ਅਪਨਾਅ ਕੇ ਖ਼ੁਦ ਤਾਂ ਪਾਰ ਉਤਰੇ ਹੀ ਹਨ, ਆਪਣੇ ਨਾਲ ਸੈਂਕੜੇ-ਹਜ਼ਾਰਾਂ ਨੂੰ ਭਵ ਪਾਰ ਕਰ ਗਏ। ਉਨ੍ਹਾਂ ਦੀ ਬਾਣੀ ਵਿੱਚ ਇਕ ਅਜਬ ਹੁਲਾਰਾ ਹੈ, ਆਨੰਦ ਤੇ ਮਸਤੀ ਹੈ, ਗੱਲ ਕਹਿਣ ਦਾ ਆਪਣਾ ਨਿਵੇਕਲਾਪਣ ਹੈ, ਆਪਣੇ ਧੁਰ ਅੰਦਰ ਤੱਕ ਨੂੰ ਸਿੱਧੀ-ਸਾਦੀ ਭਾਸ਼ਾ, ਪਰ ਸਾਰਥਕ ਸ਼ਬਦ ਰਾਹੀਂ ਉਘਾੜ ਕੇ ਰੱਖ ਦੇਣ ਦੀ ਸਮਰੱਥਾ ਹੈ।

ਸੰਤ ਸ੍ਰੀ ਮਹਿਮਾ ਸ਼ਾਹ ਉੱਤੇ ਵੇਦਾਂਤ ਅਤੇ ਗੁਰਮਤਿ ਦਾ ਮਿਲਵਾਂ-ਜੁਲਵਾਂ ਰੰਗ ਬਹੁਤ ਗੂਹੜਾ ਹੈ ਜਿਹੜਾ ਕਿ ਨਿਰਮਲੇ ਸੰਤਾਂ ਦਾ ਵਿਸ਼ੇਸ਼ ਖਾਸਾ ਰਿਹਾ ਹੈ। ਉਸ ਦਾ ਪਾਰਬ੍ਰਹਮ ਆਪੇ ਬ੍ਰਹਮਾ ਹੈ, ਆਪੇ ਵਿਸ਼ਨੂ ਹੈ, ਆਪੇ ਹੀ ਕਾਨ੍ਹ ਹੈ ਤੇ ਆਪੇ ਹੀ ਗੋਪੀ ਹੈ। ਉਹ ਸਰਬਸੁਖਦਾਤਾ, ਸਮਸਦਰਸ਼ੀ ਤੇ ਅੰਤਰਯਾਮੀ ਹੈ, ਸ਼ਬਦ ਦੀ ਸਾਖਿਆ ਹੈ, ਅੰਮ੍ਰਿਤ ਬੈਣ ਅਲਾਉਣ ਵਾਲਾ ਹੈ, ਧੌਲ ਬਲਦ ਤੇ ਖੜ੍ਹੀ ਅੰਮ੍ਰਿਤਮਈ ਸ੍ਰਿਸ਼ਟੀ ਵਿੱਚ ਮਹਿਕਾਂ ਖਲੇਰਨ ਵਾਲਾ ਹੈ, ਮਿਹਰ ਦਾ ਸਾਗਰ ਹੈ। ਬਾਣੀ ਦੇ ਅੰਤਮ ਬੋਲ ਜਿਨ੍ਹਾਂ ਵਿੱਚ ਕਵੀ ਸੰਤ ਦਾ ਨਾਂ ਆਇਆ ਹੈ, ਉਸ ਨਾਲ 'ਸ੍ਰੀ ਮਹਿਮਾ ਸ਼ਾਹ' ਦੇਖ ਕੇ ਇਹ ਭਰਮ ਪੈਣਾ ਸੁਭਾਵਿਕ ਹੈ ਕਿ ਇਹ ਬਾਣੀ ਸੰਤ ਸ੍ਰੀ ਮਹਿਮਾ ਸ਼ਾਹ ਦੀ ਲਿਖੀ ਨਹੀਂ ਸਗੋਂ ਉਸ ਦੇ ਕਿਸੇ

ਭਗਤ ਦੀ ਲਿਖੀ ਹੋਈ ਹੈ ਤਾਂ ਹੀ ਸ੍ਰੀ ਮਹਿਮਾ ਸ਼ਾਹ ਸ਼ਬਦ ਦੀ ਵਰਤੋਂ ਕੀਤੀ ਗਈ ਹੈ। ਪਰ ਸਮੁੱਚੀ ਬਾਣੀ ਪੜ੍ਹਨ ਪਿੱਛੋਂ ਇਹ ਗੱਲ ਸਪੱਸ਼ਟ ਹੋ ਜਾਂਦੀ ਹੈ ਕਿ 'ਸ੍ਰੀ ਮਹਿਮਾ ਸ਼ਾਹ' ਸੰਤਾਂ ਨੇ ਸ੍ਰੀ ਪ੍ਰਭੂ ਲਈ ਹੀ ਵਰਤਿਆ ਹੈ। ਇਸੇ ਲਈ ਅੰਤਲੀਆਂ ਤੁਕਾਂ ਵਿੱਚ ਆਏ ਸਾਰੇ ਵਿਸ਼ੇਸ਼ਣ ਇਕ ਪਾਸੇ, ਜਿਵੇਂ ਕਿ ਉਪਰੋਕਤ ਵਿੱਚ ਅਸੀਂ ਸੰਕੇਤ ਕੀਤਾ ਹੈ, ਪਾਰਬ੍ਰਹਮ ਦੇ ਵਿਰਦ ਹਨ ਤੇ ਦੂਜੇ ਪਾਸੇ ਇਹ ਸਭ ਵਿਸ਼ੇਸ਼ਣ ਸੰਤ ਸ੍ਰੀ ਮਹਿਮਾ ਸ਼ਾਹ ਦੀ ਮਹਿਮਾ ਵਿੱਚ ਹੀ ਸਹੀ ਉਤਰਦੇ ਹਨ। ਦੇਖੋ :

- ਸ੍ਰੀ ਮਹਿਮਾ ਸ਼ਾਹ ਅੰਤਰ ਧਿਆਈ, ਪਿਆਸ ਬੁਝੀ ਬਿਨ ਪਾਣੀ।
- ਸ੍ਰੀ ਮਹਿਮਾ ਸ਼ਾਹ ਦਿਲਾਂ ਦਾ ਜਾਨੀ, ਧੰਨ ਤੇਰੀਆਂ ਬੇਪਰਵਾਹੀਆਂ।
- ਸ੍ਰੀ ਮਹਿਮਾ ਸ਼ਾਹ ਸਦਾ ਸਮਸਦਰਸ਼ੀ, ਘਟਿ ਘਟਿ ਬ੍ਰਹਮ ਦਿਖਾਇਆ।
- ਸ੍ਰੀ ਮਹਿਮਾ ਸ਼ਾਹ ਸ਼ਬਦ ਦੀ ਸਾਖਿਆ, ਅੰਮ੍ਰਿਤ ਬੈਣ ਅਲਾਵੈ ਹੋ
- ਧੌਲ ਬਿਲਕਾਇ ਅਮੀਪੂਰਣ ਮਹਿਕਾਇ, ਤਹਿ ਛੈਸੇ ਸ੍ਰੀ ਮਹਿਮਾ ਅਕਾਲ ਹੈ ਜੀ।
- ਸ੍ਰੀ ਮਹਿਮਾ ਸ਼ਾਹ ਮਿਹਰ ਦੇ ਸਾਗਰ, ਮੈਂ ਕਰਮਹੀਨ ਨਿਸਤਾਰੀ।
- ਸ੍ਰੀ ਮਹਿਮਾ ਸ਼ਾਹ ਗੁਰ ਦੋਸ ਨ ਕੋਈ, ਰੱਖ ਜਾਣ ਕੇ ਦੋਸ ਰੱਬਾਣੇ ਦਾ

'ਸ੍ਰੀ ਮਹਿਮਾ ਸ਼ਾਹ' ਸੰਤ ਕਵੀ ਵੀ ਹੈ ਤੇ ਮਹਿਮਾ ਦਾ ਭੰਡਾਰ ਪਾਰਬ੍ਰਹਮ ਵੀ। ਜੇ ਅਸੀਂ ਉੱਪਰਲੀਆਂ ਸਭ ਤੁਕਾਂ ਧਿਆਨ ਨਾਲ ਵਾਚਾਂਗੇ ਤਾਂ ਇਹ ਗੱਲ ਬਿਲਕੁਲ ਸਪੱਸ਼ਟ ਹੋ ਜਾਵੇਗੀ। ਉਂਜ ਅਸੀਂ ਜਾਣਦੇ ਹੀ ਹਾਂ ਕਿ ਸੰਤ ਸ੍ਰੀ ਮਹਿਮਾ ਸ਼ਾਹ ਦਾ ਨਾਂ ਮਹਿਮਾ ਸ਼ਾਹ ਨਹੀਂ ਸੀ ਸਗੋਂ ਮੋਹਰ ਸਿੰਘ ਸੀ। ਮੋਹਰ ਸਿੰਘ ਜੀ ਪ੍ਰਭੂ ਦੀ ਸੇਵਾ-ਸਿਮਰਨ ਤੇ ਜਸ-ਕੀਰਤਨ ਵਿੱਚ ਇਸ ਕਦਰ ਮਦਮਸਤ ਹੋ ਗਏ ਕਿ ਇਨ੍ਹਾਂ ਦਾ ਨਾਂ ਹੀ ਮਹਿਮਾ ਸ਼ਾਹ ਪੈ ਗਿਆ।

ਬਾਣੀ ਤੋਂ ਹੀ ਸੰਤਾਂ ਬਾਰੇ ਇਕ ਗੱਲ ਹੋਰ ਪਤਾ ਚੱਲਦੀ ਹੈ ਕਿ ਆਪ ਪਰਮ ਯੋਗੀ ਸਨ। ਆਪ ਨੂੰ ਨਿੱਜ ਸਰੂਪ ਦਾ ਗਿਆਨ ਸੀ। ਹੇਠਾਂ ਦਿੱਤੀ ਬਾਣੀ ਵਿੱਚੋਂ 7, 9 ਅਤੇ 11 ਨੰਬਰ ਦੇ ਪਦ ਵਿੱਚ ਆਪ ਦੇ ਯੋਗ-ਦਰਸ਼ਨ ਦੇ ਦਰਸ਼ਨ ਹੁੰਦੇ ਹਨ। ਆਪ ਜੀ ਦਾ ਵਿਸ਼ਵਾਸ ਸੀ ਕਿ ਇਸ ਘਟ ਵਿੱਚ ਹੀ ਪਾਰਬ੍ਰਹਮ ਦਾ ਨਿਵਾਸ ਹੈ, ਕਿੱਧਰੇ ਬਾਹਰ ਤੀਰਥ ਜਾਂ ਜੰਗਲਾਂ-ਬੇਲਿਆਂ ਵਿੱਚ ਨਹੀਂ। ਆਪ ਨੇ 'ਓਮ ਸੋਹੰ' ਅਤੇ 'ਸੋਹੰ ਹੰਸਾ' ਦੀ ਧੁਨਕਾਰ ਘਟ ਵਿੱਚ ਜਾਗਰਤ ਕਰਕੇ, ਚੰਦ ਤੇ ਸੂਰਜ, ਗੰਗਾ ਤੇ ਜਮਨ, ਇੜਾ ਤੇ ਪਿੰਗਲਾ ਨੂੰ ਨਿਯੰਤਰਣ ਵਿੱਚ ਕਰਕੇ 'ਤ੍ਰਿਕੁਟੀ ਮਧਿ ਫੁਹਾਰੇਂ' ਵਰਸਾ ਲਏ ਸਨ, ਦਸਮ ਦੁਆਰ ਵਿੱਚ ਪ੍ਰਵੇਸ਼ ਕਰਕੇ ਸੁਰਤਿ ਤੇ ਸ਼ਬਦ, ਧੁਨੀ ਤੇ ਪ੍ਰਕਾਸ਼ ਦਾ ਜਲਵਾ ਦੇਖ ਲਿਆ ਹੋਇਆ ਸੀ। ਇਸ ਲਈ ਤਾਂ ਆਪ ਇਹ ਕਹਿਣ ਵਿੱਚ ਸਮਰੱਥ ਹੋ ਸਕੇ ਕਿ ਗੋਰਖ ਅਤੇ ਦੱਤਾਤ੍ਰੇਯ ਅੱਲ੍ਹਾ ਤੇ ਖੁਦਾ, ਮੁਹੰਮਦ ਦਾ ਨੂਰ, ਮੱਕਾ ਤੇ ਮਦੀਨਾ, ਵੇਦ ਤੇ ਕਤੇਬ ਸਭ ਘਟ ਵਿੱਚ ਹੀ ਹਨ। ਉਨ੍ਹਾਂ ਦਾ 11ਵਾਂ

ਪਦ ਦੇਖੋ :

ਸਾਧੋ! ਕਠਿਨ ਫ਼ਕੀਰੀ ਨਿਜ ਸਰੂਪ ਦੀ, ਮੁੜ ਘਿੜ ਨਭ ਮੈਂ ਰਹਿਣਾ।
ਸਦਾ ਬਿਹੰਗਮ ਊਤੇ ਅਉਧੂਤਾ, ਸੁੰਨ ਮੰਡਲ ਗਢਿ ਬਹਿਣਾ।
ਸ੍ਰੀ ਮਹਿਮਾ ਸ਼ਾਹ ਸੁੰਨ ਦੇ ਵਾਸੀ, ਕਰ ਦਰਸ ਨਿਆਦਰ ਸਹਿਣਾ।

ਸੰਤ ਸ੍ਰੀ ਮਹਿਮਾ ਸ਼ਾਹ ਜੀ ਕਰਮਕਾਂਡ, ਬਾਹਰੀ ਆਡੰਬਰ ਅਤੇ ਝੂਠੀਆਂ ਰਸਮਾਂ-ਰਿਵਾਜਾਂ ਤੋਂ ਸਾਫ਼ ਮੁਨਕਰ ਸਨ। ਸਾਡੇ ਇਸ ਕਥਨ ਦੀ ਸਾਰਥਕਤਾ ਸਮਝਣ ਲਈ ਸਾਨੂੰ ਉਨ੍ਹਾਂ ਦਾ ਪੰਜਵਾਂ ਪਦ ਪੜ੍ਹ ਕੇ ਦੇਖਣਾ ਚਾਹੀਦਾ ਹੈ ਜਿੱਥੇ ਆਪ ਡੱਟ ਕੇ ਕਹਿੰਦੇ ਹਨ, "ਬੇਦ ਜਗਤ ਭਰਮਾਯਾ ਯਾਰੋ, ਬੇਦ ਜਗਤ ਭਰਮਾਯਾ। ਆਤਮ-ਤੱਤ ਬਤਾਵੈ ਨਾਹੀ, ਫੋਕਟ ਧਰਮ ਦ੍ਰਿੜ੍ਹਾਇਆ।" ਜਨੇਊ, ਬ੍ਰਾਹਮਣ, ਚਉਂਕਾ, ਪੂਜਾ ਥਾਨ, ਡੋਲ ਬੋਕਾ - ਆਦਿ ਰਾਹੀਂ ਆਪ ਨੇ ਸਾਡੇ ਦਿਖਲਾਵੇ ਦੇ ਧਾਰਮਿਕ ਜੀਵਨ ਦੇ ਪਾਜ ਉਘਾੜੇ ਹਨ ਅਤੇ ਸਿੱਟਾ ਕੱਢਿਆ ਹੈ - 'ਸ੍ਰੀ ਮਹਿਮਾ ਸ਼ਾਹ ਸਦਾ ਸਮਦਰਸੀ, ਘਟਿ ਘਟਿ ਬ੍ਰਹਮ ਦਿਖਾਇਆ।' ਇਸੇ ਤਰ੍ਹਾਂ ਆਪ ਸਮਾਜ ਵਿੱਚ ਫੈਲੇ ਨਸ਼ਿਆਂ ਦੇ ਵੀ ਵਿਰੁੱਧ ਹਨ। ਉਹ ਕਹਿੰਦੇ ਹਨ ਭੰਗ, ਪੋਸਤ ਤੇ ਸ਼ਰਾਬ ਦੇ ਨਕਲੀ ਨਸ਼ੇ ਪ੍ਰੇਮ-ਪਿਆਰ ਦੇ ਮੁਕਾਬਲੇ ਬਹੁਤ ਪਿੱਛੇ ਰਹਿ ਜਾਂਦੇ ਹਨ :

ਪੋਸਤ ਭੰਗ ਸ਼ਰਾਬਾਂ ਨਾਲੋਂ ਪ੍ਰੇਮ ਪਿਆਲਾ ਭਾਰੀ।

ਸੰਤ ਸ੍ਰੀ ਮਹਿਮਾ ਸ਼ਾਹ ਜਦ ਪ੍ਰਭੂ ਅੱਗੇ 'ਆਤਮ-ਨਿਵੇਦਨ' ਕਰਦੇ ਹਨ ਤਾਂ ਇਉਂ ਜਾਪਦਾ ਹੈ ਕਿ ਦੁਨੀਆ ਭਰ ਦੇ ਐਬ ਇਨ੍ਹਾਂ ਵਿੱਚ ਹਨ। ਪਰ ਇਹ ਸੰਤ ਕਵੀ ਦਾ ਆਤਮ-ਨਿਵੇਦਨ ਹੈ, ਆਪਾ ਵਾਰਨ ਦਾ ਢੰਗ ਹੈ ਜਿਸ ਨੂੰ ਕਬੀਰ, ਰਵਿਦਾਸ, ਸੂਰਦਾਸ, ਤੁਲਸੀ ਤੇ ਗੁਰੂ ਨਾਨਕ 'ਨੀਚਾਂ ਅੰਦਰਿ ਨੀਚੁ ਜਾਤਿ' ਕਹਿੰਦੇ ਹਨ। ਇੱਥੇ ਸੰਤ ਸ੍ਰੀ ਮਹਿਮਾ ਸ਼ਾਹ ਪ੍ਰਭੂ ਦੇ ਸਾਹਮਣੇ ਆਪਣੇ ਆਪ ਨੂੰ ਕੀ ਕੀ ਕਹਿੰਦੇ ਹਨ - ਪਾਜੀ ਤੇਰੇ ਬਾਣੇ ਦਾ, ਭੇਖੀ ਮਕਰੀ ਜੋਗੀ ਸਾਂਗੀ, ਪਾਪੀ ਆਦਿ ਕੀ ਕੁਝ ਨਹੀਂ ਕਹਿੰਦੇ। ਪਰ ਇਹ ਸਭ ਕੁਝ ਆਪਣੀ ਨਿਮਰਤਾ ਦੱਸ ਕੇ ਗੁਰੂਦੇਵ ਤੇ ਪ੍ਰਭੂ ਤੋਂ ਬੇੜਾ ਪਾਰ ਕਰਨ ਲਈ ਤਿਆਰ ਕੀਤਾ ਗਿਆ ਪਰੂੰਲ ਹੀ ਸਮਝਣਾ ਚਾਹੀਦਾ ਹੈ। ਇਸ ਲਈ ਮੰਗਦੇ ਹਨ :

ਹੋਇ ਕਲਿਆਣ ਦਯਾ ਗੁਰ ਧਾਰੋ, ਬਖਸ਼ੋ ਛਿਦ੍ਰ ਨਿਮਾਣੇ ਦਾ
ਮੈਂ ਪਰਦੇਸੀ ਤੇਰੇ ਦਰ ਲਾਗਾ, ਥਾਉਂ ਨ ਕਿਸੇ ਟਿਕਾਣੇ ਦਾ।

ਪਿਆਰਾ ਸਿੰਘ ਪਦਮ ਸੰਤ ਜੀ ਦੀ ਜੀਵਨੀ ਦੇ ਕਈ ਪੱਖ ਉਜਾਗਰ ਕਰਦੇ ਹਨ, "ਸੰਤ ਮਹਿਮਾਸ਼ਾਹ ਨਿਰਮਲਾ ਸੰਪ੍ਰਦਾਇ ਦੇ ਉੱਘੇ ਮਹਾਂਪੁਰਸ਼ ਹੋਏ ਹਨ ਜੋ ਚੰਗੇ ਗਵਈਏ ਤੇ ਕਵੀ ਵੀ ਸਨ। 'ਆਮ ਤੌਰ ਤੇ ਨਿਰਮਲੇ ਸਾਧੂ ਸੰਸਕ੍ਰਿਤ ਹਿੰਦੀ ਵਿੱਚ ਵਧੇਰੇ ਰਚਨਾ ਕਰਦੇ ਆਏ ਹਨ ਪਰ ਸੰਤ ਮਹਿਮਾਸ਼ਾਹ ਜੀ ਨੇ ਆਪਣੀ ਭਾਸ਼ਾ ਵਿੱਚ ਗੀਤ ਲਿਖ ਕੇ ਨਵੀਂ ਪਿਰਤ ਪਾਈ। ਆਪ ਜੀ

ਦਾ ਜਨਮ ਰਿਆਸਤ ਨਾਭੇ ਦੇ ਹਜ਼ੂਰੀ ਰਾਗੀ ਭਾਈ ਗੁਰਬਖ਼ਸ਼ ਸਿੰਘ ਦੇ ਘਰ ਮਾਤਾ ਰਸਮਾਂ ਦੀ ਕੁੱਖੋਂ 1815 ਬਿਕਰਮੀ, ਮਾਘ ਸੁਦੀ ਪੰਚਮੀ (1758 ਈਸਵੀ) ਨੂੰ ਹੋਇਆ। ਪਹਿਲਾ ਨਾਂ ਮੋਹਰ ਸਿੰਘ ਸੀ। ਮੁੱਢਲੀ ਵਿਦਿਆ ਪਾ ਕੇ ਪਿਤਾ ਪਾਸੋਂ ਸੰਗੀਤ ਸਿੱਖਿਆ। ਵੈਰਾਗੀ ਹੋ ਕੇ ਘਰੋਂ ਚਲੇ ਗਏ ਤੇ ਨਿਰਮਲੇ ਸਾਧੂ ਸੰਤ ਗੁਰਬਖ਼ਸ਼ ਸਿੰਘ ਜੀ ਦੇ ਡੇਰੇ ਲੋਪੋਂ ਵਾਸਾ ਕਰ ਲਿਆ। ਇਥੇ ਸੇਵਾ-ਸਿਮਰਨ ਵਿਚ ਇਤਨੇ ਜੁੱਟੇ ਕਿ ਰਾਤ-ਦਿਨ ਪ੍ਰਭੂ ਮਹਿਮਾ ਵਿੱਚ ਲੀਨ ਰਹਿਣ ਲੱਗੇ। 'ਤਿਥੈ ਸੀਤੋ ਸੀਤਾ ਮਹਿਮਾ ਮਾਹਿੰ' ਦੀ ਅਵਸਥਾ ਹੋ ਗਈ ਤੇ ਸੰਤ ਮੋਹਰ ਸਿੰਘ ਦੀ ਥਾਂ ਆਪ ਦਾ ਨਾਮ ਹੀ ਮਹਿਮੇ ਕੇ ਸ਼ਾਹ ਜਾਂ ਮਹਿਮੇ ਸ਼ਾਹ ਪ੍ਰਸਿੱਧ ਹੋ ਗਿਆ ਤੇ ਇਸੇ ਨਾਂ ਤੇ ਪਿੱਛੋਂ ਮਹਿਮੇ ਸ਼ਾਹੀ ਸੰਪ੍ਰਦਾ ਚਲੀ। ਆਪ ਨੇ ਮਾਲਵੇ, ਮਾਝੇ ਤੇ ਪਹਾੜਾਂ ਦਾ ਦੌਰਾ ਕੀਤਾ ਤੇ ਜਗਨਨਾਥਪੁਰੀ ਤਕ ਹਿੰਦੂ ਤੀਰਥ ਦੀ ਯਾਤਰਾ ਵੀ ਕੀ ਕੀਤੀ। ਮੁੜ ਕੇ ਫਿਰ ਲੋਪੋਆ ਨਿਵਾਸ ਕੀਤਾ ਤੇ ਇਥੇ ਹੀ 1872 ਬਿਕ੍ਰਮੀ ਫੱਗਣ ਦੀ ਪੂਰਨਮਾਸ਼ੀ ਨੂੰ ਦੇਹਾਂਤ ਹੋਇਆ। ਆਪ ਦੀ ਯਾਦ ਵਿਚ ਪ੍ਰੇਮੀਆਂ ਬੜੀ ਸ਼ਾਨਦਾਰ ਸਮਾਧਿ ਬਣਾਈ ਜੋ ਕਿ ਅਨੋਖੀ ਚਿਤ੍ਰਕਾਰੀ ਨਾਲ ਸਜੀ ਅਜੇ ਵੀ ਦੇਖਣਯੋਗ ਹੈ। ਆਪ ਦੇ ਸੇਵਕ ਭਾਈ ਬੀਰ ਸਿੰਘ ਰੰਗਰੇਜ਼ ਤੇ ਮਨ ਮਸਤਾਨ ਬੜੇ ਅੱਛੇ ਕਵੀ ਹੋਏ ਜਿਨ੍ਹਾਂ ਤਕੜੀ ਰਚਨਾ ਕੀਤੀ।[1]

ਹੁਣ ਅੱਗੇ ਸੰਤ ਸ੍ਰੀ ਮਹਿਮਾ ਸ਼ਾਹ ਦੀ ਬਾਣੀ ਦਾ ਕੁਝ ਹਿੱਸਾ ਦਿੱਤਾ ਜਾ ਰਿਹਾ ਹੈ ਤਾਂ ਜੋ ਪਾਠਕ ਇਨ੍ਹਾਂ ਸੰਤਾਂ ਦੀ ਬਾਣੀ ਪੜ੍ਹ ਕੇ ਇਨ੍ਹਾਂ ਬਾਰੇ ਕੁਝ ਆਪਣੇ ਵਿਚਾਰ ਬਣਾ ਸਕਣ। ਅਸੀਂ ਇਸ ਲੇਖ ਦੇ ਮੁੱਢ ਵਿੱਚ ਸੰਤ ਸ੍ਰੀ ਮਹਿਮਾ ਸਾਹ ਦੀ ਬਾਣੀ ਦਾ ਥੋੜ੍ਹਾ ਜਿਹਾ ਮੁਲਾਂਕਣ ਕਰਨ ਦਾ ਜਤਨ ਕੀਤਾ ਹੈ।

ਸੰਤ ਸ੍ਰੀ ਮਹਿਮਾ ਸ਼ਾਹ ਦੀ ਸਿੱਖੀ-ਸੇਵਕੀ ਤਕੜੀ ਸੀ। ਉਨ੍ਹਾਂ ਵਿੱਚੋਂ ਕੁਝ ਸ਼ਿਸ਼ ਕਵੀ ਵੀ ਸਨ। ਪ੍ਰੋ. ਪਦਮ ਜੀ ਨੇ ਦੋ ਸ਼ਿਸ਼ਾਂ - ਭਾਈ ਬੀਰ ਸਿੰਘ ਰੰਗਰੇਜ਼ ਤੇ ਮਨ ਮਸਤਾਨ ਦੇ ਕੁਝ ਚੋਣਵੇ ਪਦ ਦਿੱਤੇ ਹਨ। ਇਨ੍ਹਾਂ ਤੋਂ ਛੁੱਟ ਇਕ ਹੋਰ ਕਵੀ ਸੰਤ ਮਾਨ ਸਿੰਘ ਦੀ ਬਾਣੀ ਦਾ ਖਰੜਾ ਸਾਡੇ ਤੱਕ ਵੀ ਪੁੱਜਾ ਹੈ ਜਿਸ ਨੂੰ ਅਸੀਂ ਅੰਤ ਵਿੱਚ ਦੇ ਰਹੇ ਹਾਂ। ਸੰਤ ਸ੍ਰੀ ਮਹਿਮਾ ਸਾਹ ਤੇ ਇਨ੍ਹਾਂ ਦੇ ਤਿੰਨੇ ਸਿੱਖਾਂ ਦੀ ਬਾਣੀ ਪੜ੍ਹ ਕੇ ਅਸੀਂ ਮਹਿਮਾ ਸਾਹੀ ਸੰਤਾਂ ਬਾਰੇ ਆਪਣੀ ਨਿੱਗਰ ਰਾਇ ਬਣਾ ਸਕਾਂਗੇ।

ਸੰਤ ਮਹਿਮੇ ਸ਼ਾਹ ਜੀ ਦੀ ਬਾਣੀ ਵਿਚ ਥਾਂ ਥਾਂ ਅਨਹਦ ਨਾਦ ਦੀ ਗੂੰਜ ਹੈ ਜੋ ਸ਼ਬਦਾਂ ਵਿਚ ਵੀ ਸੰਗੀਤ ਪੈਦਾ ਕਰਦਾ ਹੈ। ਇਹ ਰਚਨਾ ਹੱਥ-

1. ਕਲਮ ਦੇ ਚਮਤਕਾਰ, ਪੰਨਾ 263

ਲਿਖਤ ਰੂਪ ਵਿੱਚ ਕਾਫ਼ੀ ਮਿਲਦੀ ਹੈ ਪਰ ਵੰਨਗੀ ਵਜੋਂ ਥੋੜ੍ਹੀ ਇੱਥੇ ਦਿੰਦੇ ਹਾਂ ਜੋ ਪ੍ਰੋ. ਪਦਮ ਜੀ ਦੀ ਪੁਸਤਕ ਕਲਮ ਦੇ ਚਮਤਕਾਰ 'ਚੋਂ ਲਈ ਗਈ ਹੈ :

1

ਮਹਿਮਾ ਦਿਆ ਸਾਈਆਂ, ਤੇਰੀ ਮਹਿਮਾ ਦਾ ਅੰਤ ਨਹੀਂ ਆਉਂਦਾ
ਕਹੀਂ ਕਹੀਂ ਧੂਪ ਕਹੀਂ ਕਹੀਂ ਛਾਇਆ, ਕਹੀਂ ਕਹੀਂ ਮੀਂਹ ਬਰਸਾਉਂਦਾ
ਕਹੀਂ ਕਹੀਂ ਬਿਸ਼ਨੂ ਕਹੀਂ ਕਹੀਂ ਬ੍ਰਹਮਾ, ਕਹੀਂ ਕਹੀਂ ਨਾਦ ਵਜਾਉਂਦਾ
ਕਹੀਂ ਕਹੀਂ ਕਾਨ੍ਹ ਕਹੀਂ ਕਹੀਂ ਗੋਪੀ, ਕਹੀਂ ਕਹੀਂ ਧੇਨ ਚਰਾਉਂਦਾ
ਕਹੀਂ ਕਹੀਂ ਚੰਦ ਕਹੀਂ ਕਹੀਂ ਸੂਰਜ, ਕਹੀਂ ਕਹੀਂ ਜੋਤਿ ਜਗਾਉਂਦਾ
ਕਹੀਂ ਕਹੀਂ ਬਣ ਤਿਣ ਕਹੀਂ ਕਹੀਂ ਪਰਬਤ, ਕਹੀਂ ਕਹੀਂ ਦਰਿਆਉ ਚਲਾਉਂਦਾ
ਕਹੀਂ ਕਹੀਂ ਤਾਲ ਕਹੀਂ ਕਹੀਂ ਘੁੰਗਰੂ, ਕਹੀਂ ਕਹੀਂ ਕੀਰਤ ਕਰਾਉਂਦਾ
ਮਹਿਮਾ ਸ਼ਾਹ ਸਰਬ ਸੁਖਦਾਤੇ, ਸਭ ਨਜ਼ਰਾਂ ਤਲੇ ਲਿਆਉਂਦਾ।

2

ਕਿਆ ਕਹੀਐ ਕਿਛੁ ਕਹਿਆ ਨ ਜਾਇ, ਸੋਭਾ ਤਾਂਕੀ ਭਾਰੀ ਰੇ
ਨ ਜੋਗੀ ਨ ਜੰਗਮ ਭਾਸੇ, ਨ ਮੂੰਡਤ ਜਟਧਾਰੀ ਰੇ
ਨ ਸੰਨਿਆਸੀ ਨ ਵੈਰਾਗੀ, ਨ ਗਿਰਧਰ ਗਿਰਧਾਰੀ ਰੇ
ਨ ਹਿੰਦੂ ਨ ਮੁਸਲਮਾਨਾ, ਨ ਸ਼ੂਦਰ ਚਿਤ ਧਾਰੀ ਰੇ
ਵਾਰਣ ਆਸ੍ਰਮ ਨ ਦੋਊ ਜਾਂ ਕੇ, ਦੀਨ ਮਜ਼ਬ ਇਕ ਤਾਰੀ ਰੇ
ਅਚਰਜ ਰੂਪ ਰੰਗ ਤੇ ਨਿਆਰਾ, ਕੀ ਮਤਿ ਲਖੈ ਹਮਾਰੀ ਰੇ
ਅਕਲ ਕਲਾ ਤੇ ਪਰੇ ਬਿਰਾਜੇ, ਜੈ ਹੋ ਪੁਰਖ ਮੁਰਾਰੀ ਰੇ
ਸਦਾ ਆਨੰਦ ਮਗਨ ਮਤਵਾਰਾ, ਏਕਕਾਰ ਦੀਦਾਰੀ ਰੇ
ਜਾਕੀ ਉਪਮਾ ਹੋਇ ਨ ਆਵੈ ਗਾਵੈ ਖਲਕਤਿ ਸਾਰੀ ਰੇ
ਸ੍ਰੀ ਮਹਿਮਾ ਸ਼ਾਹ ਮੋਹਨੀ ਮੂਰਤਿ, ਤ੍ਰਿਮ ਸੂਰਤਿ ਬਲਿਹਾਰੀ ਰੇ

3

ਕੁਦਰਤਿ ਬੋਲੈ ਕੁਦਰਤਿ ਸੁਣੀਐ, ਕੁਦਰਤਿ ਬਾਜੇ ਵਾਜੇ ਰੇ
ਕੁਦਰਤਿ ਦਾ ਹੈ ਤਖ਼ਤ ਦਿਸੰਦਾ, ਜਾਂ ਪੁਰ ਆਪ ਬਿਰਾਜੇ ਰੇ
ਕੁਦਰਤਿ ਦਾ ਨੀਸਾਣ ਝੂਲੇ ਹੈ, ਸਾਹਿਬ ਦੇ ਦਰਵਾਜ਼ੇ ਰੇ
ਕੁਦਰਤਿ ਦੇਹ ਦਮੱਕੇ ਸਾਰੀ, ਦੇਖਿ ਅੰਧੇਰਾ ਭਾਜੇ ਰੇ
ਕੁਦਰਤਿ ਨੂਰੀ ਮਹਲ ਝਮੱਕੇ, ਜਾ ਮਹਿ ਕੁਦਰਤਿ ਛਾਜੇ ਰੇ

ਕੁਦਰਤਿ ਧੌਲ ਗਨੂਨੇ ਅਰਸੀ, ਜਾਂ ਮਧਿ ਮਉਲਾ ਜਾਗੇ ਰੇ
ਕੁਦਰਤਿ ਦਾ ਹੈ ਸਭ ਪਹਿਰਾਵਾ, ਗੋਬਿੰਦ ਗੜ੍ਹ ਦੇ ਰਾਜੇ ਰੇ
ਕੁਦਰਤਿ ਰਾਗ ਰੰਗ ਤਹਿੰ ਹੋਵੈ, ਕੁਦਰਤਿ ਬ੍ਰਹਮ ਬਿਰਾਜੇ ਰੇ
ਕੁਦਰਤਿ ਬੇਦ ਰਟਣ ਲੱਖ ਬ੍ਰਹਮੇ, ਕੁਦਰਤਿ ਅਰਿਧੂ ਸਾਜੇ ਰੇ
ਕੁਦਰਤਿ ਕਹੀ ਨ ਜਾਇ ਕਿਸੇ ਪਹਿ, ਸ੍ਰੀ ਮਹਿਮਾ ਸ਼ਾਹ ਲੱਖ ਕਾਜੇ ਰੇ।

4

ਅੰਦਰਿ ਇਕ ਅਚੰਭਾ ਦੇਖਿਆ, ਸੁਰਤਿ ਮਤਿ ਮਤਵਾਰੀ
ਬਿਨ ਮਾਲੀ ਬਿਨ ਕੂਪ ਤਾਲ ਬਿਨ, ਬਾਗ ਸੁਹਾਵਹਿ ਭਾਰੀ
ਤ੍ਰਿਕੁਟੀ ਮੱਧਿ ਫੁਹਾਰੇ ਸੋਹਨਿ, ਅਰਸ਼ ਖੰਡ ਮਨ ਨ੍ਹਾਵੈ
ਕੋਟਿਕ ਗੰਗ ਜਮੁਨ ਦੀ ਧਾਰਾ, ਜਗਨਨਾਥ ਦਰਸਾਵੈ
ਮੇਰ ਸੁਮੇਰ ਬੜੇ ਗਿਰ ਭਾਰੀ, ਰਵਿ ਸਸਿ ਦਰ ਦੀ ਕਾਰੇ
ਪਵਣ ਪਾਣੀ ਬੈਸੰਤਰ ਠਾਂਢੇ, ਸੇਵ ਕਰਹਿ ਤਿਹ ਦੁਆਰੇ
ਸੰਤ ਸੰਗਿ ਵਡ ਪੁੰਨ ਪ੍ਰਾਪਤ, ਸੋਹੰ ਹੰਸਾ ਬਾਣੀ
ਸ੍ਰੀ ਮਹਿਮਾ ਸਾਹਿਬ ਅੰਤਰ ਧਿਆਨੀ, ਪਿਆਸ ਬੁਝੀ ਬਿਨ ਪਾਣੀ।

5

ਬੇਦ ਜਗਤ ਭਰਮਾਯਾ ਸਾਧੋ ! ਬੇਦ ਜਗਤ ਭਰਮਾਇਆ
ਆਤਮ ਤੱਤ ਬਤਾਵੈ ਨਾਹੀ, ਫੋਕਟ ਕਰਮ ਦ੍ਰਿੜ੍ਹਾਇਆ
ਕੀੜਾ ਹੱਗੇ ਪੱਟ ਸੁ ਪਾਇਣ, ਰੂਈ ਨੂੰ ਦੋਸ਼ ਲਗਾਇਆ
ਤਿਸ ਰੂਈ ਦਾ ਕੀਆ ਜਨੇਊ, ਵੱਟਿ ਬਾਮ੍ਹਣ ਗਲਿ ਪਾਇਆ
ਮਹਾ ਕਵਾਇਣ ਭੇਡ ਜੁ ਕਹੀਏ, ਮਹਾਂ ਕਵਾਇਣ ਖਾਇਆ
ਤਿਸਦਾ ਕੰਬਲ ਚਉਂਕੇ ਚੜ੍ਹਿਆ, ਪੂਜਾ ਤਲੇ ਵਿਛਾਇਆ
ਡੋਲ ਦਾ ਪਾਣੀ ਮਹਾਂ ਪਵਿੱਤਰ, ਬੋਕੇ ਨੂੰ ਦੋਸ਼ ਦਗਾਇਆ
ਮਰਦੀ ਵਾਰੀ ਲਈ ਤਰਾਉਤੀ, ਜੀਵਤ ਅੰਗ ਹੰਢਾਇਆ
ਸ੍ਰੀ ਮਹਿਮਾ ਸ਼ਾਹ ਸਦਾ ਸਮਦਰਸੀ, ਘਟਿ ਘਟਿ ਬ੍ਰਹਮ ਦਿਖਾਇਆ।

6

ਕਿਆ ਤਨ ਮਾਂਜੇ ਮਾਟੀ ਬੰਦੇ, ਮਾਟੀ ਮਹਿ ਰਲ ਜਾਣਾ
ਮਾਟੀ ਕਾ ਲੈ ਕੀਆ ਵਿਛਾਉਣਾ, ਮਾਟੀ ਕਾ ਸਿਰਹਾਣਾ
ਮਾਟੀ ਕਾ ਕਲਬੂਤ ਬਣਾਯਾ, ਵਿਚ ਵਸਦਾ ਭੌਰ ਨਿਮਾਣਾ
ਨਿਕਲਿਆ ਭੌਰ ਜਦੋਂ ਕਲਬੂਤੋਂ, ਤਨ ਮਨ ਸਭ ਕੁਮਲਾਣਾ

ਜਾਂ ਜਮਦੂਤ ਕਰੇ ਜਗ ਫੇਰਾ, ਕੋਈ ਰਹੇ ਨਾ ਰਾਜਾ ਰਾਣਾ
ਧਰਮਰਾਇ ਜਦ ਲੇਖਾ ਮਾਂਗੇ, ਕਿਆ ਦੇਹਿ ਜਬਾਬ ਅੰਞਾਣਾ
ਛੋਡ ਖੁਦੀ ਹਰਿ ਚੇਤ ਸੁਵੇਲੇ, ਨਹੀਂ ਜਾਂਦਾ ਵਖਤ ਵਿਹਾਣਾ
ਸ੍ਰੀ ਮਹਿਮਾ ਸ਼ਾਹ ਸਿਮਰ ਪਿਆਰੇ, ਹੋਇ ਤੇਰੀ ਕਲਿਆਣਾ।

7

ਦੇਖੋ ਸਤਿਗੁਰੂ ਦੀਆਂ ਵਡਿਆਈਆਂ
ਹੱਡ ਮਾਸ ਨਾੜੀ ਦਾ ਪਿੰਜਰ ਵਿਚ ਅਨਹਦ ਧੁਨਾਂ ਵਜਾਈਆਂ
ਘੰਟਾ ਮੁਰਲੀ ਸਭ ਕਿਛ ਵਿਚੇ, ਵਿਚੇ ਨੂਰ ਹਵਾਈਆਂ
ਵਿਚੇ ਸ੍ਰੀ ਕਰਤਾਰ ਬਿਰਾਜੇ, ਗੁਰ ਤੇ ਖਬਰਾਂ ਪਾਈਆਂ
ਓਅੰ ਸੋਹੰ ਘਣੀਅਰ ਵਿਚੇ, ਵਿਚੇ ਘੋਰਾਂ ਲਾਈਆਂ
ਵਿਚੇ ਨੂਰ ਵਰ੍ਹੇ ਝੜਿ ਲਾਈ, ਵਿਚੇ ਝਿਲਮਿਲਤਾਈਆਂ
ਵਿਚੇ ਗੋਰਖ, ਦੱਤ ਬਿਰਾਜਣ, ਵਿਚੇ ਅੱਲਹੂ ਖੁਦਾਈਆਂ
ਵਿਚੇ ਨੂਰ ਮੁਹੰਮਦ ਖੇਲੇ, ਤੂ ਮੁੜ ਵੇਖ ਗੁਸਾਈਆਂ
ਵਿਚੇ ਮੱਕੇ ਮਦੀਨੇ ਦਿਸਣ, ਵਿਚੇ ਕਿਤੇਬ ਅਲਾਈਆਂ
ਦਿਲ ਦਾ ਭੇਤ ਬਿਨਾਂ ਗੁਰ ਨਾਹੀ, ਇਹ ਗੁਰ ਦੀਆ ਦਾਨਾਈਆਂ
ਸ੍ਰੀ ਮਹਿਮਾ ਸ਼ਾਹ ਦਿਲਾਂ ਦੀ ਜਾਨੀ, ਧੰਨ ਤੇਰੀਆਂ ਬੇਪਰਵਾਹੀਆਂ।

8

ਅੰਤਰਿ ਤੀਰਥ ਅੰਮ੍ਰਿਤ ਭਰਿਆ, ਜੇ ਕੋ ਨਿਸਰੈ ਨ੍ਹਾਵੈ ਹੇ
ਕੋਟਿ ਜਨਮਦੇ ਸੰਸੇ ਕਾਟੇ, ਦੀਪਕ ਗਿਆਨ ਜਗਾਵੈ ਹੇ
ਸਗਲਿ ਅੰਧੇਰਾ ਛਿਨ ਮਹਿ ਨਾਸੇ, ਪਰਗਟ ਰੂਪ ਦਿਖਾਵੈ ਹੇ
ਗਗਨ ਗਊ ਦੁਹਿ ਮਥ ਲੈ ਮਾਖਣ, ਕਿਰਤ ਸੰਜੋਗੀ ਖਾਵੈ ਹੇ
ਚੜ੍ਹਤ ਬਿਹੰਗਮਤੱਤ ਵਿਰੋਲੇ, ਤ੍ਰਿਕੁਟੀ ਮਧ ਸਮਾਵੈ ਹੇ
ਘੰਟਾ ਰੁਣਝੁਣ ਤਾਲ ਮ੍ਰਿਦੰਗਾ, ਸੋਹ ਸ਼ਬਦ ਸੁਹਾਵੈ ਹੇ
ਓਅੰ ਅੰਤਰਿ ਏਕੋ ਸੁਆਮੀ, ਸਭ ਘਟ ਬ੍ਰਹਮ ਲਖਾਵੈ ਹੇ
ਸਹੀ ਸਲਾਮਤਿ ਅੰਮ੍ਰਿਤ ਬਾਣੀ, ਪ੍ਰੇਮ ਪ੍ਰਵਾਹ ਚਲਾਵੈ ਹੇ
ਸੁਖਮ ਧਾਰ ਵਹੈ ਘਟਿ ਗੰਗਾ, ਗਿਆਨ ਗੁਰੂ ਪ੍ਰਗਟਾਵੈ ਹੇ
ਜਾਂ ਕੋ ਜੋਗੀ ਜ਼ੁਹਦ ਕਮਾਵੈ, ਸੁੰਨ ਸਿਖਾ ਕੋ ਧਾਵੈ ਹੇ
ਧੌੜੇ ਬੋਲੈ ਆਸਣ ਦ੍ਰਿੜ੍ਹ ਕਰਿ, ਸੁੰਨ ਸਮਾਧਿ ਲਗਾਵੈ ਹੇ
ਸ੍ਰੀ ਮਹਿਮਾ ਸ਼ਾਹ ਸ਼ਬਦ ਦੀ ਸਾਖਿਆ, ਅੰਮ੍ਰਿਤ ਬੈਣ ਅਲਾਵੈ ਹੇ

9

ਸਾਧੋ ! ਗਗਨ ਧੁਨਕਾਰ ਹੈ ਸ਼ਬਦ ਝੁਨਕਾਰ ਹੈ, ਸਿਫ਼ਤ ਜੈਕਾਰ ਦਰਬਾਰ ਸੋਹੈ
ਬੇਹਦ ਦੇ ਘਾਟ ਹੈ ਚਲਣ ਬਿਨ ਬਾਟ ਹੈ, ਰੂਪ ਬਿਨ ਜਾਤ ਲੈ ਅਰਸ਼ ਮੋਹੈ
ਅਜ਼ਗੈਬ ਦਾ ਮਹਲ ਹੈ ਰਾਹ ਨ ਸਹਲ ਹੈ, ਤਹਾਂ ਨਿਜ ਰੂਪ ਅਕਾਲ ਜੋ ਹੈ
ਬਿਨਾਂ ਮੁਖ ਗਾਂਵਦਾ ਨੈਣ ਬਿਨ ਆਂਵਦਾ ਬਿਨਾ ਸ੍ਰਵਣ ਸ੍ਰੋਤ ਟੁਣਕਾਰ ਪੋਹੈ
ਨਿਰਤ ਬਿਨ ਦੇਹ ਹੈ ਧਰਨ ਬਿਨ ਖੇਹ ਹੈ, ਪੁਹਪਨ ਕੀ ਬਰਖ ਬਿਨ ਘਟਾ ਹੋਹੈ
ਕੁਦਰਤਿ ਦਮੱਕੇ ਹੈ ਦਰਸ ਝਮੱਕੇ ਹੈ, ਅੰਤਰ ਕਿਵਾਰ ਲੈ ਚਵਰ ਢੁਲੇ ਹੈ
ਬ੍ਰਹਮ ਦਾ ਜੀਵ ਹੈ ਬਿਸ਼ਨ ਨ ਸੀਵ ਹੈ, ਰਟਨ ਕਰਤ ਨਹਿ ਜਾਨ ਕੋ ਹੈ
ਇਸਤ ਬਿਨ ਕਰਤ ਹੈ ਪਗਨ ਬਿਨ ਫਿਰਤ ਹੈ, ਪੰਨ੍ਹ ਬਿਨ ਸੁਰਤਿ ਲੈ ਅਮੀ ਦੋ ਹੈ
ਨੀਰ ਬਿਨ ਰੰਗਾ ਹੈ ਪੌਣ ਬਿਨ ਤਰੰਗ ਹੈ, ਨ੍ਰਾਵਨ ਨਿਸੰਗ ਬਿਨਾ ਜਲ ਹੋਹੈ
ਰਾਜ ਬਿਨ ਧੌਲ ਹੈ ਬਿਨਾ ਜਲ ਕੌਲ ਹੈ, ਤਹਿੰ ਵਸਦਾ ਹੈ ਸਣ ਦੇਹ ਸਾਹਬ ਅਲੋ ਹੈ
ਭੌਰੇ ਬਿਨ ਗੁੰਜ ਹੈ ਸਬਜ਼ੇ ਬਿਨ ਧੁੰਜ ਹੈ, ਲਾਲਨ ਦੇ ਦਰਸ ਦੀ ਬਿਨਾ ਫੁਲ ਬੋ ਹੈ
ਧੌਲ ਝਿਲਕਾਇ, ਅਮੀਪੂਰਣ ਮਹਿਕਾਇ, ਤਹਿੰ ਵਸੈ ਸ੍ਰੀ ਮਹਿਮਾ ਅਕਾਲ ਜੋ ਹੈ।

10

ਸੰਤਹੁ ! ਰਾਮ ਰਮਤ ਮਤਵਾਰੀ
ਮਨਸਾ ਪੂਰਣਹਾਰ ਪਿਆਰੇ, ਮੈਂ ਦਰਸ਼ਨ ਤੇ ਬਲਿਹਾਰੀ
ਤਉ ਦਰਸ਼ਨ ਦੀ ਪਿਆਸ ਮੇਰੇ ਮਨ, ਦੇਵਹੁ ਦਰਸ ਮੁਰਾਰੀ
ਪੋਸਤ ਭੰਗ ਸ਼ਰਾਬਾਂ ਨਾਲਹੁੰ, ਪ੍ਰੇਮ ਪਿਆਲਾ ਭਾਰੀ
ਪੇਵਕੜੈ ਘਰ ਬਾਲ ਕਹਾਵਤ, ਸਾਹੁਰੜੈ ਘਰਿ ਨਾਰੀ
ਜਾ ਪੁਰ ਮਿਹਰ ਕਰੇ ਪ੍ਰਭ ਮੇਰਾ, ਸੋ ਧਨ ਕੰਤ ਪਿਆਰੀ
ਮੈਂ ਮਨਿ ਪ੍ਰੀਤਿ ਲਗੀ ਗੁਰਦਰਸ਼ਨ, ਹਰਿ ਮੇਲਹੁ ਗਿਰਵਰਧਾਰੀ
ਸਭ ਸਖੀਆਂ ਮਿਲ ਖੇਲਣ ਹੋਰੀ, ਮੈਂ ਦਰਿ ਖੜੀ ਨਿਕਾਰੀ
ਸ੍ਰੀ ਮਹਿਮਾ ਸ਼ਾਹ ਮਿਹਰ ਦੇ ਸਾਗਰ, ਮੈਂ ਕਰਮਹੀਣ ਨਿਸਤਾਰੀ।

11

ਸਾਧੋ ! ਕਠਿਨ ਫ਼ਕੀਰੀ ਨਿਜ ਸਰੂਪ ਦੀ, ਮੁੜ ਘਿੜ ਨਭ ਮੈਂ ਰਹਿਣਾ
ਨ ਪਗ ਟਿਕੇ ਨ ਦਸਤ ਫੜਨ ਕੋ, ਬਿਨ ਸ੍ਰਭਣ ਸੁਰਤਿ ਨੈ ਬਹਿਣਾ
ਉਚੀ ਦਿਸਟੀ ਪਾਰ ਨ ਜਾਂਦਾ, ਹੈ ਨੂਰ ਝਲਕਦਾ ਕਹਿਣਾ
ਅਚਰਜ ਜੋਤਿ ਦਰਸ ਬਿਨ ਦੇਹੀ, ਬਿਨ ਫ਼ਰ ਉਡਦੇ ਰਹਿਣਾ
ਬਿਨ ਮੁਖ ਜਾਪ ਅਜਪਾ ਓਥੇ, ਝਿਲ ਮਿਲ ਅਰਾਮ ਥੋਂ ਲਹਿਣਾ

ਸਦਾ ਬਿਹੰਗਮ ਉਡੇ ਅਉਧੂਤਾ, ਸੁੰਨ ਮੰਡਲ ਗਢਿ ਬਹਿਣਾ
ਸ੍ਰੀ ਮਹਿਮਾ ਸ਼ਾਹ ਸੁੰਨ ਦੇ ਵਾਸੀ, ਕਰ ਦਰਸ ਨਿਆਦਰ ਸਹਿਣਾ।

12

ਦੇਸ ਦੇਸੰਤਰ ਨ ਕੋਈ ਮੇਰਾ, ਮੈਂ ਪਾਜੀ ਤੇਰੇ ਬਾਣੇ ਦਾ
ਭੇਖੀ ਮਕਰੀ ਜੋਗੀ ਸਾਂਗੀ, ਹਾਂ ਬਾਂਦੇ ਤੇਰੇ ਭਾਣੇ ਦਾ
ਲੱਖ ਲੱਖ ਪਾਪ ਕੀਤੇ ਮੈਂ ਪਾਪੀ, ਢਕ ਪੜਦਾ ਦੋਜ਼ਖ ਜਾਣੇ ਦਾ
ਹੋਇ ਕਲਿਆਣ ਦਯਾ ਗੁਰ ਧਾਰੋ, ਬਖਸ਼ੋ ਛਿਦ੍ਰ ਨਿਮਾਣੇ ਦਾ
ਮੈਂ ਪਰਦੇਸੀ ਤੇਰੇ ਲੜ ਲਾਗਾ, ਥਾਉਂ ਨ ਕਿਸੇ ਟਿਕਾਣੇ ਦਾ
ਸ੍ਰੀ ਮਹਿਮਾ ਸ਼ਾਹ ਗੁਰ ਦੇਸ ਨ ਕੋਈ, ਰੱਖ ਜਾਣ ਕੇ ਦੇਸ਼ ਰੱਬਾਣੇ ਦਾ।

## ਦੋ ਹੋਰ ਕਵੀ

ਸੰਤ ਮਹਿਮਾ ਸ਼ਾਹ ਦੇ ਚੇਲੇ ਭਾਈ ਬੀਰ ਸਿੰਘ ਰੰਗਰੇਜ਼ ਅਤੇ ਭਾਈ ਮਨ ਮਸਤਾਨ ਬੜੇ ਅੱਛੇ ਕਵੀ ਸਨ।

ਇਹ ਦੋਵੇਂ ਰਿਆਸਤ ਪਟਿਆਲਾ ਦੇ ਪਿੰਡ ਢੱਕ ਕੋਟਲਾ ਦੇ ਜੰਮਪਲ ਸਨ। ਸੰਤਾਂ ਪਾਸ ਲੋਪੋਂ ਆ ਕੇ ਇਨ੍ਹਾਂ ਰੂਹਾਨੀਅਤ ਦਾ ਰੰਗ ਹੀ ਨਹੀਂ ਚੜ੍ਹਾਇਆ ਸਗੋਂ ਕਾਵਿ ਕਲਾ ਦਾ ਵੀ ਵਰਦਾਨ ਪਾਇਆ। ਇਨ੍ਹਾਂ ਦੇ ਰਾਗਾਂ ਦੇ ਸ਼ਬਦ, ਬਾਰਾਂਮਾਹ, ਸੀਹਰਫ਼ੀਆਂ ਤੇ ਪਟੀਆਂ ਕਈ ਮਿਲਦੀਆਂ ਹਨ, ਵੰਨਗੀ ਹਾਜ਼ਰ ਹੈ :

### (1) ਬੀਰ ਸਿੰਘ ਰੰਗਰੇਜ਼

- ਪਹਿਲੀ ਰੰਗਣ ਵਿੱਚ ਕਿਉਂ ਨਹੀਂ ਰੰਗਦਾ, ਸ੍ਰੀ ਗੁਰਾ ਮੇਰੇ ਰੇਜੇ ਨੂੰ
  ਅਜਬ ਰੰਗੀਲੀ ਰੰਗਣ ਗੁਰਾ ਤੇਰੀ, ਉਮਰ ਵਿਹਾਣੀ ਰੇਜ਼ਾ ਭੇਜੇ ਨੂੰ
  ਹੁਣ ਕਿਉਂ ਗੁਰਾ ਪਿਠ ਦਿੱਤੀ ਜਾਨੈ, ਕਢਕੇ ਮੇਰੇ ਕਲੇਜੇ ਨੂੰ
  ਦੱਤ ਮੁਹੰਮਦ ਤੈਂ ਗੁਰਾ ਤਾਰੇ, ਪਹੁੰਚਾਏ ਨੂਰ ਦੇ ਛੇਜੇ ਨੂੰ
  ਜਿਨ ਕਿਛ ਮੰਗਿਆ ਸੋਈ ਤੈਂ ਦੀਨਾ, ਦੇਹ ਦਿਤੀ ਜਨਮੇਜੇ ਨੂੰ
  ਸ੍ਰੀ ਮਹਿਮਾ ਸ਼ਾਹ ਰੰਗਾਂ ਦੇ ਮਾਲਕ, ਰੰਗ ਦੇ ਨਿਮਾਣੇ ਦੇ ਰੇਜ਼ੇ ਨੂੰ।
- ਹਮ ਦਰਵੇਸ਼ ਭੇਖ ਕੀਏ ਭਗਵੇ, ਰੱਬ ਮਿਲਣੇ ਦੀ ਆਸਾ ਵੇ
  ਨਾਉਂ ਨ ਗਾਉਂ ਨ ਥਾਉਂ ਹਮਾਰਾ, ਹੈ ਦੀਆ ਰਾਮ ਬਨਵਾਸਾ ਵੇ
  ਫਿਰੈ ਬਉਰਾਇ ਬ੍ਰਿਹੋਂ ਬਹਿਕਾਇ, ਮਤ ਲੋਕ ਕਰਤ ਹੈ ਹਾਸਾ ਵੇ
  ਨ ਪਰਵਾਹ ਅੱਲਾਹ ਬਿਨ ਸਾਧੋ, ਭਰਿ ਪੀਆ ਸਬਰ ਦਾ ਕਾਸਾ ਵੇ

ਹਾਂ ਅਨਾਥ, ਨਾਥ ਨਹੀਂ ਕੋਈ, ਲੈ ਲਿਆ ਗੁਬਿੰਦ ਦਾ ਪਾਸਾ ਵੋ
ਸਗਲੇ ਬਾਣੇ ਹਮ ਪਹਿਰਾਣੇ, ਕਿਉਂ ਦੇਵੇ ਰਾਮ ਦਿਲਾਸਾ ਵੋ
ਜਨ 'ਰੰਗਰੇਜ਼' ਦਾਤ ਇਹ ਮਾਂਗੇ, ਹੋਵਾਂ ਦਾਸਨ ਦਾਸਾ ਵੋ।

- ਰੱਬ ਜੀ ! ਕੇਹਾ ਵਰਤਿਆ ਤੇਰਾ ਭਾਣਾ
ਇਕ ਘੜੀ ਵਿਛੋੜਾ ਨ ਸੀ ਥੀਂਦਾ, ਹੁਣ ਹੋਇਆ ਜੁਗ ਪੁਰਾਣਾ
ਦਰਸਨ ਨੂੰ ਨਿਤ ਨੈਣ ਉਡੀਣੇ, ਖਲਾ ਰੋਵੈ ਜੀਉ ਨਿਮਾਣਾ
ਬਿਨ ਸਤਿਗੁਰ ਜੀ ਲਗੇ ਨ ਲਾਇਆ, ਸਭ ਦਿਸੈ ਮੁਲਕ ਵਿਰਾਣਾ
ਰੋਵਤ ਨੈਣ ਨੀਰ ਨ ਥੰਮਣ, ਮਨ ਆਖੇ ਮਰ ਜਾਣਾ
ਮਹਾਂ ਭਯਾਨ ਵਿਚ ਆਈ ਜਿੰਦੜੀ, ਨ ਝੱਲਦਾ ਕੋਈ ਟਿਕਾਣਾ
ਦਿਨ ਤੇ ਰੈਣਿ ਭਯਾ ਹਉਂ ਬਉਰਾ, ਸਭ ਭੁਲਿਆ ਪੀਣਾ ਖਾਣਾ
ਜਨ 'ਰੰਗਰੇਜ਼' ਗੁਰ ਏਡ ਸਜਾਈ, ਜਿਸ ਹਰਦਮ ਤੇਰਾ ਮਾਣਾ।

- ਕੀ ਬਿਰਛਾ ! ਤੂੰ ਮਾਣ ਕਰੇਂਦਾ, ਕੀ ਛਡਿ ਜਾਂਦਾ ਸਰੀਆਂ ਓਇ
ਕਾਲ ਕੁਹਾੜਾ ਤੇਰੇ ਸਿਰ ਪਰ ਘੁਰਦਾ, ਭੰਨ੍ਹ ਸਿਟਦਾ ਸਭ ਅੜੀਆਂ ਓਇ
ਇਕਨਾ ਨੂੰ ਘੁਣ ਪਈਆਂ ਨੂੰ ਖਾ ਗਿਆ, ਇਕ ਸੀਸ ਮਹਲ ਜਾ ਚੜ੍ਹੀਆਂ ਓਇ
ਇਕਨਾ ਦਾ ਭੰਨਿ ਬਾਲਣ ਕੀਤਾ, ਇਕ ਜਾਇ ਚਿਖਾ ਪੁਰ ਚੜ੍ਹੀਆਂ ਓਇ
ਜਨ ਰੰਗਰੇਜ਼ ਕਹੇ ਭਾਈ ਸਾਧੋ, ਸਾਧਸੰਗਤਿ ਮਿਲ ਤਰੀਆਂ ਓਇ।

- ਜਦੋਂ ਤਲਬ ਰਾਮ ਦੀ ਆਵੇ, ਕੋਈ ਨਾ ਰੱਖਣਹਾਰ ਕੁੜੇ
ਜਿਨ ਸਖੀਆਂ ਸੰਗ ਰਲਿ ਮਿਲ ਖੇਲੇਂ ਸਭ ਤੈਨੂੰ ਕੱਢਣਹਾਰ ਕੁੜੇ
ਜੀਵੰਦਿਆਂ ਦੇ ਵਾਲੀ ਸਗਲੇ, ਮੁਇਆਂ ਨ ਸੰਸਾਰ ਕੁੜੇ
ਜਨ ਰੰਗਰੇਜ਼ ਕਹੇ ਜਿੰਦ ਪਾਪਣਿ, ਛਡ ਜਾਣੇ ਘਰਬਾਰ ਕੁੜੇ।

## (2) ਮਨ ਮਸਤਾਨ

ਤੇਰੀ ਬੈਰਾਗਣਿ ਮੈਂ ਆਪ ਥੀਵਾਂ, ਮੈਨੂੰ ਲੈ ਚਲ ਆਪਣੇ ਦੇਸ ਪੀਆ
ਘਰ ਬਣ ਮੈਨੂੰ ਭਾਵੈ ਨਾਹੀ, ਲਗ ਰਿਹਾ ਤੇਰਾ ਉਪਦੇਸ਼ ਪੀਆ
ਲੋਕ ਲਾਜ ਦੀ ਕਾਣ ਨ ਕਰਸਾਂ, ਬਾਂਦੀ ਮੈਂ ਰਹਾਂਗੀ ਹਮੇਸ਼ ਪੀਆ
ਹਾਰ-ਸ਼ਿੰਗਾਰ ਸਭ ਦੂਰ ਕਰਾਂਗੀ, ਲੈ ਲਵਾਂਗੀ ਭਗਵਾ ਭੇਸ ਪੀਆ
ਤੈਂ ਵਿਛੜੇ ਇਕ ਪਲ ਨਹੀਂ ਜੀਵਾਂ, ਮੈਨੂੰ ਛਡ ਨ ਜਾਈਂ ਪਰਦੇਸ ਪੀਆ
'ਮਨ ਮਸਤਾਨ' ਦੀ ਜਿੰਦੜੀ ਕਮਲੀ, ਤੇਰਾ ਨਾਮ ਜਪੂੰਗੀ ਹਮੇਸ਼ ਪੀਆ।

ਸੀਹਰਫ਼ੀ ਵਿੱਚੋਂ

ਅਲਫ਼ ਅੱਲ੍ਹਾ ਨੂੰ ਯਾਦ ਨ ਕੀਤਾ, ਨ ਕੀਤਾ ਸਤਿਸੰਗ ਕੁੜੇ
ਸ਼ਰਮ ਭਰਮ ਦੇ ਚਿੱਕੜ ਡੁੱਬੀ, ਕਿਉਂ ਚੜ੍ਹੇ ਨਾਮ ਦਾ ਰੰਗ ਕੁੜੇ
ਝੂਠੇ ਮੋਹ ਜਗਤ ਦੇ ਫਸ ਕੇ, ਕਿਉਂ ਪਾਇਂ ਸਿਦਕ ਵਿਚ ਭੰਗ ਕੁੜੇ
'ਮਨ ਮਸਤਾਨ' ਕਹੈ ਸੁਣ ਜਿੰਦੜੀ, ਚਰਣ ਧੂੜਿ ਨਿਤ ਮੰਗ ਕੁੜੇ।

ਬੇ ਬੇਦ ਪੜ੍ਹੇ ਤੇਰੇ ਕਿਤ ਗੁਣ, ਜੋ ਸਾਧਾਂ ਸੰਗ ਨ ਕੀਤਾ ਨੀ
ਸਬਰ ਸਬੂਰੀ ਜੇ ਮਨ ਵਿਚ ਨਾਹੀ, ਕੀ ਹੋਵੇ ਪੜ੍ਹਿਆਂ ਗੀਤਾ ਨੀ
ਕੋਕ ਕਾਵਿ ਦੀ ਕਰੇਂ ਕਹਾਣੀ, ਨ ਇਸ਼ਕ ਪਿਆਲਾ ਪੀਤਾ ਨੀ
'ਮਨ ਮਸਤਾਨ' ਤੂੰ ਕਰਿ ਸਤਿ ਸੰਗਤ, ਜਨਮ ਅਮੋਲਾ ਬੀਤਾ ਨੀ।

ਯੇ ਯਾਰ ਸੰਗ ਯਾਰੀ ਲਾ ਕੇ, ਧਾਰ ਲੈ ਬਿਰਤਿ ਫ਼ਕੀਰੀ ਨੀ
ਰਹੁ ਅਲਮਸਤ ਤੇ ਸਦਹੀ ਖੀਵੀ, ਕਦੀ ਆਵੇ ਨ ਦਿਲਗੀਰੀ ਨੀ
ਚਾਰਿ ਕੂੰਟ ਪਾਤਸਾਹੀ ਭੋਗੀ, ਉਹ ਲਿਖ ਦੇਊਗਾ ਚੀਰੀ ਨੀ
'ਮਨ ਮਸਤਾਨ' ਫ਼ਿਕਰ ਰੱਖ ਉਹ ਭੀ, ਆਪ ਮਿਲੂ ਰਹੁ ਧੀਰੀ ਨੀ।

# 40

# ਸੰਤ ਮਾਨ ਸਿੰਘ

ਸੰਤ ਮਹਿਮਾ ਸ਼ਾਹ ਜੀ ਦੇ ਕਈ ਸ਼ਿਸ਼ ਹੋਏ ਹਨ। ਉਨ੍ਹਾਂ ਵਿੱਚ ਇਕ ਸੰਤ ਮਾਨ ਸਿੰਘ ਜੀ ਦੀ ਬਾਣੀ ਦਾ ਇਕ ਲਘੂ ਖਰੜਾ ਸਾਨੂੰ ਗੁਰੂ ਮਹਿਮਾ ਸ਼ਾਹ ਪਿੰਡ ਲੋਪੋਂ ਜ਼ਿਲ੍ਹਾ ਲੁਧਿਆਣਾ ਦੇ ਡੇਰੇ ਵਿੱਚੋਂ ਪ੍ਰਾਪਤ ਹੋਇਆ ਹੈ। ਇਸ ਕਵੀ ਦੀ ਬਾਣੀ ਤੋਂ ਜਾਂ ਬਾਹਰੋਂ ਇਨ੍ਹਾਂ ਸੰਤਾਂ ਦੇ ਜੀਵਨ ਦੇ ਵੇਰਵੇ ਨਹੀਂ ਮਿਲ ਸਕੇ। ਇਹ ਬਾਣੀ ਪੜ੍ਹ ਕੇ ਦੋ ਗੱਲਾਂ ਦਾ ਨਤਾਰਾ ਹੁੰਦਾ ਹੈ। ਇਹ ਸੰਤ ਜੀ ਆਪਣੇ ਗੁਰੂ ਤੋਂ ਬਲਿਹਾਰੇ ਜਾਂਦੇ ਹੋਏ ਉਨ੍ਹਾਂ ਨੂੰ ਬੇਦ, ਬਨਾਰਸ, ਦੁਆਰਕਾ, ਜਗਨਨਾਥ ਆਦਿ ਤੋਂ ਵੀ ਵੱਡਾ ਮੰਨਦੇ ਹਨ। ਦਰਅਸਲ ਇਹ ਸਮੁੱਚੀ ਬਾਣੀ ਗੁਰੂ ਮਹਿਮਾ ਹੀ ਹੈ। ਦੂਜੀ ਗੱਲ ਇਹ ਸਪੱਸ਼ਟ ਹੁੰਦੀ ਹੈ ਕਿ ਸੰਤ ਮਾਨ ਸਿੰਘ ਜਿਥੇ ਗੁਰੂ ਮਹਿਮਾ ਕਰਦੇ ਹਨ ਉੱਥੇ ਹਰ ਥਾਂ '੧ਓ ਸਤਿਗੁਰ ਪ੍ਰਸਾਦਿ' ਅਤੇ 'ਸੱਤਿ ਸਰੂਪ ਸ੍ਰੀ ਮਹਿਮਾ ਕੇ ਸਾਹਿ ਮਹਾਕਾਲੀ ਜੀ ਸਹਾਇ' ਵੀ ਲਿਖਦੇ ਹਨ। ਜਿਸ ਤੋਂ ਇਹ ਕਾਲੀ ਮਾਤਾ ਦੇ ਭਗਤ ਵੀ ਜਾਪਦੇ ਹਨ। ਉਨ੍ਹਾਂ ਦੀ ਬਾਣੀ ਦੇ ਕੁਝ ਨਮੂਨੇ ਪੇਸ਼ ਹਨ :

ਭਰਮ ਭੂਤ ਗੁਰ ਕੀ ਸੇਵਾ ਤੇ ਭਾਗਾ,
ਗੁਰ ਕੀ ਸੇਵਾ ਕਰ ਮਨ ਹੋਇਆ ਅਨਿਰਾਗਾ
ਗੁਰ ਕੇ ਰੰਗ ਸੰਗਿ ਗਿਆਨੁ ਪ੍ਰਕਾਸਾ,
ਗੁਰ ਕੀ ਕਿਰਪਾ ਤੇ ਕਾਟੀ ਜਮਿ ਫਾਸਾ।
ਗੁਰ ਰਖੇ ਮੇਲੇ ਹਰਿ ਆਪ ਦੁਆਰੇ,
ਮਾਨਿ ਸਿੰਘ ਗੁਰ ਸਰਨਾ ਆਏ, ਮਨਿ ਹਰਿ ਭਿਸਤਿ ਹੁਲਾਰੇ।6।
ਗੁਰਿ ਕਾ ਸੰਗ ਹੋਇਆ ਵਡਿਭਾਗੀ,
ਗੁਰ ਕੇ ਸੰਗਿ ਲਿਵ ਜਿਨਿ ਜਨਿ ਕੀ ਲਾਗੀ।
ਹੋਇਆ ਸਚਾ ਦਰਗੋ ਸਦਾ ਹਰਿ ਨਾਮੁ ਆਗੀ,
ਛੋਡਿ ਆਸਾ ਝੂਠੀ ਗੁਰਚਰਨੀ ਸੁਰਤਿ ਹੈ ਜਾਗੀ।

ਕਰਿ ਕਿਰਪਾ ਕਰਮੁ ਭਰਮੁ ਸਭੁ ਹੋਇਆ ਨਾਸੁ,
ਗੁਰਿ ਕੀ ਪਾਈ ਸਦਾ ਮਤਿ ਹੈ ਅਗਾਧੀ।
ਏਕੁ ਦੋ ਗੁਰਿ ਸਭੁ ਬੂਝਿ ਬੁਝਾਈ, ਗੁਰ ਕੀ ਕਿਰਪਾ ਹੈ ਰਾਧੀ॥
ਗੁਰ ਕੇ ਰੰਗਿ ਸੰਗਿ ਹੋਈਆਂ ਸਦਾ ਘਟਿ ਸਾਦੀਆਂ,
ਹਰਿ ਮਿਲਿਆ ਸੁਖਿ ਗਾਦੀ॥
ਦਿਆਲਿ ਪੁਰਖਿ ਕਿਰਪਾ ਕਰੀ ਪਾਪਿ ਤਾਪਿ ਗਏ
ਸਭ ਤਨ ਕੇ ਨਾਮੁ ਜਪਿਆਦੀ॥
ਧੰਨਿ ਧੰਨਿ ਗੁਰ ਧੰਨਿ ਗੁਰ ਕੇ ਸੰਗੀ, ਜੋ ਹੋਏ ਗਿਆਨ ਅਨਿਰਾਗੀ।
ਮਾਨਿ ਸਿੰਘ ਗੁਰਿ ਆਪਿ ਉਬਾਰੇ, ਗੁਰ ਚਰਨੀ ਸਦਾ ਮਤਿ ਪਾਗੀ॥7॥
ਗੁਰਿ ਸੇਵਾ ਕਾ ਮੁਲੁ ਅਮੋਲਾ, ਗੁਰ ਸੇਵਾ ਕਰਿ ਪਦਾਰਥੁ ਹੈ ਝੋਲਾ।
ਗੁਰ ਕੀ ਸੇਵਾ ਸੋਈ ਜਨ ਲਾਗੇ,
ਜਾ ਕੇ ਉਤੇ ਕਿਰਪਾ ਕਰੇ ਸਤਿਗੁਰ ਆਪਿ ਸੁਹਾਗੇ।
ਏਕਿ ਰੰਗ ਬਿਚ ਸਤਿਗੁਰ ਲਾਗਾ,
ਤੋੜਕੇ ਭਰਮੁ ਚੜੇ ਦਸਿ ਦੂਸਿਰਿ ਡਿਠਾ ਸਰਬਿ ਬਿਆਪੀ ਹਰਿ ਅਦਾਗਾ।
ਗੁਰ ਕਾ ਸੰਗੁ ਹੋਇ ਮਿਟੇ ਸਭੁ ਪਾਪਿ, ਮਨ ਕੇ,
ਮਾਨਿ ਸਿੰਘ ਗੁਰ ਤੇ ਭਏ ਅਨੰਦ ਜਨ ਕੇਤੇ।
ਮਾਰੇ ਬਿਕਰਮ ਸਭੁ ਹਨ ਸਤਿਗੁਰਿ ਮਨਸਾ ਸਭੁ ਪੂਰੀ,
ਰਾਮੁ ਨਾਮੁ ਹੈ ਸੰਗ ਚਿਤੁ ਸੰਤਾ ਧੂੜੀ।
ਸੰਤ ਸਤਿਗੁਰ ਸਦਾ ਏਕ ਸਰੂਪੀ, ਗੁਰਿ ਦਰਸਨਿ ਰੰਗ ਗੂੜੀ,
ਗੁਰ ਦਾ ਦਰਸ਼ਨ ਹੈ ਹਰਿ ਦਾ ਪ੍ਰੇਸੁਨੁ ਗੋਬਿੰਦ ਊੜੀ।
ਸਭੁ ਜੰਗਿ ਸਗਲੇ ਭੰਗਿ ਹੋਇ ਇਕ ਰੰਗਿ ਸਤਿਗੁਰਿ ਕਰਤਾਰੇ
ਸ੍ਰੀ ਮਹਿਮਾ ਸਾਹਿ ਰੰਗਿ ਅਨੂਪੀ ਛਾਇਆ,
ਭੇਦੁ ਨ ਪਾਇਆ, ਸਦਾ ਰੰਗਿ ਉਪਾਰੇ॥੪॥

੧ਓ ਸਤਿਗੁਰ ਪ੍ਰਸਾਦਿ॥ ਸੱਤਿ ਸਰੂਪ ਸ੍ਰੀ ਮਹਿਮਾ ਕੇ ਸਾਹਿ
ਮਹਾਂ ਕਾਲੀ ਜੀ ਸਹਾਇ

ਰਾਗ ਬਿਹਾਗੜਾ

- ਸੰਤ ਮਹਿਮਾ ਸੰਤ ਕਹੋ ਤੁਮਿ ਭਾਈ,
ਸਾਧੂ ਸਗਲੇ ਕਰਮ ਬਿਕਰਮਿ ਸਭੁ ਭਰਮ ਮਿਟਾਈ
ਸਾਧੂ ਕੇ ਗੁਨਿ ਚਿਤੁ ਹੈ ਲਾਈ, ਸਾਧੂ ਕੇ ਗੁਨ ਕਹੇ ਨ ਜਾਈ।
ਮਾਨਿ ਸਿੰਘ ਸਾਧੂ ਕੀ ਮਹਿਮਾ, ਕੋਈ ਹਰਿ ਜਨੁ ਪਾਈ॥1॥
ਸੰਤ ਸੋਈ ਜੋ ਨਾਮੁ ਜਪੇ,

ਸੋਈ ਸੰਤੁ ਜੇੜਾ ਧਰਮ ਕਰਮੁ ਆਪਣੇ ਮਨਿ ਰਪੇ।
ਸੋਈ ਸੰਤੁ ਜੇੜਾ ਗੋਬਿੰਦ ਰਚੇ, ਸੋਈ ਸੰਤੁ ਜੇੜਾ ਬਚਨਿ ਕਰੇ ਸਚੇ।
ਸੋਈ ਸੰਤੁ ਜੇੜਾ ਮਾਇਆ ਮਮਤਾ ਤੇ ਵਰੇ,
ਸੋਈ ਸੰਤੁ ਜੇੜਾ ਦਸਮੇ ਦੁਆਰੇ ਖਰੇ।
ਸੋਈ ਸੰਤੁ ਜੇੜਾ ਗਿਆਨ ਕਾ ਖੰਡਾ ਫੜਿ ਕਰ ਅਨੀਂਦ ਮਰੇ।
ਮਾਨਿ ਸਿੰਘ ਸੋਈ ਸੰਤੁ ਜੇੜਾ ਪ੍ਰਭੁ ਕੇ ਚਿਤੁ ਆਵੇ॥2॥
- ਸੋਈ ਸੰਤੁ ਜੇੜਾ ਦੁਤੀਆ ਭਾਉ ਮਨੋ ਕਟੇ,
ਸੋਈ ਸੰਤੁ ਜੇੜਾ ਹਰਿ ਕੀ ਆਗਿਆ ਰਖੇ।
ਸੋਈ ਸੰਤੁ ਜੇੜਾ ਨਿਰੰਕਾਰਿ ਕੀ ਕਿਰਪਾ ਗਟੇ,
ਸੋਈ ਸੰਤੁ ਜੇੜਾ ਪ੍ਰਭੁ ਦੇ ਦੁਆਰੇ ਸਟੇ।
ਸੋਈ ਸੰਤੁ ਜੇੜਾ ਧਰਮ ਕਰਮ ਮਟੇ,
ਸੋਈ ਸੰਤੁ ਜੇੜਾ ਸਭੁ ਬਾਤਿ ਅਟੇ।
ਮਾਨਿ ਸਿੰਘ ਸੋਈ ਸੰਤੁ ਜੇੜਾ ਸੰਤਿ ਜਟੇ॥3॥
- ਸੋਈ ਸੰਤੁ ਜੇੜਾ ਨਾ ਹਰਿ ਤੇ ਦੂਰਿ ਪੜੇ,
ਸੋਈ ਸੰਤੁ ਜੇੜਾ ਹਰਿ ਕੇ ਦੁਆਰੇ ਚੜ੍ਹੇ।
ਸੋਈ ਸੰਤੁ ਜੇੜਾ ਸਦਾ ਈ ਪ੍ਰਭ ਕੇ ਸੰਗਿ ਮਨ ਹੈ ਚੜ੍ਹੇ।
ਸੋਈ ਸੰਤੁ ਜੇੜਾ ਹਰਿ ਜਪਿ ਪਾਰਿ ਪੜੇ,
ਸੋਈ ਸੰਤੁ ਜੇੜਾ ਇਕਿ ਰੰਗਿ ਸੰਗਿ ਅੜੇ।
- ਮਾਨਿ ਸਿੰਘ ਸੋਈ ਸੰਤੁ ਜੇੜਾ ਰੰਗਿ ਭੰਗਿ ਨ ਖੜੇ॥4॥
ਸੋਈ ਸੰਤੁ ਜੇੜਾ ਹਰਖੁ ਸੋਗੁ ਤਿਆਗੇ,
ਸੋਈ ਸੰਤੁ ਜੇੜਾ ਦੁਖਿ ਸੁਖਿ ਤੇ ਨਿਆਰਾ ਹੋਕਰਿ ਗਾਵੇ।
ਸੋਈ ਸੰਤੁ ਜੇੜਾ ਸੁਣੇ ਦਸਮੇ ਦੁਆਰੇ ਕੇ ਬਾਜੇ,
ਸੋਈ ਸੰਤੁ ਜੇੜਾ ਸਦਾ ਪਾਪ ਪੁੰਨ ਤੇ ਪਰੇ ਗਜੇ।
ਮਾਨਿ ਸਿੰਘ ਸੋਈ ਸੰਤੁ ਜੇੜਾ ਪ੍ਰਭ ਨੂੰ ਮਾਜੇ॥5॥
- ਸੋਈ ਸੰਤੁ ਜੇੜਾ ਪਾਪ ਪੁੰਨ ਤੇ ਨਿਆਰਾ,
ਸੋਈ ਸੰਤੁ ਜੇੜਾ ਦਸਮੇ ਦੁਆਰੇ ਕਰੇ ਠਾਕਰ ਦੁਆਰਾ।
ਸੋਈ ਸੰਤੁ ਜੇੜਾ ਹਰਿ ਆਪਿ ਪਿਆਰਾ,
ਸੋਈ ਸੰਤੁ ਜੇੜਾ ਇਕਿ ਰੰਗਿ ਮਤਿਵਾਰਾ।
ਸੋਈ ਸੰਤੁ ਜੇੜਾ ਤਜੇ ਸਗਲੇ ਖਿਕਾਰਾ,
ਸੋਈ ਸੰਤੁ ਜੇੜਾ ਹਰਿ ਜਿਨਿ ਰਖਿਆ ਸਤਿਗੁਰੂ ਚਿਤ ਕਰਤਾਰਾ।
ਸੋਈ ਸੰਤੁ ਜੇੜਾ ਪੰਜੇ ਵਲੀਆ ਤੇ ਕਰੇ ਕਨਾਰਾ,
ਸੋਈ ਸੰਤੁ ਜੇੜਾ ਆਪਾ ਭਾਉ ਮਾਰਾ।

ਮਾਨਿ ਸਿੰਘ ਸੋਈ ਸੰਤੁ ਹੈ ਜਿਨਿ ਪਾਇਆ ਰੰਗੁ ਹਜਾਰਾ।।6।।
- ਵਡਿ ਭਾਗ ਹੋਏ ਜਾ ਹਰਿ ਸੰਤ ਮਿਲਾਇਆ।
ਸੰਸਾ ਭਉ ਚੁਕਾ ਸਭੁ ਜਬਿ ਸੰਤਾਂ ਬਚਨ ਸੁਣਾਇਆ।
ਸਭੁ ਗਿਣਿਤੀ ਮਿਟੀ ਮਨਿ ਕੀ ਸੁਖ ਆਇਆ।
ਸੰਤ ਜਨਾ ਨੂੰ ਮਿਲਿ ਕੇ ਸਚੁ ਪਾਇਆ।
ਸੰਤ ਜਨਾ ਤੇ ਬਿਨਾਂ ਫਿਰੇ ਪ੍ਰਾਨੀ ਕਾਮ ਕ੍ਰੋਧਿ ਕਾ ਖਾਇਆ।
ਕੁੜਮਿ ਕੁਟੰਬ ਦੇ ਬਿਚਿ ਮਤਾ, ਸੰਤਾਂ ਚਰਨੀ ਲਾਇ ਛੁਡਾਇਆ।
ਸਾਰੀ ਉਮਰਿ ਅਗਿਆਨਿ ਦੇ ਬਿਚਿ ਡੁਬਾ, ਹਥਿ ਨਾ ਕੁਛ ਆਇਆ।
ਮਾਨਿ ਸਿੰਘ ਸੰਤ ਜਨਾ ਕੇ ਜਾਈਏ ਬਾਰੇ, ਜਿਨ੍ਹਾਂ ਆਪਣਾ ਆਪ ਲਖਾਇਆ।

ੴ ਸਤਿਗੁਰ ਪ੍ਰਸਾਦਿ॥ ਸੱਤਿ ਸਰੂਪ ਸ੍ਰੀ ਮਹਿਮਾ ਕੇ ਸਾਹਿ ਮਹਾਕਾਲੀ ਜੀ ਸਹਾਇ

ਰਾਗ ਕਾਨੜਾ

ਸਾਧੋ ਆਰਿਜਾ ਗਈ ਹੈ ਬਿਹਾਈ,
ਧਰਮ ਕਰਮ ਕੇ ਅਰਥਿ ਨਾ ਲਾਈ ਐਮੇ ਲਈ ਹੈ ਗੁਆਇ।
ਵਡਾ ਮਸੋਸੁ ਆਇਆ ਮਨਿ ਮਾਹੀ, ਗਹੀ ਲਈ ਹੈ ਖੁਆਇ।
ਆਇ ਬਣੀ ਸਾਧੋ ਕੋਈ ਸੰਗਿ ਨਾ ਸਾਥੀ, ਜਮਾਂ ਘੇਰੇ ਲਏ ਪਾਇ।
ਜਿਨਾ ਬਾਝੋਂ ਇਕ ਪਲਕ ਨਾ ਬਿਹਾਵੇ,
ਸਾਧੋ ਦੀਦੇ ਜੁਗ ਗਿਰਬ ਬਿਹਾਇ।
ਸਾਧੋ ਮਾਰੇ ਮਉਛਿ .... ....

ੴ ਸਤਿਗੁਰ ਪ੍ਰਸਾਦਿ॥ ਸੱਤਿ ਸਰੂਪ ਸ੍ਰੀ ਮਹਿਮਾ ਕੇ ਸਾਹਿ ਮਹਾਕਾਲੀ ਜੀ ਸਹਾਇ

ਰਾਗ ਉਤੰਗਾ

- ਗੁਰਿ ਜੀ ਤੈ ਦਰਿ ਮਉਲ ਗਿਆ ਸਦਾ ਮਨ ਮੇਰਾ।
ਘੜੀ ਪਲੁ ਗੁਰਿ ਦਰਸਨਿ ਬਿਨਾ ਚੈਨਿ ਨਾ ਆਵੇ,
ਮੋਹਿ ਲਿਆ ਦਿਲੁ ਇਕਿ ਕੇਰਾ।
ਗੁਰ ਤੇ ਪਲੁ ਦਿਲੁ ਜੁਦਾ ਨਾ ਹੋਵੇ,
ਹੋਇਆ ਗੁਰ ਕਾ ਮੇਰਾ ਮਨੁ ਚੇਰਾ।
ਗੁਰ ਤੇ ਬਿਛੜਿ ਨਾ ਹੋਇਆ ਮਹਾ ਦੁਹੇਲਾ,
ਕਿਉਂ ਕਰਿ ਬਿਛੁੜੇ ਦਿਲੁ ਥਕਿਆ ਗੁਰਿ ਆਗੇ ਤੇਰਾ।
ਸ੍ਰੀ ਮਹਿਮਾ ਸਾਹਿ ਗੁਰਾ ਸਦਾ ਸੰਤ ਨਿਵਾਹੀ,

ਤੈ ਬਿਨ ਗੁਰਿ ਜੀ ਦੁਖੁ ਘਨੇਰਾ॥੧॥
ਗੁਰਾ ਮੇ ਮਨਿ ਗੁਰਿ ਬਿਨਿ ਠਉਰਿ ਨਾ ਕੋਈ,
ਗੁਰੁ ਨਾਮਿ ਲਿਆ ਜੰਨਿ ਨੂੰ
ਸੋ ਤਾਂ ਜਨੁ ਕਹੀਏ ਖਾਲੀ,
ਸੁੱਖ ਨਾ ਤਿਸਿ ਜਨਿ ਸੁਪਨੇ ਹੋਈ।
ਗੁਰ ਤੇ ਜੋ ਜਨੁ ਹੋਇਆ ਬੇਮੁਖ,
ਸੋ ਜਨ ਧਰਮੁ ਕੀਆ ਗਿਆ ਸਭ ਖੋਈ।
ਲਖ ਦਾਨਿ ਕਰੇ ਜਾ ਤੀਰਥਿ ਉਤੇ,
ਬਿਨਿ ਗੁਰ ਕੇ ਦੀਏ ਦਾਨ ਫਲੇ ਨਾ ਕੋਈ॥
ਗੁਰਿ ਕੋ ਦੀਆ ਤਿਲ ਹੋਵੇ ਸੋ ਹੋਵੇ ਪੁੰਨਿ ਮੇਰਿ ਸਮਾਨਾ।
ਬਿਨਿਸੇ ਬਿਨ ਗੁਰ ਕੇ ਦੀਏ, ਅਰੁ ਘਟੇ ਹੈ ਪੁੰਨ ਸੋਈ।
ਸ੍ਰੀ ਮਹਿਮਾ ਸਾਹਿ ਗੁਰਿ ਦਾਨਿ ਅਨੂਪਾ ਦੀਆ,
ਗੁਰਿ ਕੋ ਦਾਨੁ ਸਹੰਸਿ ਗੁਣਾਂ ਪਾਪਿ ਸਭ ਸੋਈ॥2॥
ਗੁਰ ਕੀ ਕਿਰਪਾ ਬਿਨਾ ਸਭੁ ਨਿਹਿਫਲ ਕਹੀਏ ਏ ਚਤਰਾਈ।
ਜਿਸ ਗੁਰ ਨਾਮਿ ਲੀਆ ਤਿਸਿ ਨੇ ਬੇਦਿ ਕਾਹੇ ਕੇ ਪੜਨੇ।
ਗੁਰ ਬਿਨਿ ਪੜ੍ਹਿਆ ਸੁਣਿਆ ਬ੍ਰਿਥਾ,
ਗੁਰ ਬਿਨ ਸਗਲੇ ਦਰਗੇ ਪਕੜ ਸੜਨੇ।
ਬਿਨ ਗੁਰ ਸਗਲੇ ਰੰਗ ਅਡੰਬਰ ਖਾਲੀ,
ਗੁਰ ਬਿਨ ਸਗਲੇ ਤੈ ਇਹ ਡਿਨੇ।
ਬ੍ਰਤ ਨੇਮਿ ਸਗਲਿ ਫਲਿ ਖਾਲੀ ਬਿਨਿ ਗੁਰ ਕੇ ਦੀਏ,
ਕਿਨੇ ਨਾਮੁ ਜਿਰੇ ਧਰਿਆ ਮੈ ਅੜਿਨੇ।
ਬਿਨ ਗੁਰ ਕੀਆ ਸਗਲਾ ਬਿਰਥਾ,
ਸ੍ਰੀ ਮਹਿਮਾ ਸਾਹਿ ਬਿਨਾ ਗੁਰ ਸਗਲੇ ਦੋਜਕਿ ਸੜਿਨੇ॥3॥
- ਗੁਰ ਤੇ ਬੇਮੁੱਖ ਸਦਾ ਦੁਹੇਲਾ ਸੰਗ ਨਾ ਕੋਈ,
ਜੋ ਜਨ ਗੁਰ ਤੇ ਭਾਗਾ ਸਾਧੋ ਤਾ ਕੀ ਨ ਗਤਿ ਹੋਈ।
ਗੈਇਆ ਦੁਆਰਿਕਾ ਫਿਰੇ ਬਨਾਰਿਸ ਬੇਮੁਖ ਗੁਰ ਤੇ ਸਦਾ ਮਾਨ ਰੋਈ।
ਤੀਰਥ ਬ੍ਰਿਤਿ ਨੇਮਿ ਜਗਨਨਾਥ ਜੇ ਪਰੇਸੇ,
ਗੁਰ ਤੇ ਬੇਮੁਖ ਸਦਾ ਮਨ ਪਾਪ ਬਿਲੋਈ।
ਅਨਿਕ ਬਾਰਿ ਹਰਿ ਕੌ ਕਰੈ ਡਡੌਤਾਂ,
ਗੁਰ ਤੇ ਬੇਮੁਖ ਆਪਣੀ ਮਤਿ ਪਤਿ ਖੋਈ।
ਗੁਰ ਤੇ ਬੇਮੁਖ ਫਿਰੇ ਭਰਮਦਾ ਰੋਈ,
ਪੀਰ ਫਕੀਰ ਨ ਦੇਵੇ ਤਿਸਿ ਜਨ ਨੂੰ ਢੋਈ।

ਸ੍ਰੀ ਮਹਿਮਾ ਸਾਹਿ ਦੀਆ ਗੁਰਿ ਦਾਨੁ ਬਿਸੇਖਾ,
ਬਿਨ ਗੁਰ ਕੇ ਦੀਏ ਲਖਿ ਦਤਾਰੀ ਭੀ ਪਕੜਿ ਉਤਾਰਾ ਕੋਈ॥4॥
ਬਿਨ ਗੁਰ ਕਹੋ ਕਿਨਿ ਹੈ ਸੁਖ ਪਾਇਆ,
ਬ੍ਰਹਿਮਾ ਬਿਸਨ ਗੁਰ ਕੀ ਮਹਿਮਾ ਨਿਤ ਗਾਮੇ।
ਜਿਨਾ ਨੇ ਪ੍ਰਿਥੀਪਤਿ ਪ੍ਰਭਿ ਨਾਥਿ ਕਹਾਇਆ,
ਬੇਦ ਪੁਰਾਨਿ ਗੁਰ ਕੀ ਕਰਦੇ ਸੋਭਾ ਜੈ ਕਾਰੀ
ਤਾਂ ਤੇ ਹੈ ਮਨ ਮੇਰਾ ਪਿਤਿਆਇਆ।
ਗੁਰਿ ਕਾ ਕਹੀਏ ਦੀਆ ਸਭੁ ਕੋਈ ਬ੍ਰਤੇ ਰਿਧੀ ਸਿਧੀ ਜੋ ਮਾਇਆ।
ਗੁਰ ਕੀ ਕਿਰਪਾ ਬਿਨਿ ਨਾ ਕੁਛੁ ਮਿਲੇ,
ਦਰਗਾਹੋਂ ਭਾਮਾ ਹੋ ਮਸਤਕਿ ਕਰਮ ਸਆਇਆ।
ਗੁਰ ਤੇ ਪਰੇ ਫਿਰੇ ਜਨੁ ਭਾਰੀ ਨਿਭਾਰੀ,
ਗੁਰ ਤੇ ਬਿਨ ਸਭੁ ਮੂਲ ਗੁਮਾਇਆ।
ਬਿਨਿ ਗੁਰ ਸੁਖ ਨ ਦੇਵੇ ਕੋਈ, ਬੇਦ ਕਤੇਬ ਇਹੋ ਹੈ ਮਾਰਗ ਬਤਾਇਆ
ਭਾਰੀ ਵਡਿ ਜੋ ਹੈ ਜਗਿ ਹੋਈ, ਗੁਰ ਬਿਨ ਖਾਲੀ ਕਹੀਏ ਸੋਈ।
ਬਿਨਾ ਗੁਰਿ ਨਹੀਂ ਕੋਈ ਸੁਰਗਿ ਸਿਧਾਇਆ।
ਸ੍ਰੀ ਮਹਿਮਾ ਸਾਹਿ ਗੁਰੂ ਜਬ ਪਰਸੇ ਪੂਰਾ,
ਤਬ ਹੀ ਗਿਆਨ ਬਿਕੁੰਠ ਅਨਿਕ ਰੰਗੁ ਲਾਇ ਸੁਮਾਇਆ॥5॥

(8" x 8" ਦੇ 722 ਪੰਨਿਆਂ ਦਾ ਗ੍ਰੰਥ ਜਿਸ ਵਿਚ ਬਹੁਤ ਸਾਰੇ ਪੰਨੇ ਫਟੇ ਹੋਏ ਹਨ, ਬਹੁਤ ਸਾਰੇ ਗੁੰਮ ਹਨ ਅਤੇ ਆਰੰਭ ਤੇ ਅੰਤ ਦੇ ਪੰਨੇ ਵੀ ਨਹੀਂ। ਅੰਤ ਕਿੱਥੇ ਹੁੰਦਾ ਹੈ ਇਹ ਵੀ ਪਤਾ ਨਹੀਂ ਚੱਲਦਾ, ਇਸੇ ਕਾਰਨ ਕਵੀ ਦਾ ਨਾਂ ਥਾਂ ਜਾਂ ਹੋਰ ਕੁਝ ਪਤਾ ਨਹੀਂ ਚੱਲਦਾ। ਕਿਧਰੇ ਕੋਈ ਸੰਨ ਸੰਮਤ ਨਹੀਂ, ਨਾ ਹੀ ਉਤਾਰਾ ਕਰਨ ਦੀ ਤਾਰੀਖ਼ ਹੀ ਦਰਜ ਹੈ।)

# 41

## ਸੰਤ ਬਾਬਾ ਮਾੜੂ ਦਾਸ

ਸੰਤ ਬਾਬਾ ਮਾੜੂ ਦਾਸ ਜੀ ਦਾ ਜਨਮ ਪਤਾ ਨਹੀਂ ਕਿਸ ਪਿੰਡ ਵਿੱਚ ਹੋਇਆ। ਆਪ ਜੀ ਦੇ ਮਾਤਾ-ਪਿਤਾ ਜਾਂ ਘਰ-ਬਾਰ ਦੀ ਵੀ ਕੋਈ ਠੋਸ ਜਾਣਕਾਰੀ ਪ੍ਰਾਪਤ ਨਹੀਂ ਹੁੰਦੀ। ਡਾ. ਰਾਮ ਸਿੰਘ ਸੈਣੀ ਲਿਖਦੇ ਹਨ, "ਬਾਬਾ ਜੀ ਦਾ ਜਨਮ ਅਠਾਰ੍ਹਵੀਂ ਸਦੀ ਦੇ ਪੰਜਵੇਂ/ਛੇਵੇਂ ਦਹਾਕੇ ਵਿੱਚ ਹੋਇਆ ਪ੍ਰਤੀਤ ਹੁੰਦਾ ਹੈ। ਬਾਬਾ ਮਾੜੂ ਦਾਸ ਦੀ ਰਚਨਾ ਦੇ ਅਧਿਐਨ ਤੋਂ ਪਤਾ ਲੱਗਦਾ ਹੈ ਕਿ ਬਾਬਾ ਮਾੜੂ ਦਾਸ ਰਾਮ ਰਾਈਏ ਸਾਧੂ ਸਨ ਕਿਉਂਕਿ ਆਪ ਨੇ ਆਪਣੀ ਰਚਨਾ ਦੇ ਆਰੰਭ ਵਿੱਚ ਮੰਗਲਾਚਰਣ ਕਰਦਿਆਂ ਬਾਬਾ ਰਾਮ ਰਾਇ ਦੀ ਉਸਤਤਿ ਕੀਤੀ ਹੈ।[1] 'ਅਸ਼ਟ ਛੰਦ ਉਸਤਤ ਸ੍ਰੀ ਦੇਹੁਰੇ ਜੀ ਕੀ' ਵਿੱਚੋਂ ਇਕ ਉਦਾਹਰਣ ਦੇਖੋ :

ਸ੍ਰੀ ਸਤਿਗੁਰ ਪ੍ਰਸਾਦਿ ਅਬ ਛੰਦ ਉਸਤਤ ਸ੍ਰੀ ਦੇਹੁਰੇ ਜੀ ਕੀ॥
ਨਮੋ ਆਤਮਾ ਆਦਿ ਕਰਤਾਰ ਗਾਇਆ
ਨਮੋ ਅਲਖ ਅਗਲ ਗੁਰੂ ਰਾਮ ਰਾਇਆ।
ਬਡੋ ਤੇਜ ਤੇਰੋ ਤਿਹੂ ਲੋਕ ਮਾਹੀ।
ਤੂੰ ਹੀ ਆਪ ਬੇਅੰਤ ਅਵਰ ਨਾਹੀਂ।

ਸੰਤ ਬਾਬਾ ਮਾੜੂ ਦਾਸ ਜੀ ਦੇ ਅੱਜ ਡੇਰੇਦਾਰ ਆਪਣਾ ਸੰਬੰਧ ਗੁਰੂ ਹਰਿਰਾਇ ਸਾਹਿਬ ਜੀ ਦੇ ਸਪੁੱਤਰ ਬਾਬਾ ਰਾਮ ਰਾਇ ਨਾਲ ਤਾਂ ਜੋੜਦੇ ਹੀ ਹਨ, ਨਾਲ ਹੀ ਆਪਣੇ ਆਪ ਨੂੰ ਉਦਾਸੀ ਸਾਧੂ ਦੱਸਦੇ ਹਨ ਤੇ ਬਾਬੂ ਹਸਨੇ ਦੇ ਧੂਣੇ ਨਾਲ ਵੀ ਸੰਬੰਧ ਜੋੜਦੇ ਹਨ। ਪਰ ਡਾ. ਰਾਮ ਸਿੰਘ ਸੈਣੀ ਜੀ ਇਸ ਨੂੰ ਸਵੀਕਾਰ ਨਹੀਂ ਕਰਦੇ - ਬਾਬਾ ਮਾੜੂ ਦਾਸ ਦੇ ਡੇਰੇ ਦੇ ਮੌਜੂਦਾ ਮਹੰਤ ਆਪਣੇ ਆਪ ਨੂੰ ਰਾਮਰਾਈਏ ਉਦਾਸੀ ਸਾਧੂ ਦੱਸਦੇ ਹਨ ਅਤੇ ਆਪਣਾ ਸੰਬੰਧ ਬਾਲੂ ਹਸਨੇ ਦੇ ਧੂਣੇ ਨਾਲ ਜੋੜਦੇ ਹਨ। ਪਰ ਬਾਬਾ ਰਾਮ ਰਾਇ ਦਾ ਸੰਬੰਧ

---

1. ਬਾਬਾ ਮਾੜੂ ਦਾਸ ਜੀਵਨ ਤੇ ਰਚਨਾ

ਕਦੀ ਵੀ ਬਾਲੂ ਹਸਨੇ ਦੇ ਉਦਾਸੀ ਸੰਪ੍ਰਦਾਇ ਨਾਲ ਨਹੀਂ ਰਿਹਾ।" ਪਰ ਇਹ ਵੀ ਤਾਂ ਹੋ ਸਕਦਾ ਹੈ ਕਿ ਪਹਿਲਾਂ ਬਾਬਾ ਮਾਝੂ ਦਾਸ ਜੀ ਦਾ ਸੰਪਰਕ ਬਾਬਾ ਰਾਮ ਰਾਇ ਨਾਲ ਹੋਇਆ ਹੋਵੇ ਤੇ ਮਗਰੋਂ ਬਾਲੂ ਹਸਨੇ ਦੇ ਧੂਣੇ ਦੇ ਕਿਸੇ ਉਦਾਸੀ ਮਹਾਤਮਾ ਨਾਲ ਵੀ ਸੰਪਰਕ ਸਥਾਪਤ ਹੋਇਆ ਹੋਵੇ। ਡੇਰੇ ਦੀ ਗੱਲ ਹੀ ਪ੍ਰਮਾਣ ਹੋਣੀ ਚਾਹੀਦੀ ਹੈ, ਸਾਡਾ ਆਪਣਾ ਅਨੁਮਾਨ ਨਹੀਂ।

ਗਿਆਨੀ ਗਿਆਨ ਸਿੰਘ ਦੀ ਲਿਖਤ ਦਾ ਸਹਾਰਾ ਲੈ ਕੇ ਡਾ. ਰਾਮ ਸਿੰਘ ਸੈਣੀ ਜੀ ਬਾਬਾ ਮਾਝੂ ਦਾਸ ਨੂੰ 'ਯੋਗ' ਮਾਰਗ ਦੇ ਅਨੁਆਈ ਸਿੱਧ ਕਰਦੇ ਹਨ। ਭਾਵੇਂ ਇਹ ਵੀ ਸੱਚ ਹੈ ਕਿ ਉਦਾਸੀ ਸੰਪ੍ਰਦਾਇ ਵਿੱਚ ਵੀ ਯੋਗ, ਨਾਮ-ਦਾਨ, ਸਿਮਰਨ ਤੇ ਸ਼ੁੱਧੀ ਦਾ ਬਹੁਤ ਮਾਨ-ਸਤਿਕਾਰ ਹੈ। "ਬਾਬਾ ਮਾਝੂ ਦਾਸ ਆਪ ਵੀ ਯੋਗ ਸਾਧਨਾ ਵਿੱਚ ਵਿਸ਼ਵਾਸ ਰੱਖਦੇ ਸਨ। ਸੋ ਬਾਬਾ ਮਾਝੂ ਦਾਸ ਨੇ ਆਪ ਵਿੱਚ ਵਿਸ਼ਵਾਸ ਪ੍ਰਗਟ ਕਰਨਾ ਤੇ ਯੋਗ ਧਾਰਨਾ ਅਪਣਾਉਣਾ ਵੀ ਸਿੱਧ ਕਰਦਾ ਹੈ ਕਿ ਬਾਬਾ ਰਾਮ ਰਾਇ ਨੇ ਯੋਗ ਮਤ ਦੀ ਧਾਰਾ ਨੂੰ ਮੁੜ ਸੁਰਜੀਤ ਕਰਨ ਦਾ ਜਤਨ ਕੀਤਾ ਹੈ।" ਪਿੱਛੇ ਵੀ ਆਪ ਲਿਖ ਚੁੱਕੇ ਹਨ, "ਇਨ੍ਹਾਂ ਯੋਗੀਆਂ ਮਗਰੋਂ ਯੋਗ ਦਰਸ਼ਨ ਤੇ ਯੋਗ ਸਾਧਨਾ ਬਾਰੇ ਇੰਨੀ ਸ਼ਿੱਦਤ ਤੇ ਆਸਥਾ ਨਾਲ ਲਿਖਣ ਵਾਲੇ ਮਹੱਤਵਪੂਰਨ ਕਵੀ ਬਾਬਾ ਮਾਝੂ ਦਾਸ ਹਨ।"

ਬਾਬਾ ਰਾਮ ਰਾਇ ਤੇ ਬਾਬਾ ਮਾਝੂ ਦਾਸ ਦੇ ਡੇਰੇ ਦਾ ਆਪਸ ਵਿੱਚ ਸੰਬੰਧ ਜੋੜਦੇ ਹੋਏ ਡਾ. ਰਾਮ ਸਿੰਘ ਸੈਣੀ ਸਾਹਿਬ ਲਿਖਦੇ ਹਨ, "ਬਾਬਾ ਮਾਝੂ ਦਾਸ ਦੇ ਡੇਰੇ ਵਾਲਿਆਂ ਦਾ ਕਹਿਣਾ ਹੈ ਕਿ ਜਦੋਂ ਬਾਬਾ ਰਾਮ ਰਾਇ ਚੁਬੱਚਾ ਸਾਹਿਬ ਲਾਹੌਰ ਤੋਂ ਦਿੱਲੀ ਅਤੇ ਦੇਹਰਾਦੂਨ ਨੂੰ ਗਏ ਤਾਂ ਜਾਂਦੇ ਸਮੇਂ ਅਲਾਵਲਪੁਰ ਦੇ ਇਸ ਡੇਰੇ ਵਾਲੀ ਥਾਂ ਉਨ੍ਹਾਂ ਨੇ ਆਰਾਮ ਕੀਤਾ ਸੀ। ਬਾਬਾ ਮਾਝੂ ਦਾਸ ਨੇ ਇਸ ਸਥਾਨ ਤੇ ਡੇਰਾ ਲਾ ਕੇ ਬਾਬਾ ਰਾਮ ਰਾਇ ਦੀ ਇਤਿਹਾਸਿਕ ਯਾਦਗਾਰ ਨੂੰ ਪ੍ਰਗਟ ਕੀਤਾ ਹੈ।" ਅਲਾਵਲਪੁਰ ਜ਼ਿਲ੍ਹਾ ਜਲੰਧਰ ਦਾ ਪਿੰਡ ਹੈ, ਇੱਥੇ ਡੇਰਾ ਬਣਾ ਕੇ ਹੀ ਬਾਬਾ ਮਾਝੂ ਦਾਸ ਸਾਰੀ ਉਮਰ ਧਰਮ-ਪ੍ਰਚਾਰ, ਯੋਗ-ਸਾਧਨਾ, ਭਜਨ-ਬੰਦਗੀ, ਬਾਣੀ-ਰਚਨਾ ਤੇ ਸਿੱਖੀ-ਸੇਵਕੀ ਕਰਦੇ ਰਹੇ ਹਨ। ਉਨ੍ਹਾਂ ਦੇ ਜੀਵਨ ਬਾਰੇ ਕੋਈ ਪੱਕੇ ਵੇਰਵੇ ਨਹੀਂ ਲੱਭੇ। ਫਿਰ ਵੀ ਡਾ. ਰਾਮ ਸਿੰਘ ਸੈਣੀ ਨੇ ਕੁਝ ਜੀਵਨ ਤੰਦਾਂ ਜੋੜਨ ਦਾ ਯਤਨ ਕੀਤਾ ਹੈ।

ਬਾਬਾ ਮਾਝੂ ਦਾਸ ਪਤਾ ਨਹੀਂ ਕਿਧਰੋਂ ਕਿਸੇ ਸਾਧ-ਮੰਡਲੀ ਨਾਲ ਰਮਦੇ ਹੋਏ ਆ ਗਏ 'ਖੁੱਲ੍ਹੀ ਤੇ ਸ਼ਾਂਤ ਥਾਂ ਦੇਖ ਕੇ ਆਪ ਹਮੇਸ਼ਾ ਲਈ ਇੱਥੇ ਹੀ ਰੁਕ ਗਏ ਅਤੇ ਡੇਰਾ ਬਣਾ ਲਿਆ। ਆਪ ਕਿੱਥੋਂ ਆਏ ? ਮਾਤਾ-ਪਿਤਾ ਕੌਣ ਹਨ ਆਦਿ ਬਾਰੇ ਜਾਂ ਜਨਮ ਮਿਤੀ ਆਦਿ ਬਾਰੇ ਕੁਝ ਵੀ ਪਤਾ ਨਹੀਂ

ਚੱਲਦਾ। ਆਪ ਨੇ ਕੇਵਲ ਐਨਾ ਹੀ ਲਿਖਿਆ ਹੈ :

ਦੇਸ ਤਜੇ ਨਗਰੀ ਤਜੀ ਤਜੇ ਬੰਧੁ ਪ੍ਰਵਾਰ।
ਮਾੜੂ ਮਾਰਗ ਨਾਮ ਕਾ, ਪਾਵੈ ਆਪ ਨਿਵਾਰ।

(ਗ੍ਰੰਥ ਬਾਬਾ ਮਾੜੂ ਦਾਸ ਜੀ)

ਇਕ ਗੱਲ ਬੜੀ ਸਾਫ਼ ਹੈ ਕਿ ਬਾਬਾ ਜੀ ਕਿੱਧਰੋਂ ਬਾਹਰੋਂ ਆ ਕੇ ਅਲਾਵਲਪੁਰ ਵੱਸੇ ਸਨ। ਦੂਜੇ, ਬਾਬਾ ਰਾਮ ਰਾਇ ਨਾਲ ਇਨ੍ਹਾਂ ਦਾ ਸਿੱਧਾ ਸੰਬੰਧ ਕਦੇ ਵੀ ਨਹੀਂ ਹੋਇਆ। ਉਨ੍ਹਾਂ ਨੂੰ ਮਿਲਣ ਬਾਰੇ ਇਕ ਰਵਾਇਤ ਤਾਂ ਇਹ ਹੈ ਕਿ ਜਿਸ ਥਾਂ ਇਹ ਟਿਕੇ ਸਨ, ਉੱਥੇ ਹੀ ਲਾਹੌਰ-ਦਿੱਲੀ ਜਾਂਦੇ ਹੋਏ ਬਾਬਾ ਰਾਮ ਰਾਇ ਜੀ ਟਿਕੇ ਸਨ, ਪਰ ਆਪ ਨੇ ਬਾਬਾ ਰਾਮ ਰਾਇ ਨੂੰ ਕਈ ਥਾਂ 'ਗੁਰੂ' ਕਿਹਾ ਹੈ। ਇਸ ਪਿੱਛੇ ਕੀ ਰਾਜ਼ ਹੈ? ਕੀ ਉਨ੍ਹਾਂ ਵਲੋਂ ਧਾਰਨ ਕੀਤਾ ਗੁਰੂ ਬਾਬਾ ਰਾਮ ਰਾਇ ਤੋਂ ਦੀਖਿਅਤ ਤਾਂ ਨਹੀਂ ਸੀ।

ਹਰਿਦੁਆਰ ਦੇ ਪੁਰੋਹਿਤਾਂ ਦੀ ਵਹੀ ਤੋਂ ਉਤਾਰਾ ਦੇ ਕੇ ਸਾਨੂੰ ਦੱਸਿਆ ਗਿਆ ਹੈ 'ਬਾਬਾ ਮਾੜੂ ਦਾਸ' ਜੀ ਦੇ ਗੁਰੂ ਦਿਆਲ ਦਾਸ ਅਲੂਣੀਆਂ ਜੀ ਸਨ।" ਪਰ ਸੰਤ ਦਿਆਲ ਦਾਸ ਅਲੂਣੀਆਂ ਜੀ ਬਾਰੇ ਜਦ ਤੱਕ ਹੋਰ ਵੇਰਵੇ ਨਹੀਂ ਮਿਲ ਜਾਂਦੇ ਇਸ ਗੱਲ ਦਾ ਨਤਾਰਾ ਕਰਨਾ ਔਖਾ ਹੈ ਕਿ ਅਲੂਣੀਆਂ ਜੀ ਉਦਾਸੀ ਭੇਖ ਦੇ ਜਾਂ ਬਾਲੂ ਹਸਨੇ ਦੇ ਵਰੋਸਾਏ ਸੰਤ ਸਨ ਜਾਂ ਗੁਰੂ ਰਾਮ ਰਾਇ ਦੇ ਚੇਲੇ ਸਨ। ਖ਼ੈਰ, ਇਨ੍ਹਾਂ ਗੱਲਾਂ ਵਿੱਚ ਕੀ ਪਿਆ ਹੈ। ਅਸਲ ਗੱਲ ਇਹ ਹੈ ਕਿ ਸੰਤ ਬਾਬਾ ਮਾੜੂ ਦਾਸ ਜੀ ਉੱਚਕੋਟੀ ਦੇ ਸੰਤ ਸਨ, ਬਾਣੀਕਾਰ ਸਨ ਅਤੇ ਉਨ੍ਹਾਂ ਨੇ ਚੰਗੀ ਚੋਖੀ ਬਾਣੀ ਦੀ ਰਚਨਾ ਕੀਤੀ ਹੈ। 'ਬਾਬਾ ਮਾੜੂ ਦਾਸ ਦੀ ਪ੍ਰਸਿੱਧੀ ਸਿੱਖਰਾਂ 'ਤੇ ਰਹੀ।" ਆਪ ਦੀ ਚੰਗੀ ਸਿੱਖੀ-ਸੇਵਕੀ ਸੀ। ਹੁਣ ਵੀ ਡੇਰਾ ਸੁਚੱਜੇ ਢੰਗ ਨਾਲ ਚੱਲ ਰਿਹਾ ਹੈ, ਇਹ ਕੋਈ ਘੱਟ ਮਾਣ ਵਾਲੀ ਗੱਲ ਨਹੀਂ।

ਆਪ ਜੀ ਦੀ ਬਾਣੀ ਦੇ ਪੰਜ ਗ੍ਰੰਥ ਦੱਸੇ ਗਏ ਹਨ : (1) ਬਾਣੀ ਮਾੜੂ ਦਾਸ ਕੀ, ਭਾਸ਼ਾ ਵਿਭਾਗ, ਹੱਥ-ਲਿਖਤ ਨੰਬਰ 187, ਲਿਖਾਰੀ ਨਰੈਨ ਸਿੰਘ ਪੂਰਨ ਸਿੰਘ, ਸੰਮਤ 1850, (2) ਗ੍ਰੰਥ ਬਾਬਾ ਮਾੜੂ ਦਾਸ ਜੀ, ਸੈਣੀ ਜੀ ਦੀ ਨਿੱਜੀ ਸੰਪਤੀ, ਲਿਖਾਰੀ ਮਨਸਾ ਰਾਮ ਬ੍ਰਾਹਮਣ, ਸਮਾਂ 1845-62 ਵਿਚਾਲੇ, (3) ਬਾਣੀ ਸੰਤ ਬਾਬਾ ਮਾੜੂ ਦਾਸ ਜੀ, ਸੈਂਟਰਲ ਸਟੇਟ ਲਾਇਬ੍ਰੇਰੀ ਪਟਿਆਲਾ, ਨੰਬਰ 1905, ਲਿਖਾਰੀ ਮਨਸਾ ਰਾਮ ਬ੍ਰਾਹਮਣ, ਸੰਮਤ ਉਹੀ, (4) ਬਾਣੀ ਮਾੜੂ ਦਾਸ ਜੀ, ਮੋਤੀ ਬਾਗ ਰਾਜ ਭਵਨ ਪੁਸਤਕਾਲਾ, (5) ਗ੍ਰੰਥ ਮਾੜੂ ਦਾਸ, ਸਿੱਖ ਰੈਫ਼ਰੈਂਸ ਲਾਇਬ੍ਰੇਰੀ ਅੰਮ੍ਰਿਤਸਰ, ਨੰਬਰ 1209, ਲਿਖਾਰੀ ਦਾ ਪਤਾ ਨਹੀਂ,

(6) ਅਨਤੋ ਪ੍ਰਕਾਸ਼-ਮੋਤੀ ਬਾਗ ਰਾਜ ਭਵਨ ਪੁਸਤਕਮਾਲਾ ਪਟਿਆਲਾ ਨੰਬਰ 143, ਲਿਖਾਰੀ ਭਾਈ ਬੇਲਾ ਸਿੰਘ ਤੇ ਰਾਮ ਸਿੰਘ। ਸੈਣੀ ਜੀ ਨੇ ਬੜੀ ਮਿਹਨਤ ਨਾਲ ਸੰਤ ਮਾਣੂ ਦਾਸ ਦੀ ਬਾਣੀ ਦੀ ਸੂਚੀ ਤਿਆਰ ਕੀਤੀ ਹੈ ਜੋ ਇਸ ਤਰ੍ਹਾਂ ਹੈ : (1) ਸ਼ਬਦ 361, (2) ਛੰਦ 8, (3) ਸਲੋਕ 356, (4) ਰੁਕੇ 13, (5) ਦੋਹਿਰੇ 180, (6) ਪਉੜੀਆਂ 139, (7) ਚੌਪਈਆਂ 516 (8) ਸੋਰਠਾ 1, (9) ਸਾਖੀਆਂ 1207, (10) ਸਵੱਯੇ 28, (11) ਮੰਗਲ ਯੋਗ ਮਾਤ੍ਰਾ 4, (12) ਮੁਨਾਜਾਤਾਂ 3, (ਇਨ੍ਹਾਂ ਦੇ ਚਾਰ ਚਾਰ ਸਤਰਾਂ ਦੇ 55 ਬੰਦ ਹਨ) ਅਤੇ (13) ਪਦੇ 7.

ਸਾਡਾ ਸੰਬੰਧ ਬਾਣੀ ਦੀ ਆਲੋਚਨਾ ਕਰਨਾ ਨਹੀਂ। ਅਸੀਂ ਤਾਂ ਸਿਰਫ਼ ਇਸ ਯਤਨ ਵਿੱਚ ਹਾਂ ਕਿ ਪੰਜਾਬ ਦੇ ਵੱਧ ਤੋਂ ਵੱਧ ਸੰਤ ਕਵੀਆਂ ਜਾਂ ਬਾਣੀਕਾਰਾਂ ਨੂੰ ਉਜਾਗਰ ਕੀਤਾ ਜਾਵੇ ਤੇ ਉਨ੍ਹਾਂ ਦੀ ਬਾਣੀ ਇਕੱਤਰ ਕੀਤੀ ਜਾਵੇ। ਬਾਣੀ ਦੇ ਕੁਝ ਨਮੂਨੇ ਦੇਖੇ ਜਾ ਸਕਦੇ ਹਨ :

- ਸੁਨ ਸਾਈਂ ਮੈਂ ਤੇਰੇ ਕਾਰਨ ਭਗਵਾ ਭੇਸ ਬਨਾਇਆ ਵੇ।
  ਛਾਡੇ ਦੁਆਰ ਸਕਲ ਇਸ ਜਗਤ, ਤੈਂ ਦਰ ਅਲਖ ਜਗਾਇਆ ਵੇ।ਰਹਾਉ।
  ਮਾਤ ਪਿਤਾ ਪ੍ਰਵਾਰ ਜਗਤ ਕਾ, ਸਭ ਸਉ ਨੇਹੁ ਮਿਟਾਇਆ ਵੇ।
  ਖਰਾ ਨਿਮਾਨਾ ਆਜਾ ਸਾਈਂ, ਨਾਮ ਫਕੀਰ ਧਰਾਇਆ ਵੇ॥2॥
  ਉਲਟੀ ਸੁਰਤਿ ਭਇਆ ਮਨ ਬਉਰਾ, ਸੁੰਨ ਮੰਡਲ ਚਿੱਤ ਲਾਇਆ ਵੇ।
  ਦਰਪਰ ਭੀਖ ਦਰਸ ਦੀ ਮਾਗਉ, ਸਿੰਗੀ ਨਾਦੁ ਬਜਾਇਆ ਵੇ॥3॥
  ਜੀਵਤ ਮ੍ਰਿਤਕੁ ਫਿਰਉ ਜਗਤਿ ਮੈਂ, ਸਾਸ ਉਰਧਿ ਬਿਰਮਾਇਆ ਵੇ।
  ਜਹਾਂ ਝਿਲਮਿਲੁ ਨੂਰ ਗੈਬ ਤੇ ਬਰਸੈ, ਦੇਖ ਨੈਨ ਉਰਝਾਇਆ ਵੇ॥4॥
  ਨਿਸਦਿਨ ਬਜੈ ਦਮਾਮੈ ਗੈਬੀ, ਬਾਸੁ ਅਰਸੁ ਕਾ ਪਾਇਆ ਵੇ।
  ਪਾਤ ਜਾਤਿ ਜਹਿ ਸਾਈ ਮੇਰਾ, ਆਪੇ ਆਪ ਸਮਾਇਆ ਵੇ॥5॥
  ਦੂਤੀਆ ਭਰਮ ਭੇਦ ਭੜਿ ਖੋਇਆ, ਪਾਰ ਤੀਨ ਕੀ ਮਾਇਆ ਵੇ।
  ਮਾਣੂ ਦਾਸ ਦਰਸ ਕਾ ਪਿਆਸਾ, ਸਰਨ ਚਰਨ ਕੀ ਆਇਆ ਵੇ॥6॥
- ਬਿਨ ਹਰਿ ਨਾਮੁ ਬ੍ਰਿਥਾ ਸਭਿ ਕਰਨਾ,
  ਬਿਨ ਹਰਿ ਨਾਮੁ ਜਗ ਨਿਤ ਮਰਨਾ॥1॥
  ਬਿਨ ਹਰਿ ਨਾਮੁ ਅਕਾਰਥ ਕਾਇਆ,
  ਬਿਨ ਹਰਿ ਨਾਮੁ ਨਾ ਛੂਟੇ ਮਾਇਆ॥2॥
  ਬਿਨ ਹਰਿ ਨਾਮੁ ਸੁ ਦੇਹਿ ਤਨ ਲੂਠਾ,
  ਬਿਨ ਹਰਿ ਨਾਮੁ ਜਨਮੁ ਜਾਇ ਝੂਠਾ॥3॥

ਬਿਨ ਹਰਿ ਨਾਮੁ ਪਤਤ ਗੁਨ ਹੀਨਾ,
ਬਿਨ ਹਰਿ ਨਾਮੁ ਸੁ ਪ੍ਰੀਤਿ ਮਲੀਨਾ॥4॥

- ਹਾਥਿ ਨ ਆਵੈ ਫਿਰ ਸਮਾਂ ਜੇ ਸਉ ਕਰਿਹ ਉਪਾਇ।
ਕੀਆ ਸੋਈ ਸਹੁ ਸੀਸ ਪੈ, ਅਬ ਕਾਹੇ ਪਛਤਾਇ॥11॥
ਮਾਰਗ ਚਲਨ ਦਹੇਲਰਾ, ਨ ਕੋਈ ਸੰਗ ਨ ਸਾਥਿ।
ਭੌਰ ਨਿਮਾਣਾ ਹੋ ਚਲਹਿ ਮਹਾਂ ਅਧੀਨ ਅਨਾਥਿ॥12॥
ਧਾ ਜਗੁ ਰਹਣਾ ਜਾਨ ਥਿਰ, ਪਾਪ ਕੀਏ ਕਈ ਕੋਇ।
ਦਾਸ ਮਾੜੂ ਤਜਿ ਉਠ ਚਲੇ, ਬੰਧ ਸੀਸ ਪੈ ਪੋਟ॥13॥

- ੧ਓਂ ਸਤਿਗੁਰ ਜੀ, ਗੁਰੂ ਨਾਨਕ ਜੀ ਸਹਾਯ।
ਪ੍ਰਮਾਤਮਨੇ ਨਮਹ, ਸ੍ਰੀ ਗੁਰੂ ਕਰਤਾ ਪੁਰਖ ਜੀ,
ਸ੍ਰੀ ਰਾਮ ਰਾਯ ਜੀ॥ ਪ੍ਰਭ ਜੀ ਅਬ ਤੁਮਾਰੀ ਓਟ॥
ਆਨੰਦ ਭਏ ਸਗਲ ਦੁਖ ਭਾਗੇ, ਖਾਊ ਨ ਜਮ ਕੀ ਚੋਟ॥1॥ਰਹਾਉ॥
ਕਾਟੇ ਕਰਮ ਕਾਲ ਭੈਇ ਚੂਕਾ, ਆਸਾ ਡਾਯਣ ਮਾਰੀ।
ਮਨਸਾ ਨਾਗਨ ਕਰ ਬਸ ਰਾਖੀ, ਮਨ ਬਿਸੀਅਰ ਬਿਸੁਹਾਰੀ॥2॥
ਆਠੋਂ ਜਾਮ ਨਗਰ ਜੋ ਮੂਸੇ, ਪੰਚ ਬਲ ਬਟਵਾਰੇ।
ਸ਼ਬਦ ਗਿਆਨ ਗੁਰ ਭਇਆ ਬਸੀਲਾ, ਅਬ ਸੋ ਮੀਤ ਹਮਾਰੇ॥3॥
ਚੁਭਦਾ ਦੁਰਮਤਿ ਮਿਲਿਅਹਿ ਖੋਇਆ, ਜਿਨ ਸਮਤਾ ਮਮ ਕਾਢੀ।
ਪਕੜ ਬਿਰਹਿ ਕਾ ਖੰਡਾ ਕਰ ਮੈਂ, ਸਹਜਿ ਭਾਇ ਜੜ ਬਾਢੀ॥4॥
ਮਮਤਾ ਮਾਨੁ ਗਇਆ ਉਠ ਪਲ ਮੈਂ, ਖੁਦੀ ਖੇਦ ਤੇ ਛੂਟਾ।
ਤ੍ਰਿਸਨਾ ਤੀਰ ਲਗੈ ਨਹੀਂ ਤਨ ਕੌ, ਜਾਲ ਚੌਰਾਸੀ ਟੂਟਾ॥5॥
ਤੰਦੂਲ ਘੋਰ ਤਾਰ ਧੁਨਿ ਬਾਜੀ, ਮਹਿਲ ਚੜੇ ਗੁਨ ਗਾਇਆ।
ਗਰਭ ਜੂਨ ਕਾ ਸੰਸਾ ਭਾਗਾ, ਨਿਰਭੈਇ ਨਿਰਖ ਸਮਾਇਆ॥6॥
ਨਿਰਤਿ ਸੁਰਤਿ ਦੋ ਆਸਨ ਬੈਠੀ, ਪਵਨ ਗਗਨ ਘਰ ਛਾਇਆ।
ਮਾੜੂ ਮਗਨ ਮਸਤ ਰਸ ਮਾਤੇ, ਅਜਰ ਅਮਰੁ ਘਰੁ ਪਾਇਆ॥7॥

- ਜੋਗ ਜਗ ਜਤ ਤਪ ਸਭੈ, ਤੀਰਥ ਬ੍ਰਤ ਅਰ ਨੇਮ।
ਏ ਸਭਿ ਪਲ ਮਹਿ ਹੋਤ ਹੈ, ਜਬ ਲਾਗੀ ਗੁਰ ਗਿਆਨ।

- ਜੋ ਸਾਈ ਸੋ ਸਤਿਗੁਰੂ, ਸਤਿਗੁਰੂ ਸਾਈਂ ਜਾਨ।
ਮਾੜੂ ਮਨ ਪ੍ਰਤੀਤ ਲੈ, ਜਾ ਮੋ ਭੇਦ ਨ ਮਾਨ।

- ਕਾਹੇ ਭੂਲਾ ਰੇ ਮਨਾ, ਜਗ ਕੂੜ ਪਸਾਰਾ,

ਦੇਖੋ ਨੈਨ ਉਘਾੜ ਕੇ, ਸਭ ਧੁੰਧੂਕਾਰਾ।
ਕਾ ਕੇ ਮਾਤਾ ਅਰੁ ਪਿਤਾ, ਸੁਤ ਬਾਂਧਵ ਦਾਰਾ,
ਜਾ ਦਿਨ ਹੋਇਗੋ ਪੰਛੀਆਂ, ਪਿੰਜਰੇ ਤੇ ਨਿਆਰਾ।

- ਸਤਿਗੁਰ ਮਨ ਮੁਕਤਾ ਕਰੇ, ਮਾਇਆ ਬੰਧਨ ਕਾਟ।
ਮਾੜੂ ਮੇਲੇ ਬ੍ਰਹਮ ਸੋ, ਸਹਿਜ ਗਿਆਨ ਕੇ ਘਾਟ॥

- ਮਉਲਾ ਤੋ ਮਉਜੂਦ ਹੈ ਦਿਲ ਅੰਦਰਿ ਦੀਦਾਰ।
ਮਾੜੂ ਮਾਤੇ ਬੰਦਗੀ, ਦਿਖਲਾਵੈ ਇਸਰਾਰ।

- ਸਦਾ ਅਉਤਾਰ ਧਰੇ ਜਗ ਮਾਹੀ, ਨਾਨਾ ਖੇਲ ਦਿਖਾਏ।
ਭਗਤਿ ਉਬਾਰ ਅਸੁਰ ਕਹਿ ਮਾਰੇ, ਅਪਨੀ ਪੈਜ ਬਢਾਏ॥

# 42

# ਸੰਤ ਦਿਆਲ ਭਾਵਨ

ਸੰਤ ਦਿਆਲ ਭਾਵਨ ਬਹੁਤ ਨਾਮੱਵਰ ਸੰਤ ਕਵੀ, ਅਨੁਵਾਦਕ, ਟੀਕਾਕਾਰ ਅਤੇ ਗੀਤਕਾਰ ਹੋ ਚੁੱਕੇ ਹਨ। ਆਪਣੇ ਸਮੇਂ ਦੇ ਇਹ ਬਹੁਤ ਉੱਘੇ ਸੰਤ ਰਹੇ ਹਨ। ਇਨ੍ਹਾਂ ਦੇ ਜੀਵਨ ਦੇ ਬਹੁਤੇ ਹਾਲਾਤ ਪ੍ਰਾਪਤ ਨਹੀਂ, ਥੋੜ੍ਹੀ ਜਿੰਨੀ ਜਾਣਕਾਰੀ ਪ੍ਰੋ. ਪਿਆਰਾ ਸਿੰਘ ਪਦਮ ਨੇ ਦਿੱਤੀ ਹੈ। ਉਹ ਲਿਖਦੇ ਹਨ, "ਇਸ ਦਾ ਜਨਮ ਸਾਹੀਵਾਲ, ਜ਼ਿਲ੍ਹਾ ਮੁਲਤਾਨ (ਹੁਣ ਪਾਕਿਸਤਾਨ) ਲਾਗੇ ਦਾਦਨ ਪਿੰਡ ਵਿੱਚ ਪਿਤਾ ਸੁਹਾਵਾ ਦੇ ਘਰ ਅਰੋੜਾ ਬੰਸ ਵਿੱਚ ਹੋਇਆ। ਇਹ ਬੜਾ ਪ੍ਰਸਿੱਧ ਸਾਧੂ ਹੋਇਆ ਜਿਸ ਦਾ ਡੇਰਾ, ਜ਼ਿਲ੍ਹਾ ਸਰਗੋਧੇ ਵਿੱਚ ਗਿਰੋਟੇ ਨਾਂ ਦੇ ਨਗਰ ਵਿੱਚ ਸੀ। ਇਹ ਸੰਸਕ੍ਰਿਤ ਦਾ ਵਿਦਵਾਨ ਸੀ। ਇਸ ਨੇ ਲਹਿੰਦੀ ਪੰਜਾਬੀ ਵਿੱਚ ਭਾਗਵਤ ਦੇ ਦਸਮ ਸਕੰਧ ਦਾ ਟੀਕਾ ਲਿਖਿਆ ਹੈ।[1] ਇਸ ਜਾਣਕਾਰੀ ਤੋਂ ਆਪ ਜੀ ਦੇ ਮਾਤਾ ਜੀ, ਗੁਰੂ ਦੇਵ, ਜਨਮ ਤਾਰੀਖ਼ ਅਤੇ ਚੋਲਾ ਛੱਡਣ ਆਦਿ ਬਾਰੇ ਕੁਝ ਵੀ ਪਤਾ ਨਹੀਂ ਚੱਲਦਾ, ਖ਼ੈਰ।

ਬਾਣੀ ਪੜ੍ਹ ਕੇ ਪਤਾ ਚੱਲਦਾ ਹੈ ਕਿ ਇਹ ਸੰਤ ਕਵੀ ਉੱਚੇ ਮੱਤ ਵਾਲਾ ਨਹੀਂ, ਨਿਪੁੰਨ, ਜੀਵਨ ਮੁੱਲਾਂ ਤੇ ਇਨਸਾਨੀ ਕਦਰਾਂ-ਕੀਮਤਾਂ ਦੀ ਕਦਰ ਕਰਨ ਵਾਲਾ, ਨਾਮ-ਸਿਮਰਨ ਤੇ ਸੇਵਾ-ਪਰਉਪਕਾਰ ਵਾਲਾ, ਤਪੀ-ਤਿਆਗੀ, ਨਿਮਰਤਾ ਤੇ ਗਰੀਬੀ ਦਾਵੇ ਵਿੱਚ ਵਿਸ਼ਵਾਸ ਰੱਖਣ ਵਾਲਾ ਕਵੀ ਸੀ। ਨਿਮਰਤਾ, ਹਲੀਮੀ, ਮਧੁਰਤਾ, ਸੇਵਾ, ਭਾਣੇ ਤੇ ਹੋਣੀ ਨੂੰ ਮੰਨਣ ਵਾਲਾ ਕਵੀ ਸੀ।

ਬਾਣੀ ਦਾ ਕਮਾਲ ਇਸ ਗੱਲੋਂ ਵੀ ਹੈ ਕਿ ਕਵੀ ਆਪਣਾ ਪਹਿਲਾ ਪਦ ਜਿਨ੍ਹਾਂ ਵਿਚਾਰਾਂ ਤੇ ਸ਼ਬਦਾਂ ਨਾਲ ਸਮਾਪਤ ਕਰਦਾ ਹੈ, ਉਨ੍ਹਾਂ ਸ਼ਬਦਾਂ ਨੂੰ ਲੈ ਕੇ ਹੀ ਅਗਲਾ ਪਦ ਸ਼ੁਰੂ ਕਰਦਾ ਹੈ ਤੇ ਵਿਚਾਰ ਨੂੰ ਅੱਗੇ ਤੋਰਦਾ ਹੈ। ਕਵੀ ਵਲੋਂ ਵਰਤੇ ਤੁਰੀਆ ਅਵਸਥਾ, ਬੇਮੁਖ, ਨਿਵਨ ਤੇ ਪ੍ਰਭੁਤਾ, ਹਰਿ ਰਸੀਐ, ਅੰਮ੍ਰਿਤ ਹਰਿ ਰਸ ਸ਼ਬਦ ਸਾਨੂੰ ਸੰਤ ਜੀ ਦੇ ਵਿਚਾਰਾਂ ਵਿੱਚ ਪ੍ਰਵੇਸ਼ ਕਰਨ

1. ਪੰਜਾਬੀ ਮਾਝਾਂ ਤੇ ਆਸਾਵਰੀਆ, ਪੰਨਾ 33

ਲਈ ਰਾਹ ਪ੍ਰਦਾਨ ਕਰਦੇ ਹਨ। ਸੰਤ ਕਵੀ ਦੀ ਭਾਸ਼ਾ ਸ਼ੈਲੀ, ਗੱਲ ਕਹਿਣ ਦਾ ਢੰਗ-ਵਿਹਾਰ ਅਤੇ ਨਿਤਾਰ ਕੇ ਜੀਵਨ ਮੁੱਲਾਂ ਤੇ ਹਰਿ ਰਸ ਦੀਆਂ ਗੱਲਾਂ ਕਹਿਣ ਦੀ ਸਾਦਗੀ, ਇਨ੍ਹਾਂ ਦੇ ਬੋਲਾਂ ਨੂੰ ਸਹਿਜੇ ਹੀ ਨਿੱਤ ਵਰਤੋਂ ਵਿੱਚ ਆਉਣ ਵਾਲੇ ਮੁਹਾਵਰੇ ਤੇ ਅਖਾਣ ਬਣਾ ਦਿੰਦੀ ਹੈ। ਕੁਝ ਨਮੂਨੇ ਹਾਜ਼ਰ ਹਨ :

- ਹਟੀ ਨਾਉਂ ਹਟਣ ਦਾ ਕਹੀਐ, ਫਿਰ ਫਿਰ ਬਉਰਾ ਫਾਸੇ।
- ਜੇਤੀ ਠਾਕੁਰ ਦੇਵੇ ਪ੍ਰਭੁਤਾ ਤੇਤਿਆਂ ਝੁਕਿਆਂ ਰਹੀਐ।
- ਨਿਸ ਬਾਸਰ ਏਹੀ ਬ੍ਰਤ ਧਾਰੋ, ਰਾਮ ਨਾਮ ਮੁਖ ਕਹੀਐ।
- ਭਾਵਨ ਤ੍ਰਾਣ ਤਿਨ੍ਹਾਂ ਦਾ ਜਾਪੇ ਜੇੜ੍ਹੇ ਹੋਂਦੇ ਤਾਣ ਨਿਤਾਣੇ।
- ਭਾਵਣ ਜਿੱਥੇ ਸੰਤ ਬਿਰਾਜੇ, ਤਿਥੈ ਸਭ ਕਿਝੁ ਸੁਹੋਵੇ।
- ਖਤ੍ਰੀ ਬ੍ਰਾਹਮਣ ਸੂਦ ਵੈਸ਼ ਵਿੱਚ, ਏਕੋ ਏਕ ਸਮਾਇਆ।
- ਸੋਹੰ ਹੰਸਾ ਰਿਦੈ ਜਪਾਣਾ ਹੋਰ ਸਮਾਨ ਨ ਕੋਈ।
- ਭਾਵਨ ਹੋਰ ਧ੍ਰੁਖ ਬੁਝ ਜਾਤਿਆ ਨੇ, ਇਕ ਰਾਮ ਰਸਾਇਣ ਪੀਆ।
- ਭਾਵਨ ਜਗਤ ਕਲਿਆਣ ਕਰਨ ਕਉ ਇਹੈ ਰਾਮ ਪਠਾਇਆ।
- ਜਾਦੋ ਰਾਇ ਜਿਨਾਂ ਨੂੰ ਮਿਲਿਆ, ਤਿਨਾਂ ਨੂੰ ਕਮੀ ਨ ਕਾਈ।
- ਭਾਵਨ ਹੋਰ ਨਾ ਉਪਜੇ ਕਾਈ, ਲਟਕਾ ਕਾਨ੍ਹ ਦਿਖਾਇਆ।

ਹੋਰ ਸੰਤ ਤਾਂ ਪ੍ਰਭੂ ਨੂੰ ਆਪਣੇ ਵਿਰਦ 'ਭਗਤ ਵੱਛਲ', 'ਗਰੀਬ ਨਿਵਾਜ਼', 'ਕਿਰਪਾ ਸਾਗਰ', ਆਦਿ ਦੀ ਲਾਜ ਰੱਖਣ ਲਈ ਕਹਿੰਦੇ ਹਨ, ਪਰ ਇੱਥੇ ਦਿਆਲ ਭਾਵਨ ਜੀ ਪ੍ਰਭੂ ਨੂੰ ਬੇਨਤੀ ਕਰਦੇ ਹਨ ਕਿ ਹੇ ਪ੍ਰਭੂ ! ਆਪ ਨੇ ਜੋ ਨਾਂ ਮੇਰੇ ਸਿਰ ਮੜ੍ਹਿਆ ਹੈ, ਉਹ ਕੁਝ ਮੈਨੂੰ ਦੇਣ ਦੀ ਖੇਚਲ ਵੀ ਕਰੀਂ। ਦਿਆਲ ਦਾ ਅਰਥ ਦਿਆਵਾਨ, ਕਿਰਪਾਲੂ ਜਾਂ ਤਰਸਵਾਨ ਹੁੰਦਾ ਹੈ ਤੇ ਭਾਵਨਾ ਦਾ ਅਰਥ ਹੈ ਜੋ ਪ੍ਰਭੂ ਦੇ ਪ੍ਰੇਮ ਭਾਵ ਵਿੱਚ ਸਦਾ ਮਦਮਸਤ ਰਹੇ। ਸਪੱਸ਼ਟ ਹੈ ਕਿ ਕਵੀ ਪ੍ਰਭੂ ਤੋਂ ਆਪਣੇ ਨਾਂ ਨੂੰ ਸਾਰਥਕ ਕਰਨ ਦੀ ਬੇਨਤੀ ਕਰਦਾ ਹੈ। ਨਾਲ ਹੀ ਆਤਮ ਨਿਵੇਦਨ ਕਰਦਾ ਕਵੀ ਆਪਣੇ ਆਪ ਨੂੰ ਕੋਝੀ ਤੇ ਅਪਲਲੋਂ ਕਹਿੰਦਾ ਹੈ, ਪਰ ਫੇਰ ਵੀ ਬਿਰਦ ਪਾਲਣ ਦੀ ਬੇਨਤੀ ਕਰਦਾ ਹੈ :

ਜੇਹਾ ਨਾਉਂ ਲਾਇਓ ਮੈਂਡੇ ਸਿਰ, ਤੇਹਾ ਦੇਵੇਂ ਪੱਲੋਂ।
ਕੱਜੀ ਰਖੇਂ ਜੇ ਤੁਧ ਭਾਵੇਂ, ਸੱਤ ਨ ਆਪਣੇ ਝੱਲੋਂ।
ਮੈਂ ਵਿੱਚ ਲਲੁ ਨ ਲੱਖਣ ਕੋਈ, ਮੈਂ ਕੋਝੀ ਅਪਲੱਲੋਂ।
ਆਪਣਾ ਬਿਰਦ ਵਿਚਾਰੀਂ ਭਾਵਨ, ਮੈਂ ਘੁਸਾਂ ਸਭਨੀ ਗੱਲੋਂ।

ਹਟੀ ਨਾਉਂ ਹਟਨੁ ਦਾ ਕਹੀਐ, ਫਿਰ ਫਿਰ ਬਉਰਾ ਫਾਸੇ

ਅਗੈ ਪੈਂਡਾ ਸਾਵ ਲੁੜੀਂਦਾ, ਤੂਧ ਕੀਤੇ ਕੰਮ ਨਿਰਾਸੇ
ਆਸਪਾਸ ਸਭ ਲੁਤਦੀ ਵੈਂਦੀ, ਤੂੰ ਬੁਨੋਂ ਕਿਤ ਭਰਵਾਸੇ
ਮਨੂਆ ਏਹੁ ਵੇਲਾ ਤੈਨੂੰ ਹੱਥੁ ਨਾ ਆਵੇ, ਆਖਰ ਪਛੋਤਾਸੇਂ।੧।

ਜੇਤੀ ਠਾਕੁਰ ਦੇਵੇ ਪ੍ਰਭੁਤਾ, ਤੇਤਿਆਂ ਝੁਕਿਆਂ ਰਹੀਐ
ਦੀਨ ਗਰੀਬੀ ਜਗ ਦੀ ਬੀਬੀ, ਇਹਾ ਸਿਖਾਵਨ ਲਹੀਐ
ਨਿਸ ਬਾਸਰ ਏਹੀ ਬ੍ਰਤ ਧਾਰੋ, ਰਾਮ ਨਾਮ ਮੁਖ ਕਹੀਐ
ਧੁਨਿ ਜੇਤੀ ਚਿਤ ਲਾਈਐ ਭਾਵਨ, ਜੋ ਆਪਨਾ ਸੁੱਖ ਚਹੀਐ।੨।

ਜਿ ਸੁੱਖ ਚਾਹੇਂ ਚਿਤੁ ਅਨਤੁ ਨ ਲਾਏਂ, ਤੋੜੇ ਅਸਟ ਸਿਧਿ ਝੁਕਿ ਆਵੀਂ
ਸੁਆਦਾਂ ਦੇ ਵਿਚ ਮਨ ਨ ਗਡਾਏਂ, ਤੋੜੇ ਅੰਮ੍ਰਿਤ ਭੋਗ ਭੁਗਾਵੀਂ
ਅੰਮ੍ਰਿਤ ਨਾਮੁ ਪੀਵੇ ਨਿਸ ਬਾਸੁਰ, ਤੇ ਕਦੇ ਖ਼ੁਮਾਰ ਨ ਜਾਵੀਂ
ਨਿਊਂ ਵਿਚ ਲੀਨ ਥੀਵੇ ਜੇ ਭਾਵਨ, ਤਾਂ ਪ੍ਰਭੁਤਾ ਚੌਰ ਝੁਲਾਵੀਂ।੩।

ਚਵਰਾਂ ਨਾਲ ਢੁਲਾਵੀ ਪ੍ਰਭੁਤਾ, ਤਾਂ ਭੀ ਦੇਖ ਨ ਫੂਲਨਿ
ਫੂਲ ਰਹੇ ਹਰਿ ਨਾਮੁ ਅਘਾਣੇ ਤੁਰੀ ਅਵਸਥਾ ਝੂਲਨਿ
ਤ੍ਰਈ ਲੋਕਾਂ ਦਾ ਰਾਜ ਦਿਵੀਜੇ, ਤਾਂ ਵੀ ਦੇਖਿ ਨ ਭੂਲਨਿ
ਬੇਮੁਖ ਨਾਲ ਮੂੰਹ ਮੁੰਦਨ ਭਾਵਨ, ਹਰਿ ਰਸੀਐਂ ਨਾਲ ਖੁਲ੍ਹਨਿ।੪।

ਖੁਲ੍ਹਨਿ ਏਕ ਮੇਕ ਹੋਇ ਜਾਵਨਿ, ਅੰਮ੍ਰਿਤ ਹਰਿ ਰਸ ਬੋਲਨਿ
ਖੰਡ ਪਾਇ ਜਿਵੇਂ ਖੀਰ ਪਿਵੀਜੇ, ਤਿਵੇਂ ਪੀਵਨ ਰਸ ਝੋਲਨਿ
ਰੋਮ ਰੋਮ ਅਨੰਦ ਸਮਾਣੇ, ਅਗੇ ਕਿਸੇ ਨ ਸਉਲਨਿ
ਭਾਵਨ ਤ੍ਰੈ ਤਾਪੇ ਜਗੁ ਤਾਪੇ, ਉਹ ਕਿਸੇ ਤਾਪ ਨ ਖਉਲਨਿ।੫।

ਖਉਲ ਮਿਟੀ ਪੂਰਨ ਗੁਰ ਪਾਇਆ, ਜਿਨਾਂ ਏਡਾ ਅਜਰੁ ਜਰਿਆ
ਜਰਾ ਮਰਨ ਤੇ ਛੂਟਿ ਪਏ ਫਿਰ ਆਵਾਗਵਨ ਨ ਪਰਿਆ
ਜਿਨ ਕ੍ਰਿਪਾ ਹੋਈ ਅਜੇਹੀ ਸਹਜ ਭਵਜਲ ਤਰਿਆ
ਭਵਨ ਭਾਉ ਭਗਤਿ ਭਰਪੂਰੇ, ਸਭਰ ਭਾਂਡੇ ਭਰਿਆ।੬।

ਸੁਭਰ ਭਰੇ ਹਰ ਨਾਮ ਅਘਾਣੇ ਤਿਥਿ ਕੀਆ ਹਉਮੈ ਉਠੇ
ਹਉਮੈ ਮਾਇਆ ਜਗਤ ਭੁਮਾਯਾ ਉਹ ਭ੍ਰਮਣ ਤੇ ਛੁੱਟੇ
ਠਾਹਰ ਪਾਇ ਰਹੇ ਅਜੇਹਾ, ਉਪਜਣੁ ਬਿਨਾਸਣੁ ਹੁਟੇ।
ਭਾਵਨ ਅਖਿਉ ਦਾਨ ਫਇ, ਨਿਖੁਟਾਇਆ ਨਹੀਂ ਖੁਟੇ।੭।

ਖੁਟਾਇਆ ਨਹੀਂ ਖੁਟੇ ਮੂਲੇ ਵਾਧੇ ਵਾਧੇ ਹੋਵੈ
ਜਿਵੇਂ ਲਾਖਾ ਰੰਗ ਨ ਉਲ੍ਹੇ ਕੜਾਹੀਂ ਜਿਤੀ ਮਲਿ ਮਲਿ ਧੋਵੈ
ਮਮਤਾ ਰੰਗ ਕੁਸੰਭੇ ਵਾਂਗੂੰ ਬੂੰਦ ਪਯਾ ਰੰਗ ਖੋਵੈ।
ਭਾਵਨ ਜਿੱਥੇ ਸੰਤ ਬਿਰਾਜੇ ਤਿਥੈ ਸਭ ਕਿਛੁ ਸੁਹੋਵੈ।੮।

ਸੁਹਾਵੇ ਪ੍ਰਭੁ ਕੀ ਤਿਸਦੇ ਜਿਹੜੇ ਪ੍ਰਭਾ ਸੁਹਾਣੇ
ਭਾਣੇ ਦਾ ਮੈਂ ਸਭ ਕਿਛੁ ਭਾਵੇ ਜਿਹੜੇ ਪ੍ਰਭ ਜੀ ਭਾਣੇ
ਸਿਰਿ ਸਾਚਾ ਦੇ ਸ਼ਾਹਦੀ ਸੇਵਨਿ ਭੋਰਾ ਕਰਨਿ ਨ ਮਾਣੇ
ਭਾਵਨ ਤ੍ਰਾਣ ਤਿਨਾਂ ਦਾ ਜਾਪੇ ਜੇੜ੍ਹੇ ਹੋਂਦੇ ਤਾਣ ਨਿਤਾਣੇ।੯।

ਹੋਂਦੇ ਤਾਣ ਨਿਤ੍ਰਾਣੇ ਹੋਇ ਰਹੇ, ਤ੍ਰਾਨੁ ਤਿਨਾਂ ਦਾ ਜਾਪੇ
ਏਕ ਪਲਕ ਵਿਚ ਦੇਣਿ ਅਭੈਪਦ ਚਰਨ ਤਿਨਾਂ ਦੇ ਨਾਪੇ
ਅਸ਼ਟ ਧਾਤੁ ਪਰਸਦੇ ਛੁਟਿਆ, ਕੰਚਨ ਹੋਵੈ ਆਪੇ
ਚਾਰੇ ਵਰਨ ਏਕੋ ਦਿਖਾਲਨਿ ਭਾਵਨ ਤਪੇ ਨਾ ਤਾਪੇ।੧੦।

ਤਪੇ ਨ ਤਾਪ ਏਕ ਕਰ ਜਾਪੇ, ਜੈਂ ਦੂਤੀਆ ਭਾਉ ਮਿਟਾਯਾ
ਖਤ੍ਰੀ ਬ੍ਰਾਹਮਣ ਸੂਦ ਵੈਸ਼ ਵਿਚ, ਏਕੋ ਏਕ ਸਮਾਇਆ
ਦੁਧ ਵਿੱਚ ਘੀਉ ਨ ਜਾਵੇ ਲਖਿਆ, ਮਥਿਆਂ ਤੇ ਹੱਥ ਆਇਆ
ਭਾਵਨ ਗੁਰ ਮਿਲ ਭੇਦੀ ਹੋਏ, ਕਾਰਜ ਸਿਧ ਕਰਾਇਆ।੧੧।

ਕਾਰਜ ਸਿਧ ਗੁਰਾਂ ਤੇ ਹੋਵੈ ਜੇ ਕੋ ਸਿਧਿ ਕਰਾਏ
ਵਿੰਗਾ ਪੈਰ ਨ ਰੱਖੇ ਮੂਲੇ, ਗਰਬ ਗੁਮਾਨੁ ਮਿਟਾਏ
ਮਨਸਾ ਤੇ ਸੁਭ ਲੱਛਣ ਜਿਹੜੇ, ਸਭੇ ਆਇ ਸਮਾਏ
ਭਾਵਨ ਹੋਰ ਕਿਤਕੁ ਤਕੇਸੀ, ਅੰਦਰਿ ਝਾਤੀ ਪਾਏ।੧੨।

ਅੰਦਰਿ ਝਾਤੀ ਤੇ ਬਾਤ ਪਛਾਤੀ, ਪਛੋਤਾਉ ਨ ਕੋਈ
ਤ੍ਰਿਲੋਕੀ ਦਾ ਰਾਜ ਦਿਖਾਈਐ ਤੁਛ ਜਾਣਨਿ ਕਰਿ ਸੋਈ
ਸੋਹੰ ਹੰਸਾ ਰਿਦੈ ਸਮਾਣਾ ਹੋਰ ਸਮਾਨ ਨ ਕੋਈ
ਭਾਵਨ ਤੇਲ ਕਿ ਸੁਆਦ ਪਵੇਸੀ, ਜੈ ਘ੍ਰਿਤ ਸੁਆਦ ਪਇਓਈ।੧੩।

ਸੁਆਦ ਤੇਲ ਦਾ ਤਿਨਾਂ ਮਿੱਠਾ, ਜੈ ਘ੍ਰਿਤ ਸੁਆਦ ਨ ਲੀਆ
ਲੀਆ ਸੁਆਦ ਤੇਲੀ ਜਿ ਘ੍ਰਿਤ ਦਾ ਤਾਂ ਬਹੁਤ ਬਿਸਮਾ ਥੀਆ

ਕਹਿਓ ਸੁ ਜੁ ਘ੍ਰਿਤ ਇਜੇਹਾ ਆਹਾ, ਮੈਂ ਕਿਆ ਕਿਛੁ ਪਾਇਆ ਕੀਆ
ਭਾਵਨ ਹੋਰ ਸੁਖ ਤੁਛ ਜਾਤਿਆ ਨੇ, ਇਕ ਰਾਮ ਰਸਾਇਣ ਪੀਆ।੧੪।

ਰਾਮ ਰਸ ਪੀਆ ਅਮਰ ਪਦ ਲੀਆ, ਤ੍ਰੈ ਲੋਕੀ ਜਸ ਗਾਯਾ
ਧੰਨ ਉਹ ਪਿਤਾ ਧੰਨ ਉਹ ਮਾਤਾ, ਧੰਨ ਕੁਲ ਕੁਟੰਬ ਸਬਾਇਆ
ਧੰਨ ਉਹ ਦੇਸ਼ ਗਿਰਾਉਂ ਧੰਨ ਸੋਈ, ਜਨਮ ਪਾਇ ਜਿਥੇ ਆਇਆ
ਭਾਵਨ ਜਗਤ ਕਲਿਆਣ ਕਰਨ ਕਉ ਇਹੋ ਰਾਮ ਪਠਾਇਆ।੧੫।

ਰਾਮ ਪਠਾਏ ਜਗ ਤਾਰਨ ਆਏ, ਤਿਨਾਂ ਦੇ ਦਰਸ਼ਨ ਕਿਤੀ ਤਰਸੀ
ਮਨਸਾ ਵਾਚਾ ਕਰਿ ਸੇਵ ਕਰਿਸੀ, ਹੋਸੀ ਅਮਰ ਨ ਮਰਸੀ
ਜਨਮ ਮਰਨ ਵਡਾ ਹਰਖ ਸੋਗ ਹੈ, ਹਰ ਸੋਗ ਤੇ ਤਰਸੀ
ਭਾਵਨ ਭਰੋਸਾ ਜੇ ਕਰਸੀ ਤਾਂ ਕਿਤੜਿਆਂ ਦਾ ਕਾਰਜ ਸਰਸੀ।੧੬।

ਕਾਰਜ ਸਰਸੀ ਕਿਤੜਿਆਂ ਦਾ ਸਮਝ ਦੇਖਿ ਮਨ ਭਾਈ
ਤੈ ਤੇ ਚਾਇ ਕਰੇਂਦੇ ਨਿਰਭੈ ਮੇਲ ਦੇਵਨਿ ਜਾਦੋਰਾਈ
ਜਾਦੋਰਾਇ ਜਿਨਾਂ ਨੂੰ ਮਿਲਿਆ ਤਿਨਾਂ ਨੂੰ ਕਮੀ ਨ ਕਾਈ
ਭਾਵਨ ਬੇਪਰਵਾਹ ਰਹਿਨ ਹੋਇ ਹਰਿ ਸਿਉਂ ਡੋਰੀ ਲਾਈ।੧੭।

ਡੋਰੀ ਲਾਈ ਤੇ ਸਚ ਤਾਂ ਆਈ, ਸਤਿਗੁਰ ਸ਼ਬਦ ਦ੍ਰਿੜਾਯਾ
ਦ੍ਰਿੜ ਵਿਸ਼ਵਾਸ ਚਰਨ ਚਿਤ ਲਾਗਾ, ਹਉਮੈ ਰੋਗ ਮਿਟਾਇਆ
ਮਿਟ ਗਇਆ ਕਾਮ ਕ੍ਰੋਧ ਅਰ ਤ੍ਰਿਸ਼ਨਾ, ਜੈ ਸਭ ਜਗ ਭ੍ਰਮਾਇਆ
ਭਾਵਨ ਹੋਰ ਨ ਉਪਜੈ ਕਾਈ, ਲਟਕਾ ਕਾਨ੍ਹ ਦਿਖਾਇਆ।੧੮।

ਲਟਕਾ ਦੇਖਿ ਅਟਕ ਰਹੇ ਲੋਇਨ, ਥੇਈ ਵਲਿ ਤਕਿ ਨ ਤਕਣਿ
ਤੱਕਾਂ ਤੋਲਾਂ ਤਾਂ ਤਾਂ ਤੋੜੀਂ ਜਾਂ ਜਾਂ ਬੇਦਾਰ ਭਟਕਣਿ
ਭਟਕਣ ਵਿਚਹੁੰ ਛਿਕ ਘਿਧਿਆ ਨੇ, ਰਸ ਪਾਇ ਖ਼ੁਮਾਰ ਵਿਚ ਲਟਕਨਿ
ਭਾਵਨ ਨਿਰਖ ਅਨੰਦ ਸਮਾਣੇ, ਪਲਕ ਨ ਲਾਇਨਿ ਮਟਕਨ।੧੯।

ਲਟਕਨਿ ਮਟਕਨਿ ਛਟਕਨਿ, ਕਿਵੇਂ ਪਿਰੀ ਮੇਲ ਘਿਨਾਹੇਂ
ਅੰਦਰ ਵਿਚ ਬਹਾਇ ਕਰਿ ਡੇਖਣਿ, ਕਿਸੈ ਨ ਡੇਵਾਹੇਂ
ਪ੍ਰੇਮ ਪ੍ਰੀਤਿ ਕਾ ਦੀਪ ਜਗਾਇ ਕਰ, ਆਪੈ ਬੈਠੇ ਦੇਖਾਹੇਂ
ਭਾਵਨ ਏਹ ਸੁੱਖ ਪਾਇ ਕਰੀਹਾਂ, ਅੰਦਰ ਵਿਚ ਕਰ ਖਾਹੇਂ ।੨੦।

# ਸੰਤ ਟਹਿਲ ਦਾਸ ਜੀ

ਸੰਤ ਸ੍ਰੀ ਟਹਿਲ ਦਾਸ ਜੀ ਉਦਾਸੀਨ ਭੇਖ ਦੇ ਸੰਤ ਸਨ। ਇਸ ਤੋਂ ਵੱਧ ਇਨ੍ਹਾਂ ਬਾਰੇ ਹੋਰ ਕੁਝ ਜਾਣਕਾਰੀ ਪ੍ਰਾਪਤ ਨਹੀਂ ਹੁੰਦੀ। ਬਾਵਾ ਬੁਧ ਸਿੰਘ ਲਿਖਦੇ ਹਨ, "ਇਹ ਸਿੱਖ ਰਾਜ ਦੇ ਆਰੰਭ ਵਿਚ ਉਦਾਸੀ ਸਾਧੂ ਹੋਇਆ ਹੈ। ਬਾਰ ਦੇ ਇਲਾਕੇ ਵਿਚ ਇਸ ਦਾ ਡੇਰਾ ਸੀ।[1] ਭਾਸ਼ਾ ਤੋਂ ਆਪ ਮਾਲਵੇ ਦੇ ਜੰਮਪਲ ਜਾਪਦੇ ਹਨ। ਬਾਣੀ ਵਿੱਚ ਸਿੱਧੇ-ਸਾਦੇ ਅਧਿਆਤਮਿਕ ਵਿਚਾਰ ਹਨ। ਸਰਬ ਸਾਧਾਰਨ ਜਨਤਾ ਲਈ ਮਕਰ-ਫਰੇਬ ਤੇ ਲੋਭ-ਲਾਲਚ ਆਦਿ ਛੱਡ ਕੇ ਪ੍ਰਭੂ-ਪ੍ਰੇਮ ਤੇ ਸਿਮਰਨ-ਸੇਵਾ ਵਿੱਚ ਲੱਗਣ ਦੀ ਪ੍ਰੇਰਨਾ ਦਿੱਤੀ ਗਈ ਹੈ। ਉਸ ਦਾ ਪ੍ਰਭੂ-ਪ੍ਰੇਮ ਮਿਲਣ ਸੁੱਖ ਦੀ ਥਾਂ ਦਰਦ ਵਿਛੋੜੇ ਵਾਲਾ ਵਧੇਰੇ ਹੈ। ਪ੍ਰੀਤਮ ਦੇ ਦਰਸ਼ਨ ਦੀਦਾਰ ਤੋਂ ਬਿਨਾਂ ਮਨ ਮੰਦਰ ਵਿੱਚ ਅੱਗ ਦੇ ਲਾਂਬੂ ਬਲ ਰਹੇ ਹਨ, ਪਰ ਕਵੀ ਦੀ ਕਾਵਿ-ਚਾਤਰੀ ਦੇਖੋ ਕਿ ਕਹਿੰਦਾ ਹੈ, ਜਿਉਂ ਜਿਉਂ ਪ੍ਰੇਮ ਦੇ ਇਹ ਖਾਂਡੇ ਦਿਲ ਵਿੱਚ ਬਲਦੇ ਪਏ ਹਨ, ਓਨੀ ਹੀ ਮਨ ਨੂੰ ਠੰਢਕ ਪ੍ਰਾਪਤ ਹੁੰਦੀ ਹੈ। ਇਸ ਤਰ੍ਹਾਂ ਸੰਤ ਜੀ ਨੇ ਵਿਰੋਧਾਭਾਸ ਰਾਹੀਂ ਬਹੁਤ ਸੁੰਦਰ ਵਿਚਾਰ ਪੇਸ਼ ਕੀਤਾ ਹੈ। ਅੱਗ 'ਤੇ ਜਲਣਾ ਸੁਭਾਵਿਕ ਹੈ ਪਰ ਸੀਤਲਤਾ, ਇਹ ਪ੍ਰੇਮ ਦੀ ਉੱਚ ਅਵਸਥਾ ਹੈ। ਦੇਖੋ :

ਜਿਉਂ ਜਿਉਂ ਢਾਡੇ ਬਲਨ ਪੀਆ ਦੇ, ਤਿਉਂ ਤਿਉਂ ਸੀਤਲ ਥੀਵਾਂ।
ਜਿਉਂ ਜਿਉਂ ਸੀਤਲ ਤਿਉਂ ਤਿਉਂ ਢਾਡੂ, ਨ ਕੁਝ ਖਾ ਨ ਪੀਵਾਂ।
ਪੀਆ ਮੇਰਾ ਲੱਗੇ ਚੰਗੇਰਾ, ਤਾਂ ਰਸ ਮਾਹੀਂ ਲੀਵਾਂ।
ਟਹਿਲ ਦਾਸ ਜਦ ਪੀਆ ਪਾਇਆ, ਨ ਕਬ ਮਰਾਂ ਨ ਜੀਵਾਂ।

ਪ੍ਰਭੂ ਪ੍ਰਾਪਤੀ 'ਤੇ ਮਰਨਾ-ਜਿਊਣਾ ਸਭ ਵਿੱਸਰ ਜਾਂਦਾ ਹੈ। ਪ੍ਰਭੂ-ਪ੍ਰੇਮ ਵਿੱਚ ਸਾਧਕ ਦੀ ਅਜਬ ਮਨੋ-ਅਵਸਥਾ ਹੋ ਜਾਂਦੀ ਹੈ। ਨਾ ਸਾਧਕ ਕੁਝ ਖਾ ਹੀ ਸਕਦਾ ਹੈ ਤੇ ਨਾ ਪੀ ਹੀ ਸਕਦਾ ਹੈ। ਸਕਣ ਦੀ ਗੱਲ ਨਹੀਂ, ਉਸ ਨੂੰ

---

1. ਹੰਸ ਚੋਗ, ਪੰਨਾ 336

ਪ੍ਰੀਤਮ ਦੀ ਮਿਲਣ ਦੀ ਚਾਹ ਤੋਂ ਛੁਟ ਹੋਰ ਕੁਝ ਚੰਗਾ ਹੀ ਨਹੀਂ ਲੱਗਦਾ। ਪ੍ਰਭੂ-ਪ੍ਰੀਤਮ ਦੇ ਮਤਵਾਲੇ ਆਸ਼ਕ ਨੂੰ ਦਰ-ਘਰ ਦੀ ਸੁੱਧ ਹੀ ਨਹੀਂ ਰਹਿੰਦੀ। ਉਹ ਤਾਂ ਹਰਦਮ ਉਸੇ ਹਰਿ ਦੇ ਦਰ ਦੇ ਭਿਖਾਰੀ ਬਣ ਕੇ ਉੱਥੇ ਹੀ ਡੇਰੇ ਲਾ ਦਿੰਦੇ ਹਨ। ਟਹਿਲ ਦਾਸ ਨੂੰ ਸਭ ਤੋਂ ਮਿੱਠਾ ਰਸ ਜੇ ਕੋਈ ਲੱਗਦਾ ਹੈ ਤਾਂ ਉਹ ਪ੍ਰਭੂ-ਪ੍ਰੇਮ ਹੀ ਹੈ. ਉਸ ਨੂੰ ਛੱਡ ਬਾਕੀ ਸਭ ਗੱਲਾਂ ਤਾਂ ਵਾਧੂ ਬਖੇੜੇ ਹੀ ਹਨ।

ਟਹਿਲ ਦਾਸ ਆਪਣੀ ਬਾਣੀ ਵਿੱਚ ਮਨੁੱਖ ਮਾਤਰ ਨੂੰ ਜੀਵਾਤਮਾ ਨੂੰ ਡਾਢੀ ਤਸੱਲੀ ਦਿੰਦਾ ਹੈ ਕਿ ਉਹ ਮਾਲਕ ਜਾਂ ਪੀਆ ਸਭ ਜਲਚਰਾਂ ਤੇ ਥਲਚਰਾਂ ਨੂੰ ਆਪੇ ਰਿਜ਼ਕ ਦਿੰਦਾ ਹੈ। ਇਸ ਲਈ ਟਹਿਲ ਦਾਸ ਜੀ ਨੇ ਕਿਹਾ ਹੈ ਜੀਵ ! ਤੈਨੂੰ ਇਸ ਪਾਸਿਉਂ ਕੋਈ ਵੀ ਫ਼ਿਕਰ ਜਾਂ ਸੰਸਾ ਕਰਨ ਦੀ ਲੋੜ ਨਹੀਂ :

ਤੂੰ ਸੰਸੇ ਕਿਉਂ ਹੋਤ ਹੈਂ, ਜਲ ਥਲ ਜੇਤੇ ਜੀਵ।
ਟਹਿਲ ਦਾਸ ਤਿਨ ਸਭਨ ਕੋ, ਚੋਗ ਦੇਤ ਹੈ ਪੀਵ।

ਸੰਤ ਟਹਿਲ ਦਾਸ ਆਪਣੇ ਆਪ ਨੂੰ ਸੰਬੋਧਨ ਕਰਕੇ ਆਪਣੇ ਸਮਕਾਲੀ ਅਖੌਤੀ ਸਾਧਾਂ ਸੰਤਾਂ 'ਤੇ ਡਾਢੀ ਚੋਟ ਕਰਦੇ ਹਨ ਜਿਨ੍ਹਾਂ ਨੇ ਬਾਹਰੀ ਸਾਰੇ ਭੇਖ ਤੇ ਚਿੰਨ੍ਹ ਤਾਂ ਧਾਰਨ ਕਰ ਲਏ ਹਨ ਪਰ ਦਿਲੋਂ ਸਾਧਗੀਰੀ ਨਹੀਂ ਕੀਤੀ ਹੈ ਅਤੇ ਇੰਜ ਭਾਂਤ ਭਾਂਤ ਦੇ ਨਾਟਕ ਕਰਕੇ ਉਹ ਹੋਰ ਕੁਝ ਨਹੀਂ ਕਰ ਰਹੇ ਸਗੋਂ ਆਪਣੀ ਉਮਰ ਹੀ ਅਜਾਈਂ ਗੁਆ ਰਹੇ ਹਨ, ਦੇਖੋ :

ਲਾਈ ਤਾਂ ਬਿਭੂਤ ਪੰਚ ਦੂਤ ਨਾਹੀਂ ਵੱਸ ਕੀਤੇ,
ਧਾਰਿਓ ਲੰਗੋਟ ਮਨੋਂ ਖੋਟ ਨ ਗਵਾਇਓ ਜੀ।
ਧਾਰ ਜਟਾ ਜੂਟ ਮੀਟ ਮੁੱਠਨ ਹੀਂ ਬੈਠ ਗਿਆ।
ਹਾਥ ਕੋ ਪਸਾਰ ਦੇਸ ਦੇਸ ਮਾਹਿ ਧਾਇਓ ਜੀ।
ਧਾਰਿਓ ਜੰਜੀਰੀ ਉਹ ਪੀਰ ਨਹੀਂ ਦੂਰ ਭਈ।
ਧਾਰ ਪਰਾ ਕੌਸ ਨਹੀਂ, ਹੋਸ ਕਵੂ ਘਟਾਇਓ ਜੀ।
ਪਾਏ ਗਲੇ ਸੇਲੀ ਮਾਨ ਮੇਲੀ ਨਹੀਂ ਭਾਇਆ।
ਸੰਤ ਕਹੇ ਟਹਿਲ ਦਾਸ ਐਵੇਂ ਔਧ ਕੇ ਗਵਾਇਓ ਜੀ।1। (ਕਬਿਤ)

ਇਸੇ ਤਰ੍ਹਾਂ ਉਹ ਆਪਣੇ ਇਕ ਹੋਰ ਕਬਿੱਤ ਵਿੱਚ ਵੀ ਭੇਖੀ ਤੇ ਦੰਭੀ ਸਾਧਾਂ 'ਤੇ ਛੀਂਟਾਕਸ਼ੀ ਕਰਦੇ ਹੋਏ ਲਿਖਦੇ ਹਨ ਕਿ ਤੂੰ ਹੱਥ ਵਿੱਚ ਤੂੰਬੀ ਤਾਂ ਫੜ ਲਈ ਹੈ ਪਰ ਆਪਣੇ ਅੰਦਰ ਤੂੰ ਸਾਧੂਆਂ ਵਾਲਾ ਕੋਈ ਵੀ ਗੁਣ ਧਾਰਨ ਨਹੀਂ ਕੀਤਾ ਹੈ। ਅੱਖਾਂ ਬੰਦ ਕਰਕੇ ਤਾਂ ਬਹਿ ਗਿਆ ਏਂ ਪਰ ਆਪਣੇ ਮਨ ਨੂੰ ਪੰਚ ਵਿਕਾਰਾਂ ਵਲੋਂ ਕਦੇ ਵੀ ਨਹੀਂ ਮੋੜਿਆ ਹੈ। ਉੱਪਰ ਤਾਂ ਤੂੰ ਸਾਧਾਂ ਵਾਲੀ ਨਿਸ਼ਾਨੀ ਮ੍ਰਿਗਛਾਲ ਪਹਿਨ ਰੱਖੀ ਹੈ ਪਰ ਅੰਦਰਲੀ ਨਿਸ਼ਾਨੀ ਕੋਈ ਵੀ ਨਹੀਂ ਸਿੱਖੀ। ਤੂੰ ਆਪਣੇ ਮਨ ਨੂੰ ਆਤਮਾ ਨਾਲ ਨਹੀਂ ਜੋੜਿਆ ਤੇ ਕਦੇ ਆਤਮਾ ਦਾ ਚਿੰਤਨ ਹੀ ਨਹੀਂ ਕੀਤਾ।

ਸਾਧ ਬਣ ਕੇ ਤੂੰ ਗਲੀ ਗਲੀ ਭੀਖ ਰਜ਼ਾ ਤਾਂ ਮੰਗਦਾ ਫਿਰਦਾ ਹੈਂ, ਜਿੰਨਾ ਕੋਈ ਦੇਵੇ ਤੇਰਾ ਮਨ ਇਧਰੋਂ ਕਦੇ ਤ੍ਰਿਪਤ ਹੀ ਨਹੀਂ ਹੋ ਸਕਿਆ, ਪਰ ਤੈਨੂੰ ਸੰਤ ਦੇ ਦੁਆਰੇ ਦੀ ਜਿਹੜੀ ਭੀਖ ਮੰਗਣੀ ਚਾਹੀਦੀ ਹੈ, ਉਸ ਦੀ ਲੋੜ ਤੂੰ ਕਦੇ ਵੀ ਮਹਿਸੂਸ ਨਹੀਂ ਕੀਤੀ। ਕਦੇ ਸੰਤਾਂ ਦੇ ਬੂਹੇ 'ਤੇ ਜਾ ਕੇ ਰਾਮ-ਨਾਮ ਦੀ ਅਲਖ ਜਗਾਈ ਹੈ ਤੇ ਨਾ ਸਾਧਗੀਰੀ ਦਾ ਵੱਲ ਹੀ ਸਿੱਖਿਆ ਹੈ। ਸੰਤ ਟਹਿਲ ਦਾਸ ਜੀ ਕਹਿੰਦੇ ਹਨ ਕਿ ਇਹੋ ਜਿਹੇ ਭੇਖਧਾਰੀ ਸੰਤ ਦਾ ਤਾਂ ਕਦੇ ਮੂੰਹ ਵੀ ਨਹੀਂ ਦੇਖਣਾ ਚਾਹੀਦਾ। ਇਨ੍ਹਾਂ ਅਖੌਤੀ ਜਾਂ ਭੇਖੀ ਸੰਤਾਂ ਨੇ ਹੋਰ ਤਾਂ ਹੋਰ ਲੋਕ ਵਡਿਆਈ ਦਾ ਵੀ ਖ਼ਿਆਲ ਕਦੇ ਮਨ ਵਿੱਚੋਂ ਬਾਹਰ ਨਹੀਂ ਕੱਢਿਆ :

ਲਈ ਹੱਥ ਤੂੰਬੀਖ ਕਾਈ ਖ਼ੂਬੀ ਨਹੀਂ ਪਾਈ ਸਾਧ,
ਨੇਤ੍ਰ ਤੋਂ ਮੂੰਦ ਬੈਠੇ ਮਨ ਨਹੀਂ ਮੋੜਿਓ।
ਓਢੀ ਮਿਰਗਾਨੀ ਹੈ ਨਿਸ਼ਾਨੀ ਬਾਹਰ ਸਾਧਾਂ ਵਾਲੀ,
ਅੰਤ ਨਿਸ਼ਾਨੀ ਮਨ ਆਤਮਾ ਨ ਜੋੜਿਓ।
ਮਾਂਗਤ ਫਿਰਤ ਭੀਖ ਕਬਹੂੰ ਨ ਤ੍ਰਿਪਤਾਇ,
ਭੀਖ ਸੰਤ ਦੁਆਰ ਕੀ ਨੂੰ ਕਦੇ ਨਹੀਂ ਲੋੜਿਓ।
ਕਹੇ ਟਹਿਲ ਦਾਸ ਐਸੇ ਸੰਤ ਕੇ ਨ ਮਾਥੇ ਲਾਗੇ,
ਜਿਨਹੂੰ ਨੇ ਲੋਕ ਬਡਾਈ ਕੋ ਨ ਛੋੜਿਓ।

ਪ੍ਰੇਮ ਦੇ ਦੋ ਹੋਰ ਚਿੱਤਰ ਆਪ ਦੀ ਬਾਣੀ ਵਿੱਚ ਦੇਖੇ ਜਾ ਸਕਦੇ ਹਨ। ਆਪ ਜੀ ਦੀ ਬਾਣੀ ਵੀ ਆਪ ਦੇ ਚੇਲੇ ਸੰਤ ਸੁਰਜਣ ਦਾਸ ਦੇ ਬਾਣੀ ਸੰਗ੍ਰਹਿ 'ਆਜ਼ਾਦ ਸਾਗਰ' ਵਿੱਚ ਦਰਜ ਕੀਤੀ ਮਿਲਦੀ ਹੈ :

- ਯਾਰ ਵਿਛੋੜਾ ਚੰਗਾ ਨਾਹੀਂ, ਪੁੱਛੇ ਲੋਕ ਬਤੇਰੇ।
ਜਿਨ੍ਹਾਂ ਯਾਰ ਦਾਰ ਮਨ ਮਾਹੀਂ, ਪੁਤਰੀ ਲਿਖੇ ਚਤੇਰੇ।
ਪੀਵਨ ਖਾਵਣ ਨਹੀਂ ਕੁਛ ਭਾਵੇ, ਦਰ ਯਾਰਾਂ ਦੇ ਡੇਰੇ।
ਟਹਿਲ ਦਾਸ ਮਿਠਾ ਰਸ ਯਾਰੀ, ਔਰੇ ਸਗਲ ਬਖੇਰੇ।
- ਕਾਰੀ ਤੀਰ ਲਗਾ ਬਿਰਹੋਂ ਦਾ, ਹੋਈਆਂ ਸਾਵੀ ਪੀਲੀ।
ਅੱਤ ਨ ਦੇ ਵਿਚ ਬਹਿਨ ਨ ਆਵੇ ਢੂੰਡਾਂ ਰੰਗ ਰੰਗੀਲੀ।
ਢੂੰਢਤ ਪਾਇਆ ਸ਼ਹੁ ਗਲ ਲਾਇਆ, ਕਾਲਾ ਮੂੰਹ ਬਖੀਲੀ।
ਟਹਿਲ ਦਾਸ ਰੰਗ ਲਾਲ ਸੁਹਾਇਆ, ਉੱਤਰ ਗਈ ਜੇ ਨੀਲੀ।

ਸੰਤ ਟਹਿਲ ਦਾਸ ਜੀ ਦੇ ਇਕ ਸ਼ਿਸ਼ ਮਹਾਤਮਾ ਸੁਰਜਨ ਦਾਸ ਆਜ਼ਾਦ ਦੀ ਬਾਣੀ ਵੀ ਪ੍ਰਾਪਤ ਹੁੰਦੀ ਹੈ।[1] ਉਸ ਸੰਤ ਵਿੱਚ ਟਹਿਲ ਦਾਸ ਨਾਲੋਂ ਵੀ ਵਧੇਰੇ ਆਜ਼ਾਦ ਬਿਰਤੀ ਦਿਸਦੀ ਹੈ।

1 ਸੁਰਜਨ ਸਤਿਗੁਰ ਟਹਿਲ ਦਾਸ, ਬਖ਼ਸ਼ੇ ਨਾਮ ਧਨ ਮਾਲ।
(ਆਜ਼ਾਦ ਸਾਗਰ ਗਰੰਥ - ਸੰਤ ਸੁਰਜਨ ਦਾਸ ਆਜ਼ਾਦ)

# 44

# ਸੰਤ ਸੁਰਜਨ ਦਾਸ ਆਜ਼ਾਦ

ਸੰਤ ਸੁਰਜਨ ਦਾਸ ਬਾਬਾ ਟਹਿਲ ਦਾਸ ਜੀ ਦੇ ਸ਼ਿਸ਼ ਸਨ। ਇਨ੍ਹਾਂ ਨੇ ਆਪਣੀ ਤਪ ਸਾਧਨਾ ਅਤੇ ਕਾਵਿ-ਕਲਾ ਨਾਲ ਸੰਤ-ਮਾਰਗ ਅਤੇ ਕਾਵਿ-ਗੁਣਾਂ ਵਿੱਚ ਚੰਗਾ ਨਾਮਣਾ ਖੱਟਿਆ ਹੈ। ਇਨ੍ਹਾਂ ਬਾਰੇ ਪਿਆਰਾ ਸਿੰਘ ਪਦਮ ਜੀ ਇਹ ਜਾਣਕਾਰੀ ਦਿੰਦੇ ਹਨ, "ਇਹ ਆਜ਼ਾਦ ਤਬੀਅਤ ਸਾਧੂ ਟਹਿਲ ਦਾਸ ਦੇ ਚੇਲੇ, ਸਿੱਖ ਰਾਜ ਸਮੇਂ (ਅਰਥਾਤ ਮਹਾਰਾਜਾ ਰਣਜੀਤ ਸਿੰਘ ਕਾਲ (1801-1949) ਹੋਏ। ਇਨ੍ਹਾਂ ਦਾ ਡੇਰਾ ਅਜਨੀਆਂ ਵਾਲੇ ਜ਼ਿਲ੍ਹਾ ਗੁਜਰਾਂਵਾਲੇ ਵਿੱਚ ਮਸ਼ਹੂਰ ਸੀ। ਇਨ੍ਹਾਂ ਦੀ ਕਵਿਤਾ 'ਆਜ਼ਾਦ ਸਾਗਰ' ਵਿੱਚ ਮਿਲਦੀ ਹੈ।'[1] ਇਸ ਗ੍ਰੰਥ ਵਿੱਚ ਉਨ੍ਹਾਂ ਦੇ ਗੁਰੂ ਤੇ ਉਦਾਸੀ ਮਹਾਤਮਾ ਟਹਿਲ ਦਾਸ ਦੀ ਬਾਣੀ ਵੀ ਦਰਜ ਕੀਤੀ ਗਈ ਹੈ।

ਸੰਤ ਸੁਰਜਨ ਦਾਸ ਦੀ ਬਾਣੀ ਪੜ੍ਹ ਕੇ ਪਤਾ ਚੱਲਦਾ ਹੈ ਕਿ ਆਪ ਖਾਸੇ ਖੁੱਲ੍ਹ-ਖੁਲਾਸੇ, ਵਿਵਹਾਰਕ ਅਦਵੈਤਵਾਦੀ, ਧਰਮ, ਜ਼ਾਤ ਤੇ ਅਮੀਰ-ਗ਼ਰੀਬ ਦੀ ਭੇਦ-ਭਾਵ ਭਰੀ ਨੀਤੀ ਤੋਂ ਬਹੁਤ ਉੱਚੇ ਵਰਤ-ਵਰਤਾਰੇ ਦੇ ਸੁੱਚੇ, ਨਾਮ ਦੇ ਰਸੀਏ, ਨਿੰਦਕਾਂ ਤੇ ਬੇਮੁਖਾਂ ਨੂੰ ਖਰੀਆਂ ਖਰੀਆਂ ਸੁਣਾਉਣ ਵਾਲੇ, ਈਸ਼ਵਰ ਦੇ ਇਕ-ਈਸ਼ਵਰਵਾਦੀ ਅਤੇ ਸਰਵ-ਵਿਆਪਕ ਤੇ ਸਵਰਗ ਸਿਧਾਂਤ ਵਿੱਚ ਦ੍ਰਿੜ੍ਹ ਵਿਸ਼ਵਾਸ ਰੱਖਣ ਵਾਲੇ, ਹਿੰਦੂ-ਮੁਸਲਮਾਨਾਂ ਵਿੱਚ ਬਰਾਬਰ ਦੇ ਹਰਮਨਪਿਆਰੇ, ਸੱਚੇ ਪ੍ਰਭੂ ਦੇ ਸੱਚੇ-ਸੁੱਚੇ ਆਸ਼ਕ, ਕਰਮਕਾਂਡ, ਬਾਹਰੀ ਆਚਾਰ-ਵਿਚਾਰ ਦੇ ਵਿਰੋਧੀ, ਆਪਣੇ ਸਤਿਗੁਰ ਨੂੰ ਛੱਡ ਕੇ ਹੋਰ ਕਿਸੇ ਧਾਰਮਿਕ ਝਗੜੇ-ਝੇੜੇ ਵਿੱਚ ਵਿਸ਼ਵਾਸ ਨਾ ਰੱਖਣ ਵਾਲੇ ਗੁਰਮੁਖ ਸੁਭਾਉ ਅਤੇ ਮੌਜ-ਮਸਤ ਅਤੇ ਆਜ਼ਾਦ ਤਬੀਅਤ ਫੱਕੜ, ਕਿਸੇ ਦੀ ਵੀ ਪਰਵਾਹ ਨਾ ਕਰਨ ਵਾਲੇ ਨਿਹੰਗ ਸੁਭਾਉ ਵਾਲੇ ਅਤੇ ਸਭ ਤੋਂ ਵੱਧ ਕੇ ਚੰਗੀ ਵਿਚਾਰ ਪ੍ਰਧਾਨ ਤੇ ਭਾਵਨਾ ਪ੍ਰਧਾਨ ਦੋਵੇਂ ਵਿਰੋਧੀ ਤੱਤਾਂ ਵਾਲੀ ਕਵਿਤਾ ਰਚਣ ਵਾਲੇ ਚੰਗੇ ਪੱਕੇ ਰਸੇ ਕਵੀ ਸਨ।

1. ਪੰਜਾਬੀ ਮਾਝਾਂ ਤੇ ਆਸਾਵਰੀਆਂ, ਪੰਨਾ 37

ਸੁਰਜਨ ਦਾਸ ਕਹਿੰਦਾ ਹੈ ਕਿ ਸੁਰਜਨ ਦਾਸ ਆਜ਼ਾਦ ਹੋਣ ਕਾਰਨ ਅਜ਼ਾਤ ਹੋ ਗਿਆ ਹੈ ਅਰਥਾਤ ਉਸ ਦੀ ਕੋਈ ਜ਼ਾਤ, ਮਜ਼੍ਹਬ ਜਾਂ ਵੱਖਰੀ ਮਸੀਤ ਜਾਂ ਮੰਦਰ ਨਹੀਂ। ਉਸ ਨੇ ਜੋ ਵੀ ਕਵਿਤਾ ਰਚੀ ਹੈ ਬਹੁਤ ਸਿੱਧੀ ਸਾਦੀ ਹੈ ਅਤੇ ਕੇਵਲ ਅਨੁਭਵ 'ਤੇ ਆਧਾਰਿਤ ਗੱਲ ਹੀ ਕਹੀ ਹੈ। ਅਰਥਾਤ ਉਨ੍ਹਾਂ ਨੇ ਸ਼ਾਸਤਰ ਪੜ੍ਹ ਕੇ ਗਿਆਨ ਗੁਣਾਂ ਦੀਆਂ ਮੋਟੀਆਂ-ਮੋਟੀਆਂ ਗੱਲਾਂ ਨਹੀਂ ਕੀਤੀਆਂ। ਉਸ ਦੇ ਮਨ ਵਿੱਚ ਜੋ ਵੀ ਵਿਚਾਰ ਜਾਂ ਫੁਰਨਾ ਫੁਰ ਗਿਆ, ਉਸ ਨੇ ਉਸੇ ਫੁਰਨੇ ਨੂੰ ਕਾਵਿ-ਰੂਪ ਦੇ ਦਿੱਤਾ ਹੈ। ਪਿੰਗਲ ਦੇ ਕਿਸੇ ਚਿੱਕੜ ਵਿੱਚ ਜਾਂ ਐਨ-ਗ਼ੈਨ ਨਾਲ ਜੁੜ ਕੇ ਉਸ ਨੇ ਆਪਣੀ ਕਵਿਤਾ ਨੂੰ ਵਿਦਵਤਾ ਤੋਂ ਦੂਰ ਹੀ ਰੱਖਿਆ ਹੈ। ਠੀਕ ਵੀ ਤਾਂ ਹੈ ਉਹ ਸੰਤ ਪਹਿਲਾਂ ਹੈ ਤੇ ਕਵੀ ਮਗਰੋਂ। ਕਵਿਤਾ ਤਾਂ ਉਸ ਦੇ ਜੀਵਨ ਅਨੁਭਵਾਂ ਨੂੰ ਪ੍ਰਗਟ ਕਰਨ ਦਾ ਇਕ ਸਾਧਨ ਮਾਤਰ ਹੈ। ਸੰਤ ਕਵੀ ਦੀ ਆਪਣੀ ਕਾਵਿ-ਉਕਤੀ ਦੇਖੋ :

ਸੁਰਜਨ ਦਾਸ ਆਜ਼ਾਦ ਜੋ ਹੋ ਗਏ ਅਜ਼ਾਤ।
ਅਨਭਉ ਦੀ ਕਵਿਤਾ ਕਹੀ ਸਿੱਧੀ ਸਾਦੀ ਬਾਤ।
ਜੋ ਮਨ ਆਇਆ ਖ਼ਿਆਲ ਸੀ, ਸੋਈ ਅਲਾਇਆ ਚਾ।
ਚਿੱਕੜ ਪਿੰਗਲ ਐਨ ਗ਼ੈਨ, ਨਾਹੀਂ ਫਾਥੇ ਆ।

ਸੰਤ ਸੁਰਜਨ ਦਾਸ ਜੀ ਨਾਮ ਮਹਿਮਾ ਕਰਦੇ ਹੋਏ ਜੀਵ ਮਾਤਰ ਨੂੰ ਨਾਮ ਸਿਮਰਨ ਕਰਨ ਅਤੇ ਪੂਜਾ ਅਰਚਨਾ ਕਰਨ ਲਈ ਕਹਿੰਦੇ ਹਨ। ਉਹ ਨਾਮ ਨੂੰ ਸੱਚਾ ਧਨ ਜਾਂ ਮਾਲ ਮੰਨਦੇ ਹਨ। ਜੋ ਨਾਮ ਨਹੀਂ ਜਪਦਾ ਉਹ ਤਾਂ ਕੂੜੀ ਮਾਇਆ ਵਿੱਚ ਪਿਆ ਐਵੇਂ ਭਟਕਦਾ ਫਿਰਦਾ ਹੈ। ਨਾਮ ਜਾਪ ਕਰਨ ਵਾਲਾ ਬੰਦਾ ਹੀ ਅਸਲ ਅਰਥਾਂ ਵਿੱਚ ਸਪੂਤ ਕਹਿਲਾਉਣ ਦਾ ਅਧਿਕਾਰੀ ਹੈ, ਨਾਮ ਵਿਹੀਨ ਪ੍ਰਾਣੀ ਤਾਂ ਪੁੱਤ ਹੋ ਕੇ ਵੀ ਕਪੂਤ ਹੈ ਤੇ ਅਊਤ (ਊਤ) ਹੈ :

- ਜਪਣਾ ਨਾਮ ਖੁਦਾਇ ਦਾ, ਸੱਚਾ ਇਹ ਧਨ ਮਾਲ।
ਸੁਰਜਨ ਬੰਦਾ ਨਾਮ ਬਿਨੁ, ਕੂੜ ਮਾਇਆ ਗਲ ਜਾਲ।
- ਨਾਮ ਜਪੇ ਸੋ ਪੂਤ ਹੈ, ਸਭ ਤੇ ਭਇਆ ਸਪੂਤ।
ਸੁਰਜਨ ਦਾਸਾ ਨਾਮ ਬਿਨ, ਪੂਤ ਕਪੂਤ ਅਊਤ।

ਆਜ਼ਾਦ ਜੀ ਨੇ ਆਪਣਾ ਤਖ਼ੱਲਸ ਹੀ ਆਜ਼ਾਦ ਨਹੀਂ ਰੱਖਿਆ, ਉਹ ਪ੍ਰਭੂ ਦੇ ਭਿੰਨ ਭਿੰਨ ਨਾਂ ਲੈਂਦੇ ਹੋਏ ਉਸ ਨੂੰ ਖ਼ੁਦਾ, ਰੱਬ, ਮੌਲਾ, ਕ੍ਰਿਸ਼ਨ ਸਾਈਂ ਆਦਿ ਰਲੇ-ਮਿਲੇ ਨਾਵਾਂ ਨਾਲ ਉਸ ਦੀ ਸਿਫ਼ਤ-ਸਲਾਹ ਕਰਦੇ ਹਨ। ਇਸੇ ਲਈ ਉਹ ਪ੍ਰੇਰਨਾ ਦਿੰਦੇ ਹਨ ਕਿ ਸਿਰ ਤੋਂ ਹਰ ਤਰ੍ਹਾਂ ਦੀ ਦੁਈ ਛੱਡ ਕੇ ਤੂੰ ਉਸ ਰੱਬ ਦਾ ਆਸ਼ਕ ਹੋ ਕੇ ਰਹਿ ਤਾਂ ਜੋ ਹੇ ਜਨਾਬ ਆਲੀ ! ਆਪ ਦਾ ਜਗ ਵਿੱਚ ਭੈੜਾ ਹਾਲ ਨਾ ਹੋਵੇ। ਇਹ ਦੁਨੀਆਦਾਰ ਰੱਬ ਦੇ ਆਸ਼ਕਾਂ, ਰੱਬ ਦੇ ਬੰਦਿਆਂ ਨੂੰ ਝਿੜਕਾਂ, ਮਿਹਣੇ ਦਿੰਦੇ ਹਨ, ਇਹੋ ਜਿਹੇ ਪ੍ਰਭੂ ਦੇ ਨਿੰਦਕ

ਲੋਕਾਂ ਦਾ ਉਸ ਸਾਈਂ ਦੇ ਦਰਬਾਰ ਵਿੱਚ ਮੂੰਹ ਕਾਲਾ ਹੋਵੇਗਾ। ਇਸ ਲਈ ਉਹ ਪ੍ਰਾਣੀ ਨੂੰ ਦ੍ਰਿੜ੍ਹ ਕਰਦੇ ਹਨ ਕਿ ਭਾਵੇਂ ਕੋਈ ਨਿੰਦਕ ਕੁਝ ਵੀ ਨਿੰਦਾ ਚੁਗਲੀ ਕਰੇ, ਭਾਵੇਂ ਜਿੰਨੀ ਮਰਜ਼ੀ ਝੱਖ ਮਾਰਦਾ ਫਿਰੇ ਪਰ ਤੂੰ ਉਸ ਦਾ ਪੱਲਾ ਕਦੇ ਨਹੀਂ ਛੱਡਣਾ। ਉਨ੍ਹਾਂ ਦਾ ਪ੍ਰਭੂ-ਪ੍ਰੇਮ ਦੇਖਣ ਵਾਲਾ ਹੈ :

- ਆਸ਼ਕ ਹੋ ਰਹੁ ਰੱਬ ਦਾ ਸਿਰ ਤੋਂ ਲਾਇ ਦਰਾਲ।
  ਸੁਰਜਨ ਦਾਸ ਜੁਨਾਬ ਮੈਂ ਹੋਇ ਨ ਮੰਦਾ ਹਾਲ।
- ਆਸ਼ਕ ਹੋਇਉਂ ਰੱਬ ਦਾ, ਝਿੜਕਾਂ ਦੇਣ ਹਜ਼ਾਰ।
  ਮੂੰਹ ਕਾਲਾ ਉਨ੍ਹਾਂ ਨਿੰਦਕਾਂ, ਸਾਈਂ ਦੇ ਦਰਬਾਰ।
- ਕੋਈ ਆਖੇ ਕੁਝ ਤੈਂ, ਰੱਬ ਨ ਛੋਡੀਂ ਮੂਲ,
  ਸੁਰਜਨ ਝਖ ਝਖ ਮਰਨਗੇ, ਪਾਉਣ ਵੱਡਾ ਨਜ਼ੂਲ।

ਬਾਬਾ ਸੁਰਜਨ ਦਾਸ ਆਜ਼ਾਦ ਹੋਰੀਂ ਸਰਬ ਧਰਮ ਸਮ-ਭਾਵ ਰੱਖਣ ਵਾਲੇ ਮਹਾਤਮਾ ਸਨ। ਹਜ਼ਰਤ ਮੁਹੰਮਦ ਸਾਹਿਬ ਇੱਥੇ ਆਏ, ਉਨ੍ਹਾਂ ਨੇ ਆਪਣੀ ਉੱਮਤ ਚਲਾਈ, ਕੁਰਆਨ ਰਚ ਕੇ ਸ਼ੁਰ੍ਹਾ ਦੀ ਰੀਤ ਚਲਾ ਘੱਤੀ। ਪੰਜੇ ਨਮਾਜ਼ਾਂ ਦਾ ਵਿਧਾਨ ਬਣਾ ਦਿੱਤਾ, ਕਲਮਾ ਵੀ ਪੜ੍ਹਨ ਦੀ ਰੀਤ ਚਲਾਈ। ਪਰ ਸੰਤ ਜੀ ਫ਼ਰਮਾਉਂਦੇ ਹਨ ਕਿ ਇਹ ਸਾਰੇ ਰੰਗ ਰੱਬ ਦੇ ਆਪਣੇ ਭਿੰਨ ਭਿੰਨ ਚਲਿੱਤਰ ਹਨ। ਉਹ ਪ੍ਰਭੂ ਕਿਤੇ ਬਿਸ਼ਨੂ, ਕਿਤੇ ਮਦਾਨਾ, ਅਲੀ ਮੁਰਤਜਾ, ਚਾਰ ਯਾਰ, ਆਦਿ ਨਾਵਾਂ ਨਾਲ ਯਾਦ ਕੀਤਾ ਗਿਆ, ਪਰ ਦੁਨੀਆ ਵਾਲੇ ਪ੍ਰਭੂ ਦੀ ਇਸ ਖੇਡ ਨੂੰ ਕਠਿਨ ਸਮਝਦੇ ਸਨ। ਉਹ ਸੰਤਾਂ ਦੀ ਗੱਲ ਸਮਝਣ ਕਾਰਨ ਬਹੁਤ ਆਸਾਨ ਹੋ ਗਈ ਹੈ। ਇਹ ਵੱਖ ਵੱਖ ਦਿਸਦੇ ਸਾਰੇ ਰੰਗ ਉਸ ਮਾਲਿਕ ਨੇ ਆਪ ਬਣਾਏ ਹਨ। ਕੋਈ ਰੂਪੀ, ਜੰਗੀ ਤੇ ਫ਼ਰੰਗੀ ਬਣ ਗਿਆ। ਕੋਈ ਨਰ ਤੇ ਕੋਈ ਨਾਰੀ, ਕੋਈ ਬ੍ਰਾਹਮਣ ਤੇ ਕੋਈ ਭੰਗੀ ਬਣ ਗਿਆ, ਪਰ ਉਹ ਪ੍ਰਭੂ ਸਭਨਾਂ ਦਾ ਸੰਗੀ ਹੈ। ਹੁਣ ਆਪ ਹੀ ਨਿਰਣਾ ਕਰੋ ਕਿ ਜਦ ਇਹ ਸਾਰੇ ਰੂਪ ਉਸੇ ਪਰਮਾਤਮਾ ਦੇ ਹਨ ਤਾਂ ਹੁਣ ਕਿਸ ਨੂੰ ਪਿੱਛੇ ਹਟਾ ਦੇਈਏ। ਹੁਣ ਇਹ ਵਿਚਾਰ ਉਨ੍ਹਾਂ ਦੀ ਬਾਣੀ ਵਿੱਚ ਜਿਸ ਸੁੰਦਰ ਢੰਗ ਨਾਲ ਸਜਾ ਕੇ ਰੱਖੇ ਗਏ ਹਨ, ਉਸ ਦਾ ਸੁਆਦ ਦੇਖੋ :

ਹੋਇ ਮੁਹੰਮਦ ਉੱਮਤ ਵਧਾਈ, ਕੱਢ ਕੁਰਾਨ ਸਰ੍ਹਾ ਚਲਾਈ।
ਪੰਜ ਨਿਮਾਜ਼ਾਂ ਕਾਰ ਬਣਾਈ, ਕਲਮਾ ਸੁਰੂ ਕਰਾਇਆ ਈ।
ਬਿਸ਼ਨ ਸਦਾਇਉਂ ਕਿਤੇ ਮਦਾਨਾ, ਅਲੀ ਮੁਰਤਜ਼ਾ ਚਾਰ ਯਰਾਨਾ।
ਸਮਝੇ ਮੁਸਕਲ ਹੋਇ ਅਸਾਨ ! ਸਭ ਇਨੇ ਰੰਗ ਬਣਾਇਆਈ।
ਰੂਮੀ ਜੰਗੀ ਬਣਿਓਂ ਫਰੰਗੀ, ਨਰ ਨਾਰੀ ਹੋ ਬਾਹਮਣ ਭੰਗੀ।
ਸਭਸੇ ਦਾ ਤੂੰ ਦਿਸਦਾ ਸੰਗੀ, ਕਹੋ ਕਿਸਨੂੰ ਪਿਛਾਂ ਹਟਾਇਓਈ।

ਇਹ ਗੱਲ ਕਹਿਣੀ ਐਨੀ ਆਸਾਨ ਨਹੀਂ ਜਿੰਨੀ ਜਾਪਦੀ ਹੈ। ਕਿਸੇ

ਸਾਧਕ ਸੰਤ ਦੀ ਪਰਮ-ਉੱਚ ਅਵਸਥਾ ਵਿੱਚ ਹੀ ਇਹ ਅਨੁਭੂਤੀ ਮਨ-ਅੰਤਰ ਵਿੱਚ ਜਾਗਰਤ ਹੁੰਦੀ ਹੈ। ਸਿਰਫ਼ ਉਹ ਸੰਤ ਮਹਾਤਮਾ ਹੀ ਇਸ ਗੱਲ ਦਾ ਅਨੁਭਵ ਕਰ ਸਕਦਾ ਹੈ ਜਿਸ ਨੇ ਪ੍ਰਭੂ ਨੂੰ ਇਨ੍ਹਾਂ ਸਭ ਰੰਗਾਂ ਵਿੱਚ ਰਮਨ ਕਰਦੇ ਦੇਖ ਲਿਆ ਹੈ, ਜੋ ਪ੍ਰਭੂ ਨਾਲ ਅਭੇਦ ਹੋ ਗਿਆ ਹੈ, ਜਿਸ ਲਈ ਧਰਮ, ਜ਼ਾਤ, ਨਰ, ਨਾਰੀ, ਛੋਟੇ-ਵੱਡੇ, ਉੱਚੇ-ਨੀਵੇਂ ਦਾ ਹਰ ਤਰ੍ਹਾਂ ਦਾ ਭੇਦ-ਭਾਵ ਹੀ ਮਿਟ ਜਾਂਦਾ ਹੈ। ਪੰਜਾਬੀ ਪਾਠਕ ਚੰਗੀ ਤਰ੍ਹਾਂ ਜਾਣਦੇ ਹਨ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਵੀ ਕੁਝ ਇਹੋ ਜਿਹੇ ਸ਼ਬਦ ਵਰਤ ਕੇ ਇਸ ਸਮਤਾ ਭਾਵ ਨੂੰ ਉਜਾਗਰ ਕੀਤਾ ਹੈ। ਬਾਬਾ ਸੁਰਜਨ ਦਾਸ ਵੀ ਦਸ਼ਮੇਸ਼ ਬਾਣੀ ਦਾ ਚੰਗਾ ਗਿਆਤਾ ਨਜ਼ਰ ਪੈਂਦਾ ਹੈ, ਉਸ ਨੇ ਇਸ ਦਾ ਸਿਰਫ਼ ਅਧਿਐਨ ਹੀ ਨਹੀਂ ਕੀਤਾ ਸਗੋਂ ਕਾਫ਼ੀ ਕੁਝ ਦਸ਼ਮੇਸ਼ ਸ਼ਬਦਾਵਲੀ ਵੀ ਅਪਨਾ ਲਈ ਹੈ। ਇਹ ਸਹਿਜ ਸੁਭਾਵਕ ਹੀ ਹੈ। ਪ੍ਰੇਮੀ ਪ੍ਰੇਮ ਦੇ ਰੰਗ ਵਿੱਚ ਰੰਗ ਕੇ ਜਿਥੇ ਸਭ ਭੇਦ ਤੇ ਦੂਰੀਆਂ ਭੁੱਲ ਜਾਂਦਾ ਹੈ ਉਥੇ ਉਸ ਨੂੰ ਆਪਣੇ-ਪਰਾਏ ਦੀ ਤਮੀਜ਼ ਕਿਵੇਂ ਰਹਿ ਸਕਦੀ ਹੈ। ਇਸੇ ਲਈ ਸੰਤ ਸੁਰਜਨ ਦਾਸ ਜੀ ਵੀ ਗੁਰਮਤਿ ਭਾਵ ਤੋਂ ਪ੍ਰਭਾਵਿਤ ਹੋ ਕੇ ਇਕ-ਈਸ਼ਵਰਵਾਦੀ ਹੋ ਗਏ ਜਾਪਦੇ ਹਨ। ਉਹ ਕਹਿੰਦੇ ਹਨ ਕਿ ਪ੍ਰਭੂ ਇਕ ਹੈ, ਉਸ ਦਾ ਕੋਈ ਸਾਨੀ ਨਹੀਂ, ਕੋਈ ਦੂਜਾ ਜਾਂ ਤੀਜਾ ਨਹੀਂ। ਹੇ ਪ੍ਰਭੂ ! ਸਗਲ ਬ੍ਰਹਿਮੰਡ ਵਿੱਚ ਇਕੋ ਇਕ ਤੂੰ ਹੀ ਵਰਤਮਾਨ ਹੈਂ, ਅੱਗੇ ਲਈ ਵੀ ਤੂੰ ਹੀ ਕਾਇਮ ਰਹੇਂਗਾ। ਉਹ ਪ੍ਰਭੂ (ਮੌਲਾ) ਸਭ ਵਸਤਾਂ, ਸਭ ਪ੍ਰਾਣੀਆਂ ਵਿੱਚ ਮੌਲ ਰਿਹਾ ਹੈ, ਉਹ ਜ਼ਾਹਿਰ ਹੋ ਕੇ ਵੱਖ ਵੱਖ ਅਨੇਕ ਰੂਪਾਂ ਵਿੱਚ ਵਰਤਦਾ ਹੈ :

ਸੁਰਜਨ ਦਾਸ ਨਾ ਦੂਜਾ ਕੋਈ, ਹੈ ਤੂੰ ਹੈ ਹੋਸੀ ਵੀ ਸੋਈ।
ਮੌਲਾ ਮੌਲ ਰਿਹਾ ਸਭ ਥਾਈਂ, ਜਾਹਰ ਹੋ ਕੇ ਆਇਆ ਈ।

ਸੁਰਜਨ ਦਾਸ ਨੇ ਬਸ ਇਕੋ ਹਰਿ ਦਾ ਲੜ ਫੜ ਲਿਆ ਹੈ, ਉਸ ਨੂੰ ਛੱਡ ਕੇ ਹੁਣ ਉਹ ਹੋਰ ਕਿਸੇ ਪਾਸੇ ਨਹੀਂ ਜਾਵੇਗਾ। ਨਾ ਉਸ ਨੂੰ ਮਰਨ ਦਾ ਡਰ ਹੈ ਅਤੇ ਨਾ ਉਸ ਨੂੰ ਆਪਣੇ ਤਰ ਜਾਣ ਦਾ ਹੀ ਲੋਭ ਹੈ, ਨਾ ਉਹ ਕਿਸੇ ਦਾ ਕੀਤਾ ਹੋਇਆ ਪਾਵੇਗਾ, ਨਾ ਉਹ ਮਜ਼੍ਹਬ ਦਾ ਦਾਅਵਾ ਕਰਦਾ ਹੈ, ਨਾ ਕਿਸੇ ਦੇ ਘਰ ਜਾਣ ਦੀ ਹੀ ਜ਼ਰੂਰਤ ਸਮਝਦਾ ਹੈ। ਨਾ ਹੀ ਉਸ ਨੇ ਮੱਕੇ ਦਾ ਹੱਜ ਕੀਤਾ ਹੈ ਅਤੇ ਨਾ ਉਸ ਨੂੰ ਗੰਗਾ ਇਸ਼ਨਾਨ ਕਰਨ ਦੀ ਰੀਝ ਹੀ ਹੈ। ਹੁਣ ਤਾਂ ਉਹ ਸਭ ਝਮੇਲੇ ਛੱਡ ਕੇ ਕੇਵਲ ਆਪਣੇ ਹਾਨੀ ਮਹਿਰਮ ਵੱਲ ਹੀ ਨਿਰੰਤਰ ਕਦਮ ਵਧਾਂਦਾ ਰਹੇਗਾ, ਦੇਖੋ :

ਨਾ ਮੈਂ ਮਰਸਾਂ ਤੇ ਨਾ ਮੈਂ ਤਰਸਾਂ, ਨਾ ਤੇਰਾ ਕੀਤਾ ਪਾਸਾਂ।
ਨਾ ਮੈਂ ਰੱਖਾਂ ਮਜ਼੍ਹਬ ਦਾ ਦਾਅਵਾ, ਨਾ ਤੇਰੇ ਘਰ ਜਾਸਾਂ।

ਨਾ ਮੈਂ ਹੱਜ ਮੱਕੇ ਦਾ ਕੀਤਾ, ਨਾ ਮੈਂ ਗੰਗਾ ਨ੍ਹਾਸਾਂ।
ਸੁਰਜਨ ਦਾਸ ਮੈਂ ਹਾਰੀ ਲੱਭਾਂ, ਵੱਲ ਉੱਤੇ ਕਦਮ ਟਿਕਾਸਾਂ।

ਪ੍ਰਭੂ-ਪ੍ਰੇਮ ਐਸਾ ਹੈ ਕਿ ਇਕ ਵਾਰੀ ਪੈਣ ਤੇ ਟੁੱਟਦਾ ਹੀ ਨਹੀਂ, ਪਰ ਪ੍ਰੇਮ ਕਰਨਾ ਤਾਂ ਹਰ ਕੋਈ ਚਾਹੁੰਦਾ ਹੈ। ਉਸ ਨੂੰ ਨਿਭਾਅ ਕੋਈ ਕੋਈ ਹੀ ਸਕਦਾ ਹੈ। ਜਿਨ੍ਹਾਂ ਮਹਾਂਪੁਰਸ਼ਾਂ ਦਾ ਪ੍ਰਭੂ ਦਾ ਸਿਦਕ, ਭਰੋਸਾ ਸਾਬਤ ਹੁੰਦਾ ਹੈ, ਯਾਰੀਖ ਦਾ ਫਲ ਕੇਵਲ ਉਹੋ ਹੀ ਪਾ ਸਕਦੇ ਹਨ। ਸੁਰਜਨ ਦਾਸ ਜੀ ਕਹਿੰਦੇ ਹਨ ਕਿ ਪ੍ਰਭੂ-ਪ੍ਰੇਮ ਤਾਂ ਅੱਗ ਦਾ ਪਿਆਲਾ ਪੀਣ ਤੁੱਲ ਹੈ, ਇਸ ਨੂੰ ਪੀ ਕੇ ਪਚਾ ਕੋਈ ਕੋਈ ਸਕਦਾ ਹੈ :

ਯਾਰੀ ਯਾਰੀ ਸਭ ਕੋਈ ਆਖੇ ਵਿਰਲਾ ਤੋੜ ਨਭਾਹੇ।
ਲਾਉਣ ਸੌਖੀ ਤਾਂ ਚਾਉਣ ਭਾਰੀ, ਜਾਣੇ ਜੋ ਅਜ਼ਮਾਏ।
ਸਾਬਤ ਸਿਦਕ ਜਿਨ੍ਹਾਂ ਦਾ ਸਦ ਲੀ ਸੋ ਯਾਰੀ ਫਲ ਪਾਏ।
ਸੁਰਜਨ ਦਾਸ ਏ ਭਾਹੀ ਪਿਆਲਾ ਪੀ ਕੇ ਕੋਈ ਪਚਾਏ।

ਜਾਪਦਾ ਹੈ ਸੰਤ ਕਵੀ ਸੁਰਜਨ ਦਾਸ ਦਾ ਇਸਲਾਮ ਧਰਮ ਨਾਲ ਵੀ ਚੰਗਾ ਵਾਹ ਪੈਂਦਾ ਰਿਹਾ ਹੈ। ਇਸ ਲਈ ਉਨ੍ਹਾਂ ਨੇ ਉੱਪਰ ਇਸਲਾਮ ਦੇ ਕਿੰਨੇ ਹੀ ਸਿਧਾਂਤਕ ਵਾਕ ਬੜੇ ਕਰੀਨੇ ਨਾਲ ਸਜਾ ਲਏ ਹਨ। ਉਨ੍ਹਾਂ ਨੇ ਇਕ ਸੀਹਰਫ਼ੀ ਵੀ ਲਿਖੀ ਹੈ। ਸੀਹਰਫ਼ੀ ਦਾ ਅਰਥ ਹੈ ਉਰਦੂ ਦੇ ਤੀਹ ਅੱਖਰਾਂ ਅਲਫ਼, ਬੇ, ਪੇ, ਤੇ, ਸੇ, ਆਦਿ ਨੂੰ ਲੈ ਕੇ ਲਿਖੀ ਕਵਿਤਾ, ਸੀਹਰਫ਼ੀ ਦੇ ਤਿੰਨ ਬੰਦ ਦੇਖੋ :

- ਸੇ, ਸੁਧ ਸਰੂਪ ਪਛਾਣ ਲੀਤਾ,
ਗਿਆ ਪੱਖ ਹਿੰਦੂ ਮੁਸਲਮਾਨ ਵਾਲਾ।
ਬਰਨ ਆਸ਼ਰਮ ਦਾ ਪਿੰਜਰਾ ਤੋੜ ਦਿੱਤਾ,
ਰਿਹਾ ਰਾਹ ਨ ਮਜ਼੍ਹਬ ਦੁਕਾਨ ਵਾਲਾ।
ਅਸੀਂ ਪਏ ਹਾਂ ਰਾਹ ਬੇਹੱਈਆਂ ਤੇ,
ਗਿਆ ਡੰਨ ਤੇ ਬੇਦ ਕੁਰਾਨ ਵਾਲਾ।
ਸੁਰਜਨ ਦਾਸ ਏ ਮੌਜ ਖੁਲਾਸਿਆਂ ਦੀ,
ਲਿਆ ਰਸ ਜੋ ਸਰਬ ਮਕਾਨ ਵਾਲਾ।
- ਸੀਨ ਸੈਲ ਕਰੇ ਸਾਰੀ ਭੂਮਕਾ ਦੀ,
ਨਹੀਂ ਲੋੜ ਕਦੀ ਪੂਰੀ ਹੋਈਆਂ ਨੇ।
ਮੂੜ੍ਹ ਜਾਂਵਦੇ ਤੀਰਥੀਂ ਨਹਾਵਣੇ ਨੂੰ,
ਰਤੀ ਰਿਦੇ ਦੀ ਮੈਲ ਨਾ ਧੋਈਆਂ ਨੇ।
ਕਰੇ ਸੰਗ ਨਾ ਸੱਚਿਆਂ ਥੇਨਦਾਂ ਦਾ,

ਐਵੇਂ ਔਧਾਂ ਅਕਾਰਥੀਂ ਖੋਈਆਂ ਨੇ।
ਸੁਰਜਨ ਦਾਸ ਬਿਨਾਂ ਇਕ ਸਤਿਗੁਰਾਂ ਦੇ,
ਮਿਲੇ ਕਿਸੇ ਦੁਆਰ ਨ ਢੋਈਆਂ ਨੇ।

- ਤੋਹਿ-ਤੋਰ ਮੇਰਾ ਠੌਰ ਠੌਰ ਮਾਹੀਂ,
ਨਹੀਂ ਰੋ ਪਿਆ ਕੁਝ ਦਿਸਦਾ ਹੈ।
ਨਾਮ ਰੂਪ ਦਾ ਬਾਦ ਉਠਾ ਦਿੱਤਾ,
ਜੁਦਾ ਜਾਪਦਾ ਖ਼ਿਆਲ ਨ ਵਿੱਸਦਾ ਹੈ।
ਜਿਨ੍ਹਾਂ ਏਸ ਮਕਾਨ ਤੇ ਲੱਤ ਮਾਰੀ,
ਕਹੋ ਖੌਫ਼ ਰਿਹਾ ਉਨ੍ਹਾਂ ਕਿੱਸਦਾ ਹੈ।
ਸੁਰਜਨ ਦਾਸ ਵਿਚਾਰ ਕੇ ਦੇਖਿਆ ਜੇ
ਸਭੋ ਖੇਲ ਤਮਾਸੜਾ ਦਿੱਸਦਾ ਹੈ।

ਕੁਝ ਹੋਰ ਬਾਣੀ ਦੇ ਨਮੂਨੇ ਵੀ ਦੇਖਣਯੋਗ ਹਨ। ਕਵੀ ਸਤਿਗੁਰ ਜਾਂ ਮੁਰਸ਼ਦ ਦੀ ਗੱਲ ਕਰਕੇ ਇਹ ਨਿਸ਼ਚਾ ਕਰਾਉਂਦਾ ਹੈ ਕਿ ਗੁਰੂ ਵਾਲੇ ਹੀ ਦੁਨੀਆ ਵਿਚ ਆਪਣਾ ਕਲਿਆਣ ਕਰ ਸਕਦੇ ਹਨ। ਇਸ ਸੰਬੰਧੀ ਦੋ ਹੋਰ ਬੰਦ ਦੇਖੋ :

- ਅੱਲ੍ਹਾ ਵਾਲਿਆਂ ਨੂੰ ਅੱਲ੍ਹਾ ਮਿੱਠਾ, ਦੁਨੀਦਾਰਾਂ ਨੂੰ ਦੁਨੀਆ
ਜ਼ਹਲ ਲੋਕਾਂ ਐਸ਼ ਪਿਆਰੇ, ਪੁੰਨ ਪਿਆਰੇ ਗੁਣੀਆਂ
ਐਬ ਸਵਾਬਾਂ ਦੀ ਗੱਲ ਜੇਹੀ, ਆਰਿਫ਼ ਲੋਕਾਂ ਚੁਣੀਆਂ
ਸੁਰਜਨ ਦਾਸ ਤਰ ਗਏ ਸਭਾਨੋਂ, ਜਿਨ ਮੁਰਸ਼ਦ ਦੀ ਗੱਲ ਸੁਣੀਆਂ।

- ਪੜ੍ਹਿ ਪੜ੍ਹਿ ਇਲਮਾਂ ਕਰਨਿ ਅਦਾਲਤ, ਆਦਿਲ ਹੋ ਕੇ ਮਨ ਵਿਚ
ਖੁਦੀ ਬਖੀਲੀ ਮਾਲ ਖ਼ਜ਼ਾਨੇ, ਆਕੜ ਰਖਦੇ ਤਨ ਵਿੱਚ,
ਲੋਕ ਦਿਖਾਲਾ ਕਰਨਿ ਇਬਾਦਤ, ਜਾ ਕੇ ਬਹਿੰਦੇ ਬਨ ਵਿਚ
ਸੁਰਜਨ ਦਾਸ ਦੁਹੀਂ ਜਹਾਨੀਂ, ਆਕਬਤ ਗਈ ਮੁਰਨ ਵਿੱਚ।3।

# 45

# ਸੰਤ ਸ੍ਰੀ ਕ੍ਰਿਸ਼ਨ ਦਾਸ ਜੀ

ਪੰਜਾਬ ਦੇ ਜਲੰਧਰ ਜ਼ਿਲ੍ਹੇ ਦੇ ਲਾਗਲੇ ਕਿਸੇ ਪਿੰਡ ਵਿੱਚ ਜਨਮ ਲੈ ਕੇ ਅਧਿਆਤਮਵਾਦ ਦੀਆਂ ਸਿਖ਼ਰਾਂ ਛੂਹਣ ਵਾਲੇ ਸੰਤ ਕ੍ਰਿਸ਼ਣ ਦਾਸ ਜੀ ਬਹੁਤ ਤਕੜੇ ਵਿਦਵਾਨ, ਸਤਿਸੰਗੀ, ਕ੍ਰਿਸ਼ਨ ਭਗਤ, ਭਾਗਵਤ ਕਥਾਕਾਰ ਅਤੇ ਪ੍ਰਸਿੱਧ ਵੈਸ਼ਣਵ ਕਵੀ ਸਨ। ਪਿੰਡ ਦਾ ਜਾਂ ਮਾਤਾ-ਪਿਤਾ ਆਦਿ ਦਾ ਨਾਂ ਪਤਾ ਨਹੀਂ ਚੱਲ ਸਕਿਆ ਏਨਾ ਹੀ ਪਤਾ ਚੱਲਣਾ ਕਾਫ਼ੀ ਹੈ ਕਿ ਇਹ ਸੰਤ ਕਵੀ ਜੀ ਵੀ ਪੰਜਾਬ ਦੇ ਦੁਆਬੇ ਦੇ ਇਲਾਕੇ ਦੇ ਸਨ। ਕਲਿਆਣ ਦੇ ਭਗਤੀ ਅੰਕ ਵਿੱਚੋਂ ਇਨ੍ਹਾਂ ਬਾਰੇ ਕੇਵਲ ਕੁਝ ਗੱਲਾਂ ਦਾ ਹੀ ਪਤਾ ਲੱਗ ਸਕਿਆ ਹੈ। ਉਸ ਅਨੁਸਾਰ ਆਪ ਜੀ ਦਾ ਜਨਮ ਸੰਮਤ 1938 ਬਿਕਰਮੀ ਵਿੱਚ ਹੋਇਆ ਸੀ।

ਬਚਪਨ 'ਚੋਂ ਜਵਾਨੀ ਵਿੱਚ ਪੈਰ ਧਰਦੇ ਹੀ ਆਪ ਵੇਦ-ਵੇਦਾਂਗ ਦਾ ਅਧਿਐਨ ਕਰਨ ਲਈ ਕਾਸ਼ੀ (ਬਨਾਰਸ) ਚਲੇ ਗਏ। ਉੱਥੇ ਰਹਿ ਕੇ ਆਪ ਨੇ ਪ੍ਰਾਚੀਨ ਸ਼ਾਸਤਰਾਂ ਦਾ ਡੂੰਘਾ ਅਧਿਐਨ ਕੀਤਾ। ਛੇਤੀ ਹੀ ਆਪ ਭਾਰਤ ਵਿੱਚ ਪ੍ਰਚਲਿਤ ਛੇ ਦਰਸ਼ਨਾਂ ਜਿਸ ਨੂੰ ਖਟ-ਦਰਸ਼ਨ ਕਹਿੰਦੇ ਹਨ, ਦੇ ਪ੍ਰਕਾਂਡ ਪੰਡਤ ਹੋ ਗਏ। ਇਹ ਛੇ ਦਰਸ਼ਨ ਹਨ — ਸਾਂਖ, ਪੂਈ, ਮੀਮਾਂਸਾ, ਉੱਤਰ ਮੀਮਾਂਸਾ, ਯੋਗਦਰਸ਼ਨ, ਨਿਆਇ ਅਤੇ ਵੇਦਾਂਤ ਦਰਸ਼ਨ। ਇੱਥੇ ਵਿਦਿਆ ਅਧਿਐਨ ਵੇਲੇ ਹੀ ਆਪ ਨੇ ਸੰਨਿਆਸ ਲੈ ਲਿਆ। ਸੰਨਿਆਸ ਲੈ ਲਿਆ ਪਰ ਮਨ ਦੀ ਅਸ਼ਾਂਤੀ ਖ਼ਤਮ ਨਾ ਹੋਈ। ਬਨਾਰਸ ਵਿੱਚ ਗੰਗਾ ਦੇ ਕੰਢੇ ਘੁੰਮਦੇ-ਫਿਰਦੇ ਤੇ ਦੁਨੀਆ ਦੇਖਦੇ ਰਹੇ। ਸੁਭਾਗ ਨੂੰ ਆਪ ਜੀ ਦੀ ਭੇਟ ਆਪਣੇ ਵਕਤ ਦੇ ਇਕ ਪ੍ਰਸਿੱਧ ਸੰਤ ਅਚਯੁਤ ਮੁਨੀ ਜੀ ਨਾਲ ਹੋ ਗਈ। ਉਨ੍ਹਾਂ ਨੇ ਆਪ ਨੂੰ ਤਸੱਲੀ ਦਿੱਤੀ ਅਤੇ ਕਿਹਾ ਕਿ ਤੁਸੀਂ ਬਿੰਦ੍ਰਾਵਨ ਚਲੇ ਜਾਓ, ਸ਼ਾਇਦ ਉੱਥੇ ਆਪ ਨੂੰ ਮਨ ਦੀ ਸ਼ਾਂਤੀ ਲੱਭ ਜਾਵੇਗੀ।

ਕ੍ਰਿਸ਼ਣ ਦਾਸ ਜੀ ਆਪਣੇ ਨਾਂ ਨੂੰ ਸਾਰਥਕ ਕਰਦੇ ਹੋਏ ਪਹਿਲਾਂ ਹੀ ਸ੍ਰੀ ਕ੍ਰਿਸ਼ਣ ਦੀ ਭਗਤੀ ਵਿੱਚ ਸਿਰ ਤੋਂ ਪੈਰ ਤੱਕ ਡੁੱਬੇ ਹੋਏ ਸਨ। ਬ੍ਰਿਜ ਭੂਮੀ ਦੀਆਂ ਗਲੀਆਂ ਵਿੱਚ ਆਪ ਸ੍ਰੀ ਕ੍ਰਿਸ਼ਣ ਦੇ ਦਰਸ਼ਨ ਕਰਦੇ, ਪਰ ਇਹ ਸਮਾਂ

ਵੀ ਬਹੁਤ ਕਠਿਨਾਈ ਭਰਿਆ ਰਿਹਾ। ਨਾ ਖਾਣ ਨੂੰ ਕੁਝ ਮਿਲਦਾ, ਨਾ ਕੋਈ ਚੰਗੀ ਠਾਹਰ ਹੀ ਮਿਲ ਸਕੀ, ਹਫ਼ਤੇ ਹਫ਼ਤੇ ਭਰ ਮੰਗ ਕੇ ਲਿਆਂਦੀ ਮਧੁਕਰੀ ਦੇ ਸੁੱਕੇ ਟੁਕੜੇ ਚੱਬ ਕੇ ਗੁਜ਼ਾਰਾ ਕਰਦੇ ਰਹੇ, ਪਰ ਨਾ ਆਪ ਨੇ ਪੜ੍ਹਨਾ ਲਿਖਣਾ ਛੱਡਿਆ ਅਤੇ ਨਾ ਹੀ ਸ੍ਰੀ ਕ੍ਰਿਸ਼ਨ ਦਾ ਪੱਲਾ ਛੱਡਿਆ। ਸ੍ਰੀਮਦ ਭਾਗਵਤ ਦਾ ਨਿੱਠ ਕੇ ਅਧਿਐਨ ਕੀਤਾ। ਨਾਲ ਹੀ ਸ੍ਰੀ ਕ੍ਰਿਸਨ ਦੇ ਕਿੰਨੇ ਹੀ ਪ੍ਰਾਚੀਨ ਲੀਲ੍ਹਾ ਗ੍ਰੰਥ ਪੜ੍ਹ ਸੁੱਟੇ। ਇੱਥੇ ਰਹਿੰਦੇ ਹੋਏ ਹੀ ਆਪ ਦਾ ਆਉਣਾ-ਜਾਣਾ ਨਵਦੀਪ ਦੇ ਮਾਧਵ ਗੌੜੀ ਆਚਾਰੀਆਂ ਨਾਲ ਹੋ ਗਿਆ। ਆਪ ਨੇ ਚੇਤੰਨ ਗੌੜੀ ਵੈਸ਼ਨਵ ਮਤ ਵਿੱਚ ਦੀਖਿਆ ਲੈ ਲਈ। ਹੁਣ ਜਾਣੋਂ ਆਪ ਨੂੰ ਆਪ ਦਾ ਮਨ-ਇੱਛਤ ਵਾਤਾਵਰਨ ਪ੍ਰਾਪਤ ਹੋ ਗਿਆ। ਕ੍ਰਿਸ਼ਨ ਭਗਤੀ ਦੇ ਸਖੀ ਭਾਵ ਵਿੱਚ ਰੰਗ ਕੇ ਆਪ ਪੂਰੇ ਕ੍ਰਿਸਨ ਸਖਾ ਹੀ ਬਣ ਗਏ। ਕਿਸਮਤ ਦੀ ਗੱਲ ਦੇਖੋ ਕਿ ਹੋਰ ਵਿਦਵਾਨਾਂ, ਭਗਤਾਂ ਤੋਂ ਛੁੱਟ ਆਪ ਨੂੰ ਗਵਾਰੀਆ ਬਾਬਾ ਨਾਲ ਸਤਿਸੰਗ ਕਰਨ ਅਤੇ ਉਨ੍ਹਾਂ ਦੇ ਨੇੜੇ ਰਹਿਣ ਦਾ ਸੁੰਦਰ ਅਵਸਰ ਵੀ ਮਿਲ ਗਿਆ। ਹੁਣ ਆਪ ਜੀ ਦੀਆਂ ਸਭ ਰੀਝਾਂ ਪੂਰੀਆਂ ਹੋ ਗਈਆਂ ਤੇ ਆਪ ਰੱਜ ਕੇ ਕ੍ਰਿਸ਼ਨ ਭਗਤੀ ਦੇ ਗੀਤ-ਭਜਨ ਲਿਖਣ ਤੇ ਗਾਉਣ ਲੱਗੇ।

ਬ੍ਰਿਜ ਭੂਮੀ ਮਿਲੀ, ਸ੍ਰੀ ਕ੍ਰਿਸ਼ਨ ਦੇ ਨਾਲ ਸੰਬੰਧਿਤ ਪਾਵਨ ਧਾਮ ਮਿਲੇ। ਸੰਤਾਂ, ਵਿਦਵਾਨਾਂ ਤੇ ਸਖਾ ਭਾਵ ਦੇ ਸੰਤਾਂ ਦੀ ਨੇੜਤਾ ਵੀ ਮਿਲ ਗਈ। ਹੁਣ ਆਪ ਕ੍ਰਿਸ਼ਨ ਹੀ ਹੋ ਕੇ ਰਹਿ ਗਏ। ਸੰਸਾਰਕ ਵਸਤਾਂ-ਪਦਾਰਥਾਂ ਵਲੋਂ ਮੂੰਹ ਮੋੜ ਲਿਆ। ਆਪ ਦਾ ਜੀਵਨ ਵੈਰਾਗ ਨਾਲ ਭਰ ਗਿਆ, ਰਹਿਣ-ਸਹਿਣ, ਖਾਣ-ਪਾਣ ਬਹੁਤ ਸਾਦਾ ਹੋ ਗਿਆ। ਤਿਆਗਮਈ ਜੀਵਨ ਵਿੱਚ ਹੀ ਸੰਤੋਖ ਮੰਨਣ ਲੱਗੇ। ਕੁਝ ਨਿਕਟਵਰਤੀ ਸੱਜਣ ਦੱਸਦੇ ਹਨ ਕਿ ਮਹਾਤਮਾ ਕ੍ਰਿਸ਼ਣ ਦਾਸ ਜੀ ਦਾ ਜੀਵਨ ਬਹੁਤ ਵਿਚਿਤਰ ਕਿਸਮ ਦਾ ਬਣ ਗਿਆ। ਇਕ ਸਾਫ਼ੀ, ਤੇੜ ਇਕ ਲੰਗੋਟੀ, ਹੱਥ ਵਿੱਚ ਜਲਪਾਤਰ, ਬਸ ਇਹੋ ਆਪ ਦੀ ਸੰਪਤੀ ਸੀ। ਹਫ਼ਤੇ ਵਿੱਚ ਇਕ ਦਿਨ ਭਿਖਿਆ ਮੰਗ ਲਿਆਉਂਦੇ ਤੇ ਹਫ਼ਤੇ ਭਰ ਉਸ ਦੇ ਟੁਕੜੇ ਚੱਬਦੇ ਰਹਿੰਦੇ। ਇਕ ਥਾਂ ਡੱਟ ਕੇ ਇਕ ਦਿਨ ਤੋਂ ਵੱਧ ਨਾ ਠਹਿਰਦੇ। ਹਰ ਨਵੇਂ ਦਿਨ ਨਵੇਂ ਬਿਰਛ ਹੇਠ ਰਾਤ ਕੱਟਦੇ ਉਪਰੋਂ ਮੋਨ ਧਾਰਨ ਕਰ ਲਿਆ। ਔਰਤਾਂ ਦੇ ਮੱਥੇ ਨਹੀਂ ਲੱਗਣਾ, ਇਹ ਵਰਤ ਵੀ ਧਾਰ ਲਿਆ। ਆਪੇ ਹੀ ਆਪਣੇ ਆਪ ਤੇ ਲਾਏ ਇਹ ਨੇਮ ਬਹੁਤ ਸਖ਼ਤ ਸਨ, ਪਰ ਇਸ ਸਾਧਨਾ ਰੂਪੀ ਅਗਨੀ ਵਿੱਚ ਨਿੱਤ ਨਿੱਤ ਤਪ ਕੇ ਆਪ ਸ਼ੁੱਧ ਕੁੰਦਨ ਬਣ ਕੇ ਪੂੱਜੇ ਹੋਏ ਸੰਤ ਬਣ ਗਏ।

ਨਾਮ ਦੇ ਐਸੇ ਰਸੀਏ ਕਿ ਕ੍ਰਿਸ਼ਨ ਦੇ ਨਾਂ ਤੋਂ ਬਿਨਾਂ ਜਾਂ ਭਗਵਾਨ ਦੇ ਨਾਂ ਤੋਂ ਬਿਨਾਂ ਚੈਨ ਨਾ ਪੈਂਦਾ। ਜਿਸ ਘਰ ਜਾਂ ਜਿਸ ਪਿੰਡ ਵਿੱਚ ਕੀਰਤਨ ਨਾ ਹੁੰਦਾ ਹੋਵੇ, ਜਿੱਥੇ ਭਗਵਾਨ ਦੀ ਪੂਜਾ, ਬੰਦਨਾ ਨਾ ਹੁੰਦੀ ਹੋਵੇ, ਉਸ ਪਿੰਡ ਜਾਂ ਉਸ ਘਰ ਵਿੱਚ ਰਹਿਣਾ ਤਾਂ ਦੂਰ ਆਪ ਉਸ ਘਰ ਦਾ ਪਾਣੀ ਪੀਣਾ ਵੀ ਪਾਪ ਸਮਝਦੇ। ਆਪ ਦਾ ਭਗਵਤ ਭਗਤੀ ਦਾ ਉਪਦੇਸ਼ ਬਹੁਤ ਸਿੱਧਾ ਤੇ ਸਰਲ ਸੀ। ਕਹਿੰਦੇ, ਦੇਖੋ ਭਾਈ ! ਗਿੱਧ, ਅਜਾਮਲ, ਗਣਕਾ ਤੋਂ ਤਾਂ ਤੁਸੀਂ ਗਏ-ਬੀਤੇ ਨਹੀਂ ਹੋ ਨਾ, ਮਾਨਸ ਦੇਹ ਮਿਲੀ ਹੈ ਤਾਂ ਹਰਿ ਦਾ ਸਿਮਰਨ ਕਰੋ। ਚੱਲਦੇ-ਫਿਰਦੇ, ਖਾਂਦੇ-ਪੀਂਦੇ, ਹਰਿ ਦੇ ਨਾਮ ਦਾ ਅਖੰਡ ਕੀਰਤਨ ਕਰਦੇ ਚੱਲੋ।

ਨਹੀਂ ਕਲਿ ਕਰਮ ਨਾ ਧਰਮ ਬਿਬੇਕੂ, ਰਾਮ ਨਾਮ ਅਬਲੰਬਨ ਏਕੂ।

ਇਕ ਦਿਨ ਆਪ ਦੇ ਮਨ ਅੰਤਰ ਦੇ ਕਪਾਟ ਖੁੱਲ੍ਹ ਗਏ। ਸਰੀਰ ਨੂੰ ਕਿਸੇ ਤੇਜ਼ ਦੇ ਘੇਰੇ ਨੇ ਬੁਰੀ ਤਰ੍ਹਾਂ ਜਕੜ ਲਿਆ। ਅੰਦਰੋਂ ਆਵਾਜ਼ ਆਈ - ਕੀ ਤੁਸੀਂ ਛੁਹਰਾਂ ਵਾਂਗ ਆਪਣੇ ਕੰਮ ਵਿਚ ਹੀ ਲੱਗੇ ਰਹੋਗੇ। ਐਨੀ ਮਿਹਨਤ ਕਰਕੇ ਉੱਚ ਤੋਂ ਉੱਚ ਵਿਦਿਆ ਪ੍ਰਾਪਤ ਕੀਤੀ ਹੈ। ਵਿਦਿਆ ਨੂੰ ਲੋਕਾਂ ਦੇ ਕਲਿਆਣ ਲਈ ਵਰਤੋ। ਅੱਗੇ ਵਧੋ। ਬਸ ਫੇਰ ਆਪ ਨੇਮ ਨਾਲ ਨਗਰ ਨਗਰ, ਪਿੰਡ ਪਿੰਡ ਪ੍ਰਚਾਰ ਕਾਰਜ ਲਈ ਜਾਣ ਲੱਗੇ। ਦੇਸ਼ ਦੇ ਰਿਸ਼ੀਆਂ-ਮੁਨੀਆਂ ਤੇ ਵਿਦਵਾਨਾਂ ਦੀਆਂ ਮਿਸਾਲਾਂ ਸਾਹਮਣੇ ਰੱਖ ਕੇ ਨਿਕਲ ਪਏ। ਧਰਮ ਦੀ ਰੱਖਿਆ ਲਈ ਜੇ ਜਾਨ ਵੀ ਕੁਰਬਾਨ ਕਰਨੀ ਪਵੇ ਤਾਂ ਪਿੱਛੇ ਨਹੀਂ ਹਟਾਂਗਾ, ਇਹ ਨਿਸ਼ਚਾ ਧਾਰ ਕੇ ਕਰਮ ਖੇਤਰ ਵਿੱਚ ਉਤਰ ਪਏ। ਹਰ ਪਿੰਡ ਵਿੱਚ ਕੀਰਤਨ ਸਭਾ ਕਾਇਮ ਕੀਤੀ। ਇਹ ਸਭਾਵਾਂ ਅੱਜ ਵੀ ਉਨ੍ਹਾਂ ਵਲੋਂ ਚਲਾਏ 'ਚਾਰ ਸੰਪ੍ਰਦਾਇ ਆਸ਼ਰਮ' ਵਿੱਚ ਚਲਾਈਆਂ ਜਾ ਰਹੀਆਂ ਹਨ।

ਆਪ ਨੇ ਬਹੁਤ ਸਾਰੇ ਧਾਰਮਿਕ ਅਤੇ ਪਾਵਨ ਪ੍ਰਧਾਨ ਗ੍ਰੰਥਾਂ ਦੀ ਸਿਰਜਣਾ ਵੀ ਕੀਤੀ ਹੈ। ਆਪ ਦੀ ਬਾਣੀ ਦਾ ਕੋਈ ਨਮੂਨਾ ਪ੍ਰਾਪਤ ਨਹੀਂ ਹੋ ਸਕਿਆ।

46

# ਸੰਤ ਗੁਲਾਬ ਸਿੰਘ ਨਿਰਮਲਾ

ਗੁਲਾਬ ਸਿੰਘ ਇਕ ਨਿਰਮਲਾ ਸੰਤ ਸੀ ਜਿਹੜਾ ਸੰਸਕ੍ਰਿਤ ਭਾਸ਼ਾ ਤੇ ਪੰਜਾਬੀ ਦਾ ਚੰਗਾ ਗਿਆਤਾ, ਵੇਦਾਂਤ ਦਾ ਵਿਆਖਿਆਤਾ, ਗੁਰਮਤਿ ਦਾ ਅਧਿਏਤਾ ਅਤੇ ਸਫ਼ਲ ਕਵੀ ਹੋਇਆ ਹੈ।

ਡਾ. ਹਰਿਭਜਨ ਸਿੰਘ ਜੀ ਭਾਈ ਕਾਨ੍ਹ ਸਿੰਘ ਦੀ ਗਵਾਹੀ 'ਤੇ ਆਪ ਦਾ ਜਨਮ ਸੰਮਤ 1789 (1732 ਈਸਵੀ) ਵਿੱਚ ਚੱਬੇ ਜ਼ਾਤ ਦੇ ਕਿਸਾਨ ਘਰ ਹੋਇਆ ਮੰਨਦੇ ਹਨ, ਪਿੰਡ ਦਾ ਨਾਂ ਸੇਖਵ, ਜ਼ਿਲ੍ਹਾ ਲਾਹੌਰ ਦੱਸਦੇ ਹਨ। ਉਨ੍ਹਾਂ ਦੇ ਪਿਤਾ ਦਾ ਨਾਂ ਰਾਇਆ ਜਾਂ ਰੂਪ ਚੰਦ ਅਤੇ ਮਾਤਾ ਦਾ ਨਾਂ ਗੌਰੀ ਸੀ। ਮਾਤਾ-ਪਿਤਾ, ਗੁਰੂ ਅਤੇ ਪਿੰਡ ਦਾ ਜਿਕਰ ਇਨ੍ਹਾਂ ਨੇ ਲਗਭਗ ਹਰ ਰਚਨਾ ਵਿੱਚ ਕੀਤਾ ਹੈ।[1]

ਪੰਡਤ ਚੰਦ੍ਰਕਾਂਤ ਬਾਲੀ ਆਪ ਨੂੰ ਮਾਲਵੇ ਦਾ ਵਸਨੀਕ ਮੰਨਦੇ ਹਨ। ਪੰਜਾਬ ਦੇ ਵੇਦਾਂਤਵਾਦੀ ਸਾਧੂ-ਸੰਤਾਂ ਵਿੱਚ ਸੰਤ ਗੁਲਾਬ ਸਿੰਘ ਨੂੰ ਨਿਰਸੰਦੇਹ ਸ਼ਬਦਾਂ ਵਿੱਚ ਸ਼ਿਰੋਮਣੀ ਥਾਂ ਪ੍ਰਾਪਤ ਹੈ। ਇਨ੍ਹਾਂ ਦਾ ਜਨਮ ਸਥਾਨ ਕਿੱਥੇ ਹੈ ਇਸ ਬਾਰੇ ਅਜੇ ਅਨੁਮਾਨ ਤੋਂ ਕੰਮ ਲਿਆ ਜਾ ਰਿਹਾ ਹੈ। ਭਾਈ ਕਾਨ੍ਹ ਸਿੰਘ ਨਾਭਾ ਨੇ ਇਨ੍ਹਾਂ ਦਾ ਜਨਮ ਸਥਾਨ 'ਸੇਖਵਾਂ' ਪਿੰਡ ਮੰਨਿਆ ਹੈ ਜਿਹੜਾ ਪੱਤੀ ਮੰਡੀ ਤੋਂ ਤਿੰਨ ਚਾਰ ਕੋਹ ਪਰੇ ਕੱਚੀ ਸੜਕ 'ਤੇ ਹੈ।"[2] ਪਰੰਤੂ ਸਾਨੂੰ ਦੋਵਾਂ ਮਤਾਂ ਵਿੱਚ ਵਿਰੋਧ ਨਹੀਂ ਦਿਸਦਾ, ਲੇਖਕ ਲਾਹੌਰ ਦੇ ਸੇਖਵ ਦਾ ਜੰਮਪਲ ਜ਼ਰੂਰ ਹੈ ਪਰ ਜਾਪਦਾ ਹੈ ਉਸ ਨੇ ਮਗਰੋਂ ਮਾਲਵੇ ਨੂੰ ਜਿਹੜਾ ਕਿ ਨਿਰਮਲਾ ਸੰਪ੍ਰਦਾਇ ਦਾ ਮੁੱਖ ਕੇਂਦਰ ਰਿਹਾ ਹੈ, ਆਪਣਾ ਕਾਰਜ-ਖੇਤਰ ਚੁਣ ਲਿਆ।

ਪੰਜਾਬੀ ਪੁਸਤਕਾਂ ਵਿੱਚ ਇਨ੍ਹਾਂ ਦੇ ਜੀਵਨ ਬਾਰੇ ਬਹੁਤ ਘੱਟ ਸਮੱਗਰੀ ਮਿਲਦੀ ਹੈ ਤਾਂ ਵੀ ਡਾਕਟਰ ਸੁਰਿੰਦਰ ਸਿੰਘ ਕੋਹਲੀ (ਪੰਜਾਬੀ ਸਾਹਿਤ ਦਾ

---

1. ਗੁਰਮੁਖੀ ਲਿਪਿ ਮੇਂ ਹਿੰਦੀ ਕਾਵ੍ਯ, ਪੰਨਾ 167
2. ਗੁਰੁਸ਼ਬਦ ਰਤਨਾਕਰ ਮਹਾਨ ਕੋਸ਼, ਪੰਨਾ 423

ਇਤਿਹਾਸ), ਡਾ. ਮੋਹਨ ਸਿੰਘ ਦੀਵਾਨਾ (ਏ ਹਿਸਟਰੀ ਆਫ ਪੰਜਾਬੀ ਲਿਟਰੇਚਰ) ਅਤੇ ਡਾ. ਹਰਿਭਜਨ ਸਿੰਘ ਆਦਿ ਵਿਦਵਾਨਾਂ ਨੇ ਉਸ ਦੇ ਜੀਵਨ ਤੇ ਰਚਨਾ ਬਾਰੇ ਕਾਫ਼ੀ ਪ੍ਰਕਾਸ਼ ਪਾਇਆ ਹੈ। ਇਨ੍ਹਾਂ ਤੋਂ ਛੁਟ ਹੋਰ ਵਿਦਵਾਨਾਂ ਨੇ ਵੀ ਕੁਝ ਵਾਕਫ਼ੀ ਦਿੱਤੀ ਹੈ। ਡਾਕਟਰ ਜੀਤ ਸਿੰਘ ਸੀਤਲ ਲਿਖਦੇ ਹਨ, "ਇਨ੍ਹਾਂ ਵਿੱਚੋਂ ਅਠਾਰ੍ਹਵੀਂ ਸਦੀ ਦਾ ਪ੍ਰਸਿੱਧ ਲੇਖਕ ਪੰਡਤ ਗੁਲਾਬ ਸਿੰਘ (1732-1799 ਈਸਵੀ) ਹੋਇਆ ਹੈ ਜਿਸ ਨੇ ਹਿੰਦੂ ਦਰਸ਼ਨ ਤੇ ਇਤਿਹਾਸ ਬਾਰੇ ਕਈ ਇਕ ਮਹੱਤਵਪੂਰਨ ਗ੍ਰੰਥ ਲਿਖੇ ਹਨ।"[1] ਡਾ. ਪ੍ਰਮਿੰਦਰ ਸਿੰਘ ਅਤੇ ਹੋਰਨਾਂ ਅਨੁਸਾਰ, "ਨਿਰਮਲਾ ਸੰਪਰਦਾਇ ਦਾ ਸਭ ਤੋਂ ਪ੍ਰਸਿੱਧ ਲੇਖਕ ਪੰਡਤ ਗੁਲਾਬ ਸਿੰਘ (1736-1799 ਈਸਵੀ) ਹੈ। ਆਪ ਸੰਸਕ੍ਰਿਤ ਤੇ ਫ਼ਾਰਸੀ ਦੇ ਚੰਗੇ ਵਿਦਵਾਨ ਸਨ। ਅਧਿਆਤਮ, ਰਮਾਇਣ, ਭਾਵ-ਰਸ ਅੰਮ੍ਰਿਤ, ਮੋਖ-ਪੰਥ, ਕਰਮ ਵਿਪਾਕ ਪ੍ਰਬੋਧ ਚੰਦਰ ਨਾਟਕ ਆਦਿ ਆਪ ਦੀਆਂ ਪ੍ਰਸਿਧ ਰਚਨਾਵਾਂ ਹਨ।[2] ਗਿਆਨੀ ਗਿਆਨ ਸਿੰਘ ਲਿਖਦੇ ਹਨ :

ਚੇਤਨ ਮਨ ਦਿਵ ਬਾਧਯੋ ਨੀਕਾ। ਰਚਯੋ ਅਦ੍ਵੈਤ ਸਿਧੀ ਪਤ ਟੀਕਾ।
ਪਢਨ ਹਾਰ ਪੰਡਤ ਬਹੁ ਜਾਨੈ। ਪੁਨ ਗੁਲਾਬ ਸਿੰਘ ਭਯੋ ਮਹਾਨੈ।
ਭਾਵਰ ਸਾਮ੍ਰਿਤ ਜਾਹਿ ਰਚਾਯੋ। ਕਰਮ ਵਿਪਾਕ ਸੁਪਨ ਅਧਯਾਯੋ।
ਨਾਟਕ ਚੰਦ੍ਰ ਪ੍ਰਬੋਧ ਉਦਾਰੇ। ਮੋਖ ਪੰਥ ਅਧਯਾਤਮ ਚਾਰੇ।[3]

ਉਕਤ ਵਿਦਵਾਨਾਂ ਦੀ ਸਮੱਗਰੀ ਦੇ ਆਧਾਰ 'ਤੇ ਹੀ ਅਸੀਂ ਆਪਣਾ ਇਹ ਅਧਿਐਨ ਪੇਸ਼ ਕਰ ਰਹੇ ਹਾਂ।

ਪੰਜਾਬ ਦੇ ਇਸ ਸੰਤ ਦਾ ਸੰਬੰਧ ਵਰਤਮਾਨ ਹਰਿਆਣਾ ਨਾਲ ਆਪਣੇ ਗੁਰੂ ਮਾਨ ਸਿੰਘ ਦੁਆਰਾ ਜੁੜਦਾ ਹੈ। ਪੰਡਤ ਚੰਦ੍ਰਕਾਂਤ ਬਾਲੀ ਜੀ ਲਿਖਦੇ ਹਨ, "ਗੁਲਾਬਰਾਇ ਜਾਂ ਗੁਲਾਬਦਾਸ ਅਜੇ ਅਣਵਿਆਹੇ ਹੀ ਸਨ ਕਿ ਵੈਰਾਗ ਭਾਵ ਨਾਲ ਘਰੋਂ ਨਿਕਲ ਪਏ। ਕੁਰੂਕਸ਼ੇਤਰ ਦੇ ਪ੍ਰਸਿੱਧ ਸਰੋਵਰ 'ਤੇ ਸੰਤ ਮਾਨ ਸਿੰਘ ਦੀ ਸ਼ਰਨ ਲਈ ਅਤੇ ਉਨ੍ਹਾਂ ਤੋਂ ਹੀ ਦੀਖਿਆ ਲਈ।"[4]

ਪਰ ਸੇਖਵ ਕੁਰਖੇਤਰ, ਬਾਸ ਸੁਭ ਸੰਘ ਮਨਾਏ।

(ਅਧਿਆਤਮ ਰਾਮਾਇਣ)

ਆਪਣੇ ਦੀਖਿਆ-ਗੁਰੂ ਮਹਾਤਮਾ ਮਾਨ ਸਿੰਘ ਜੀ ਬਾਰੇ ਕਵੀ ਨੇ ਆਪਣੇ ਹਰੇਕ ਗ੍ਰੰਥ ਵਿੱਚ ਬੜੀ ਸ਼ਰਧਾ ਤੇ ਪ੍ਰੇਮ ਪ੍ਰਗਟ ਕੀਤਾ ਹੈ।

---

1. ਪੰਜਾਬੀ ਸਾਹਿਤ ਦਾ ਆਲੋਚਨਾਤਮਕ ਇਤਿਹਾਸ, ਪੰਨਾ 240
2. ਪੰਜਾਬੀ ਸਾਹਿਤ ਦੀ ਉਤਪਤੀ ਤੇ ਵਿਕਾਸ, ਪੰਨਾ 236
3. ਪੰਥ ਪ੍ਰਕਾਸ਼, ਪੰਨੇ 1260-61
4. ਪੰਜਾਬ ਪ੍ਰਾਂਤੀਯ ਹਿੰਦੀ ਸਾਹਿਤਯ ਕਾ ਇਤਿਹਾਸ, ਪੰਨਾ 312

ਜਿਹ ਅਗਯਾਨ ਨਿਵਾਰਯੋ, ਦੀਨੀ ਮੋਖ, ਅਵਾਰ,
ਮਾਨ ਸਿੰਘ ਗੁਰੂ ਚਰਣ ਕੋ, ਬੰਦੋਂ ਬਾਰੰ-ਬਾਰ।।

(ਪ੍ਰਬੋਧ ਚੰਦ੍ਰੋਦਯ, ਪੰਨਾ 550)

ਨਿਰਮਲੇ ਸੰਤਾਂ ਦੀ ਪਰਿਪਾਟੀ ਦਾ ਪਾਲਣ ਕਰਦੇ ਹੋਏ ਇਹ ਸੰਸਕ੍ਰਿਤ ਭਾਸ਼ਾ ਤੇ ਸਾਹਿਤ, ਧਰਮ ਤੇ ਦਰਸ਼ਨ ਦਾ ਅਧਿਐਨ ਕਰਨ ਲਈ ਵਿਦਿਆ ਦੇ ਪ੍ਰਸਿੱਧ ਕੇਂਦਰ ਬਨਾਰਸ ਗਏ। ਉੱਥੇ ਉਨ੍ਹਾਂ ਦਾ ਧਿਆਨ ਸੰਸਕ੍ਰਿਤ ਦੇ ਗੁੱਝੇ ਪਰ ਮਹੱਤਵਪੂਰਨ ਸਨਾਤਨ ਗ੍ਰੰਥਾਂ ਦਾ ਅਨੁਵਾਦ ਭਾਖਾ ਵਿੱਚ ਕਰਨ ਵੱਲ ਗਿਆ। ਇਸ ਲਈ ਉਨ੍ਹਾਂ ਨੂੰ ਤੁਲਸੀਦਾਸ ਵਾਂਗ ਘਮੰਡੀ ਤੇ ਈਰਖਾਲੂ ਪੰਡਤਾਂ ਦੇ ਗੁੱਸੇ ਦਾ ਸ਼ਿਕਾਰ ਹੋਣਾ ਪਿਆ ਅਤੇ ਫਲਸਰੂਪ ਇਨ੍ਹਾਂ ਦੇ ਬਹੁਤ ਸਾਰੇ ਗ੍ਰੰਥ ਨਸ਼ਟ ਕਰ ਦਿੱਤੇ ਗਏ।

ਇਸ ਗੱਲ ਦਾ ਸੰਕੇਤ ਡਾ. ਹਰਿਭਜਨ ਸਿੰਘ ਤੋਂ ਛੁੱਟ ਡਾ. ਦੀਵਾਨਾ ਜੀ ਇਨ੍ਹਾਂ ਸ਼ਬਦਾਂ ਵਿੱਚ ਕਰਦੇ ਹਨ, "ਲਾਹੌਰ ਜ਼ਿਲ੍ਹੇ ਵਿੱਚ ਸਥਿਤ ਆਪਣੇ ਘਰ ਤੋਂ ਗੁਲਾਬ ਸਿੰਘ ਭੱਜਣ, ਬਨਾਰਸ ਵਿੱਚ ਉਨ੍ਹਾਂ ਦੇ ਲੰਮੇ ਵਿਦਿਆਰਥੀ ਜੀਵਨ, ਹਿੰਦੂ ਕਲਾਸਿਕਾਂ ਦੇ ਮਿਹਨਤ ਭਰੇ ਭਾਖਾਨੁਵਾਦ, ਉਸ ਦੀ ਕਿਰਤ-ਕਮਾਈ ਦੀ ਭਿਆਨਕ ਤੇ ਦਰਦਨਾਕ ਤਬਾਹੀ, ਉਸ ਦੇ ਕਾਵਿ-ਅਨੁਵਾਦਾਂ ਵਿੱਚੋਂ ਕੁਝ ਦੇ ਬਚੇ ਰਹਿਣ ਦੀ ਕਥਾ ਇਥੇ ਲਿਖਣੀ ਔਖੀ ਹੈ।"[1]

ਉਨ੍ਹਾਂ ਦੇ ਨਾਂ ਨਾਲ ਸੰਬੰਧਿਤ ਪੁਸਤਕਾਂ ਦੀ ਗਿਣਤੀ ਵੱਖ ਵੱਖ ਦੱਸੀ ਗਈ ਹੈ ਤਾਂ ਵੀ ਰਚਨਾਵਾਂ ਦੇ ਨਾਂ ਇਉਂ ਹਨ - ਭਾਵ ਰਸਾਮ੍ਰਿਤ (1777 ਈਸਵੀ) ਮੋਖ ਪੰਥ (1778 ਈਸਵੀ) ਅਧਿਆਤਮ ਰਾਮਾਇਣ (1782 ਈਸਵੀ), ਪ੍ਰਬੋਧ ਚੰਦ੍ਰੋਦਸ ਨਾਟਕ 1792 ਈਸਵੀ)[2] ਇਨ੍ਹਾਂ ਚਾਰ ਪੁਸਤਕਾਂ ਤੋਂ ਛੁਟ ਦੋ ਹੋਰ ਰਚਨਾਵਾਂ-ਕਰਮ ਵਿਪਾਕ ਅਤੇ ਸਵਪਨਾਧਿਆਈ ਦੀ ਦੱਸ ਵੀ ਪਾਈ ਜਾਂਦੀ ਹੈ ਜਿਨ੍ਹਾਂ ਦਾ ਨਾ ਰਚਨਾ-ਕਾਲ ਪਤਾ ਹੈ ਨਾ ਹੀ ਉਹ ਉਪਲਬਧ ਹਨ। ਇਨ੍ਹਾਂ ਵਿੱਚੋਂ ਸਿਰਫ਼ ਪਹਿਲਾ ਗ੍ਰੰਥ ਇਨ੍ਹਾਂ ਦੀ ਮੌਲਿਕ ਰਚਨਾ ਹੈ, ਬਾਕੀ ਸਾਰੇ ਅਨੁਵਾਦ ਹਨ। (ਵਿਸਥਾਰ ਲਈ ਦੇਖੋ ਪੁਸਤਕ 'ਨਿਰਮਲ ਸੰਪ੍ਰਦਾਇ' ਸੰਪਾਦਕ : ਪ੍ਰੀਤਮ ਸਿੰਘ, ਪੰਨੇ 335-361) ਭਾਵ-ਰਸਾਮ੍ਰਿਤ ਇਕ ਸੌ ਤੀਹ ਫੁਟਕਲ ਛੰਦਾਂ ਦਾ ਸੰਗ੍ਰਹਿ ਹੈ। ਇਸ ਗ੍ਰੰਥ ਬਾਰੇ ਡਾ. ਹਰਿਭਜਨ ਸਿੰਘ ਲਿਖਦੇ ਹਨ, "ਨਿਰਮਲਾ ਗੁਲਾਬ ਸਿੰਘ ਦੇ ਇਸ਼ਟਦੇਵ ਦਸ਼ਰਥ ਪੁੱਤਰ ਰਾਮ ਹਨ। ਰਾਮ ਦਾ

1. A History of Punjabi Literature (1100-1932 A.D.), P.102
2. ਡਾ. ਦੀਵਾਨਾ ਜੀ ਇਸ ਦਾ ਰਚਨਾ ਸਮਾਂ 1789 ਈਸਵੀ ਮੰਨਦੇ ਹਨ, ਦੇਖੋ ਓਹੀ ਪੰਨਾ 102, ਪਰ ਉਪਰੋਕਤ ਰਚਨਾ ਕਾਲ ਰਚਨਾਵਾਂ ਦੀ ਅੰਦਰਲੀ ਗਵਾਹੀ ਦੇ ਆਧਾਰ ਤੇ ਹੈ......।

ਰੂਪ, ਚਰਿੱਤਰ ਅਤੇ ਚਰਿਤ ਦਾ ਜੋ ਵਰਣਨ ਭਾਵ ਰਸਾਮ੍ਰਿਤ ਵਿੱਚ ਹੋਇਆ ਹੈ ਉਹ ਤੁਲਸੀ ਆਦਿ ਰਾਮ ਭਗਤਾਂ ਦੀਆਂ ਕਿਰਤਾਂ ਦੇ ਐਨ ਨੇੜੇ ਹੈ। ਪ੍ਰਭੂ ਪ੍ਰਾਪਤੀ ਦੇ ਸਾਧਨ ਵਿੱਚ ਉਨ੍ਹਾਂ ਨੇ ਪ੍ਰਭੂ ਦੀ ਕਿਰਪਾ, ਸਦਾਚਾਰ, ਤੀਰਥ-ਸੇਵਾ, ਦੇਵ-ਬ੍ਰਾਹਮਣ ਪੂਜਾ, ਜੱਗ ਅਤੇ ਸੰਸਾਰ-ਤਿਆਗ ਨੂੰ ਮਹੱਤਵਪੂਰਨ ਮੰਨਿਆ ਹੈ। ਪ੍ਰਭੂ ਭਾਵਨਾ ਅਤੇ ਸਾਧਨਾ ਪੱਖੋਂ ਉਨ੍ਹਾਂ ਦੀਆਂ ਧਾਰਨਾਵਾਂ ਸਿੱਖ ਸਿਧਾਂਤਾਂ ਦੇ ਬਿਲਕੁਲ ਉਲਟ ਹਨ। ਗੋਬਿੰਦ ਨਾਥ ਰਾਜਗੁਰੂ ਅਨੁਸਾਰ, 'ਸਿੱਧਾਂਤਕ ਗ੍ਰੰਥ ਨਾ ਹੋਣ ਦੇ ਬਾਵਜੂਦ ਸਿੱਧਾਂਤ-ਪ੍ਰਤਿਪਾਦਨ ਦੀ ਦ੍ਰਿਸ਼ਟੀ ਤੋਂ ਇਸ ਰਚਨਾ ਦਾ ਮਹੱਤ੍ਵ ਬਹੁਤ ਜ਼ਿਆਦਾ ਹੈ।...... ਕੁਲ ਮਿਲਾ ਕੇ ਇਹ ਰਚਨਾ ਕਾਵਿ ਅਤੇ ਭਗਤੀ-ਭਾਵ ਦੀ ਦ੍ਰਿਸ਼ਟੀ ਤੋਂ ਅਤਿਅੰਤ ਕੀਮਤੀ ਰਚਨਾ ਹੈ।[1] ਡਾ. ਮੋਹਨ ਸਿੰਘ ਦੀਵਾਨਾ ਦਾ ਵਿਚਾਰ ਹੈ ਕਿ "ਇਨ੍ਹਾਂ ਦੀਆਂ ਰਚਨਾਵਾਂ ਵਿੱਚ ਪੰਜਾਬੀ ਧੁਨੀਆਂ ਨੂੰ ਛੱਡ ਕੇ ਹੋਰ ਕੁਝ ਵੀ ਪੰਜਾਬੀ ਨਹੀਂ, ਪਰ ਤਾਂ ਵੀ ਪੰਜਾਬ ਦੇ ਸਿੱਖ ਤੇ ਹਿੰਦੂ ਬੁੱਧਜਨਾਂ ਨੂੰ ਨਵੀਂ ਸਾਹਿਤਕ ਸੇਧ ਦੇਣ ਅਤੇ ਇਨ੍ਹਾਂ ਦੇ ਦ੍ਰਿਸ਼ਟੀਕੋਣ ਦੇ ਵੇਦਾਂਤੀਕਰਣ ਵਿੱਚ ਉਨ੍ਹਾਂ ਦੀ ਜੋ ਭੂਮਿਕਾ ਹੈ ਉਸ ਦੀ ਮਹੱਤਤਾ ਕੁਝ ਘੱਟ ਵੀ ਨਹੀਂ।"[2]

ਪੰਡਤ ਗੁਲਾਬ ਸਿੰਘ ਦੇ ਵਿਸ਼ੇ-ਵਸਤੂ ਤੇ ਭਾਸ਼ਾ ਸ਼ੈਲੀ ਨੂੰ ਸਮਝਣ ਲਈ ਹੇਠਾਂ ਉਨ੍ਹਾਂ ਦੀ ਰਚਨਾ ਵਿੱਚੋਂ ਕੁਝ ਨਮੂਨੇ ਦੇ ਰਹੇ ਹਾਂ :

- ਰਿਖੀ ਨਾਰਿ ਉਧਾਰੀ, ਸਬਰੀ ਤਤਾਰੀ, ਰਾਵਣ ਆਰਿ ਦੇਵਨਤੇ।
  ਸ਼ਿਵ ਚਾਪ ਬਿਦਾਰੀ, ਸਾਗਰ ਤਾਰੀ, ਰਣ ਅਰਿ ਮਾਰੀ ਸੀਲ ਰਤੇ।
  ਸ਼ੁਭ ਕੁੰਡਲ ਧਾਰੀ ਅਲਕੈ ਕਾਰੀ ਉੱਤਮ ਨਿਆਰੀ ਰੂਪ ਅਤੇ।
  ਜੈ ਜੈ ਰਘੁਨਾਇਕ, ਜਨ ਸੁਖਦਾਇਕ, ਅਰਿ ਦਲ ਘਾਇਕ ਭੂਮਪਤੇ।
- ਸੈਲ ਕਪੀਸਰ ਪਾਰ ਪਰੇ ਇਹ ਭਾਂਤੀ ਸੁਨਿਓ ਹਰ ਜੀ ਬਲ ਤੋਰਾ।
  ਹੇ ਮਨ ਚੰਚਲ ਬਾਨਰ ਸੋਂ ਅਰ ਸੈਲ ਸਮਾਨ ਸੁ ਚੀਤ ਕਠੋਰਾ।
  ਨਾਹਿ ਕਰੀ ਤਪਸਾ ਤੁਮਰੇ ਬਲ, ਔਰ ਨ ਬੈਨ ਸੁਨੋ ਪ੍ਰਭ ਮੋਰਾ।
  ਨਾਥ ਭਲੈ ਬਲਵਾਨ ਹੁਤੇ, ਮਮ ਦਾਸ ਕੀ ਬੇਰ ਭਯੋ ਬਲ ਥੋਰਾ।
- ਤਨ ਕੇ ਬਲ ਨੇ ਅਬ ਪੀਠ ਗਈ ਅਰ ਹਾਰ ਪਰੈ ਦ੍ਰਿਗ ਬਾਲ ਸੰਗਾਤੀ।
  ਤਜ ਕੇ ਇਹ ਲੋਕ ਬਿਖੇ ਹਮ ਕੋ ਚਲ ਆਪ ਗਏ ਸੁਰਲੋਕ ਸਜਾਤੀ।
  ਜਗ ਮੀਤ ਸਖਾ ਮੁਖ ਫੇਰ ਗਏ ਅਬ ਸੇਵਕ ਹੂ ਨਾ ਪੂਛੈ ਮਮ ਬਾਤੀ।
  ਮਮ ਆਹਿ ਪਾ ਲਾਗੋਂ ਹੈ ਤ੍ਰਿਸ਼ਨੇ ! ਇਕ ਤੂੰ ਮਮ ਸੰਗ ਰਹੀ ਦਿਨ ਰਾਤੀ।

1. ਪ੍ਰੀਤਮ ਸਿੰਘ (ਸੰਪਾਦਕ), ਨਿਰਮਲ ਸੰਪ੍ਰਦਾਇ, ਪੰਨੇ 336-337
2. A History of Punjabi Literature (1100-1932 A.D.), P.102

# 47

# ਸੰਤ ਨਿਹਾਲ ਸਿੰਘ ਨਿਰਮਲਾ

ਭਾਈ ਕਾਨ੍ਹ ਸਿੰਘ ਨਾਭਾ ਨੇ ਨਿਮਨ ਲਿਖਤ ਕਬਿੱਤ ਸੰਤ ਨਿਹਾਲ ਸਿੰਘ ਵਲੋਂ ਲਿਖਿਆ ਦੱਸਿਆ ਹੈ :

ਮੈਂਡਾ ਪ੍ਰਾਣ ਪਯਾਰਾ ਤੂੰ ਇਥਾਈਂ ਹੱਭ ਥਾਈਂ ਹਿਕੋ,
ਤੈਂਡੇ ਪਾਸ ਬੇਨਤੀ ਮੈਂ ਥੀਵਾਂ ਸੰਤ ਦਾਸਰਾ।
ਸਾਥ ਵੰਞ ਵੰਞ ਵੈਂਦੇ ਡੇਖ ਡੇਖ ਡੁੰਮਣਾ ਮੈਂ,
ਥੀਸੀ ਤਨੁ ਢੇਰੀ ਜੜ੍ਹੂੰ ਵੈਸੀ ਵੰਞ ਸਾਸਰਾ।
ਥੀਦਾ ਬਲਿਹਾਰੀ ਮੈਂ ਨਿਹਾਲ ਸਿੰਘ ਤੈਂਡੇ ਪਾਹ,
ਅਰਜ ਕਰੇਂਦਾ ਤੂੰ ਸੁਣੇਂਦਾ ਨਿਸ ਬਾਸਰਾ।
ਤੈਥੀਂ ਲੋਕ ਮੰਗਦਾ ਨ ਸੰਗਦਾ ਤੂੰ ਮਾਤਾ ਪਿਤਾ,
ਗੁਰੂ ਰਾਮਦਾਸ ਸਾਈਂ ਮੈਕੂੰ ਤੈਂਡਾ ਆਸਰਾ
ਵੱਡੇ ਵੇਲੇ ਉੱਠ ਤੂੰ ਜਪੰਦਾ ਨਹੀਂ ਰੱਬ ਨਾਮ,
ਵੇਲਾ ਛਲ ਜਾਸੀ ਅੰਤਕਾਲ ਪਛੁਤੀਸੇਂ ਤੂੰ,
ਥੀਸੀ ਵਿਰਲਾਪ ਤੈਂਡੇ ਸੱਥਰ ਦੇ ਆਸ ਪਾਸ,
ਜਮੂਆ ਫੜੇਸੀ ਪ੍ਰੇਤ ਕਰਕੇ ਸਡੀਸੇਂ ਤੂੰ।
ਫਿਰਸੀ ਪਿਟੇਂਦੀ ਨਾਰਿ ਤੈਂਡੀ ਤੇ ਖੁਥੇਂਦੀ ਵਾਲ,
ਹਾਇ ਹਾਇ ਹੋਸੀ ਭੋਂਦੂ! ਕਬ ਲਗ ਜੀਸੇਂ ਤੂੰ?
ਆਖੇ ਲਗੁ ਮੈਂਡੇ ਅਤੇ ਸੰਤਾਂ ਦੀ ਸ਼ਰਨ ਵੰਞ,
ਓੜਕ ਦੇ ਵੇਲੇ ਸ਼ਰਮਿੰਦਾ ਨਹੀ ਥੀਸੇਂ ਤੂੰ।[1]

ਉਪਰੋਕਤ ਪੰਗਤਾਂ ਭਾਈ ਕਾਨ੍ਹ ਸਿੰਘ ਨਾਭਾ ਨੇ ਨਿਹਾਲ ਸਿੰਘ ਨੰਬਰ 2 ਦੀਆਂ ਦੱਸੀਆਂ ਹਨ, ਕਿਸ ਖਰੜੇ ਵਿੱਚੋਂ ਹਨ ਅਤੇ ਰਚਨਾ ਕਦ ਕੀਤੀ ਗਈ, ਆਦਿ ਬਾਰੇ ਕੁਝ ਵੀ ਗਿਆਨ ਨਹੀਂ ਦਿੱਤਾ। ਇਸ ਨਿਹਾਲ ਸਿੰਘ ਬਾਰੇ ਆਪ

1. ਗੁਰੁਸ਼ਬਦ ਰਤਨਾਕਰ ਮਹਾਨ ਕੋਸ਼, ਪੰਨਾ 703

ਲਿਖਦੇ ਹਨ, "ਸਬਾਜਪੁਰ ਪਿੰਡ (ਜ਼ਿਲ੍ਹਾ ਅੰਮ੍ਰਿਤਸਰ) ਵਿੱਚ ਮੱਲ ਸਿੰਘ ਦੇ ਘਰ ਮਾਤਾ ਕੁਇਰਦੇਈ ਦੇ ਉਦਰ ਤੋਂ ਸੰਮਤ 1887 ਈਸਵੀ ਵਿੱਚ ਇਨ੍ਹਾਂ ਦਾ ਜਨਮ ਹੋਇਆ, ਛੋਟੀ ਉਮਰ ਵਿੱਚ ਹੀ ਮਾਤਾ ਦਾ ਦੇਹਾਂਤ ਹੋ ਜਾਣ ਤੋਂ ਨਾਨਾ ਸੁੱਖਾ ਸਿੰਘ ਤੇ ਨਾਨੀ ਕੁਇਰਾਂ ਨੇ ਅੰਮ੍ਰਿਤਸਰ ਵਿੱਚ ਨਿਹਾਲ ਸਿੰਘ ਜੀ ਦੀ ਪਾਲਣਾ ਕੀਤੀ, ਭਾਈ ਲਾਲ ਸਿੰਘ ਜੀ ਨਿਰਮਲੇ ਸਾਧੂ ਦੇ ਚਾਟੜੇ ਹੋਏ, ਗਯਾਨੀ ਰਾਮ ਸਿੰਘ ਜੀ ਤੋਂ ਕਾਵਯ ਗ੍ਰੰਥ ਪੜ੍ਹੇ, ਨਿਹਾਲ ਸਿੰਘ ਜੀ ਦੀ ਰਚਨਾ ਕਵੀਂਦ੍ਰ ਪ੍ਰਕਾਸ਼ ਗ੍ਰੰਥ ਹੈ, ਇਨ੍ਹਾਂ ਦਾ ਦੇਹਾਂਤ ਸੰਮਤ 1943 ਵਿੱਚ ਹੋਇਆ, ਆਪ ਸੋਹਲਾਂ ਵਾਲੇ ਬੁੰਗੇ ਨਿਵਾਸ ਰੱਖਦੇ ਸਨ।[1]

ਸਾਡੇ ਵਿਚਾਰ ਵਿੱਚ ਇਹ ਉਹੋ ਕਵੀ ਨਿਹਾਲ ਸਿੰਘ ਜੀ ਹਨ ਜਿਨ੍ਹਾਂ ਨੇ 'ਗੁਟਕਾ ਹੋਲੀ ਹੁਲਾਸ' ਦੇ ਮੁੱਖ ਪੰਨੇ 'ਤੇ ਆਪਣੇ ਆਪ ਨੂੰ 'ਸੰਤ ਨਿਹਾਲ ਸਿੰਘ ਜੀ ਨਿਰਮਲੇ ਕਵੀ ਰਾਜ ਜੀ ਦੇ ਸੁਸਿੱਖਯਾ ਕਰਕੇ ਲਿਖਿਆ ਹੈ ਤੇ ਆਪਣਾ ਨਾਂ 'ਭਾਈ ਨਿਹਾਲ ਸਿੰਘ ਜੀ ਮਹੰਤ ਬੁੰਗਾ ਸੋਹਲਾ ਵਾਲਾ' ਦੱਸਿਆ ਹੈ। ਇਸ ਤਰ੍ਹਾਂ ਸੰਤ ਨਿਹਾਲ ਸਿੰਘ ਤੇ ਭਾਈ ਨਿਹਾਲ ਸਿੰਘ ਮਹੰਤ ਦਾ ਪਰਸਪਰ ਰਿਸ਼ਤਾ ਗੁਰੂ-ਸ਼ਿਸ਼ ਵਾਲਾ ਸਿੱਧ ਹੁੰਦਾ ਹੈ।

ਭਾਈ ਕਾਨ੍ਹ ਸਿੰਘ ਨਾਭਾ ਜੀ ਨੇ ਉੱਪਰ ਜਿਹੜੇ ਲਹਿੰਦੀ ਵਿੱਚ ਲਿਖੇ ਪ੍ਰੇਮ-ਵੈਰਾਗ ਦੇ ਦੋ ਪੱਦ ਦਿੱਤੇ ਹਨ, ਉਹ 'ਪੋਠੋਹਾਰ ਵਿੱਚ ਸੈਯਦ ਪਿੰਡ ਦੇ ਵਸਨੀਕ ਜਾਂ ਥੋਹਾ (ਜ਼ਿਲ੍ਹਾ ਰਾਵਲਪਿੰਡੀ) ਨਿਵਾਸੀ ਸੰਸਕ੍ਰਿਤ ਦੇ ਅਦੁੱਤੀ ਵਿਦਵਾਨ ਪੰਡਤ ਨਿਹਾਲ ਸਿੰਘ ਜੀ' ਦੋਵਾਂ ਵਿੱਚੋਂ ਕਿਸੇ ਇਕ ਦਾ ਹੀ ਹੋ ਸਕਦਾ ਹੈ। ਸੰਤ ਠਾਕੁਰ ਨਿਹਾਲ ਸਿੰਘ ਜੀ ਬਾਰੇ ਇਸ਼ਰ ਸਿੰਘ 'ਨਾਰਾ' ਦਾ ਲੇਖ[2] ਪੜ੍ਹ ਕੇ ਅਸੀਂ ਇਸੇ ਸਿੱਟੇ 'ਤੇ ਪੁੱਜੇ ਹਾਂ ਕਿ ਭਾਈ ਕਾਨ੍ਹ ਸਿੰਘ ਨਾਭਾ ਵਲੋਂ ਦੱਸੇ ਤੀਜੇ ਅਤੇ ਚੌਥੇ ਸੰਤ ਵਾਸਤਵ ਵਿੱਚ ਇਕੋ ਹੀ ਨਾਮ ਵਾਲੇ ਇਕ ਵਿਅਕਤੀ ਹਨ, ਦੋ ਨਹੀਂ।

ਗਿਆਨੀ ਗਿਆਨ ਸਿੰਘ ਇਕ ਹੋਰ ਸੰਤ ਨਿਹਾਲ ਸਿੰਘ ਨਿਰਮਲੇ ਦਾ ਉਲੇਖ ਕਰਦੇ ਹਨ ਜੋ ਮਹਾਰਾਜਾ ਰਣਜੀਤ ਸਿੰਘ ਵਲੋਂ ਸਤਿਕਾਰਤ ਸੰਤ ਸਨ। ਆਪ ਲਿਖਦੇ ਹਨ, "ਪੰਡਤ ਨਿਹਾਲ ਸਿੰਘ ਜੀ ਕੋ ਜਿਨ੍ਹੋਂ ਨੇ ਜਪ ਸਾਹਿਬ ਕਾ ਟੀਕਾ ਸੰਸਕ੍ਰਿਤ ਮੇਂ ਬਨਾਯਾ ਹੈ। ਮਹਾਰਾਜਾ ਰਣਜੀਤ ਸਿੰਘ ਨੇ ਸੰਮਤ 1853 (ਸੰਨ 1796 ਈਸਵੀ) ਮੇਂ ਸੰਤੋਖ ਦਾਸ ਦੇ ਅਖਾੜੇ ਦੇ ਬਰਾਬਰ ਜਾਗੀਰ ਮਾਫੀ ਦਾ ਪਟਾ ਲਿਖਾ ਕੇ ਆਗੇ ਰਖ ਦੀਆ ਥਾ। ਉਨ੍ਹੋਂ ਨੇ ਉਸੀ ਕੇ ਸਾਮ੍ਹਣੇ ਫਾੜ ਕਰ ਕਹਿ ਦੀਆ ਰਾਜਨ? ਆਪ ਹਮਾਰੇ ਪਾਸ ਫੇਰ ਨਹੀਂ ਆਂਵਣਾ, ਏਹੀ

1. ਗੁਰ ਸ਼ਬਦ ਰਤਨਾਕਰ ਮਹਾਨ ਕੋਸ਼, ਪੰਨਾ 703
2. ਨਿਰਮਲ ਸੰਪ੍ਰਦਾਇ, ਸੰਪਾਦਕ : ਪ੍ਰੀਤਮ ਸਿੰਘ, ਪੰਨੇ 431-440

ਟਹਿਲ ਹਮਾਰੀ ਕਰੇ।"[1] ਇਹ ਸੰਤ ਜੀ ਵੀ ਕਵੀਂਦ੍ਰ ਨਿਹਾਲ ਸਿੰਘ ਨਾਲੋਂ ਵੱਖਰੇ ਅਤੇ ਕਾਫ਼ੀ ਪਹਿਲਾਂ ਦੇ ਸੰਤ ਹਨ। ਪਰ ਇਨ੍ਹਾਂ ਦੀ ਤਾਰੀਖ਼ ਬਾਰੇ ਵੀ ਸ਼ੰਕਾ ਪੈਦਾ ਹੁੰਦੀ ਹੈ ਕਿ ਸੰਨ 1796 ਈਸਵੀ ਵਿੱਚ ਤਾਂ ਮਹਾਰਾਜਾ ਰਣਜੀਤ ਸਿੰਘ ਮਹਾਰਾਜਾ ਵੀ ਨਹੀਂ ਬਣੇ ਸਨ, ਫੇਰ ਇਨ੍ਹਾਂ ਨੇ ਲਾਹੌਰ ਦੇ ਨਿਰਮਲੇ ਸੰਤ ਨੂੰ ਪਟਾ ਲਿਖ ਕੇ ਦੇਣ ਦੀ ਗੱਲ ਕਿਵੇਂ ਕੀਤੀ ਹੋਵੇਗੀ। ਇਸ ਕਥਨ ਬਾਰੇ ਪ੍ਰਮਾਣ ਦੀ ਲੋੜ ਹੈ।

ਖ਼ੈਰ ਸਾਡਾ ਸੰਬੰਧ ਸੰਤ ਨਿਹਾਲ ਸਿੰਘ ਨਿਰਮਲੇ ਜਾਂ 'ਸੰਤ ਖੁਸ਼ੀ ਮ੍ਰਿਗਰਾਜ' ਨਾਲ ਹੈ ਜਿਨ੍ਹਾਂ ਨੂੰ ਮਹਾਨ ਗ੍ਰੰਥ ਕਵੀਂਦ੍ਰ ਪ੍ਰਕਾਸ਼ ਦਾ ਕਰਤਾ ਮੰਨਿਆ ਜਾਂਦਾ ਹੈ ਅਤੇ ਕਵੀਂਦ੍ਰ ਜਾਂ 'ਕਵੀਰਾਜਾ' ਨਾਂ ਨਾਲ ਵੀ ਜਾਣਿਆ ਜਾਂਦਾ ਹੈ। ਪਰ ਇਸ ਕਵੀਰਾਜ ਦੇ ਜਨਮ, ਰਚਨਾਵਾਂ ਤੇ ਮਾਤਾ-ਪਿਤਾ ਬਾਰੇ ਵੀ ਵਿਦਵਾਨਾਂ ਵਿੱਚ ਸਹਿਮਤੀ ਨਹੀਂ ਹੈ ਸਗੋਂ ਅਟਕਲਾਂ ਤੋਂ ਹੀ ਕੰਮ ਲਿਆ ਜਾਂਦਾ ਹੈ। ਭਾਈ ਕਾਨ੍ਹ ਸਿੰਘ ਨਾਭਾ ਆਪ ਦਾ ਜਨਮ ਪਿੰਡ ਸਬਾਜਪੁਰ ਜ਼ਿਲ੍ਹਾ ਅੰਮ੍ਰਿਤਸਰ ਵਿੱਚ ਸੰਮਤ 1887 ਜਾਂ 1830 ਈਸਵੀ ਵਿੱਚ ਹੋਣਾ ਮੰਨਦੇ ਹਨ ਅਤੇ ਨਾਨਾ ਦਾ ਨਾਂ ਸੁੱਖਾ ਸਿੰਘ ਤੇ ਨਾਨੀ ਦਾ ਨਾਂ ਕੁਇਰਾਂ ਦੱਸਿਆ ਹੈ। ਡਾ. ਨਵਰਤਨ ਕਪੂਰ ਨੇ ਸੰਤ ਜੀ ਬਾਰੇ ਡੂੰਘੀ ਖੋਜ ਤੋਂ ਕੰਮ ਲਿਆ ਹੈ ਤੇ ਉਪਰੋਕਤ ਵਿਚਾਰ ਨਾਲ ਅਸਹਿਮਤੀ ਪ੍ਰਗਟਾਈ ਹੈ। ਆਪ ਨੂੰ ਮਾਤਾ ਦਾ ਨਾਂ ਕੁਇਰ ਦੇਵੀ ਤੇ ਨਾਨੀ ਦਾ ਨਾਂ ਕੁਇਰਾਂ ਹੋਣ ਬਾਰੇ ਸੰਦੇਹ ਹੈ, "ਮਾਂ ਅਤੇ ਧੀ ਦੋਨਾਂ ਦਾ ਇੱਕੋ ਜਿਹਾ ਨਾਂ ਹੋਵੇ, ਇਹ ਅਸਚਰਜ ਦੀ ਗੱਲ ਹੈ।"[2] ਪਰ ਇਹ ਅਣਹੋਣੀ ਗੱਲ ਨਹੀਂ। ਜਗਜੀਵਨ ਰਾਮ ਦੀ ਬੇਟੀ ਮੀਰਾਂ ਕੁਮਾਰ ਹੈ ਤੇ ਉਨ੍ਹਾਂ ਦੀ ਬੇਟੀ ਦਾ ਨਾਂ ਮੀਰਾਂ ਨੰਦਿਨੀ ਹੈ, ਇਸੇ ਤਰ੍ਹਾਂ ਦੇਵਕੀ ਦੀ ਧੀ ਦੇਵਕੀ ਨੰਦਿਨੀ ਆਦਿ ਵੀ ਆਮ ਪ੍ਰਚਲਿਤ ਨਾਂ ਹਨ। ਇਸੇ ਅਨੁਸਾਰ ਕੁਇਰਾਂ ਦੀ ਬੇਟੀ ਦਾ ਨਾਂ ਕੁਇਰ ਦੇਵੀ ਵਿੱਚ ਅਸਚਰਜ ਵਾਲੀ ਕੋਈ ਗੱਲ ਨਹੀਂ। ਕਵੀ ਦੀ ਲਿਖਤ ਵਿੱਚੋਂ ਜਿਹੜੇ ਦੋਵੇਂ ਹਵਾਲੇ ਲੈ ਕੇ ਡਾ. ਕਪੂਰ ਨੇ ਇਹ ਸਿੱਟਾ ਬਹੁਤ ਧੂਹ ਖਿੱਚ ਕੇ ਹੀ ਕੱਢਿਆ ਹੈ ਕਿ "ਨਿਹਾਲ ਸਿੰਘ ਕਵੀਂਦ੍ਰ ਦੇ ਪਿਤਾ ਦਾ ਨਾਂ ਸ੍ਰੀ ਨੱਥਾ ਸਿੰਘ ਸੀ, ਜਿਹੜੇ ਜ਼ਾਤ ਦੇ ਸੈਣੀ ਸਨ ਤੇ ਜ਼ਮੀਂਦਾਰੀ ਕਰਦੇ ਸਨ। ਮਾਤਾ ਦੀ ਮੌਤ ਮਗਰੋਂ ਕਵੀਂਦ੍ਰ ਜੀ ਆਪਣੇ ਜਨਮ ਅਸਥਾਨ ਪਿੰਡ ਭਲਾਨ (ਸ੍ਰੀ ਅਨੰਦਪੁਰ ਦੇ ਨੇੜੇ) ਤੋਂ ਆਪਣੇ ਨਾਨਕੇ ਪਿੰਡ ਸਬਾਜਪੁਰ (ਜ਼ਿਲ੍ਹਾ ਅੰਮ੍ਰਿਤਸਰ) ਵਿੱਚ ਆ ਗਏ। ਉੱਥੇ ਹੀ ਇਨ੍ਹਾਂ ਦੀ ਪਾਲਣਾ ਹੋਈ।" ਨਿਵੇਦਨ ਹੈ ਕਿ ਨਾਨਕੇ ਪਿੰਡ ਤੇ ਦਾਦਕੇ ਪਿੰਡ ਦੀ ਕਲਪਨਾ ਨਿਰੀ ਕਲਪਨਾ ਹੈ, ਕਵੀ ਦੇ

1. ਨਿਰਮਲ ਪੰਥ ਪ੍ਰਦੀਪਕਾ, ਸੰਪਾਦਕ : ਸੰਤ ਇੰਦਰ ਸਿੰਘ ਚਕ੍ਰਵਰਤੀ, ਪੰਨਾ 67
2. ਨਿਰਮਲ ਸੰਪ੍ਰਦਾਇ, ਸੰਪਾਦਕ ਪ੍ਰੀਤਮ ਸਿੰਘ, ਪੰਨੇ 397

ਕੱਥ 'ਤੇ ਆਧਾਰਿਤ ਨਹੀਂ ਅਤੇ ਫੇਰ ਭਲਾਨ ਪਿੰਡ ਦੇ ਕਿਸੇ ਹੋਰ ਸੱਜਣ (ਸ਼ਾਇਦ ਗੁਰੂਦੇਵ ਲਾਲ ਸਿੰਘ ਜਾਂ ਗਯਾਨੀ ਰਾਮ ਸਿੰਘ) ਨਾਲ ਮੇਲ ਹੋਣ ਦੀ ਗੱਲ ਨੂੰ ਕਵੀ ਦੇ ਆਪਣੇ ਨਾਂ ਨਾਲ ਜੋੜ ਦੇਣਾ ਉਚਿਤ ਨਹੀਂ। ਡਾ. ਕਪੂਰ ਵਲੋਂ ਦਿੱਤੇ ਦੋਵੇਂ ਹਵਾਲੇ ਦੇਖਣ ਨਾਲ ਇਹ ਗੱਲ ਸਪੱਸ਼ਟ ਹੋ ਜਾਂਦੀ ਹੈ :

- ਸੁਧਾਸਰ ਹੂੰ ਤੇ ਪੱਛਮੋਰ ਰਾਮ ਤੀਰਥ ਹੈ,
ਤਾਹੀ ਕੇ ਨਿਕਟ ਗ੍ਰਾਮ ਛੀਨੇ ਨਾਮ ਭਾਯੋ ਹੈ।
ਤਾ ਮੇ ਸ੍ਰੀ ਸਬਾਜਪੁਰੇ ਮੱਲ ਸਿੰਘ ਜੂ ਕੇ ਪੁਤ੍ਰ,
ਨਾਮ ਜਾਂ ਨਿਹਾਲ ਸਿੰਘ ਨਿਰਮਲਾ ਸਦਾਯੋ ਹੈ।
ਸੋਹਲਾਂ ਕੇ ਬੂੰਗੇ ਸੁਧਾਸਰ ਤਟ ਖੋਜ ਖੋਜ,
ਸੁਧਾਸਰੀ ਸਤਕ ਪਚੀਸਾ ਜੋ ਬਨਾਯੋ ਹੈ।
- ਸ੍ਰੀ ਅਨੰਦਪੁਰ ਕੇ ਨਿਕਟ ਗ੍ਰਾਮ ਸੁਨਾਮ ਭਲਾਨ,
ਲਿਖਯੋ ਬਚਿਤ੍ਰ ਜੁ ਨਾਟਕੇ ਦਸਮੇ ਧਯਾਇ ਪ੍ਰਮਾਨ।3।
ਜਿਮੀਦਾਰ ਸੈਣੀ ਤਹਾ ਨੱਥਾ ਸਿੰਘ ਸੁਜਾਨ
ਤਾ ਕੋ ਸੁਤ ਜੋ ਵਿਮਲ ਮਤਿ ਸ੍ਰੀ ਗੁਨ ਯੁਤ ਪ੍ਰਭ ਧਯਾਨ
ਪੁੰਨਨ ਕੇਸ਼ ਪ੍ਰਭਾਵ ਤੋਂ ਬਸਯੋ ਸੁਧਾਸਰ ਆਇ,
ਰਾਮਦਾਸ ਗੁਰੂ ਕ੍ਰਿਪਾ ਤੇ ਹਮ ਸੋ ਮੇਲੁ ਬਨਾਇ।5।

ਜੇ ਕਵੀ ਖ਼ੁਦ ਨੱਥਾ ਸਿੰਘ ਸੈਣੀ ਦਾ ਪੁੱਤਰ ਹੁੰਦਾ ਤਾਂ 'ਤਾ ਕੋ ਸੁਤ ਜੋ ਵਿਮਲ ਮਤਿ ਸ੍ਰੀ ਗੁਨ ਯੁਤ ਪ੍ਰਭ ਧਯਾਨ' ਕਹਿ ਕੇ ਆਪਣੇ ਮੂੰਹ ਮੀਆਂ ਮਿੱਠੂ ਬਣਨ ਦਾ ਦੋਸ਼ ਕਦੇ ਵੀ ਨਾ ਕਰਦੇ ਅਤੇ ਫੇਰ 'ਗੁਰੂ ਕ੍ਰਿਪਾ ਤੇ ਹਮ ਸੋ ਮੇਲੁ ਬਨਾਇ' ਦਾ ਸੰਕੇਤ ਸਪੱਸ਼ਟ ਕਰਦਾ ਹੈ ਕਿ ਇਸ ਨਿਰਮਲ ਬੁੱਧੀ ਵਾਲੇ ਮਹਾਤਮਾ ਨਾਲ ਉਸ ਦਾ ਮੇਲ ਵਡਭਾਗੀ ਹੈ। ਇਸ ਦੇ ਉਲਟ ਪਹਿਲੇ ਪਦ ਵਿੱਚ 'ਸ੍ਰੀ ਸਬਾਜਪੁਰੇ ਮੱਲ ਸਿੰਘ ਜੂ ਕੇ ਪੁਤ੍ਰ, ਨਾਮ ਜਾਂ ਨਿਹਾਲ ਸਿੰਘ ਨਿਰਮਲਾ ਸਦਾਯੋ ਹੈ' ਅਤੇ 'ਸੋਹਲਾਂ ਕੇ ਬੁੰਗੇ ਸੁਧਾਸਰ' ਤੋਂ ਮਗਰੋਂ ਕੋਈ ਸ਼ੰਕਾ ਰਹਿਣੀ ਹੀ ਨਹੀਂ ਚਾਹੀਦੀ। ਸਾਡੇ ਵਲੋਂ ਸੰਪਾਦਿਤ 'ਗੁਟਕਾ ਹੋਲੀ ਹੁਲਾਸ' ਦੇ ਮੁੱਖ ਪੰਨੇ 'ਤੇ ਕਵੀਰਾਜ ਨਿਹਾਲ ਸਿੰਘ ਸੋਹਲਾਂ ਬੁੰਗੇ ਦੀ ਸਪੱਸ਼ਟ ਸੂਚਨਾ ਪ੍ਰਾਪਤ ਹੈ।

ਭਾਈ ਕਾਨ੍ਹ ਸਿੰਘ ਨਾਭਾ ਨੇ ਆਪ ਦਾ ਜਨਮ ਸੰਮਤ 1887 ਮੁਤਾਬਕ ਸੰਨ 1830 ਈਸਵੀ ਸਵੀਕਾਰ ਕੀਤਾ ਹੈ ਅਤੇ ਅਕਾਲ ਚਲਾਣਾ ਸੰਮਤ 1843/ਸੰਨ 1886 ਵਿੱਚ ਹੋਣਾ ਮੰਨਿਆ ਹੈ। ਡਾ. ਨਵਰਤਨ ਕਪੂਰ ਨੇ ਸੰਤ ਜੀ ਦਾ ਜਨਮ ਸੰਨ 1830 ਈਸਵੀ ਮੰਨਣ ਤੋਂ ਇਨਕਾਰ ਕਰਦਿਆਂ ਜੋ ਦਲੀਲ ਦਿੱਤੀ ਹੈ ਉਹ ਇਸ ਤਰ੍ਹਾਂ ਹੈ, "ਮਹਾਰਾਜਾ ਰਣਜੀਤ ਸਿੰਘ 27 ਜੂਨ 1839 ਈਸਵੀ ਨੂੰ

59 ਸਾਲ ਦੀ ਉਮਰ ਵਿੱਚ ਅਕਾਲ ਚਲਾਣਾ ਕਰ ਗਏ। ਇਸ ਹਿਸਾਬ ਨਾਲ ਉਸ ਸਮੇਂ ਸੰਤ ਨਿਹਾਲ ਸਿੰਘ ਦੀ ਅਵਸਥਾ ਕੁਲ ਨੌ ਕੁ ਸਾਲ ਦੀ ਹੋਣੀ ਹੈ, ਪਰ ਉਨ੍ਹਾ ਨੇ ਖ਼ੁਦ ਲਿਖਿਆ ਹੈ ਕਿ ਉਨ੍ਹਾਂ ਨੇ ਮਹਾਰਾਜਾ ਸਾਹਿਬ ਨੂੰ ਭਲੀ-ਭਾਂਤ ਵੇਖਿਆ ਹੈ। ਏਨੀ ਛੋਟੀ ਉਮਰ ਵਿੱਚ ਮਹਾਰਾਜ ਸਾਹਿਬ ਨੂੰ ਕਈ ਵਾਰੀ ਵੇਖਣ ਵਾਲੀ ਗੱਲ ਨੂੰ ਦਿਲ ਨਹੀਂ ਮੰਨਦਾ।"[1]

ਇਸੇ ਤਰ੍ਹਾਂ ਆਪ ਵਲੋਂ ਸੰਨ 1847/1904 ਸੰਮਤ ਵਿੱਚ 'ਵੇਦਾਂਤੀ ਬਾਰਾਂਮਾਹ' ਅਤੇ ਸੰਨ 1848/1905 ਸੰਮਤ ਵਿੱਚ 'ਸ੍ਰੀ ਭਵ ਸਾਗਰ ਸੇਤੁ ਗ੍ਰੰਥ' ਲਿਖੇ ਜਾਣ 'ਤੇ ਵੀ ਆਪ ਨੂੰ ਇਤਰਾਜ਼ ਹੈ, "ਏਨੀ ਛੋਟੀ ਉਮਰ ਵਿੱਚ ਸ਼ਾਸਤ੍ਰਾਂ ਅਤੇ ਗੁਰਮਤ ਸਾਹਿੱਤ ਦੇ ਅਧਿਐਨ ਤੋਂ ਬਾਅਦ ਨਿਰਣਾ-ਭਰਪੂਰ ਪੁਸਤਕ ਤਿਆਰ ਕਰ ਦੇਣਾ ਕਿਸੇ ਅਦਭੁਤ ਬਾਲਕ ਦਾ ਹੀ ਕੰਮ ਹੋ ਸਕਦਾ ਹੈ। ਇਨ੍ਹਾਂ ਦੋਹਾਂ ਕਾਰਨਾਂ ਦੇ ਪ੍ਰਕਾਸ਼ ਵਿੱਚ ਕਵੀਂਦ੍ਰ ਜੀ ਦਾ ਜਨਮ ਸੰਨ 1830 ਤੋਂ 10-15 ਸਾਲ ਪਹਿਲਾਂ ਹੋਇਆ ਜਾਪਦਾ ਹੈ।"[2] ਪਰ ਆਪ ਨੇ ਦੋਵਾਂ ਹੀ ਦਲੀਲਾਂ ਵਿੱਚ ਤਰਕ ਤੋਂ ਘੱਟ ਤੇ ਅਟਕਲ ਤੋਂ ਵਧੇਰੇ ਕੰਮ ਲਿਆ ਹੈ। ਕਵੀਂਦ੍ਰ ਨੇ "ਮਹਾਰਾਜ ਸਾਹਿਬ ਨੂੰ ਭਲੀ-ਭਾਂਤ ਵੇਖਿਆ ਹੈ", ਲਿਖਿਆ ਹੈ, ਮਿਲਿਆ ਨਹੀਂ ਲਿਖਿਆ। 9 ਵਰ੍ਹੇ ਦਾ ਬਾਲਕ ਆਪਣੇ ਵੇਲੇ ਦੇ ਰਾਜੇ ਨੂੰ ਕਈ ਵਾਰ ਨਹੀਂ ਦੇਖ ਸਕੇਗਾ, ਇਸ ਗੱਲ ਨੂੰ ਕਿਵੇਂ ਮੰਨਿਆ ਜਾਵੇ। ਦੂਜੇ 'ਕਿਸੇ ਅਦਭੁਤ ਬਾਲਕ ਦਾ ਹੀ ਕੰਮ ਹੈ' ਕਹਿ ਕੇ ਉਹ ਆਪ ਸਵੀਕਾਰ ਕਰਦੇ ਹਨ ਕਿ ਕੋਈ ਪ੍ਰਤਿਭਾਵਾਨ ਬਾਲਕ (ਨਾਲੇ 17-18 ਵਰ੍ਹੇ ਦਾ ਵਿਅਕਤੀ ਬਾਲਕ ਨਹੀਂ ਹੁੰਦਾ ਸਗੋਂ ਭਰ ਜਵਾਨ ਹੁੰਦਾ ਹੈ) ਹੀ ਇਹੋ ਜਿਹੀਆਂ ਲਿਖਤਾਂ ਕਰ ਸਕਦਾ ਹੈ। ਕਪੂਰ ਸਾਹਿਬ ਸੰਤ ਗਿਆਨੇਸ਼ਵਰ ਬਾਰੇ ਤਾਂ ਜਾਣਦੇ ਹੀ ਹਨ ਜਿਨ੍ਹਾਂ ਨੇ ਕੁਲ 21 ਵਰ੍ਹੇ ਦੀ ਉਮਰ ਵਿੱਚ ਵੇਦਾਂ ਦਾ ਭਾਸ਼ਯ ਤੇ ਗਿਆਨੇਸ਼ਰੀ ਗੀਤਾ ਵਰਗੇ ਅਮਰ ਗ੍ਰੰਥਾਂ ਦੀ ਰਚਨਾ ਕੀਤੀ ਸੀ। ਗੁਰੂ ਗੋਬਿੰਦ ਸਿੰਘ, ਸਵਾਮੀ ਵਿਵੇਕਾਨੰਦ ਵਰਗੇ ਪ੍ਰਤਿਭਾਵਾਨ ਮਹਾਂਪੁਰਸ਼ਾਂ ਦੇ ਉਦਾਹਰਣ ਸਾਡੇ ਸਾਹਮਣੇ ਹਨ। ਇਸ ਲਈ ਬਿਨਾਂ ਕਿਸੇ ਅੰਤਰ ਜਾਂ ਬਾਹਰੀ ਪ੍ਰਮਾਣ ਦੇ ਇਹ ਨਿਰਣਾ ਦੇਣਾ ਖੋਜ ਦਾ ਅਨਾਦਰ ਕਰਦਾ ਹੈ ਕਿ "ਕਵੀਂਦ੍ਰ ਜੀ ਦਾ ਜਨਮ ਸੰਨ 1830 ਤੋਂ 10-15 ਸਾਲ ਪਹਿਲਾਂ ਹੋਇਆ ਜਾਪਦਾ ਹੈ।

ਇਸ ਲਈ ਅਸੀ ਭਾਈ ਕਾਨ੍ਹ ਸਿੰਘ ਨਾਭਾ ਨਾਲ ਪੂਰੀ ਤਰ੍ਹਾਂ ਸਹਿਮਤ ਹਾਂ ਕਿ ਸੰਤ ਨਿਹਾਲ ਸਿੰਘ ਕਵੀਂਦ੍ਰ ਦਾ ਜਨਮ ਸੰਨ 1830/ਸੰਮਤ 1887 ਵਿੱਚ ਸਭਾਜਪੁਰ ਵਿਖੇ ਸ੍ਰੀ ਮੱਲ ਸਿੰਘ ਜੀ ਦੇ ਘਰ ਹੋਇਆ ਅਤੇ ਆਪ ਜੀ

1. ਨਿਰਮਲ ਸੰਪ੍ਰਦਾਇ, ਸੰਪਾਦਕ: ਪ੍ਰੀਤਮ ਸਿੰਘ, ਪੰਨਾ 402
2. ਉਹੀ, ਪੰਨਾ 402

ਦੇ ਬਚਪਨ ਤੋਂ ਹੀ ਆਪਣੀ ਪ੍ਰਤਿਭਾ ਦੇ ਚਮਤਕਾਰ ਦਿਖਾਉਣੇ ਸ਼ੁਰੂ ਕਰ ਦਿੱਤੇ ਜਿਸ ਕਾਰਨ ਆਪ ਨੇ ਬਹੁਤ ਸਾਰੇ ਅਮਰ ਗ੍ਰੰਥਾਂ ਦੀ ਰਚਨਾ ਕੀਤੀ ਅਤੇ ਵੇਦਾਂਤ ਤੇ ਗੁਰਮਤਿ ਵਿੱਚ ਸਮਨਵੈ ਕਰਨ ਦੇ ਸੁਚੱਜੇ ਆਹਰ ਕੀਤੇ। ਆਪ ਜੀ ਦੀਆਂ ਰਚਨਾਵਾਂ ਬਾਰੇ ਵੀ ਕਾਫ਼ੀ ਮਤਭੇਦ ਹੈ। ਪਿਆਰਾ ਸਿੰਘ ਪਦਮ ਨੇ ਕੇਵਲ ਆਪ ਦੇ 'ਕਵੀਂਦ੍ਰ ਪ੍ਰਕਾਸ਼' ਦਾ ਜ਼ਿਕਰ ਕੀਤਾ ਹੈ। ਭਾਸ਼ਾ ਵਿਭਾਗ ਵਲੋਂ ਤਿਆਰ ਕੀਤੀ 'ਹੱਥ-ਲਿਖਤਾਂ ਦੀ ਸੂਚੀ' ਵਿੱਚ ਆਪ ਦੀਆਂ ਰਚਨਾਵਾਂ ਨਿਹਾਲ ਸਿੰਘ ਸੰਤ, ਖ਼ੁਸ਼ੀ ਮ੍ਰਿਗਰਾਜ ਅਤੇ ਸੰਤ ਖ਼ੁਸ਼ੀ ਸਿੰਘ ਦੇ ਨਾਂ ਹੇਠ ਇਸ ਤਰ੍ਹਾਂ ਦਿੱਤੀਆਂ ਗਈਆਂ ਹਨ - ਕਵੀਂਦ੍ਰ ਪ੍ਰਕਾਸ਼, ਭਵਸਾਗਰ ਸੇਤੁ, ਸ੍ਰੀ ਦੋਹਰਾ ਭੇਦਾਵਲੀ, ਨਿਰਮਲ ਸੰਪ੍ਰਦਾ ਪ੍ਰਕਾਸ਼, ਵੇਦਾਂਤੀ ਬਾਰਾਂਮਾਹ, ਸ੍ਰੀ ਸੁਧਾਸਰੀ ਸਤਕ ਪਚੀਸਾ, ਛਪਜ ਭੇਦਾਵਲੀ, ਕਵੀਂਦ੍ਰ ਕਵਿਤਾਵਲੀ, ਖੋੜਸ ਤਿਥਾਂ ਵੇਦਾਂਤੀ, ਖਟ ਸ਼ਾਸਤ੍ਰ ਕੋ ਸਾਰ, ਮਹਾਵਾਕ ਪ੍ਰਕਾਸ਼ ਅਤੇ ਨਿਰਪੱਖ ਵਾਕ। ਇਨ੍ਹਾਂ ਵਿੱਚੋਂ 'ਨਿਰਮਲ ਸੰਪ੍ਰਦਾ ਪ੍ਰਕਾਸ਼ ਅਤੇ ਖਟ ਸ਼ਾਸਤ੍ਰ ਕੋ ਸਾਰ ਗ੍ਰੰਥ' ਬਾਰੇ ਡਾ. ਕਪੂਰ ਨੇ ਸ਼ੰਕਾ ਪ੍ਰਗਟ ਕੀਤੀ ਹੈ।[1] ਅਤੇ ਆਪਣੇ ਅਧਿਐਨ ਦੇ ਆਧਾਰ 'ਤੇ ਕਵੀ ਦੀਆਂ 12 ਰਚਨਾਵਾਂ ਦਾ ਨਾਂ ਇਸ ਤਰ੍ਹਾਂ ਗਿਣਾਇਆ ਗਿਆ ਹੈ - (1) ਕਵੀਂਦ੍ਰ ਪ੍ਰਕਾਸ਼, (2) ਸ੍ਰੀ ਵੇਦਾਂਤੀ ਬਾਰਾਂਮਾਹ (ਸੰਮਤ 1904), (3) ਖੋੜਸ ਤਿਥਾਂ ਵੇਦਾਂਤੀ, (4) ਸ੍ਰੀ ਮਹਾਵਾਕ ਪ੍ਰਕਾਸ਼ ਗ੍ਰੰਥ, (5) ਸ੍ਰੀ ਭਵ ਸਾਗਰ ਸੇਤੁ 1847-48, (6) ਸ੍ਰੀ ਦੋਹਰਾ ਭੇਦਾਵਲੀ, (7) ਸੱਤਵਾਰ ਵੇਦਾਂਤੀ, (8) ਸੁਧਾਸਰੀ ਸਤਕ ਪਚੀਸਾ, (9) ਸ੍ਰੀ ਮੁਹਾਰਨੀ ਕੀ ਦੋਹਾ ਭੇਦਾਵਲੀ, (10) ਸ੍ਰੀ ਵਰਣੀ ਸਵੱਯੇ ਭੇਦਾਵਲੀ, (11) ਸ੍ਰੀ ਕਵੀਂਦ੍ਰ ਕਬਿਤਾਵਲੀ, (12) ਨਿਰਪੱਖ ਵਾਕ।

'ਹੋਲਾ ਮਹੱਲਾ' ਰਚਨਾ 'ਸ੍ਰੀ ਭਵ ਸਾਗਰ ਸੇਤੁ ਗ੍ਰੰਥ' ਦਾ ਹੀ ਇਕ ਭਾਗ ਜਾਪਦੀ ਹੈ ਕਿਉਂਕਿ ਇਸ ਵਿਚਲਾ ਇਕ ਕਬਿੱਤ 'ਖੇਤ੍ਰੀ ਖਿਨ ਖੇਤ੍ਰਗ ਅਖਿੰਨ ਹੈ ਨਿਹਾਲ ਸਿੰਘ, ਖੁਲੀ ਖੇਪ ਖੋਜੋ ਖੋਭ ਖਚ ਤਨ ਲਾਲਸਾ। ਖਟ ਖਾਲ ਖ਼ਾਕ ਖ਼ੇਪ ਖ਼ੁਸ਼ੀ ਤੁਲਯਥਾ, ਖਾਲਕ ਖਲਕ ਏਕ ਜਾਨੈ ਸੋਈ ਖਾਲਸਾ।' ਉਸ ਵਿੱਚ ਵੀ ਉਸ ਤਰ੍ਹਾਂ ਮਿਲਦਾ ਹੈ।[2]

ਸ੍ਰੀ ਅੰਮ੍ਰਿਤਸਰ ਨਾਲ ਕਵੀ ਨੂੰ ਇਸ ਕਦਰ ਪਿਆਰ ਸੀ ਕਿ ਇਸ ਪਵਿੱਤਰ ਨਗਰੀ ਬਾਰੇ ਆਪ ਨੇ ਨਾ ਸਿਰਫ਼ 125 ਪਦਾਂ ਦੇ ਸੰਪੂਰਨ ਗ੍ਰੰਥ 'ਸੁਧਾਸਰੀ ਸਤਕ ਪਚੀਸਾ' ਦੀ ਹੀ ਰਚਨਾ ਕੀਤੀ ਸਗੋਂ 'ਹੋਲਾ ਮਹੱਲਾਂ' ਤੇ ਹੋਲੀ ਹੁਲਾਸ ਵਿੱਚ ਵੀ ਥਾਂ ਥਾਂ 'ਤੇ ਸੁਧਾਸਰ, ਸੁਧਾ ਸਰੋਵਰ, ਸ੍ਰੀ ਅੰਮ੍ਰਿਤਸਰ ਅਤੇ ਇਸ ਦੇ ਮੋਢੀ ਗੁਰੂ ਰਾਮਦਾਸ ਜੀ ਨੂੰ ਸਤਿਕਾਰ ਸਹਿਤ ਯਾਦ ਕੀਤਾ ਹੈ:

1. ਨਿਰਮਲ ਸੰਪ੍ਰਦਾਇ, ਸੰਪਾਦਕ: ਪ੍ਰੀਤਮ ਸਿੰਘ, ਪੰਨਾ 407
2. ਉਹੀ, ਪੰਨਾ 416

- ਏਕ ਓਰ ਪਢਤ ਨਿਹਾਲ ਸਿੰਘ ਸ੍ਰੀ ਕਬਿੱਤ
ਗੁਰੂ ਰਾਮਦਾਸ ਕੇ ਹਜੂਰ ਹੋਲਾ ਮਚਯੋ ਹੈ।
- ਗੁਰੂ ਗੋਬਿੰਦ ਸਿੰਘ ਸਵਾਮੀ ਕੋ ਨਕੜਦਾਦਾ,
ਗੁਰੂ ਰਾਮਦਾਸ ਤਾ ਕੇ ਪਾਸ ਆਜ ਹੋਲਾ ਹੈ।

ਸੰਤ ਨਿਹਾਲ ਸਿੰਘ ਜੀ ਨਿਰਮਲੇ ਸਾਧੂ, ਵਿਚਾਰਵਾਨ ਸਾਹਿਤਕਾਰ ਤੇ ਗਿਆਨਵਾਨ ਧਾਰਮਿਕ ਆਗੂ ਸਨ। ਨਿਰਮਲਾ ਸੰਪ੍ਰਦਾਇ ਖਾਲਸਾ ਦਾ ਹੀ ਦੂਜਾ ਸੰਸਕ੍ਰਿਤ ਨਿਸ਼ਠ ਰੂਪ ਹੈ ਜਿਸ ਵਿੱਚ ਮਨ, ਬਚਨ ਤੇ ਕਰਮ ਤਿੰਨਾਂ ਹੀ ਖੇਤਰਾਂ ਦੀ ਪਵਿੱਤਰਤਾ, ਸ਼ੁੱਧਤਾ ਅਤੇ ਸਦਾਚਾਰ ਉੱਤੇ ਵਿਸ਼ੇਸ਼ ਬਲ ਦਿੱਤਾ ਜਾਂਦਾ ਹੈ। ਇਸ ਮੱਤ ਵਿੱਚ ਇਕ ਪਾਸੇ ਵੇਦ, ਸਿਮ੍ਰਤੀ ਤੇ ਪੁਰਾਣ ਆਦਿ ਤੋਂ ਪ੍ਰੇਰਨਾ ਲਈ ਜਾਂਦੀ ਹੈ ਤਾਂ ਦੂਜੇ ਪਾਸੇ ਸ੍ਰੀ ਗੁਰੂ ਗ੍ਰੰਥ ਸਾਹਿਬ, ਸਮੂਹ ਗੁਰੂ ਸਾਹਿਬਾਨ ਤੇ ਖ਼ਾਸ ਤੌਰ 'ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਆਪਣਾ ਇਸ਼ਟ ਧਾਰ ਕੇ ਭਾਰਤ ਦੇ ਪ੍ਰਾਚੀਨ ਤੇ ਮੱਧਕਾਲ, ਮੱਧਕਾਲ ਤੇ ਨਵੀਨ ਨੂੰ ਇਕਸੁਰ ਕਰਨ ਦਾ ਸੁਚੱਜਾ ਆਹਰ ਬਰਾਬਰ ਬਣਿਆ ਰਹਿੰਦਾ ਹੈ।

ਪੁਸਤਕ ਦਾ ਪ੍ਰਾਰੰਭ '੧ਓ ਸਤਿਗੁਰ ਪ੍ਰਸਾਦਿ' ਦੇ ਮੰਗਲਾਚਰਨ ਨਾਲ ਹੁੰਦਾ ਹੈ ਜਿਸ ਵਿੱਚੋਂ ਵੇਦਾਂਤ ਤੇ ਗੁਰਮਤਿ ਦਾ ਸੁੰਦਰ ਸੁਮੇਲ ਸਪੱਸ਼ਟ ਦਿਸ ਪੈਂਦਾ ਹੈ :

ਸਾਂਤਿ ਸੁਖ ਦੇਨੀ ਬੇਦ ਬਾਨੀ ਯੌ ਬਖਾਨਤਿ ਹੈ,
ਸ੍ਰੀ ਗੁਰੂ ਸਰਨ ਬਿਨਾ ਕਹੂੰ ਹੈ ਅਨੰਦ ਨਾ।
ਕਾਮ ਕ੍ਰੋਧ ਲੋਭ ਮੋਹ ਹੰਕ੍ਰਿਤ ਕੈ ਜੀਵ ਜਰਯੋ,
ਕਰੈ ਗੁਰੂ ਸੀਤਲ ਯਾ ਮੀਤਲ ਤੇ ਚੰਦਨਾ।
ਸੰਤਨ ਕੀ ਸੋਭਾ ਬਿਦੀਤ ਹੈ ਨਿਹਾਲ ਸਿੰਘ,
ਯਾ ਕੀ ਕ੍ਰਿਪਾ ਕਰ ਪੁੰਜ ਪਾਪ ਹੈ ਨਿਕੰਦਨਾ।
ਪਾਛੇ ਕਛੂ ਪਢਨੋ ਕਬਿੱਤ ਕੋ ਪ੍ਰਬੰਧ ਛੰਦ,
ਆਦ ਮੈ ਕਰੀਜੇ ਗੁਰੂ ਗ੍ਰੰਥ ਜੂ ਕੋ ਬੰਦਨਾ।੧।

ਇਸ ਮੰਗਲਾਚਰਨ ਪਿੱਛੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੰਦਨਾ ਪੂਰੇ ਨੌਂ ਕਬਿੱਤਾਂ ਵਿੱਚ ਕੀਤੀ ਗਈ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਪਾਪਾਂ ਨੂੰ ਕੱਟਣ ਵਾਲਾ, ਮਨ ਨੂੰ ਸ਼ੁੱਧ ਕਰਨ ਵਾਲਾ, ਸ੍ਰੇਸ਼ਠ ਬੁੱਧੀ ਪ੍ਰਗਟ ਕਰਨ ਵਾਲਾ ਅਤੇ ਸਤਿਸੰਗ ਦੀ ਮਹਿਮਾ ਦੱਸਣ ਵਾਲਾ ਹੈ। ਮਨੁੱਖ ਅੰਦਰ ਗੁਣ-ਗੁਣਾਂ ਦਾ ਸੰਚਾਰ ਕਰਕੇ ਪ੍ਰਭੂ-ਪ੍ਰੇਮ ਉਪਜਾਉਣ ਵਾਲਾ, ਬ੍ਰਹਮ-ਬੋਧ ਦੇਣ ਵਾਲਾ ਅਤੇ ਉੱਚੇ ਤੋਂ ਉੱਚੇ ਗਿਆਨ ਨੂੰ ਧਾਰਨ ਕਰਨ ਵਾਲਾ। ਜੇ ਦੀਨ ਬੰਧੂ ਗੁਰੂ ਜੀ ਮਹਾਰਾਜ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਰਚਨਾ/ਸੰਪਾਦਨਾ ਨਾ ਕਰਦੇ ਤਾਂ ਕੋਈ ਭੁੱਲ

ਕੇ ਵੀ ਪ੍ਰਭੂ ਦਾ ਨਾਮ ਨਾ ਲੈਂਦਾ। ਹੋਰ ਵੀ ਮਹਿਮਾ ਦੇਖੋ :

ਪੰਥ ਕੇ ਜਹਾਜ਼ ਗੁਰੂ ਗ੍ਰੰਥ ਮਹਾਰਾਜ ਜੀ ਕੇ,
ਰਚਯੋ ਗੁਰੂ ਸੁਆਮੀ ਨੇ ਪੁਰਾਨ ਬੇਦ ਮਥ ਕੇ।
ਯਾਂ ਤੇ ਜੇ ਪ੍ਰਬੀਨ ਰਾਖੈ ਪਰਮ ਪ੍ਰਤੀਤਿ ਯਾ ਮੈਂ,
ਬ੍ਰਹਮ ਮੈ ਮਗਨ ਜੇ ਬਤੈਯਾ ਪ੍ਰਭੁ ਪੰਥ ਕੇ।
ਸੰਤ ਖੁਸ਼ੀ ਮ੍ਰਿਗਰਾਜ ਔਰ ਫਲ ਕੌਨ ਗਿਨੈ,
ਸਾਂਤਿ ਜੋ ਮਤਾਂਤ ਮਿਲੈ ਪਢੇ ਧਾਰੇ ਸੰਥ ਕੇ।
ਕੰਥ ਕੈ ਉਢੈਯਾ ਚਾਰੋਂ ਬੇਦ ਕੇ ਪਢੈਯਾ ਭੈਯਾ,
ਬਾਰੰਬਾਰ ਜਾਤ ਬਲਿਹਾਰ ਗੁਰੂ ਗ੍ਰੰਥ ਕੇ।8।

ਇਥੇ ਆਪ 'ਖਾਲਸਾ' ਸ਼ਬਦ ਨੂੰ ਵੀ ਪਰਿਭਾਸ਼ਾ-ਬੱਧ ਕਰਦੇ ਹਨ। ਖਾਲਸਾ ਉਹ ਹੈ ਜੋ ਸੰਸਾਰ ਦੀ ਇਸ ਖੇਡ ਨੂੰ ਕੁਸ਼ਲਤਾ ਪੂਰਵਕ ਖੇਡਦਾ ਹੈ ਅਤੇ ਸੁਲਹ, ਜੰਗ ਚੜ੍ਹਾਈ, ਆਸਨ, ਤਕੜੇ ਦਾ ਆਸਰਾ ਲੈਣਾ, ਫੁੱਟ ਪਾਉਣਾ, ਆਦਿ ਛੇ ਗੁਣਾਂ ਨੂੰ ਧਾਰਨ ਕਰਦਾ ਹੈ, ਖਿਣ ਖਿਣ ਖੇਜ ਤੇ ਖ਼ਿਆਲ ਕਰਦਾ ਹੈ ਅਤੇ ਜਸ ਲਾਭ ਕਰਦਾ ਹੈ, ਜੋ ਇਸ ਖ਼ਲਕ ਦੇ ਖ਼ਾਲਿਕ ਖ਼ੁਦਾ ਨੂੰ ਖ਼ੁਦ ਨੂੰ ਖੋ ਕੇ ਜਾਂ ਆਪਾ ਵਾਰ ਕੇ ਖੋਜਦਾ ਤੇ ਉਸ ਤੀਕ ਪੁੱਜਦਾ ਹੈ, ਮੂਰਖਾਂ ਨਾਲ ਕਾਰ-ਵਿਹਾਰ ਨਹੀਂ ਕਰਦਾ ਤੇ ਖ਼ੁਦੀ ਤੋਂ ਬਚ ਕੇ ਰਹਿੰਦਾ ਹੈ, ਉਹ ਕਦੇ ਦੁਖੀ ਨਹੀਂ ਹੁੰਦਾ, ਖੁੱਲ੍ਹੇ ਗੱਫੇ ਪ੍ਰਾਪਤ ਕਰਦਾ ਹੈ, ਹਰ ਤਰ੍ਹਾਂ ਦਾ ਦੁੱਖ ਚਿੰਤਾ ਖੋ ਦਿੰਦਾ ਹੈ ਤੇ ਕਿਸੇ ਕਿਸਮ ਦੇ ਲੋਭ-ਲਾਲਚ ਵਿਚ ਨਹੀਂ ਪੈਂਦਾ, ਦੁਖ-ਸੁਖ ਵਿੱਚ ਸਮ ਰਹਿੰਦਾ ਹੈ ਤੇ ਖ਼ਾਲਕ ਤੇ ਖ਼ਲਕ ਨੂੰ ਇਕ ਸਮਝਦਾ ਹੈ :

ਖੇਲੀ ਖੇਮ ਰੂਪ ਖੇਲ ਖਟ ਗੁਨ ਖੀਨ ਕਰੇ,
ਖਿਨ ਖਿਨੇ ਖਯਾਲ ਖੈਰ ਜਸ ਭਾਲਸਾ।
ਖਲਕ ਤੇ ਖਯਾਲੀ ਖੁਦਾ ਖਿਲਯੋ ਖੁਦ ਖੋਇ ਖੋਜਯੋ,
ਖੁਲੀ ਖਲ ਸੋਂ ਨ ਖੇਲੇ ਕ੍ਵੇ ਖਿਲਾਰੀ ਖੁਦੀ ਟਾਲਸਾ।।
ਖੇੜ੍ਹੀ ਖਿਨ ਖੇਦ੍ਰਗ ਅਖਿੰਨ ਹੈ ਨਿਹਾਲ ਸਿੰਘ,
ਖੁਲੀ ਖੇਪ ਖੋਯੋ ਖੋਭ ਖਚ ਤਨ ਲਾਲਸਾ।
ਖਾਟ ਖਾਲ ਖਾਕ ਖੈਂਪ ਖੁਸੀ ਤੁੱਲਯਥਾ,
ਖਾਲਕ ਖਲਕ ਏਕ ਜਾਨੈ ਸੋਇ ਖਾਲਸਾ।।7।।

## ਸੰਤ ਸਮਾਜ (ਨਿਰਮਲੇ) ਦੀ ਹੋਲੀ

ਸੰਤ ਕਵੀ ਸ-ਗੁਣਾਂ ਦਾ ਗੁਲਾਲ ਰਿਦੇ ਦੀ ਝੋਲੀ ਵਿੱਚ ਭਰਦੇ ਹਨ 'ਅਹਿ ਬ੍ਰਹਮਾਸਮਿ' ਮਹਾ ਆਨੰਦ ਪ੍ਰਾਪਤ ਕਰਦੇ ਇਹ ਹੋਲੀ ਸੰਤਾਂ ਦੇ ਹਿਰਦੇ

ਵਿੱਚ ਸਦਾ ਸਦਾ ਹੁੰਦੀ ਰਹਿੰਦੀ ਹੈ। ਬਿੰਦ੍ਰਾਬਨ- ਦੇਹ ਜਾਂ ਇਹ ਮਾਨੁਖਾ ਸਰੀਰ ਹੈ, ਕਾਨ੍ਹ ਚੇਤਨ ਸੱਤਾ, ਬੁੱਧੀ ਰੂਪੀ ਰਾਧਾ ਉਸ ਵਿੱਚ ਰਚੀ ਹੋਈ ਹੈ, ਸਿਮ੍ਰਤੀਆਂ, ਪੁਰਾਨ ਤੇ ਵੇਦ ਸ਼ਾਸਤਰ ਰੂਪੀ ਗਿਆਨ ਦਾ ਚੀਰ ਜਾਂ ਵਸਤਰ ਪਹਿਣ ਰੱਖੇ ਹਨ। ਜਾਗ੍ਰਤ ਅਵਸਥਾ (ਸ਼ੁਸ਼ੁਪਤੀ ਤੇ ਸੁਪਨ ਤੋਂ ਪਿੱਛੋਂ) ਫਾਗ ਹੈ। ਇੰਜ ਅਲੌਕਿਕ ਹਰਿ ਕਥਾ ਪ੍ਰਸ਼ਨ-ਉੱਤਰ ਸ਼ੈਲੀ ਵਿੱਚ ਚੱਲਦੀ ਪਈ ਹੈ, ਇਸ ਤੋਂ ਕੋਈ ਅਛੂਤਾ ਨਾ ਰਹੇ, ਪ੍ਰੇਮ-ਰਸ ਭਰੀ ਇਹ ਹੋਲੀ ਬਾਰ੍ਹਾਂ ਮਹੀਨੇ ਸੰਤਾ ਦੇ ਹਿਰਦੇ ਵਿੱਚ ਮੱਚੀ ਰਹਿੰਦੀ ਹੈ, ਧਯਾਨ ਜਸੋਧਾ (ਸ੍ਰੀ ਕ੍ਰਿਸ਼ਨ ਦੀ ਪਾਲਕ ਮਾਤਾ), ਕੰਚਨੀ (ਗੋਪੀਆਂ) ਚਤੁਰ ਬੁੱਧੀ ਹੈ ਜੋ ਚਰਚਾ ਰੂਪੀ ਨਾਚ ਕਰਦੀਆਂ ਰਹਿੰਦੀਆਂ ਹਨ, ਗਿਆਨ ਦਾ ਗੁਲਾਲ ਉੱਡਦਾ ਹੈ, ਨਾਮ ਦੀ ਸ਼ਰਾਬ ਪ੍ਰਣਵ ਧੁਨੀ (ਓਂਕਾਰ ਧੁਨਿ) ਦੀ ਮੰਦਿਰਾ ਊੱਚ ਮਨ, ਖ਼ਾਰ ਬਧੂਆਂ (ਵੇਸ਼ਵਾਵਾਂ) ਬੁੱਧੀ ਹਨ, ਮੋਖ ਨਾਰੀ ਹੀ ਸੁਕੀਆ। ਚੁਪਾਸੇ ਇਕੋ ਚਿਤਘਨ ਬ੍ਰਹਮ ਦਾ ਪਾਸਾਰ ਹੈ, ਆਤਮਾ ਰੂਪੀ ਬਸੰਤ ਖਿੜੀ ਹੈ, ਤਤਿਖਯਾ ਰੂਪੀ ਤਪ ਚੱਲ ਰਿਹਾ ਹੈ :

ਅੱਗੇ ਛੇ ਰਿਤੂਆਂ ਦਾ (ਖੱਟ ਰਿਤੂ) ਵਰਣਨ ਹੈ ਪਰ ਇਹ ਵੀ ਸੰਤ ਸਾਧਕ ਦੇ ਅੰਦਰਲੇ ਦੀ ਅਵਸਥਾ ਦਾ ਨਾਂ ਹੈ। ਫੱਗਣ ਦੇ ਚੜ੍ਹਦੇ ਹੀ ਜੜ੍ਹਤਾ ਜਾਂ ਸੁਸਤੀ ਤੇ ਮੂਰਖਤਾ ਦਾ ਜਾੜ੍ਹਾ ਭੱਜ ਗਿਆ ਹੈ ਤੇ ਸਿਮਰਨ ਦਾ ਸੁੰਦਰ ਵੇਲਾ ਆ ਗਿਆ ਹੈ, ਵਿਆਖਿਆ ਬੈਖਰੀ ਵਾਣੀ ਵਿੱਚ ਬਾਣ ਮਾਰਿਆ, ਇਹ ਬ੍ਰਹਮ ਦੀ ਦਾਤੀ ਹੋਲੀ ਹੈ :

> ਨਿਜਨੰਦ ਦੈਨੀ ਚਿਦ ਗੈਨੀ ਤੀਨੋਂ ਕਾਲੋ ਬੀਚ,
> ਮਚੀਹੀ ਰਹਿਤ ਐਸੀ ਹੋਰੀ ਸੰਤ ਜਨ ਕੀ॥6॥

ਅੱਗੇ ਤਨ, ਮਨ ਤੇ ਦੁਨੀਆ ਤੇ ਲੋਕ-ਲਾਜ ਤਿਆਗ ਕੇ ਪ੍ਰੇਮ ਭਗਤੀ ਦਾ ਗਿਆਨ ਪੂਰਕ ਵਰਣਨ ਹੈ। ਆਪਣੇ ਪਹਿਲੇ ਰੂਪਕ ਨੂੰ ਸਮੇਟਦਾ ਹੋਇਆ ਕਵੀ ਹੋਰ ਥਾਂ ਕਹਿੰਦਾ ਹੈ :

> ਸੰਤ ਕਵਿ ਰਾਧਾ ਬੁਧਿ ਸੰਗ ਸਖੀ ਇੰਦ੍ਰੀਆਂ ਹੈ,
> ਵਿਖੈ ਰੰਗ ਬਾਂਟਯੋ ਜੋ ਮਹਾਨ ਰੂਪ ਗੋਰੀ ਹੈ।
> ਖੇਲੈ ਸਭ ਰਿਰੀ ਮਤਿ ਮੋਰੀ ਨਹਿ ਅੰਤ ਮਾਨੈ,
> ਐਸੇ ਕਾਨ੍ਹ ਚੇਤਨ ਮਚਾਈ ਖੂਬ ਹੋਰੀ ਹੈ॥੧॥

ਤੇ ਇੰਜ ਅਜਪਾ ਜਪਦਾ ਕਵੀ 'ਅਹਿ ਬ੍ਰਹਮ ਅਹਿ ਬ੍ਰਹਮ' ਦੀ ਅੰਤਰੀਵੀ ਅਵਸਥਾ ਨੂੰ ਪ੍ਰਾਪਤ ਹੋ ਰਿਹਾ ਹੈ, ਸੰਤ-ਸਮਾਜ ਦੀ ਇਸ ਪ੍ਰੇਮ-ਰਸ ਹੋਲੀ ਵਿੱਚ ਕੋਈ 'ਭੇਦ-ਭਾਵ' ਨਹੀਂ ਹੈ। ਸੰਤਾਂ ਦੀ ਇਸ ਹੋਰੀ ਨੂੰ ਖੇਲਣ ਲਈ ਇੰਦਰ ਤੇ ਸ਼ੇਸ਼ਨਾਗ ਜੀ ਵੀ ਤਰਸਦੇ ਹਨ। ਰਾਮ-ਨਾਮ ਦੇ ਰੰਗ ਵਿੱਚ ਰੱਤਾ ਕਵੀਂਦ੍ਰ ਨਿਹਾਲ ਸਿੰਘ ਇਹੋ ਕਵਿਤਾ ਦੀ ਵੀ ਬਹੁਤ ਸੁੰਦਰ ਸਿਰਜਣਾ ਕਰ ਰਿਹਾ ਹੈ।

ਰੂਪਕ, ਉਪਮਾ, ਦ੍ਰਿਸ਼ਟਾਂਤ ਆਦਿ ਅਰਥ ਅਲੰਕਾਰ ਅਤੇ ਸਹਜ ਸ਼ਬਦਾਂ ਵਿੱਚ ਇਉਂ ਪਿਰੋ ਜਾਂਦਾ ਹੈ ਕਿ ਕਿੱਧਰੇ ਇਹ ਭੁਲੇਖਾ ਹੀ ਨਹੀਂ ਪੈਂਦਾ ਕਿ ਸਾਡਾ ਕਵੀ ਕਾਵਿ-ਕਲੋਲਾਂ ਕਰ ਰਿਹਾ ਹੈ, ਪਰ ਦੂਜੀ-ਤੀਜੀ ਪੜ੍ਹਤ ਨਾਲ ਇਹ ਕਾਵਿ-ਜੁਗਤਾਂ ਆਪੇ ਆਪ ਸਪੱਸ਼ਟ ਹੁੰਦੀਆਂ ਜਾਂਦੀਆਂ ਹਨ ਤੇ ਜੋ ਕੁਝ ਪੱਲੇ ਪੈਂਦਾ ਹੈ ਉਹ ਹੈ, "ਸੰਤ ਕਹੈ ਬ੍ਰਹਮ ਕੋ ਕਥਨ ਨੀਕੋ, ਸੋਰ ਮਾਚਯੋ, ਮਿਥਯਾ ਲੋਕ ਲਾਜ ਪਤਿ ਦੂਰ ਕਰੈ ਜੋਰੀ ਹੈ, ਕੀਰਤਨ ਕਥਾ ਖਯਾਲ ਆਠੋ ਜਾਮ ਮੰਗਲ ਹੈ, ਐਸੀ ਭਾਂਤ ਸੰਤਨ ਕੇ ਨਿਤਾ ਪ੍ਰਤਿ ਹੋਰੀ ਹੈ॥17॥ ਅਤੇ ਇਸ ਹੋਰੀ ਨੂੰ ਦਰਸ਼ਕਾਂ/ਸਰੋਤਿਆਂ ਦੇ 'ਅਘ ਜਾਤ ਭਾਜ' ਸਾਰੇ ਪਾਪ ਖੰਭ ਲਾ ਕੇ ਉੱਡ ਜਾਂਦੇ ਹਨ। ਅੱਗੇ ਚੱਲ ਕੇ ਕਵੀ ਬ੍ਰਿਜ ਨੂੰ ਬ੍ਰਹਿਮੰਡ ਤੇ ਗੋਪੀ ਨੂੰ 'ਜਗਿਆਸੀ ਜਨ' ਕਹਿੰਦਾ ਹੈ ਅਤੇ ਪਰਮਾਨੰਦ ਦੀ ਅਵਸਥਾ ਨੂੰ ਸੰਤਾਂ ਦੀ ਹੋਲੀ ਨਾਂ ਦਿੱਤਾ ਹੈ ਜਿਸ ਵਿੱਚ ਨਾਮ-ਗਿਆਨ ਤੇ ਸਤਿਸੰਗ ਦੀ ਖ਼ਾਸ ਮਹੱਤਤਾ ਦਿੱਤੀ ਗਈ ਹੈ। ਇਹ ਹੋਲੀ ਰਸ ਗੂੰਗੇ ਦੇ ਗੁੜ ਖਾਣ ਵਾਂਗ ਹੈ। ਉਹ ਰਸ ਤੇ ਆਨੰਦ ਵਰਣਾਤੀਤ ਹੈ। ਉਸ ਪਾਰਬ੍ਰਹਮ ਨੂੰ ਕੌਣ ਜਾਣ ਸਕਿਆ ਹੈ, ਪਰ ਰੀਤੀ ਕਾਲ ਦੀ ਸ਼ਿੰਗਾਰ ਭਾਵਨਾ ਤੋਂ ਵੀ ਸਾਡਾ ਕਵੀਂਦ੍ਰ ਬਚ ਨਹੀਂ ਸਕਿਆ :

ਕਤਹੂੰ ਨਿਹਾਲ ਸਿੰਘ ਬਾਂਦਤੋ ਮਾਤਰ ਫਿਰੈ,  
ਕਹੂੰ ਕੂਚ ਕਾਮਨੀ ਕੇ ਕਰੈ ਝਕਝੋਰੀ ਹੈ।  
ਏਕੋ ਹ੍ਵੈ ਅਨੇਕ ਰੂਪ ਖੇਲਤ ਅਨੂਪ ਖੇਲ,  
ਕਹੂੰ ਮਿਲ ਮੀਤਨ ਸੋਂ ਕਰੈ ਹੋਰੀ ਹੋਰੀ ਹੈ॥4॥

ਫੇਰ ਸੰਸਾਰ ਦੀ ਨਾਸ਼ਮਾਨਤਾ ਦਾ ਵਰਣਨ ਹੈ - 'ਸੁਨੀਓ ਬਚਨ ਪਯਾਰੇ ਸਭੀ ਤੁਮ ਕਾਨ ਦੇ ਕੇ, ਜਗਤ ਮੇ ਜੀਵਨੇ ਕੀ ਆਯੋਂ ਅਤਿ ਥੋਰੀ ਹੈਂ' ਜਿਸ ਨਾਲ 'ਪਰਮਾਤਮਾ ਦੀ ਹੋਲੀ' ਦਾ ਰੂਪ ਦਰਸਾਇਆ ਜਾ ਸਕੇ :

ਸੰਤ ਕਵਿ ਕਹੂੰ ਨਿਜ ਲੀਲ੍ਹਾ ਕਰੈ ਬਾਲਨ ਸੋ,  
ਹਸਿ ਕੈ ਹਸਾਵੈ ਕਹੂੰ ਹਿਤ ਚਿਤ ਚੇਰੀ ਹੈ।  
ਬ੍ਰਹਮਾ ਸ਼ਿਵ ਰਮਾਕੰਤ ਪਾਵਤ ਨ ਜਾਕੋ ਅੰਤ।

ਸਪੱਸ਼ਟ ਹੈ ਕਿ ਇਹ 'ਗੁਟਕਾ ਹੋਲੀ ਹੁਲਾਸ' ਸੰਤ ਨਿਹਾਲ ਸਿੰਘ ਜੀ ਨਿਰਮਲੇ ਦੇ ਸ਼ਿਸ਼ ਭਾਈ ਨਿਹਾਲ ਸਿੰਘ ਮਹੰਤ ਬੂੰਗਾ ਸੋਹਲਾਂ ਵਾਲਿਆਂ ਦਾ ਲਿਖਿਆ ਹੋਇਆ ਹੈ, ਸੰਤ ਜੀ ਦਾ ਨਹੀਂ। ਇਸ ਦੇ ਕਈ ਕਾਰਨ ਗਿਣੇ ਜਾ ਸਕਦੇ ਹਨ। ਇਕ ਤਾਂ ਇਹ ਹੈ ਕਿ ਜੋ ਉੱਚ ਅਧਿਆਤਮਿਕ ਵਿਚਾਰ ਪਹਿਲੀ ਸੰਚੀ ਵਿੱਚ ਹਨ, ਉਹ ਇਸ ਵਿੱਚ ਨਹੀਂ ਹਨ। ਦੂਜੇ ਇਸ ਗੁਟਕੇ ਵਿੱਚ ਕ੍ਰਿਸ਼ਨ-ਰਾਧਿਕਾ ਦੇ ਹੋਲੀ ਦੇ ਪ੍ਰਸੰਗ ਨੂੰ ਰੀਤੀ-ਕਾਲੀਨ ਸ਼ਿੰਗਾਰਕ ਸ਼ੈਲੀ

ਵਿੱਚ ਪ੍ਰਸਤੁਤ ਕੀਤਾ ਗਿਆ ਹੈ ਤੇ ਕੁਝ ਥਾਂ 'ਤੇ ਰੀਤੀਕਾਲ ਦੇ ਕਵੀਆਂ ਵਾਂਗ ਅਸ਼ਲੀਲਤਾ ਵੀ ਆ ਗਈ ਹੈ। ਪਰ ਇਸ ਪੁਸਤਕ ਵਿੱਚ ਕਵੀ-ਛਾਪ, ਸੰਤ ਖ਼ੁਸ਼ੀ ਮ੍ਰਿਗਰਾਜ ਉਸੇ ਤਰ੍ਹਾਂ ਵਰਤੀ ਗਈ ਹੈ ਜਿਵੇਂ ਕਿ ਪਹਿਲੇ ਭਾਗ ਵਿੱਚ ਵਰਤੀ ਗਈ ਸੀ। ਇਸ ਵਿੱਚ ਕਵੀ-ਛਾਪ ਵਜੋਂ ਇਹ ਰੂਪ ਵੀ ਆਏ ਹਨ; ਕੇਸਰੀ ਨਿਹਾਲ, ਦਾਸ ਨਿਹਾਲ ਮ੍ਰਿਗਿੰਦ, ਨਿਹਾਲ ਸਿੰਘ। ਹੋ ਸਕਦਾ ਹੈ ਚੇਲੇ ਨੇ ਆਪਣੇ ਗੁਰੂ ਦਾ ਨਾਂ ਕਵੀ-ਛਾਪ ਦੇ ਤੌਰ 'ਤੇ ਵੀ ਵਰਤ ਲਿਆ ਹੋਵੇ ਜਾਂ ਇਹ ਵੀ ਹੋ ਸਕਦਾ ਹੈ ਕਿ ਜਿਥੇ ਕਵੀ-ਛਾਪ 'ਸੰਤ ਖ਼ੁਸ਼ੀ ਮ੍ਰਿਗਰਾਜ' ਆਈ ਹੈ, ਉਹ ਪਦ ਸੰਤ ਜੀ ਦਾ ਹੋਵੇ ਤੇ ਜਿੱਥੇ ਬਾਕੀ ਤਿੰਨ ਕਵੀ-ਛਾਪਾਂ ਆਈਆਂ ਹਨ, ਉਹ ਭਾਗ ਭਾਈ ਨਿਹਾਲ ਸਿੰਘ ਬੁੰਗਾ ਸੋਹਿਲਾਂ ਦਾ ਹੋਵੇ। ਇੰਜ ਪ੍ਰਕਾਸ਼ਿਤ ਪੁਸਤਕ ਤੇ ਕਵੀ-ਛਾਪ ਵਿੱਚ ਇਕਸੁਰਤਾ ਵੀ ਕਾਇਮ ਹੋ ਜਾਂਦੀ ਹੈ।

ਇਸ ਭਾਗ ਵਿੱਚ ਪ੍ਰਾਰੰਭ ਵਿੱਚ ਕਵੀ ਵਲੋਂ ਕੀਤੀਆਂ ਸ਼ਬਦ-ਕਲੋਲਾਂ ਵੀ ਰੀਤੀਕਾਲ ਦੇ ਪ੍ਰਭਾਵ ਸਦਕਾ ਹੀ ਹੈ। ਇਸ ਵਿੱਚ ਅੰਮ੍ਰਿਤ ਧੁਨ ਛੰਦ ਵਿੱਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਜਸ ਗਾਨ ਕੀਤਾ ਗਿਆ ਹੈ :

ਸਤਿਗੁਰੁ ਤਵ ਗੁਨ ਬਅੰਤ ਹੈਂ, ਅੰਤ ਨ ਲੇਤ ਫਨਿੰਦ।
ਏਕ ਜਿਹਵ ਕੈਸੇ ਕਥੇ, ਦਾਸ ਨਿਹਾਲ ਮ੍ਰਿਗਿੰਦ॥

ਮੰਗਲਾਚਰਨ ਤੋਂ ਅੱਗੇ 'ਸ੍ਰੀ ਕ੍ਰਿਸ਼ਨਾਵਤਾਰ ਜੂ ਕੀ ਹੋਰੀ ਕੇ ਪ੍ਰਥਮ ਆਰਮ ਲਿਖ੍ਯਤੇ' ਭਾਗ ਹਨ। ਇਸ ਵਿੱਚ ਕੋਈ ਨਵੀਨਤਾ ਨਹੀਂ ਹੈ-ਸਗੋਂ ਆਮ ਰੀਤੀ-ਕਾਲੀਨ ਕਵੀਆਂ ਵਾਂਗ ਕ੍ਰਿਸ਼ਨ ਨੂੰ ਨਾਇਕ ਚਿਤਵ ਕੇ ਉਸ ਨਾਲ ਰਾਧਕਾ, ਗੋਪ-ਗੋਪੀਆਂ ਆਦਿ ਵਲੋਂ ਹੋਲੀ ਖੇਡਣ, ਭਾਂਤ ਭਾਂਤ ਦੀ ਲੀਲ੍ਹਾ ਕਰਨ ਤੇ ਪ੍ਰੇਮ-ਕ੍ਰੀੜਾ ਦਾ ਸੁੰਦਰ, ਸਰਸ ਪਰ ਸਾਧਾਰਨ ਵਰਣਨ ਕੀਤਾ ਗਿਆ ਹੈ। ਕੁਝ ਉਦਾਹਰਣ ਪ੍ਰਸਤੁਤ ਹਨ :

ਗੋਰੀ ਏਕ ਨਵਲ ਕਿਸੋਰੀ ਚਿਤ ਲੇ ਜੁ ਚੋਰੀ,
ਦੇਖੀ ਬ੍ਰਿਜਰਾਜ ਜਬੈ ਆਵਤੀ ਨ ਛੋਰੀ ਹੈ।
ਘੂੰਘਟ ਉਘੋਰੀ ਪੁਨ ਗਾਲ ਤਾਂ ਮਰੋਰੀ,
ਗਹਿ ਲੀਨੀ ਕੁਚ ਜੋਰੀ ਝਕ ਝੋਰੀ ਤਾਨ ਤੋਰੀ ਹੈ।
ਸੰਤ ਖ਼ੁਸ਼ੀ ਮ੍ਰਿਗਰਾਜ ਅੰਗ ਅੰਗ ਰੰਗ ਥੋਰੀ,
ਬਚਨ ਲੈ ਛੋਰੀ ਜਬ ਕੀਨੀ ਤਾਂ ਨਿਹੋਰੀ ਹੈ।
ਸ਼ੋਭਾ ਚਹੂੰ ਓਰੀ ਕਰ ਦੇਵ ਜਾਂ ਕਰੋਰੀ,
ਐਸੇ ਆਜੁ ਮਹਾਰਾਜ ਕੇ ਮਚਾਈ ਖ਼ੂਬ ਹੋਰੀ ਹੈ॥ 14॥

ਇਸ ਪੋਥੀ ਵਿੱਚ ਵੀ ਪਹਿਲੀ ਪੋਥੀ ਵਾਂਗ ਹੋਲੀ ਦੇ ਰੂਪਕ ਅਰਥਾਂ ਨੂੰ ਉਜਾਗਰ ਕਰਨ ਦਾ ਯਤਨ ਕੀਤਾ ਗਿਆ ਹੈ, ਭਾਵੇਂ ਇਥੇ ਇਹ ਰੂਪਕ ਓਨਾ

ਸਪੱਸ਼ਟ ਨਹੀਂ ਹੈ। ਇਹ ਗੱਲ 'ਕ੍ਰਿਸਨ ਹੋਰੀ ਹੋਰੀ ਸਿੰਘਾਵਲੋਕਨੀ ਸਵੈਯੇ' ਸਿਰਲੇਖ ਅਧੀਨ ਚਾਰ ਸਵੈਯਾਂ ਵਿੱਚ ਕਹੀ ਗਈ ਹੈ :

ਜਾਗ ਰੀ ਮੱਤਿ ਸੋਈ ਭ੍ਰਮ ਨੀਂਦ ਕਯੋਂ,
ਆਤਮ ਮਾਹਿ ਕਰੋ ਅਨੁਰਾਗ ਰੀ।
ਰਾਗ ਰੀ ਸ੍ਰੀ ਗੁਰੂ ਕੇ ਢਿਗ ਹੋਵਤ,
ਆਇ ਸੁਨੈ ਜਿਨ ਕੇ ਬਡ ਭਾਗ ਰੀ।
ਭਾਗ ਰੀ ਕਾਮ ਰੁ ਕ੍ਰੋਧ ਚਲੈ,
ਸੁ ਕਹੈਂ ਕਵਿ ਸੰਤ ਮਿਟੈ ਦੁਖ ਲਾਗ ਰੀ।
ਲਾਗ ਰੀ ਆਪਨੈ ਸੁੱਧ ਸਰੂਪ ਮੈਂ,
ਲੈਕੇ ਹਜ਼ੂਰ ਤੇ ਨਾਮ ਕੀ ਜਾਗ ਰੀ।੧।
- ਲਾਗ ਰੀ ਆਪਣੇ ਸੁੱਧ ਸਰੂਪ ਮੈਂ,
ਸੱਚਿਦਾਨੰਦ ਕੇ ਪ੍ਰੇਮ ਮੈ ਪਾਗ ਰੀ।
ਪਾਗ ਰੀ ਸੀਸ ਗਿਰੈ ਜਬ ਪ੍ਰਾਨ ਗੈ,
ਜੇਈ ਹਿਤੁ ਤੇਈ ਦੇਹਗੋ ਦਾਗ ਰੀ।
ਦਾਗ ਰੀ ਦ੍ਵੈਤ ਹਰੈ ਸਤ ਸੰਗਤ,
ਸੰਤ ਲਖੈਂ ਪ੍ਰਭ ਜੋ ਜਗ ਬਾਗ ਰੀ।
ਬਾਗ ਰੀ ਬਾਨੀ ਕ੍ਰਿਪਾ ਜੁ ਕਰੈ ਤਬ,
ਜੀਵ ਤਜੈ ਬਿਖਿਆਨ ਕੀ ਲਾਗ ਰੀ।।੩।।

ਇਸ ਤਰ੍ਹਾਂ ਅਸੀਂ ਦੇਖਦੇ ਹਾਂ ਕਿ ਸੰਤ ਨਿਹਾਲ ਸਿੰਘ ਜੀ ਨਿਰਮਲਾ ਨੇ ਹੋਲੀ ਵਰਣਨ ਦੇ ਰੀਤੀਕਾਲੀਨ ਸ਼ਿੰਗਾਰ-ਰਸ ਵਰਣਨ ਨੂੰ ਆਧਾਰ ਬਣਾ ਕੇ ਇਸ ਵਿੱਚੋਂ ਸ਼ੁੱਧ ਅਧਿਆਤਮਿਕ ਅਰਥ ਕੱਢ ਲਏ ਹਨ ਅਤੇ ਸਾਡੇ ਗਿਆਨੀ, ਭਗਤੀ ਤੇ ਕਰਮ ਖੇਤਰ ਵਿੱਚ ਇਕ ਨਿੱਗਰ ਵਾਧਾ ਕੀਤਾ ਹੈ।

# 48

# ਜਸੋਧਾ ਨੰਦਨ

ਝੰਗ ਸਿਆਲ ਦੀ ਬੋਲੀ ਤੇ ਸੈਲੀ ਵਿੱਚ ਲਿਖੀ ਸਭ ਤੋਂ ਮਸਹੂਰ ਰਚਨਾ ਦਮੋਦਰ ਦੀ ਹੀਰ ਹੈ। ਜਸੋਧਾ ਨੰਦਨ ਦੀ ਲਿਖੀ 'ਵਾਰ ਲਵ ਕੁਸ਼ ਦੀ' ਝਾਂਗੀ ਦੀ ਦੂਜੀ ਸਭ ਤੋਂ ਵੱਡੀ ਤੇ ਮਹੱਤਵਪੂਰਨ ਕਿਰਤ ਹੈ। ਪੰਜਾਬੀ ਵਾਰ ਸਾਹਿਤ ਵਿੱਚ ਇਸ ਵਾਰ ਦੀ ਇਕ ਆਪਣੀ ਨਿੱਜੀ ਥਾਂ ਹੈ।

ਕਵੀ ਜਸੋਧਾ ਨੰਦਨ ਦੇ ਜੀਵਨ, ਮਾਤਾ-ਪਿਤਾ, ਜਨਮ ਸਥਾਨ, ਜਨਮ ਤਾਰੀਖ਼ ਆਦਿ ਬਾਰੇ ਕੋਈ ਵੀ ਵਾਕਫ਼ੀ ਕਿੱਧਰੋਂ ਪ੍ਰਾਪਤ ਨਹੀਂ ਹੋ ਸਕੀ। ਇਸ ਆਸ਼ੇ ਲਈ ਸਿਰਫ਼ ਕਵੀ ਵਲੋਂ ਲਿਖੀ ਵਾਰ ਹੀ ਇਕੋ ਇਕ ਸੋਮਾ ਹੈ ਜਿੱਥੇ ਸਾਨੂੰ ਕੁਝ ਸੰਕੇਤ ਮਿਲ ਸਕਦੇ ਹਨ। ਵਾਰ ਪੜ੍ਹ ਕੇ ਜੀਵਨ ਦੇ ਕੁਝ ਵੇਰਵੇ ਪ੍ਰਾਪਤ ਹੁੰਦੇ ਹਨ ਜਿਵੇਂ ਝੰਗ ਸਿਆਲ ਜਾਂ ਮੁਲਤਾਨ ਦਾ ਜੰਮਪਲ ਹੈ। ਇਹ ਗੱਲ ਉਸ ਵਲੋਂ ਵਰਤੀ ਗਈ ਬੋਲੀ ਤੇ ਸ਼ਬਦਾਵਲੀ ਤੋਂ ਚੰਗੀ ਤਰ੍ਹਾਂ ਸਪੱਸ਼ਟ ਹੋ ਜਾਂਦੀ ਹੈ। ਅਸੀਸਾਂ ਦਿੱਤੀਆਂ ਨੂੰ ਕਵੀ ਅਸੀਸਾਂ ਡਿੱਤੀਆਂ ਕਰਕੇ ਲਿਖਦਾ ਹੈ। ਝਾਂਗੀ ਵਿੱਚ ਆਮ ਕਰਕੇ 'ਦ' ਦੀ ਥਾਂ 'ਡ' ਹੀ ਵਰਤਿਆ ਜਾਂਦਾ ਹੈ, ਜਿਵੇਂ ਡੂਹ (ਦੋ) ਡਾਹ (ਦਸ) ਘਿਣ ਵੰਞ ਆਦਿ। 'ਗਦਾਲੀ ਭੈਨਿ ਵੰਜਾਇਆ' ਲੈ ਵੰਜਿ ਚਾਇ ਭਿਰਾਵੈ, ਛੱਡਸਾਂ ਵੰਜਿ ਪਰਾਣੇ ਆਦਿ। ਇਸੇ ਤਰ੍ਹਾਂ ਭਾਸ਼ਾ ਪੱਖੋਂ ਹੋਰ ਵੀ ਬਹੁਤ ਸਾਰੇ ਸ਼ਬਦ ਦੇਖਣ ਵਾਲੇ ਹਨ ਜਿਵੇਂ ਘੋੜਾ ਛੋੜਿ ਡਿਓ, ਡੇਸਾਂ। ਇਸੇ ਤਰ੍ਹਾਂ ਰਮਾਣੀ, ਦਸਰਥਾਣਿ, ਪਰੀਖਤਾਣਿ, ਆਦਿ ਦੀ ਵਰਤੋਂ ਰਾਮ ਦਾ, ਦਸਰਥ ਦਾ, ਪਰੀਖਤ ਦਾ ਆਦਿ ਰੂਪ ਵਿੱਚ ਕੀਤੀ ਗਈ ਹੈ।

ਜੀਵਨ ਬਾਰੇ ਦੂਜੀ ਗੱਲ ਇਹ ਪਤਾ ਚੱਲਦੀ ਹੈ ਕਿ ਕਵੀ ਅਠਾਰ੍ਹਵੀਂ ਸਦੀ ਨਾਲ ਸੰਬੰਧ ਰੱਖਦਾ ਹੈ। 'ਵਾਰ ਲਵ ਕੁਸ਼ ਦੀ' ਦਾ ਹੱਥ-ਲਿਖਤ ਖਰੜਾ ਪੰਜਾਬ ਯੂਨੀਵਰਸਿਟੀ ਲਾਹੌਰ ਤੋਂ ਪ੍ਰਾਪਤ ਹੋਇਆ ਸੀ। ਇਸ ਦਾ ਉਤਾਰਾ ਕਰਨ ਵਾਲਾ ਸੱਜਣ ਕੋਈ ਰਾਮ ਕ੍ਰਿਸ਼ਨ ਵਿਆਸ ਹੈ। ਉਸ ਨੇ ਇਹ ਉਤਾਰਾ ਫੱਗਣ ਵਦੀ 6, 1818 ਬਿਕਰਮੀ ਜਾਂ ਸੰਨ 1761 ਈਸਵੀ ਵਿੱਚ ਕੀਤਾ ਹੈ।

ਇਸ ਤੋਂ ਭਾਵੇ ਕਵੀ ਦੇ ਜਨਮ-ਮਰਨ ਬਾਰੇ ਤਾਂ ਵਧੇਰੇ ਪਤਾ ਨਹੀਂ ਚੱਲਦਾ, ਪਰ ਇਹ ਗੱਲ ਬੜੀ ਸਪੱਸ਼ਟ ਹੈ ਕਿ ਕਵੀ ਜਸੋਧਾ ਨੰਦਨ ਅਠਾਰ੍ਹਵੀਂ ਸਦੀ ਦਾ ਜਾਂ ਇਸ ਤੋਂ ਵੀ ਪਹਿਲਾਂ ਵਰਤਮਾਨ ਰਿਹਾ ਹੈ।

ਵਾਰ ਦੀਆਂ ਪਹਿਲੀਆਂ ਤਿੰਨ ਪਉੜੀਆਂ ਗ਼ਾਇਬ ਹਨ। ਚੌਥੀ ਪੌੜੀ ਮਿਲਦੀ ਹੈ ਜਿਸ ਨੂੰ 'ਮੰਗਲਾਚਰਨ' ਰੂਪ ਵਿੱਚ ਮੰਨਣਾ ਚਾਹੀਦਾ ਹੈ। ਇਸ ਮੰਗਲਾਚਰਨ ਵਿੱਚੋਂ ਪਤਾ ਲੱਗਦਾ ਹੈ ਕਿ ਕਵੀ ਪੁੱਜ ਕੇ ਧਾਰਮਿਕ ਬਿਰਤੀ ਵਾਲਾ ਬੰਦਾ ਸੀ। ਉਹ ਗੰਗਾ ਇਸ਼ਨਾਨ, ਬ੍ਰਾਹਮਣ ਪੂਜਾ, ਦਾਨ-ਪੁੰਨ ਕਰਨ ਵਿੱਚ ਵਿਸ਼ਵਾਸ ਰੱਖਣ ਵਾਲਾ ਸੀ। ਇਹ ਗੱਲ ਵਾਰ ਦੇ ਅੰਤ ਵਿੱਚ ਲਿਖੇ ਕਾਵਿ-ਮਨੋਰਥ ਤੋਂ ਤਾਂ ਹੋਰ ਵੀ ਸਪੱਸ਼ਟ ਹੋ ਜਾਂਦੀ ਹੈ। ਕਵੀ ਆਪਣੀ ਰਚਨਾ ਦਾ ਮਨੋਰਥ ਪ੍ਰਗਟ ਕਰਦਾ ਹੋਇਆ ਲਿਖਦਾ ਹੈ :

ਅੰਤ ਸਮੇਂ ਰਘੁਰਾਈ ਚਿਤੋਂ ਨ ਟਰੇ
ਸੰਪਤਿ ਹੋਏ ਸਹਾਈ, ਸੰਕਟ ਨ ਰਹੇ।
ਕੀਤੀ ਦਾਸ ਢਿਠਾਈ, ਇਤ ਕਾਰਣੈ
ਰਾਮ ਵਸੇ ਚਿਤਿ ਆਈ, ਕਦੀ ਨ ਵਿਸਰੇ।

ਰਾਮ ਦੀ ਭਗਤੀ ਸਦਾ ਮਨ ਵਿੱਚ ਵਸ ਜਾਵੇ, ਉਸ ਦਾ ਨਾਂ ਕਦੇ ਵੀ ਵਿਸਰੇ ਨਾ, ਇਹੋ ਕਵੀ ਦਾ ਵਾਰ ਲਿਖਣ ਦਾ ਮਨੋਰਥ ਸੀ। ਇਸੇ ਅਰਥ ਉਸ ਨੇ ਰਾਮ ਜੀ ਦੇ ਦੋਵੇਂ ਵੀਰ ਪੁੱਤਰਾਂ ਦਾ ਜਸ ਗਾਣ ਕੀਤਾ ਹੈ। ਕਵੀ ਵਾਰ ਵਿੱਚ ਵੀ ਥਾਂ ਥਾਂ ਪ੍ਰਭੂ ਰਾਮ ਚੰਦਰ ਜੀ ਦੇ ਪਾਰਬ੍ਰਹਮ ਹੋਣ, ਭਗਤਾਂ ਵਸ ਹੋਣ, ਪ੍ਰੇਮ ਦਾ ਸਾਗਰ, ਦਇਆ ਦਾ ਸਮੁੰਦਰ ਹੋਣ ਦੀ ਗੱਲ ਕਰਦਾ ਹੈ। ਉਸ ਦਾ ਰਾਮ ਮਨੁੱਖ ਨਹੀਂ ਸਗੋਂ ਪੂਰਨ ਪਾਰਬ੍ਰਹਮ ਹੈ :

ਕਉਣ ਕਰੇ ਤਵ ਰੀਸਾਂ, ਤੂੰ ਹੈ ਪਾਰਬ੍ਰਹਮ
ਡੇ ਵਡਿਆਈ ਕੀਸਾਂ, ਤੁਧਿ ਨਿਵਾਜਿਆ।
ਡਿਸੇ ਨਹੀਂ ਮੁਨੀਸਾਂ, ਥਕੇ ਜੋਗਿ ਕਰਿ
ਨਿਤ ਕਰੇ ਬਖ਼ਸੀਸਾਂ, ਭੀਲਾਂ ਝੀਵਰਾ
ਥਕੇ ਦੇਵ ਤੇਤੀਸਾਂ, ਕਰਿ ਕਰਿ ਬੇਨਤੀ
ਰਾਖ਼ਸ਼ ਆਪਿ ਸਰੀਸਾਂ, ਕਰਿ ਕਰਿ ਪਤਿਆ
ਜੇ ਤੁਧਿ ਨਿਵਾਇਨਿ ਸੀਸਾਂ, ਮਨ ਵਿਚ ਭਾਉ ਧਰਿ
ਮੈਂ ਜਾਤਾ ਬਿਸਵੇ ਬੀਸਾਂ, ਭਗਤਾਂ ਵਸ ਤੂੰ॥85॥

ਕਵੀ ਦੇ ਜੀਵਨ ਬਾਰੇ ਭਾਵੇਂ ਹੋਰ ਕੁਝ ਪ੍ਰਾਪਤ ਨਹੀਂ ਹੈ, ਪਰ ਵਾਰ ਵਿੱਚ ਹਰ ਪਉੜੀ ਦੇ ਅੰਤ ਵਿੱਚ ਕਵੀ ਦੇ ਉਪਨਾਂ ਇਕੱਠੇ ਜਾਂ ਵੱਖ-ਵੱਖ ਵਰਤਦਾ ਹੈ। ਇਹ ਉਪ ਨਾਂ ਹਨ - ਦਾਸ ਜਾਂ ਗ਼ੁਲਾਮ। ਸਾਡਾ ਵਿਸ਼ਵਾਸ ਹੈ ਇਹ

ਉਪ ਨਾਂ ਨਹੀਂ ਹਨ, ਸਗੋਂ ਉੱਪਰ ਦੱਸੇ ਅਨੁਸਾਰ ਰਾਮ ਭਗਤ ਕਵੀ ਦੇ ਨਿਮਰਤਾ ਸੂਚਕ ਸ਼ਬਦ ਹੀ ਹਨ। ਇਨ੍ਹਾਂ ਦੀ ਵਰਤੋਂ ਦੇਖੋ :

- ਦਾਸ ਗ਼ੁਲਾਮ ਧਿਆਇ, ਪ੍ਰਭ ਦੇ ਪੁਤਰ ਜਾਨਿ।
- ਦਾਸ ਕੋ ਕਰੇ ਵਖਾਣ, ਵੈਰੀ ਜੁਣੇ ਜੁਣਿ।
- ਦਾਸ ਥੀਆ ਕੁਰਬਾਣਾ, ਕੁਲ ਰਘੁਬੰਸੀਆਂ

ਹੋ ਸਕਦਾ ਹੈ ਦਾਸ ਅਤੇ ਗ਼ੁਲਾਮ ਕਵੀ ਦੇ ਉਪਨਾਮ ਹੀ ਹੋਣ।

ਇਕ ਗੱਲ ਹੋਰ ਧਿਆਨ ਦੇਣ ਵਾਲੀ ਹੈ ਕਿ ਕਵੀ ਯੁੱਧ ਦੇ ਵਰਣਨ ਵਿੱਚ ਬਹੁਤ ਮਾਹਰ ਹੈ। ਯੁੱਧ ਦਾ ਪੂਰਾ ਨਕਸ਼ਾ ਅੱਖਾਂ ਅੱਗੇ ਲਟਕਾ ਦਿੰਦਾ ਹੈ। ਇਹ ਵੀ ਨਿਸ਼ਚੇ ਨਾਲ ਕਿਹਾ ਜਾ ਸਕਦਾ ਹੈ ਕਿ ਕਵੀ ਵਾਰ ਦੇ ਕਾਵਿ-ਰੂਪ ਤੋਂ ਚੰਗੀ ਤਰ੍ਹਾਂ ਵਾਕਿਫ਼ ਸੀ। ਉਹ ਸਾਰੀ ਵਾਰ ਪੂਰੀਆਂ 72 ਪਉੜੀਆਂ ਵਿੱਚ ਸੁਣਾਉਂਦਾ ਹੈ। ਵਰਣਨ ਵਿੱਚ ਲੋਹੜੇ ਦਾ ਵਹਾਉ ਹੈ, ਭਾਸ਼ਾ ਸਮੇਂ ਤੇ ਸਥਾਨ ਅਨੁਸਾਰ ਢੁਕਵੀਂ ਵਰਤੀ ਗਈ ਹੈ। ਪਾਤਰਾਂ ਦੀ ਚਰਿੱਤਰ ਉਸਾਰੀ ਕਰਨ ਵਿੱਚ ਉਹ ਪੂਰੀ ਮੁਹਾਰਤ ਰੱਖਦਾ ਹੈ।

ਕਵੀ ਜਸੋਧਾ ਨੰਦਨ ਭਾਵ ਜਾਂ ਰਸ ਵਰਣਨ ਵਿੱਚ ਵੀ ਸਿੱਧ ਕਵੀ ਹੈ। ਇਸ ਵਾਰ ਦਾ ਪ੍ਰਧਾਨ ਰਸ ਵੀਰ ਰਸ ਹੈ। ਵੀਭਤਸ, ਜੁਗਪਥਾ, ਹਾਸ-ਰਸ ਤੇ ਕਰੁਣਾ ਰਸ ਦੀ ਸੁੰਦਰ ਪੁੱਠਾ ਇਸ ਵਾਰ ਨੂੰ ਬਹੁਤ ਹੀ ਸਰਸ ਤੇ ਸਾਰਥਕ ਬਣਾਉਂਦੀ ਹੈ। ਕਮਾਲ ਦੀ ਗੱਲ ਤਾਂ ਇਹ ਕਿ ਕਵੀ ਇਸ ਬਾਰੇ ਪੂਰੀ ਸੂਝ-ਬੂਝ ਰੱਖਦਾ ਹੈ। ਪਉੜੀ ਦੇ ਅੰਤ ਵਿੱਚ ਲਿਖੀ ਪੰਗਤੀ ਤੋਂ ਸਪੱਸ਼ਟ ਹੈ ਕਿ ਉਹ ਕੀ ਲਿਖ ਰਿਹਾ ਹੈ :

- ਦਾਸ ਗੁਲਾਮ ਸੁਣਾਈ, ਪਉੜੀ ਜਸ ਦੀ।
- ਦਾਸ ਗੁਲਾਮ ਸੁਣਾਈ, ਪਉੜੀ ਦੁਖ ਦੀ।

ਇਸ ਵਿੱਹ ਸਤੀ-ਸਾਵਿਤਰੀ ਸੀਤਾ ਦੇ ਦੁਖ ਦੀ ਕਥਾ ਹੈ। ਇਸ ਵਿੱਚ ਰਾਮ ਜੀ ਦੇ ਵੀਰ ਪੁੱਤਰਾਂ ਦਾ ਜਸ ਗਾਣ ਹੈ। ਕਵੀ ਖ਼ੁਦ ਨੂੰ 'ਢਾਡੀ ਦਾਸ' ਵੀ ਕਹਿੰਦਾ ਹੈ :

- ਢਾਡੀ ਦਾਸ ਬਖਾਣੀ ਪਉੜੀ ਰਾਮ ਦੀ।
- ਦਾਸ ਥੀਆ ਕੁਰਬਾਣੈ, ਪਉੜੀ ਆਖਿ ਆਖਿ।

ਪਿਆਰਾ ਸਿੰਘ ਪਦਮ ਮੰਨਦੇ ਹਨ, "ਕਵੀ ਦੀ ਰਚਨਾ ਉਸ ਨੂੰ ਚੰਗਾ ਪੜ੍ਹਿਆ-ਗੁੜ੍ਹਿਆ ਵਿਦਵਾਨ ਸਾਬਤ ਕਰਦੀ ਹੈ। ਇਹ ਵਾਰ ਸੱਚਮੁੱਚ ਵਿਦਵਾਨਾਂ ਦੇ ਰਸ ਲੈਣ ਯੋਗ ਹੈ।" ਇਹ ਕਥਨ ਸੋਲ੍ਹਾਂ ਆਨੇ ਸੱਚ ਹੈ। ਕਵੀ ਨੇ ਵਾਰ ਲਿਖਣ ਤੋਂ ਪਹਿਲਾਂ ਬਹੁਤ ਸਾਰੀਆਂ ਪੋਥੀਆਂ ਪੜ੍ਹੀਆਂ ਸਨ :

- ਕੀਰਤਿ ਦਾਸ ਸੁਣਾਈ, ਪੜਿ ਪੜਿ ਪਉੜੀਆਂ।

– ਕੁਸੁ ਕੀਤਾ ਰਾਮ ਕਹਾਣਾ, ਜੋ ਲਿਖਿਆ ਪੋਥੀਆਂ।

ਇਸ ਪ੍ਰਸੰਗ ਵਿੱਚ ਕਵੀ ਨੇ ਪ੍ਰਸਿੱਧ ਸੰਸਕ੍ਰਿਤ ਕਵੀ ਭਵਭੂਤੀ ਦਾ 'ਉਤਰ ਰਾਮ ਚਰਿਤ', ਮਹਾਰਿਸ਼ੀ ਵਾਲਮੀਕ ਦੀ ਲਿਖੀ ਰਾਮਾਇਣ, ਗੁਰੂ ਗੋਬਿੰਦ ਸਿੰਘ ਰਚਿਤ 'ਰਾਮਾਵਤਾਰ' ਅਤੇ ਜੈਮਿਨੀ ਕਥਾ ਜ਼ਰੂਰ ਹੀ ਪੜ੍ਹੇ ਸਨ। ਅਖ਼ੀਰ ਵਿੱਚ ਕਵੀ ਦੱਸਦਾ ਵੀ ਹੈ ਕਿ :

ਜੈਮਿਨੀ ਕਥਾ ਸੁਣਾਈ ਸੁਣੀ ਪਰੀਖਤਾਨਿ।
ਰਾਜੇ ਦੇ ਮਨਿ ਭਾਈ ਹੋਆ ਬਹੁ ਖੁਸ਼ੀ।

ਕਵੀ ਨੇ ਇਸ ਰਚਨਾ ਦਾ ਨਾਂ ਭਾਵੇਂ 'ਲਵ ਕੁਸ਼ ਦੀ ਵਾਰ' ਲਿਖਿਆ ਹੈ, ਪਰ ਸਾਰੀ ਰਚਨਾ ਵਿੱਚ ਉਹ ਲਊ ਤੇ ਕੁਸੁ ਕਰਕੇ ਹੀ ਇਨ੍ਹਾਂ ਨਾਵਾਂ ਦੀ ਵਰਤੋਂ ਕਰਦਾ ਹੈ। ਅੰਤ ਵਿੱਚ ਜੋ ਪੁਸ਼ਪਿਕਾ ਦਿੱਤੀ ਗਈ ਹੈ ਉਸ ਤੋਂ ਪਤਾ ਚੱਲਦਾ ਹੈ ਇਸ ਰਚਨਾ ਦਾ ਇਕ ਹੋਰ ਨਾਂ ਜਾਂ ਮਨੋਰਥ ਸ੍ਰੀ ਰਾਮ ਦਾ ਜੱਸ ਗਾਉਣਾ ਹੀ ਸੀ। ਉਹ ਇਸ ਨੂੰ 'ਸ੍ਰੀ ਰਾਮ ਚਰਿਤ' ਨਾਂ ਵੀ ਦਿੰਦਾ ਹੈ। ਦੇਖੋ - "ਇਤਿ ਸ੍ਰੀ ਰਾਮ ਚਰਿਤ੍ਰ, ਜਸੋਧਾ ਨੰਦਨ ਕ੍ਰਿਤ ਲਵ ਕੁਸ਼ ਦੀਆਂ ਪਉੜੀਆਂ ਸੰਪੂਰਣ।" ਕਵੀ ਥਾਂ ਥਾਂ ਵਾਲਮੀਕ ਰਿਸ਼ੀ ਦਾ ਜ਼ਿਕਰ ਬੜੇ ਸਤਿਕਾਰ ਭਾਵ ਨਾਲ ਕਰਦਾ ਹੈ। ਵਾਲਮੀਕ ਨੇ ਇਨ੍ਹਾਂ ਵੀਰ ਪੁੱਤਰਾਂ ਦੀ ਪਾਲਣਾ ਕੀਤੀ। ਇਨ੍ਹਾਂ ਨੂੰ ਸ਼ਾਸਤਰ ਤੇ ਸ਼ਸਤਰ ਦੀ ਭਾਰੀ ਵਿਦਿਆ ਦਿੱਤੀ। ਇਨ੍ਹਾਂ ਤੋਂ ਰਾਮ ਕਥਾ ਗੁਵਾ ਕੇ ਆਪਣੀ ਰਾਮਾਇਣ ਜੱਗ ਜ਼ਾਹਿਰ ਕੀਤੀ। ਰਿਸ਼ੀ ਵਾਲਮੀਕ ਰਾਮ ਜੀ ਦੇ ਦਰਸ਼ਨ ਕਰਕੇ ਕਹਿੰਦੇ ਹਨ :

ਮੈਂ ਚੋਰ ਜੁਆਰੀ ਪਾਪੀ, ਰਾਹੀ ਮਾਰਦਾ
ਜੰਗਲਿ ਰਹਾਂ ਸਰਾਪੀ, ਕਿਤੇ ਨ ਕਾਰ ਦਾ
'ਮਰਾ ਮਰਾ' ਜਪਿ ਜਾਪੀ, ਥੀਉਸੁ ਬਾਲਮੀਕਿ
ਸਾਹਿਬ ਸਰਬ ਵਿਆਪੀ, ਤੂੰ ਜਾਣੇ ਜੀਅਦੀ
ਦੁਨੀਆ ਥਾਪਿ ਉਥਾਪੀ ਭਾਵੈ ਸੋ ਕਰੇ।

ਇੰਜ ਅਸੀਂ ਦੇਖਦੇ ਹਾਂ ਕਿ ਜਸੋਧਾ ਨੰਦਨ ਝੰਗ ਸਿਆਲ ਦਾ ਰਹਿਣ ਵਾਲਾ ਸੀ। ਅਠਾਰ੍ਹਵੀਂ ਸਦੀ ਵਿੱਚ ਵਰਤਮਾਨ ਰਿਹਾ ਹੈ। ਰਾਮ ਭਗਤੀ ਤੋਂ ਪ੍ਰੇਰਨਾ ਪ੍ਰਾਪਤ ਕਰਕੇ ਉਸ ਨੇ ਵਾਰ ਦੀ ਰਚਨਾ ਕੀਤੀ ਸੀ। ਰਚਨਾ ਕਰਨ ਤੋਂ ਪਹਿਲਾਂ ਢੇਰ ਸਾਰੇ ਗ੍ਰੰਥਾਂ ਦਾ ਅਧਿਐਨ ਕੀਤਾ ਸੀ। ਵਾਰ ਕਾਵਿ-ਰੂਪ ਦਾ ਉਹ ਚੰਗਾ ਉਸਤਾਦ ਕਵੀ ਹੈ। ਨਿਸ਼ਾਨੀ ਛੰਦ ਤੇ ਪਉੜੀ ਲਿਖਣ ਦਾ ਮਾਹਰ ਹੈ। ਭਾਸ਼ਾ ਤੇ ਭਾਵ, ਰਸ ਤੇ ਅਲੰਕਾਰ ਦਾ ਚੰਗਾ ਜਾਣਕਾਰ ਕਵੀ ਸੀ। ਦ੍ਰਿਸ਼ ਚਿਤਰਣ ਵਿਚ ਤਾਂ ਉਸ ਦਾ ਕੋਈ ਜਵਾਬ ਨਹੀਂ। ਉਸ ਨੇ ਕਈ ਸਚਾਈਆਂ ਤੇ ਅਖਾਣਾਂ ਦੀ ਵਰਤੋਂ ਵੀ ਬਹੁਤ ਹੀ ਕੁਸ਼ਲਤਾ ਨਾਲ ਕੀਤੀ ਹੈ।

'ਲਵ ਕੁਸ਼ ਦੀ ਵਾਰ ਪੰਜਾਬੀ ਵਿਚ ਸੰਸਕ੍ਰਿਤ ਦੇ ਮਹਾਂ-ਕਾਵਿ ਦੇ ਪਾਤਰਾਂ ਨਾਲ ਸਬੰਧਤ ਪਹਿਲੀ ਵਾਰ ਹੈ। ਇਸ ਤੋਂ ਪਹਿਲੇ ਦੀਆਂ ਵਾਰਾਂ ਜਾਂ ਤਾਂ ਅਧਿਆਤਮਕ ਸਨ ਅਤੇ ਜਾਂ ਸਥਾਨਕ ਯੋਧਿਆਂ ਨਾਲ ਸਬੰਧਤ। ਸ੍ਰੀ ਰਾਮ ਚੰਦਰ ਜੀ ਅਤੇ ਸ੍ਰੀ ਕ੍ਰਿਸ਼ਨ ਜੀ ਵਲ ਇਸ਼ਾਰੇ ਤਾਂ ਪਹਿਲੇ ਲਿਖੀਆਂ ਵਾਰਾਂ ਵਿਚ ਕਈ ਥਾਂ ਆਏ ਹਨ ਪਰ ਵਾਰ ਦੀ ਸਾਰੀ ਵਸਤੂ ਨੂੰ ਖੜਾ ਕਰਨ ਵਾਲੀ ਵਾਰ ਮਹਾਂ-ਕਾਵਿ ਦੇ ਆਧਾਰ ਤੇ ਇਸ ਤੋਂ ਪਹਿਲੋਂ ਪੰਜਾਬੀ ਵਿਚ ਨਹੀਂ ਬਣਾਈ ਗਈ।'

---

ਪੰਜਾਬੀ ਸਾਹਿਤ ਦਾ ਇਤਿਹਾਸ ਭਾਗ ਪਹਿਲਾ (1850 ਈਸਵੀ ਤਕ), ਪੰਨਾ 537

# 49

# ਸੰਤ ਸ੍ਰੀ ਜੈਤ ਰਾਮ ਜੀ

ਛੁੜਾਨੀ ਰੋਹਤਕ ਦੇ ਮਹਾਨ ਸੰਤ ਸ੍ਰੀ ਗਰੀਬ ਦਾਸ ਜੀ ਦਾ ਨਾਂ ਵਰਤਮਾਨ ਪੰਜਾਬ ਤੇ ਹਰਿਆਣਾ ਪ੍ਰਦੇਸ਼ ਵਿੱਚ ਇਕ ਜਾਣਿਆ-ਪਛਾਣਿਆ ਨਾਂ ਹੈ। ਸੰਤ ਜੈਤ ਰਾਮ ਜੀ ਇਨ੍ਹਾਂ ਹੀ (ਸੰਤ ਸ੍ਰੀ ਗਰੀਬ ਦਾਸ) ਸੰਤ ਜੀ ਦੇ ਵੱਡੇ ਪੁੱਤਰ ਅਤੇ ਸ਼ਿਸ਼ ਸਨ। ਆਪ ਪਿਤਾ ਦੀ ਗੱਦੀ 'ਤੇ ਵੀ ਮਗਰੋਂ ਵਿਰਾਜਮਾਨ ਹੋਏ। ਰੋਹਤਕ ਜ਼ਿਲ੍ਹੇ ਦੇ ਝੱਜਰ ਤਹਿਸੀਲ ਵਿੱਚ ਛੋਟਾ ਜਿਹਾ ਪਿੰਡ ਹੈ ਛੁੜਾਨੀ। ਗਰੀਬ ਦਾਸ ਸੰਪ੍ਰਦਾਇ ਦਾ ਇਹ ਇਕ ਮੁੱਖ ਸਥਾਨ ਹੈ। ਇਕ ਤਰ੍ਹਾਂ ਦਾ ਪ੍ਰਮੁੱਖ ਤੀਰਥ ਸਥਾਨ ਹੀ ਹੈ। ਇਸੇ ਪਿੰਡ ਵਿੱਚ ਜੈਤ ਰਾਮ ਜੀ ਦਾ ਜਨਮ ਹੋਇਆ। ਆਪ ਦੇ ਜਨਮ ਸੰਮਤ ਬਾਰੇ ਵਿਦਵਾਨਾਂ ਵਿੱਚ ਸਹਿਮਤੀ ਨਹੀਂ ਹੈ। ਬਹੁਮਤ ਆਪ ਦਾ ਜਨਮ ਸੰਨ 1737 ਈਸਵੀ ਸਵੀਕਾਰ ਕਰਦਾ ਹੈ। ਸੰਨ 1973 ਵਿਚ ਰਾਮ ਰਤਨ ਸਤਸੰਗ ਭਵਨ ਬਹਾਦਰਗੜ੍ਹ ਤੋਂ ਪ੍ਰਕਾਸ਼ਿਤ ਸੰਤਾਂ ਦੀ ਬਾਣੀ ਦੇ ਸੰਗ੍ਰਹਿ 'ਮਾਰਗ ਸਾਗਰ' ਦੇ ਅਨੁਸਾਰ ਵੀ ਜੈਤ ਰਾਮ ਦਾ ਜਨਮ ਸੰਨ 1737 (ਸੰਮਤ 1714) ਵਿਚ ਹੋਇਆ ਸੀ। ਇਨ੍ਹਾਂ ਦੀ ਮਾਤਾ ਦਾ ਨਾਂ 'ਮੋਹਿਨੀ' ਸੀ।' ਜੈਤ ਰਾਮ ਜੀ ਦੇ ਚਾਰ ਭਾਈ ਅਤੇ ਦੋ ਭੈਣਾਂ ਸਨ। ਜੈਤ ਰਾਮ ਸਭ ਤੋਂ ਵੱਡੀ ਸੰਤਾਨ ਸਨ। ਜੈਤ ਰਾਮ ਅਤੇ ਤੁਰਤੀ ਰਾਮ ਜੁੜਵੇਂ ਭਾਈ ਸਨ, ਪਰ ਇਨ੍ਹਾਂ ਵਿੱਚੋਂ ਵੀ ਜੈਤ ਰਾਮ ਜੀ ਪਹਿਲਾਂ ਜਨਮੇ ਸਨ, ਇਸ ਲਈ ਜੇਠੇ ਪੁੱਤਰ ਆਖੇ ਗਏ। ਇਸ ਗੱਲ ਦਾ ਜ਼ਿਕਰ ਖ਼ੁਦ ਜੈਤ ਰਾਮ ਜੀ ਨੇ ਆਪਣੀ ਬਾਣੀ ਵਿੱਚ ਕੀਤਾ ਹੈ। ਉਨ੍ਹਾਂ ਨੇ ਆਪਣੇ ਭਾਈਆਂ ਤੇ ਭੈਣਾਂ ਦੇ ਨਾਂ ਵੀ ਗਿਣਾਏ ਹਨ :

ਤੁਰਤੀਰਾਮ ਔਰ ਅੰਗਦ ਗਇਆ, ਤੀਜਾ ਆਸੇ ਰਾਮ ਕਹਾਇਆ
ਚੌਥਾ ਜੈਤ ਰਾਮ ਹੈ ਭਾਈ, ਸਤਗੁਰ ਚਰਨੋਂ ਸੁਰਤੀ ਲਾਈ।
ਦਿਲਕੌਰ ਔਰ ਗਯਾਨੀ ਹੈ ਭਾਈ, ਦੋਨੋ ਸਤਿਗੁਰ ਸਰਨੈ ਆਈ।

---

1. ਰਤਨ ਲਾਲ, ਮਾਰਗ ਸਾਰ, ਪੰਨਾ 425

ਆਪ ਦਾ ਬਚਪਨ, ਪੜ੍ਹਾਈ ਤੇ ਖੇਡ-ਕੁੱਦ ਸਭ ਛੁਡਾਨੀ ਵਿੱਚ ਹੀ ਹੋਇਆ। ਮਗਰੋਂ ਆਪ ਨੂੰ ਪਿਤਾ ਜੀ ਨੇ ਹੁਕਮ ਦਿੱਤਾ ਕਿ ਆਪ 'ਕਰੌਂਥਾ' ਚਲੇ ਜਾਉ। ਆਪ ਹੁਕਮ ਮੰਨ ਕੇ ਕਰੌਂਥਾ ਚਲੇ ਗਏ। ਕਰੌਂਥਾ ਪਿੰਡ ਵਾਲੇ ਲੋਕਾਂ ਨੇ ਇਨ੍ਹਾਂ ਦੇ ਨਾਂ 100 ਬਿੱਘਾ ਜ਼ਮੀਨ ਕਰ ਦਿੱਤੀ। ਇਹ ਆਪਣਾ ਆਸ਼ਰਮ ਬਣਾ ਕੇ ਉੱਥੇ ਹੀ ਰਹਿਣ ਲੱਗੇ ਅਤੇ ਤਪ ਭਜਨ ਤੇ ਉਪਦੇਸ਼ ਕਰਨ ਲੱਗੇ। ਇਸ ਥਾਂ ਅੱਜ ਵੀ ਉਨ੍ਹਾਂ ਦਾ ਇਕ ਲੋਟਾ, ਖੜਾਵਾਂ ਅਤੇ ਪਲੰਘ ਨਿਸ਼ਾਨੀ ਵਜੋਂ ਰੱਖੇ ਗਏ ਹਨ। ਇਨ੍ਹਾਂ ਵਲੋਂ ਲਿਖੀ ਬਾਣੀ ਨੂੰ 'ਗ੍ਰੰਥ ਸਾਹਿਬ' ਦਾ ਨਾਂ ਦਿੱਤਾ ਗਿਆ ਹੈ। ਸਵੇਰੇ ਸ਼ਾਮ ਗ੍ਰੰਥ ਸਾਹਿਬ ਦਾ ਪਾਠ ਹੁੰਦਾ ਹੈ ਅਤੇ ਧੂਪ-ਦੀਪ ਤੇ ਆਰਤੀ ਹੁੰਦੀ ਹੈ। ਆਪ ਜੀ ਦੇ ਪਿਤਾ ਜੀ ਹੀ ਆਪ ਦੇ ਗੁਰੂ ਸਨ :

- ਮੈਂ ਹੂੰ ਚਰਨ ਕੰਵਲ ਕਾ ਚੇਰਾ, ਗਰੀਬ ਦਾਸ ਗੁਰ ਸਤਗੁਰ ਮੇਰਾ
- ਜੈਤ ਰਾਮ ਕੂੰ ਸਤਗੁਰੁ ਭੇਟ, ਗਰੀਬ ਦਾਸ ਗੁਰੂ ਪੂਰਾ।

ਆਪ ਨੇ ਗਰੀਬ ਦਾਸ ਜੀ ਨੂੰ ਸੰਤ ਕਬੀਰ ਦਾਸ ਦਾ ਅਵਤਾਰ ਕਿਹਾ ਹੈ:

ਦਾਸ ਗਰੀਬ ਕਬੀਰ ਹੈ, ਕਬੀਰ ਗਰੀਬ ਜਾਨਿ।
ਗਰੀਬ ਕਬੀਰ ਭੇਦ ਨਹੀਂ ਦੂਜਾ, ਜੈਤ ਰਾਮ ਨਿਤ ਕੀਜੈ ਪੂਜਾ।

ਕਿੰਨੀ ਥਾਂ 'ਤੇ ਤਾਂ ਸੰਤ ਜੈਤ ਰਾਮ ਜੀ ਨੇ ਖ਼ੁਦ ਨੂੰ ਵੀ ਕਬੀਰ ਜੀ ਦਾ ਦਾਸ ਹੋਣ ਦੀ ਗੱਲ ਕੀਤੀ ਹੈ।

ਕੁਝ ਵਿਦਵਾਨ ਜੈਤ ਰਾਮ ਜੀ ਨੂੰ 'ਬਾਲ ਬ੍ਰਹਮਚਾਰੀ' ਮੰਨਦੇ ਹਨ, ਪਰ ਜੈਤ ਰਾਮ ਜੀ ਦੀ ਵੰਸ਼ ਪਰੰਪਰਾ ਹੁਣ ਤੱਕ ਵੀ ਚੱਲ ਰਹੀ ਹੈ। ਵੰਸ਼ ਵਿੱਚੋਂ ਅੱਠਵੀਂ ਥਾਂ 'ਤੇ ਸ੍ਰੀ ਭੂਪ ਸਿੰਘ ਜੀ ਨਾਲ ਅਸੀਂ ਵੀ ਮੁਲਾਕਾਤ ਕੀਤੀ ਹੈ। ਇਸ ਤੋਂ ਛੁੱਟ ਆਪ ਜੀ ਦੇ ਜੀਵਨੀਕਾਰ ਸਵਾਮੀ ਭਗਤ ਰਾਮ ਜੀ ਦੀ ਵੀ ਗਵਾਹੀ ਇਹੋ ਦੱਸਦੀ ਹੈ। "ਸੰਤ ਜੈਤ ਰਾਮ ਜੀ ਕਰੌਂਥਾ ਵਿੱਚ ਘੱਟ ਹੀ ਰਹਿੰਦੇ ਸਨ। ਉਹ ਵਿੱਚ ਵਿੱਚ ਬੀਵੀ-ਬੱਚਿਆਂ ਨੂੰ ਛੁਡਾਨੀ ਛੱਡ ਕੇ ਭ੍ਰਮਣ ਲਈ ਪੰਜਾਬ ਵੱਲ ਨਿਕਲ ਜਾਂਦੇ ਸਨ।"

ਸੰਤ ਜੈਤ ਰਾਮ ਜੀ ਬਹੁਤ ਚੰਗੇ ਤੇ ਨਿਪੁੰਨ ਬਾਣੀਕਾਰ ਸਨ। 'ਸਦਗੁਰੂ ਸ੍ਰੀ ਜੈਤ ਰਾਮ ਜੀ ਮਹਾਰਾਜ ਕੀ ਵਾਣੀ' - ਗ੍ਰੰਥ ਸਾਹਿਬ' ਦੇ ਨਾਂ ਹੇਠ ਛਪ ਚੁੱਕੀ ਹੈ। ਇਸ ਵਿਚ 6400 ਛੰਦ ਹਨ। ਗ੍ਰੰਥ ਦੇ ਅੰਤ ਵਿੱਚ ਆਈ ਪੁਸ਼ਪਿਕਾ ਤੋਂ ਪਤਾ ਲੱਗਦਾ ਹੈ ਕਿ ਇਹ ਸਮੁੱਚੀ ਬਾਣੀ ਸੰਮਤ 1893 (1836 ਈਸਵੀ) ਵਿੱਚ ਹਾੜ ਸੁਦੀ ਛਟ ਨੂੰ ਖ਼ਤਮ ਹੋਈ। ਸੰਤ ਜੈਤ ਰਾਮ ਜੀ ਨੇ ਆਪਣੇ ਹੱਥੀਂ ਬਾਣੀ ਲਿਖੀ ਸੀ ਇਸ ਦਾ ਕੋਈ ਪ੍ਰਮਾਣ ਪ੍ਰਾਪਤ ਨਹੀਂ ਹੁੰਦਾ। ਪ੍ਰਕਾਸ਼ਿਤ ਗ੍ਰੰਥ ਸਾਹਿਬ ਸੰਨ 1955 ਦੀ ਛਾਪ ਰੱਖਦਾ ਹੈ। ਸੰਤ ਜੈਤ ਰਾਮ ਜੀ ਦੀ ਬਾਣੀ 'ਤੇ ਪੀ. ਐੱਚ. ਡੀ. ਕਰਨ ਵਾਲੀ ਡਾ. ਸੁਨੀਤਾ ਸ਼ਰਮਾ ਨੇ ਸੰਤਾਂ ਦੀ ਬਾਣੀ ਵਿੱਚੋਂ ਇਨ੍ਹਾਂ ਕਾਵਿਗਤ ਵਿਸ਼ੇਸ਼ਤਾਵਾਂ ਦਾ ਜ਼ਿਕਰ ਕੀਤਾ ਹੈ :

(1) ਇਕ ਈਸ਼ਵਰਵਾਦ (2) ਅਵਤਾਰਵਾਦ (ਸਰਗੁਣ ਤੇ ਨਿਰਗੁਣ ਦੋਵੇਂ ਧਾਰਾਂ ਹਨ) (3) ਮਹਾਠਗਨੀ ਮਾਇਆ ਦੀ ਨਿੰਦਾ ਅਤੇ ਉਸ ਤੋਂ ਬਚਾਉ ਦੀ ਪ੍ਰੇਰਨਾ (4) ਸ਼ੂਨਵਾਦ ਦਾ ਸਮਰਥਨ (5) ਨਾਮ ਸਿਮਰਨ ਉੱਤੇ ਬਲ ਦੇਣਾ (6) ਸੰਤਾਂ ਦੀ ਰਹੱਸ ਸਾਧਨਾ (7) ਗੁਰੂ ਦੀ ਮਹੱਤਤਾ (8) ਨਿਰਗੁਣ ਬ੍ਰਹਮ ਦਾ ਸਮਰਥਨ (9) ਬਾਹਰੀ ਅਡੰਬਰ ਅਤੇ ਕਰਮਕਾਂਡਾਂ ਦੀ ਨਿੰਦਾ (10 ਜ਼ਾਤ-ਪਾਤ ਦਾ ਖੰਡਨ (11) ਨਿਸ਼ਕਾਮ ਭਗਤੀ ਉੱਤੇ ਜ਼ੋਰ।

ਇਨ੍ਹਾਂ ਦੇ ਜੀਵਨ ਨਾਲ ਸੰਬੰਧਿਤ ਕੁਝ ਜਾਣਕਾਰੀ ਭਕਤਰਾਮ ਦੀ ਰਚਨਾ 'ਜੀਵਨ ਚਰਿਤਰ' ਵਿਚ ਮਿਲਦੀ ਹੈ। ਡਾ. ਸੂਰਜ ਭਾਨ ਨੇ ਵੀ ਆਪਣੀ ਪੁਸਤਕ 'ਹਰਿਆਣਾ ਕਾ ਸੰਤ ਸਾਹਿਤਯ' ਵਿਚ ਇਨ੍ਹਾਂ ਦੇ ਜੀਵਨ ਅਤੇ ਸਾਹਿਤ ਬਾਰੇ ਚਰਚਾ ਕੀਤੀ ਹੈ।

ਸੰਤ ਜੈਤ ਰਾਮ ਜੀ ਜਿਵੇਂ ਕਿ ਉੱਪਰ ਵੀ ਜ਼ਿਕਰ ਕੀਤਾ ਗਿਆ ਹੈ, ਪੰਜਾਬ ਦੇ ਨਗਰਾਂ ਵਿੱਚ ਭ੍ਰਮਣ ਤੇ ਸਤਿਸੰਗ ਕਰਦੇ ਰਹਿੰਦੇ ਸਨ। ਇਸੇ ਲਈ ਆਪ ਦਾ ਦੇਹਾਂਤ ਮਹਿਤਪੁਰ (ਜ਼ਿਲ੍ਹਾ ਜਲੰਧਰ, ਨਕੋਦਰ ਨੇੜੇ) ਵਿਖੇ ਹੋਇਆ। ਮਹਿਤਪੁਰ ਵਿੱਚ ਆਪ ਜੀ ਦੀ ਸਮਾਧੀ ਬਣੀ ਹੋਈ ਹੈ। ਉਸ ਦੇ ਮਹੰਤ ਸ੍ਰੀ ਪੂਰਨਦਾਸ ਜੀ ਹਨ। ਕਰੌਂਥਾ ਵਿਖੇ ਵੀ ਇਨ੍ਹਾਂ ਦੇ ਆਸ਼ਰਮ ਕੋਲੇ ਇਕ ਛਤਰੀ ਵਿਦਮਾਨ ਹੈ। ਪਰਲੋਕ ਗਮਨ ਦੀ ਕੋਈ ਪੱਕੀ ਤਾਰੀਖ਼ ਜਾਂ ਸੰਮਤ ਪ੍ਰਾਪਤ ਨਹੀਂ ਹੋ ਸਕਿਆ। ਕਰੌਂਥਾ ਵਿਖੇ ਇਨ੍ਹਾਂ ਦੀ ਗੱਦੀ ਹੁਣ ਤੱਕ ਵੀ ਚੱਲ ਰਹੀ ਹੈ। ਉੱਥੋਂ ਦੇ ਗੱਦੀਦਾਰ ਰਹੇ ਹਨ - ਸੰਤ ਜੈਤ ਰਾਮ ਜੀ, ਮਹੰਤ ਬਿਸ਼ਨ ਦਾਸ ਜੀ, ਮਹੰਤ ਕਿਸ਼ਨ ਦਾਸ ਜੀ, ਮਹੰਤ ਨਾਰਾਇਣ ਦਾਸ ਜੀ, ਮਹੰਤ ਸੌਕਾ ਨੰਦ ਜੀ, ਮਹੰਤ ਬਾਲਕ ਦਾਸ ਜੀ, ਮਹੰਤ ਓਮ ਪ੍ਰਕਾਸ਼ ਜੀ।

ਇਨ੍ਹਾਂ ਦੀ ਬਾਣੀ ਨੂੰ ਗਰੀਬਦਾਸੀ ਪੰਥ ਦੀ ਕੁੰਜੀ ਖ਼ਿਆਲ ਕੀਤਾ ਜਾਂਦਾ ਹੈ। ਅਦਵੈਤਵਾਦੀ ਵਿਚਾਰਾਂ ਦੇ ਮੰਨਣ ਵਾਲੇ ਜੈਤ ਰਾਮ ਜੀ ਹਰ ਪੱਖੋਂ ਗੁਰੂ ਗਰੀਬ ਦਾਸ ਦੇ ਵਿਚਾਰਾਂ ਦੇ ਹੀ ਅਨੁਆਈ ਸਨ। ਉਨ੍ਹਾਂ ਦੀ ਬਾਣੀ ਦੇ ਕੁਝ ਨਮੂਨੇ ਦੇਖੋ :

- ਅਬਗਤ ਰੂਪ ਅਪਾਰਾ ਸੰਤੋ ਅਬਗਤ ਰੂਪ ਅਪਾਰਾ,
  ਆਦਿ ਨ ਅੰਤਿ ਮਧਿ ਨਹੀਂ ਜਾ ਕੈ, ਪਿੰਡ ਬ੍ਰਹਮੰਡ ਸੈ ਨਯਾਰਾ,
  ਰੂਪ ਨ ਬਰਨ ਅਬਸਰ ਅਨਾਦਿ ਜਾ ਕਾ ਕਰੋ ਬਿਚਾਰਾ।
- ਗਰੀਬ ਗੁਰੂ ਸੇ ਸਤਗੁਰੁ ਪਾਈਏ, ਗੁਰੁ ਸਤਗੁਰੁ ਨਾ ਦੋਇ।
  ਉਤਪੱਤ ਗਲਤਾਨ ਹੈ, ਡਰ ਅੰਤਰ ਮੇਂ ਜੋਇ।
- ਏਕ ਬੂੰਦ ਕਾ ਸਕਲ ਪਸਾਰਾ, ਏਕ ਜਾਤ ਏਕ ਪਾਤ।
  ਸਬ ਘਟ ਏਕੋ ਬੋਲਨਹਾਰਾ, ਊਚ ਨੀਚ ਨਹੀਂ ਭਾਤਿ।

- ਬਹੁ ਜਗੁ ਢੂਢਿ ਫਿਰ ਦੁਨੀਆ ਮੇਂ ਹੇਰਾ ਹਾਥ ਨ ਆਯਾ।
ਜਬ ਪਾਯਾ ਤਬ ਸਹਜੇ ਪਾਯਾ ਘਰ ਹੀ ਬੈਠੇ ਆਯਾ।
ਮਹਿਮਾ ਕਹਾਂ ਕਹੂੰ ਰੇ ਸਜਨੀ, ਜਯੂੰ ਗੂੰਗੇ ਗੁੜ ਖਾਯਾ।
ਸੈਨ ਕਰੇ ਮਨ ਹੀ ਮਨ ਜਾਨੇਂ, ਕਹਿ ਨ ਸਕੈ ਕੁਛ ਪਾਯਾ
ਸਯਾਮ ਸਲੌਨਾ ਖੇਲੈ ਭੌਨਾ, ਨਾਸਾ ਅਗ੍ਰੀ ਆਯਾ।
ਗਗਨ ਮੰਡਲ ਗਲਤਾਨ ਗਲੀਚਾ ਤਹਾਂ ਵਹਾਂ ਆਸਨ ਲਾਯਾ।

ਸੰਤ ਜੈਤ ਰਾਮ ਜੀ ਨੇ ਆਪਣੀ ਬਾਣੀ ਵਿੱਚ ਹਰ ਗੱਲ ਆਮ ਲੋਕਾਂ ਨੂੰ ਪ੍ਰਚਲਤ ਉਦਾਹਰਣਾਂ ਨਾਲ ਸਮਝਾਉਣ ਦੀ ਸਫਲ ਕੋਸ਼ਿਸ਼ ਕੀਤੀ ਹੈ। ਸੰਤ ਦੀ ਪਛਾਣ ਬਾਰੇ ਉਹ ਲਿਖਦੇ ਹਨ :

ਸੰਤ ਸਮਾਗਮ ਸਾਰ ਹੈ ਤੀਨ ਲੋਕ ਕੇ ਮਾਂਹੀ।
ਸਤਿਗੁਰੁ ਹੋਹੀ ਸੰਤ ਕਹੂ ਸੰਤ ਸਮਤੁਲ ਭਛ ਨਾਹੀ।

ਉਨ੍ਹਾਂ ਦੀ ਬਾਣੀ ਵਿੱਚ ਸਾਧਨਾ, ਖਾਸ ਕਰਕੇ ਅਧਿਆਤਮਕ ਸਾਧਨਾ ਵਿੱਚ ਜੋਗ, ਪ੍ਰਤੀਕਾਂ ਆਦਿ ਦੀ ਵਰਤੋਂ ਕੀਤੀ ਗਈ ਹੈ। ਇਸ ਕਰਕੇ ਉਨ੍ਹਾਂ ਨੇ ਲਿਖਿਆ ਹੈ :

ਸਬਦ ਬਿਨਾ ਸੁਰਤਿ ਆਂਧਰੀ ਕਹੋ ਕਹਾ ਕੋ ਜਾਇ।
ਦੁਆਰ ਨ ਪਾਵੇ ਸਬਦ ਕਾ ਫਿਰ ਫਿਰ ਭਟਕਾ ਖਾਇ।

ਕਰਮ ਦਾ ਫਲ ਸਭ ਨੂੰ ਭੋਗਣਾ ਪਵੇਗਾ :

ਕਰਮ ਧਰਤੀ ਸਰੀਰ ਜੁਗ ਅੰਤਰਿ ਜੋ ਬੋਵੈ ਸੋ ਖਾਤੁ।

ਉਨ੍ਹਾਂ ਨਿਰਗੁਣ ਪੰਥੀ ਹੁੰਦੇ ਹੋਏ ਵੀ ਦਸ਼ਰਥ ਪੁੱਤਰ, ਪਤਿੱਤ ਪਾਵਨ ਅਤੇ ਅਵਤਾਰੀ ਰਾਮ ਵਿੱਚ ਦ੍ਰਿੜ ਆਸਥਾ ਪ੍ਰਗਟ ਕੀਤੀ ਹੈ :

- ਪਤਿਤ ਉਧਾਰਨ ਆਇਆ ਰਾਮਚੰਦਰ ਅਵਤਾਰ।
- ਚਿਤਰਕੂਟ ਮੇਂ ਜਾਇ ਕਰ ਠਹਿਰੇ ਦੋਨੋ ਵੀਰ।
ਸੀਤਾ ਪਤਨੀ ਸਾਥ ਹੈ ਰਾਮਚੰਦਰ ਰਘਬੀਰ।

ਬਾਣੀ ਪੜ੍ਹ ਕੇ ਪਤਾ ਚੱਲਦਾ ਹੈ ਕਿ ਸੰਤ ਜੈਤ ਰਾਮ ਜੀ ਇਕ ਪੁੱਜੇ ਹੋਏ ਸੰਤ ਸਨ। ਗਰੀਬ ਦਾਸ ਜੀ ਦੀ ਗੱਦੀ 'ਤੇ ਇਨ੍ਹਾਂ ਦੇ ਜੁੜਵਾਂ ਭਾਈ ਤੁਰਤੀ ਰਾਮ ਜੀ ਬੈਠੇ ਅਤੇ ਜੈਤ ਰਾਮ ਨੂੰ ਇਨ੍ਹਾਂ ਦੇ ਜੱਦੀ ਪਿੰਡ ਕਰੌਂਥਾ ਦੇ ਲੋਕ ਆਪਣੇ ਪਿੰਡ ਲੈ ਗਏ। ਕਰੌਂਥਾ ਨੂੰ ਆਪਣਾ ਮੁੱਖ ਪ੍ਰਚਾਰ ਕੇਂਦਰ ਬਣਾਉਣ ਪਿੱਛੋਂ ਆਪ ਪੰਜਾਬ ਦੇ ਹੋਰ ਸਥਾਨਾਂ 'ਤੇ ਵਿਚਰਦੇ ਰਹੇ ਤੇ ਨਾਮ-ਸਿਮਰਨ, ਸਮਾਨਤਾ ਅਤੇ ਸਾਦਾ ਜੀਵਨ ਜਿਊਣ ਦਾ ਉਪਦੇਸ਼ ਕਰਦੇ ਰਹੇ। ਜਲੰਧਰ ਜ਼ਿਲ੍ਹੇ ਦੇ ਫਲੌਰ, ਮਹਿਤਪੁਰ ਤੇ ਨੂਰ ਮਹਿਲ ਆਦਿ ਆਪ ਦੇ ਖ਼ਾਸ ਥਾਂ ਰਹੇ ਹਨ।

# 50

# ਸੰਤ ਹਿਰਦੇ ਦਾਸ ਜੀ ਬਾਦਲੀ

ਆਪ ਅਜੋਕੇ ਹਰਿਆਣਾ ਪ੍ਰਦੇਸ਼ ਅਤੇ ਵਡੇਰੇ ਪੰਜਾਬ ਦੇ ਪ੍ਰਸਿੱਧ ਸੰਤ ਹੋਏ ਹਨ। ਆਪ ਘਰ ਗ੍ਰਿਹਸਥੀ ਵਿੱਚ ਰਹਿ ਕੇ ਰਾਮ-ਨਾਮ ਜਪਣ ਵਾਲੇ ਅਤੇ ਲੋਕਾਂ ਨੂੰ ਪਰਮਾਰਥ ਦੇ ਮਾਰਗ 'ਤੇ ਲਾਉਣ ਵਾਲੇ ਸੰਤ ਸਨ।

ਆਪ ਜੀ ਦਾ ਜਨਮ ਬਾਦਲੀ ਵਿਖੇ ਜੇਠ ਵਦੀ ਚੌਦਸ, ਦਿਨ ਵੀਰਵਾਰ ਨੂੰ ਹੋਇਆ। ਜਨਮ ਦਾ ਸੰਮਤ 1932 ਬਿਕਰਮੀ ਜਾਂ 1874 ਈਸਵੀ ਦੱਸਿਆ ਜਾਂਦਾ ਹੈ। ਆਪ ਦੇ ਪਿਤਾ ਜੀ ਦਾ ਨਾਂ ਲਾਲਾ ਜੁਗਲ ਕਿਸ਼ੋਰ ਸੀ। ਬਾਦਲੀ ਤਹਿਸੀਲ ਝੱਜਰ, ਜ਼ਿਲ੍ਹਾ ਰੋਹਤਕ ਦਾ ਇਕ ਮਸ਼ਹੂਰ ਥਾਂ ਹੈ ਜੋ ਅੰਬਾਲਾ-ਦਿੱਲੀ ਮਾਰਗ 'ਤੇ ਸਥਿਤ ਹੈ। ਆਪ ਦਾ ਜਨਮ-ਨਾਮ ਲਾਲਾ ਹਰਦੁਵਾਰੀ ਮੱਲ ਰੱਖਿਆ ਗਿਆ ਸੀ। ਮਗਰੋਂ ਆਪ ਬਾਣੀ ਵਿੱਚ ਆਪਣਾ ਨਾਂ ਹਿਰਦੇ ਦਾਸ ਜਾਂ ਸਿਰਫ਼ ਹਰਦੇਦਾਸ ਹੀ ਲਿਖਦੇ ਰਹੇ। ਆਪ ਦੀ ਉਮਰ ਅਜੇ ਮਸਾਂ 14-15 ਵਰ੍ਹੇ ਸੀ ਕਿ ਆਪ ਦੇ ਪਿਤਾ ਜੀ ਦਾ ਪਰਲੋਕ ਗਮਨ ਹੋ ਗਿਆ। ਘਰਬਾਰ ਦੀ ਤੇ ਦੁਕਾਨਦਾਰੀ ਦੀ ਸਾਰੀ ਜ਼ਿੰਮੇਵਾਰੀ ਆਪ ਉੱਤੇ ਹੀ ਆ ਪਈ। ਇਸੇ ਸਿਲਸਿਲੇ ਵਿੱਚ ਆਪ ਨੂੰ ਮਕਤਬ ਦੀ ਪੜ੍ਹਾਈ ਵੀ ਵਿੱਚ ਹੀ ਛੱਡਣੀ ਪਈ। ਆਪ ਲਗਾਤਾਰ ਦੁਕਾਨ 'ਤੇ ਬੈਠਣ ਲੱਗੇ।

ਆਪ ਨੇ ਕਿਸੇ ਦੇਹਧਾਰੀ ਵਿਅਕਤੀ ਨੂੰ ਆਪਣਾ ਗੁਰੂ ਧਾਰਨ ਨਹੀਂ ਕੀਤਾ ਜਿਵੇਂ ਕਿ ਅਧਿਆਤਮਿਕ ਪਥ ਦੇ ਰਾਹੀ ਲਈ ਜ਼ਰੂਰੀ ਹੁੰਦਾ ਹੈ। ਉਂਜ ਆਪ ਸਦਾ ਸੰਤ ਕਬੀਰ ਨੂੰ ਹੀ ਆਪਣਾ ਗੁਰੂ ਕਿਹਾ ਕਰਦੇ ਸਨ। ਸੰਤ ਕਬੀਰ ਜੀ ਆਪ ਦੇ ਮਾਨਸ ਗੁਰੂ ਸਨ। ਮਨ ਵਿੱਚ ਉਨ੍ਹਾਂ ਨੂੰ ਗੁਰੂ ਧਾਰ ਲਿਆ ਤੇ ਬਸ। ਆਪ ਉੱਤੇ ਆਪਣੇ ਗੁਆਂਢੀ ਸੰਤ ਗਰੀਬ ਦਾਸ ਜੀ ਦਾ ਵੀ ਚੰਗਾ ਪ੍ਰਭਾਵ ਪੈਂਦਾ ਰਿਹਾ ਸੀ। ਬਚਪਨ ਤੋਂ ਹੀ ਆਪ ਸੰਤ ਗਰੀਬ ਦਾਸ ਛੁਡਾਨੀ ਵਾਲੇ ਸੰਤਾਂ ਦੀ ਬਾਣੀ ਪੜ੍ਹਦੇ ਰਹਿੰਦੇ ਸਨ। ਕਹਿੰਦੇ ਹਨ ਇਕ ਵਾਰੀ

ਦੀ ਗੱਲ ਹੈ ਕਿ ਹਿਰਦੇ ਦਾਸ ਜੀ ਸੰਤ ਛੁਡਾਨੀ ਵਾਲੇ ਗਰੀਬ ਦਾਸ ਜੀ ਦੀ ਸਮਾਧੀ 'ਤੇ ਗਏ। ਉੱਥੇ ਬੈਠ ਕੇ ਉਨ੍ਹਾਂ ਨੇ ਗਰੀਬ ਦਾਸ ਜੀ ਦੀ ਬਾਣੀ ਦਾ ਪਾਠ ਕੀਤਾ। ਤਨ-ਬਦਨ ਰੋਮਾਂਚਿਤ ਹੋ ਉੱਠਿਆ। ਇਕ ਨਵਾਂ ਹੁਲਾਰਾ ਅਨੁਭਵ ਕੀਤਾ। ਅਧਿਆਤਮ ਅਨੁਭਵ ਦਾ ਇਹ ਪਹਿਲਾ ਮੌਕਾ ਸੀ। ਦੂਜਾ ਪ੍ਰਭਾਵ ਆਪ ਨੇ ਆਪਣੇ ਗੁਆਂਢੀ ਇੰਦਰਾਜ ਜੀ ਦਾ ਗ੍ਰਹਿਣ ਕੀਤਾ।

ਘਰ ਗ੍ਰਹਿਸਥੀ ਦਾ ਕੰਮ ਬਰਾਬਰ ਚਲਾਉਂਦੇ ਰਹੇ। ਆਪ ਜੀ ਦੇ ਦੋ ਪੁੱਤਰ ਅਤੇ ਤਿੰਨ ਧੀਆਂ ਪੈਦਾ ਹੋਈਆਂ। ਵੱਡੇ ਪੁੱਤਰ ਦਾ ਨਾਂ ਲਾਲਾ ਛੋਟੂ ਰਾਮ ਰੱਖਿਆ ਗਿਆ, ਪਰ ਇਸ ਦਾ ਦੇਹਾਂਤ ਚੜ੍ਹਦੀ ਜਵਾਨੀ ਵਿੱਚ ਹੀ ਹੋ ਗਿਆ। ਦੂਜਾ ਸਪੁੱਤਰ ਰਾਮ ਚੰਦਰ ਸੀ ਜੋ ਇਨ੍ਹਾਂ ਨਾਲ ਮਿਲ ਕੇ ਦੁਕਾਨ ਦਾ ਕੰਮ-ਕਾਰ ਸਾਂਭਦਾ ਰਿਹਾ।

ਸੰਤ ਹਿਰਦੇ ਦਾਸ ਜੀ ਪਿੰਡ ਦੀ ਦੁਕਾਨ ਤੇ ਚੁੱਪਚਾਪ ਜਾਪ ਕਰਦੇ ਰਹਿੰਦੇ। ਉਹ ਬਹੁਤ ਘੱਟ ਬੋਲਦੇ ਸਨ। ਅੰਦਰ ਅਜਪਾ ਜਾਪ ਜੁ ਚੱਲਦਾ ਰਹਿੰਦਾ ਸੀ। ਦੁਕਾਨ ਹੀ ਆਪ ਦਾ ਸਤਿਸੰਗ ਘਰ ਹੋ ਗਿਆ। ਸਤਿਸੰਗ ਵਿੱਚ ਆਪ ਆਪਣੇ ਲਿਖੇ ਸ਼ਬਦਾਂ ਤੇ ਸਲੋਕਾਂ ਦਾ ਪਾਠ ਬਹੁਤ ਘੱਟ ਕਰਿਆ ਕਰਦੇ ਸਨ। ਆਪ ਦੀ ਬਾਣੀ ਜੋ ਪ੍ਰਾਪਤ ਹੁੰਦੀ ਹੈ ਉਹ ਸ਼ਬਦਾਂ ਤੇ ਸਲੋਕਾਂ ਦੇ ਰੂਪ ਹੀ ਉਪਲਬਧ ਹੈ। ਬਹੁਤ ਕਰਕੇ ਸਤਿਸੰਗ ਵਿੱਚ ਆਪ ਸੰਤ ਸ੍ਰੀ ਕਬੀਰ ਦਾਸ, ਸੰਤ ਦਾਦੂ ਦਯਾਲ ਜੀ ਅਤੇ ਸੰਤ ਸ੍ਰੀ ਗਰੀਬ ਦਾਸ ਜੀ ਛੁਡਾਨੀ ਵਾਲਿਆਂ ਦੀਆਂ ਬਾਣੀਆਂ ਹੀ ਸੁਣਦੇ ਤੇ ਸੁਣਾਉਂਦੇ ਹੁੰਦੇ ਸਨ। ਸਾਧਕਾਂ-ਸੇਵਕਾਂ ਦੀ ਭੀੜ ਜੁੜਨ ਲੱਗ ਗਈ। ਉਨ੍ਹਾਂ ਦੀਆਂ ਸ਼ੰਕਾਵਾਂ ਦਾ ਸਮਾਧਾਨ ਕਰਨ ਲਈ ਆਪ ਸੰਖੇਪ ਵਿੱਚ ਉਨ੍ਹਾਂ ਦਾ ਉੱਤਰ ਦੇ ਦਿੰਦੇ ਸਨ।

ਸਤਿਸੰਗ ਤੋਂ ਛੁੱਟ ਸਾਧੂ ਸੰਗਤ ਅਤੇ ਸੰਤ ਸਮਾਗਮ ਇਨ੍ਹਾਂ ਦਾ ਹੋਰ ਦੂਜਾ ਵੱਡਾ ਰੁਝੇਵਾਂ ਸੀ। ਕਈ ਵਾਰ ਸੰਤਾਂ ਨਾਲ ਆਪ ਦੀਆਂ ਲੰਮੀਆਂ ਗੋਸ਼ਟੀਆਂ ਹੁੰਦੀਆਂ ਰਹਿੰਦੀਆਂ ਸਨ। ਆਪ ਜੀ ਬਾਹਰੀ ਆਡੰਬਰ, ਝੂਠੇ-ਦਿਖਾਵੇ ਅਤੇ ਕਰਮਕਾਂਡ ਦੇ ਬਹੁਤ ਵਿਰੁੱਧ ਸਨ। ਆਪ ਜੀ ਦੇ ਇਕ ਜੀਵਨੀਕਾਰ ਸ੍ਰੀ ਮਨਸਾ ਰਾਮ ਗੁਪਤ ਦਿੱਲੀ ਨਿਵਾਸੀ ਆਪ ਬਾਰੇ ਲਿਖਦੇ ਹਨ, 'ਆਪ ਸਤਿਗੁਰੂ ਭਗਤੀ 'ਤੇ ਜ਼ੋਰ ਦਿੰਦੇ ਸਨ ਕਿ ਜੀਵ ਬਿਰਹੋਂ ਜਗਾਵੇ ਅਤੇ ਨੂਰਾਨੀ ਸ਼ਬਦ ਸਰੂਪ ਵਿੱਚੋਂ ਸਤਿਗੁਰ ਸੰਤ ਕਬੀਰ ਨੂੰ ਦੇਖੇ। ਸਤਿਗੁਰੂ ਚੁੰਬਕ ਰੂਪ ਹੈ ਅਤੇ ਜੀਵ ਨੂੰ ਖ਼ੁਦ ਉੱਪਰ ਉਠਾ ਦਿੰਦੇ ਹਨ। ਜੀਵ ਅੰਦਰ ਉਸ ਨੂੰ ਮਿਲਣ ਦੀ ਡਾਢੀ ਤਾਂਘ ਅਤੇ ਬਿਰਹੋਂ ਹੋਣੀ ਚਾਹੀਦੀ ਹੈ। ਇਹੋ ਗੱਲ ਸਭ ਸੰਤਾਂ ਨੇ ਆਖੀ ਹੈ। ਕਬੀਰ ਸਾਹਿਬ ਸਤਿਪੁਰਸ਼ ਦੀ ਆਗਿਆ ਸਦਕਾ ਸੰਸਾਰ ਦੇ ਦੁਖੀ ਜੀਵਾਂ ਨੂੰ ਕਾਲ-ਜਾਲ ਤੋਂ ਛੁਡਾਉਣ ਲਈ ਇਸ ਸੰਸਾਰ ਵਿੱਚ ਮੌਜੂਦ ਹਨ ਅਤੇ

ਉਹੋ ਜੀਵ ਨੂੰ ਦਰਸਨ ਦਿੰਦੇ ਹਨ। ਸੰਤ ਅਤੇ ਸਤਿਪੁਰਸ਼ ਵਿੱਚ ਕੋਈ ਭੇਦ ਨਹੀਂ ਰਹਿੰਦਾ ਹੈ।

ਮਨਸਾ ਰਾਮ ਜੀ ਵਲੋਂ ਦੱਸੇ ਸੰਤ ਹਿਰਦੇ ਦਾਸ ਜੀ ਦੇ ਵਿਚਾਰ ਦੇਖ ਕੇ ਪਤਾ ਚੱਲਦਾ ਹੈ ਕਿ ਆਪ ਜੀ ਦੇ ਉਪਦੇਸ਼ ਬਚਨ ਸੰਤ-ਸਾਹਿਤ ਦੇ ਹੋਰ ਮੁਖੀ ਸੰਤਾਂ ਨਾਲ ਪੂਰੀ ਤਰ੍ਹਾਂ ਮੇਲ ਖਾਂਦੇ ਹਨ। ਆਪ ਜੀ ਦੀ ਬਾਣੀ ਤੋਂ ਪਤਾ ਲੱਗਦਾ ਹੈ ਕਿ ਆਪ ਕਬੀਰ, ਦਾਦੂ, ਗਰੀਬ ਦਾਸ ਤੋਂ ਛੁੱਟ ਰਾਧਾ ਸਵਾਮੀ ਮਤ ਦੇ ਸਤਿਗੁਰਾਂ ਤੋਂ ਵੀ ਪ੍ਰਭਾਵਿਤ ਸਨ। ਜਾਣਕਾਰ ਲੋਕ ਦੱਸਦੇ ਹਨ ਕਿ ਆਪ ਜੀ ਦਾ ਆਗਰੇ ਦੇ ਰਾਧਾ ਸਵਾਮੀ ਸਤਿਸੰਗ ਵਿੱਚ ਆਉਣਾ-ਜਾਣਾ ਵੀ ਬਣਿਆ ਹੋਇਆ ਸੀ।

ਸੰਤ ਸ੍ਰੀ ਹਿਰਦੇ ਦਾਸ ਜੀ ਚਮਤਕਾਰ, ਜ਼ਾਤ-ਪਾਤ, ਮੂਰਤੀ-ਪੂਜਾ, ਆਦਿ ਦੇ ਸਖ਼ਤ ਵਿਰੋਧੀ ਸਨ। ਸਾਦਾ ਜੀਵਨ, ਸਾਦਾ ਰਹਿਣ-ਸਹਿਣ, ਸਾਦਾ ਤੇ ਸਾਤਵਿਕ ਭੋਜਨ, ਮਹਿਮਾਨਾਂ ਦਾ ਸਤਿਕਾਰ, ਸੇਵਾ-ਸਿਮਰਨ, ਸੰਜਮ ਅਤੇ ਦਾਨ-ਇਸਨਾਨ ਦੇ ਆਪ ਮੰਨਣ ਵਾਲੇ ਸਨ। ਬਾਲ ਬੱਚਿਆਂ ਨੂੰ ਦੁਨੀਆ ਦੇ ਝੱਖੜ ਝੇੜੇ ਝੱਲਣ ਜੋਗਾ ਬਣਾਉਣਾ ਆਪ ਆਪਣਾ ਕਰਤੱਵ ਸਮਝਦੇ ਸਨ।

ਪਰਿਵਾਰ ਦੇ ਝਮੇਲਿਆਂ ਤੋਂ ਵਿਹਲੇ ਹੋ ਕੇ ਆਪ ਆਪਣੇ ਇਕ ਸੇਵਕ ਕੋਲ ਉਸ ਦੇ ਪਿੰਡ ਕੋਹੜੀ (ਰੋਹਤਕ) ਚਲੇ ਗਏ। ਉੱਥੇ ਦਿਨ-ਰਾਤ ਸਤਿਸੰਗ ਹੁੰਦਾ। ਕਹਿੰਦੇ ਹਨ ਕਿ ਆਪ ਜੀ ਦੀਆਂ ਸਰਲ ਤੇ ਸਿੱਧੀਆਂ ਗੱਲਾਂ ਤੋਂ ਪ੍ਰਭਾਵਿਤ ਹੋ ਕੇ ਰਾਧਾ ਸਵਾਮੀ ਮਤ ਨੂੰ ਮੰਨਣ ਵਾਲੇ ਅਨੇਕ ਸ਼ਰਧਾਲੂ ਆਪ ਜੀ ਦੀ ਸ਼ਰਨ ਵਿੱਚ ਆ ਗਏ। ਇਸੇ ਵੇਲੇ ਆਪ ਦੀ ਭੇਂਟ ਉਸ ਵੇਲੇ ਦੇ ਰਾਧਾ ਸਵਾਮੀ ਗੁਰੂ ਮਹਾਰਾਜ ਆਨੰਦ ਸਰੂਪੀ ਜੀ ਨਾਲ ਵੀ ਹੋਈ ਦੱਸੀ ਜਾਂਦੀ ਹੈ।

ਅੰਤ ਵਿੱਚ 84 ਵਰ੍ਹੇ ਦੀ ਉਮਰ ਭੋਗ ਕੇ 16 ਮਾਰਚ, 1959 ਨੂੰ ਆਪ ਜੀ ਨੇ ਸਰੀਰ ਤਿਆਗ ਕੀਤਾ। ਆਪ ਦੀ ਸਮਾਧੀ ਕੋਹੜੀ ਵਿਖੇ ਬਣੀ ਹੋਈ ਹੈ। ਇੱਥੇ ਆਪ ਦੀ ਯਾਦ ਵਿੱਚ ਲੰਗਰ ਚੱਲਦਾ ਹੈ। ਕੁਝ ਯਾਦਗਾਰਾਂ ਵੀ ਸਾਂਭ ਕੇ ਰੱਖੀਆਂ ਹੋਈਆਂ ਹਨ।

ਜਿਵੇਂ ਕਿ ਪਹਿਲਾਂ ਦੱਸਿਆ ਗਿਆ ਹੈ ਆਪ ਸ਼ਬਦਾਂ ਤੇ ਸਲੋਕਾਂ ਵਿੱਚ ਬਾਣੀ ਰਚਦੇ ਸਨ। ਇਹ ਸਾਰੇ ਸ਼ਬਦ-ਸਲੋਕ ਮਗਰੋਂ 'ਹਿਰਦੇ ਪ੍ਰਕਾਸ਼' ਨਾਮੀ ਗ੍ਰੰਥ ਵਿੱਚ ਸੰਗ੍ਰਹਿਤ ਕਰ ਦਿੱਤੇ ਗਏ ਹਨ। 'ਹਿਰਦੇ ਪ੍ਰਕਾਸ਼' ਦੇ ਅਧਿਐਨ ਪਿੱਛੋਂ ਸਿੱਟਾ ਕੱਢਦੇ ਹੋਏ ਡਾ. ਯਸ਼ ਗੁਲਾਟੀ ਲਿਖਦੇ ਹਨ, "ਸਪੱਸ਼ਟ ਹੈ ਕਿ ਹਿਰਦੇ ਪ੍ਰਕਾਸ਼ ਵਿੱਚ ਵੀ ਆਮ ਕਰਕੇ ਉਹੋ ਵਿਸ਼ੇ ਲਏ ਗਏ ਹਨ ਜੋ ਹੋਰ ਸੰਤਾਂ ਦੀਆਂ ਰਚਨਾਵਾਂ ਵਿੱਚ ਵੀ ਮਿਲਦੇ ਹਨ। ਹਿਰਦੇ ਦਾਸ ਜੀ ਕਿਤੇ ਸੰਸਾਰ ਦੀ ਨਾਸ਼ਮਾਨਤਾ ਦਾ ਵਰਣਨ ਕਰਦੇ ਹਨ, ਕਿਤੇ ਮਾਇਆ ਵਲੋਂ ਮਨੁੱਖ

ਨੂੰ ਰਾਹੋਂ ਭਟਕਾਉਣ ਦੇ ਯਤਨਾਂ ਦਾ ਚਿੱਤਰਣ ਕਰਦੇ ਹਨ ਅਤੇ ਕਿਧਰੇ ਨਾਮ-ਸਿਮਰਨ, ਸਤਿਸੰਗਤਿ ਅਤੇ ਗੁਰੂ ਕਿਰਪਾ ਰਾਹੀਂ ਪਰਮ ਲਖਸ਼ ਦੀ ਪ੍ਰਾਪਤੀ ਦੀ ਪ੍ਰੇਰਨਾ ਦਿੰਦੇ ਹਨ। ਸਪੱਸ਼ਟ ਹੈ ਉਨ੍ਹਾਂ ਦੇ ਕਾਵਿਆਤਮਕ ਸਰੋਕਾਰ ਲੌਕਿਕ ਨਹੀਂ ਅਲੌਕਿਕ ਹਨ। ਉਹ ਮਨੁੱਖ ਦੀਆਂ ਸਦੀਵੀ ਜਿਗਿਆਸਾਂ ਨਾਲ ਜੁੜੇ ਹਨ। ਇਸ ਲਈ ਹਿਰਦੇ ਦਾਸ ਜੀ ਵਰਗੇ ਕਵੀ ਦੇ ਕਾਵਿ ਬਾਰੇ ਸਰਸਤਾ ਦਾ ਸੁਆਲ ਉਠਾਉਣਾ ਢੁਕਵਾਂ ਪ੍ਰਤੀਤ ਨਹੀਂ ਹੁੰਦਾ। ਉਨ੍ਹਾਂ ਦਾ 'ਹਿਰਦੇ ਪ੍ਰਕਾਸ਼' ਮੁੱਖ ਰੂਪ ਵਿੱਚ ਸਾਖੀ ਦੇ ਰੂਪ ਵਿੱਚ ਹੈ। ਇਸ ਤੋਂ ਛੁੱਟ ਕੁਝ ਸ਼ਬਦ, ਕਕਹਿਰਾ, ਸੋਲਹ ਤਿਥੀ, ਸਾਤਵਾਰ ਅਤੇ ਰੇਖਤੇ ਵੀ ਇਸ ਵਿੱਚ ਪ੍ਰਾਪਤ ਹਨ। ਉਨ੍ਹਾਂ ਦੇ ਗ੍ਰੰਥ ਵਿੱਚ ਪ੍ਰਾਪਤ ਉਹ ਸ਼ਬਦ ਖ਼ਾਸੇ ਸਰਸ ਹਨ ਜਿਨ੍ਹਾਂ ਵਿੱਚ ਉਹ ਸੰਸਾਰਕਤਾ ਦੇ ਫੰਦੇ ਵਿੱਚ ਛਟਪਟਾ ਰਹੀ ਮਾਨਵਤਾ ਵਲੋਂ ਪਰਮਾਤਮਾ ਨੂੰ ਉਲਾਂਭੇ ਦੁਆਉਂਦੇ ਹਨ। ਉਲਾਂਭੇ ਗੁੱਧੀ ਬੇਨਤੀ ਕਾਰਨ ਇਨ੍ਹਾਂ ਵਿਚ ਪਾਠਕ ਨੂੰ ਬੰਨ੍ਹ ਕੇ ਰੱਖਣ ਦੀ ਸਮਰੱਥਾ ਕਾਫ਼ੀ ਵਧ ਗਈ ਹੈ।"

ਸੰਤ ਜੀ ਦੀ ਭਾਸ਼ਾ ਵਿੱਚ ਪੰਜਾਬੀ ਦੇ ਸਥਾਨਕ ਬੋਲ-ਚਾਲ ਦੇ ਸ਼ਬਦ ਭਰਪੂਰ ਮਿਲਦੇ ਹਨ ਜਿਵੇਂ ਡਾਮਾਡੋਲ, ਲੂਕ, ਤਕਤੀ, ਸਰਕ, ਮੇਹਰ ਕੀ ਨਜ਼ਰ, ਸਾਲਣਾ, ਲੰਘਿਏ ਪਾਰ ਹੱਲਾ, ਭੋਂਦੂ, ਤਾਬੇ, ਕਿਰਤ। ਸਭ ਤੋਂ ਵਧੇਰੇ ਸਤਿਗੁਰੂ ਦੀ ਮਹਿਮਾ ਕੀਤੀ ਗਈ ਹੈ। ਕਿਤੇ ਇੰਦਰਾਜ ਜੀ ਨੂੰ ਗੁਰੂ ਕਿਹਾ ਹੈ ਕਿਧਰੇ ਸੰਤ ਕਬੀਰ ਨੂੰ। ਸਾਹਿਬ ਸਤਿਗੁਰ ਅਤੇ ਸਾਧ ਆਪ ਲਈ ਇਕੋ ਅਰਥ ਰੱਖਦੇ ਹਨ। ਸਤਿਗੁਰ ਨੂੰ ਆਪ ਨੇ ਇਕ ਥਾਂ ਧੋਬੀ ਕਿਹਾ ਹੈ। (ਪੰਨਾ 21) ਇਕ ਥਾਂ ਸਰਾਫ਼ ਕਿਹਾ ਹੈ (ਪੰਨਾ 87) ਅਨੇਕ ਥਾਵਾਂ 'ਤੇ ਸੁਨਾਰ ਕਿਹਾ ਹੈ (ਪੰਨਾ 88, 89, 96) 'ਗੁਰੂ ਪਾਰਖ' ਸਿਰਲੇਖ ਹੇਠਾਂ ਅਜੋਕੇ 'ਗੁਰੂਡਮ' ਦਾ ਵੀ ਚੰਗਾ ਮੱਕੂ ਬੰਨ੍ਹਿਆ ਗਿਆ ਹੈ ਅਤੇ ਸਭ ਦੇਹਧਾਰੀ ਗੁਰੂਆਂ ਨੂੰ 'ਸਵਾਰਥੀ' (ਪੰਨਾ 16) ਕਿਹਾ ਗਿਆ ਹੈ। ਭੇਖੀ ਸਾਧਾਂ ਦੀ ਵੀ ਨਿੰਦਾ ਕੀਤੀ ਗਈ ਹੈ (ਪੰਨਾ 39, 35)। ਪਰਨਾਰੀ ਤੇ ਪਰ ਧਨ 'ਤੇ ਚਿੱਤ ਦੇਣ ਦੀ ਨਿਖੇਧੀ ਕੀਤੀ ਗਈ ਹੈ (ਪੰਨਾ 47)। ਅਨੇਕ ਥਾਂ ਵੇਦਾਂਤ, ਗੀਤਾ ਅਤੇ ਭਾਗਵਤ, ਮੂਰਤੀ ਪੂਜਾ ਅਤੇ ਗਾਇਤ੍ਰੀ ਦਾ ਵਿਰੋਧ ਕੀਤਾ ਮਿਲਦਾ ਹੈ। ਪੰਡਤ, ਕਾਜ਼ੀ, ਗਿਆਨੀ-ਧਿਆਨੀ, ਰਿਸ਼ੀ-ਮੁਨੀ, ਜੋਗੀ ਆਦਿ ਸਭ ਭੁੱਲ ਦਾ ਸ਼ਿਕਾਰ ਰਹੇ ਹਨ, ਇਹ ਗੱਲ ਆਪ ਪੰਨਾ 80-81 'ਤੇ ਖ਼ੂਬ ਚਟਖਾਰੇ ਲੈ ਕੇ ਕਹਿ ਰਹੇ ਹਨ। 'ਹਿਰਦੇ ਪ੍ਰਕਾਸ਼' ਦੀ ਤਰਤੀਬ ਇਸ ਤਰ੍ਹਾਂ ਹੈ। ਦੋ ਭਾਗ ਹਨ, ਪਹਿਲੇ ਭਾਗ ਵਿੱਚ 28 ਸਿਰਲੇਖ ਹਨ - ਗੁਰੂਦੇਵ ਦਾ ਅੰਗ, ਗੁਰੂ ਪਾਰਖ, ਸੇਵਕ, ਭੇਦ ਬਾਨੀ ਸਤਗੁਰ, ਚਿਤਾਵਨੀ, ਚਿਤਾਵਨੀ ਕਾਲ, ਜਾਲ ਔਰ ਸੰਤਮਤਾ, ਨਿਰਗੁਣ ਬੋਧ, ਗੁਰੂ ਨਿਰਦੇਖਤਾ ਕਾ ਅੰਗ, ਭਗਤਿ ਭੇਦ ਕਾ ਅੰਗ, ਕੁਸੰਗਤ, ਸੰਗਤ, ਸੁਮਰਨ, ਬੇਅਕਲੀ, ਅਕਲ, ਨਿਗੁਰਾ, ਸਾਧ ਮਹਿਮਾ, ਸਾਧ, ਅਸਾਧ, ਹੈਰਾਨ, ਵਿੱਦਯਾ

ਖੰਡਨ ਮਨ ਕਾ ਅੰਗ, ਵਿਚਾਰ, ਵਿਦਯਾ, ਚਿਤਾਵਨੀ, ਵਯਭਿਕਾਰਿਣੀ, ਪਤਿਵ੍ਰਤਾ, ਦੇਖਾ ਦੇਖੀ। ਦੂਜੇ ਭਾਗ ਵਿੱਚ - (29) ਬ੍ਰਹਮ ਬੰਦਨਾ (30) ਕਕਹਰਾ, (31) ਸੋਲਾ ਤਿਥੀ, (32) ਸਾਤਵਾਰ, (33) ਸ਼ਬਦ, (34) ਰੇਖਤੇ, (35) ਮਿਸ੍ਰਤ, (36) ਪਤ੍ਰਵਯਵਹਾਰ। ਸਿਰਲੇਖ ਦੇ - ਸਤਯ ਕਬੀਰ ਕੀ ਦਯਾ, ਸਤ ਸਾਹਿਬ, ਹ੍ਰਿਦਯ ਪ੍ਰਕਾਸ਼, ਲੇਖਕ- ਹਰਦੇ ਦਾਸ। ਇਹ ਗ੍ਰੰਥ 1962 ਵਿੱਚ ਮਨਸਾ ਰਾਮ ਗੁਪਤ ਨੇ ਛਪਵਾਇਆ। ਬਾਣੀ ਦਾ ਨਮੂਨਾ ਦੇਖੋ :

- ਸਤਗੁਰੂ ਚੁੰਬਕ ਜਾਨਿਯੇ, ਸੂਈ ਸੁਰਤਿ ਜੋਯ।
  ਸੁਰਤਿ ਸਫਾ ਜਿਬ ਮਿਲੇ ਸਤਗੁਰੂ ਭੇਟਾ ਹੋਯ।
  ਸਤਗੁਰ ਅਧਰ ਉਠਾਯ ਕਰ, ਲੈ ਜਾਤਾ ਹੈ ਆਪ।
  ਜਹਾਂ ਸੇਤੀ ਬਿਛੁੜਨ ਭਯਾ, ਤਹਾਂ ਜਾ ਕਰੈ ਮਿਲਾਪ।
  ਅਜਬ ਅਮਾਨਾ ਦੇਸ ਹੈ, ਬਿਨਾ ਨੀਮ ਕਾ ਗਾਮ।
  ਸਤਗੁਰ ਸੰਗੀ ਜਬ ਮਿਲੇ, ਤਬ ਪਾਵੈ ਵਾ ਧਾਮ।
- ਚਰਖਾ ਅਜਬ ਅਮੋਲਾ ਰੇ, ਬੜੇ ਭਾਗ ਸੇ ਪਾਯਾ।
  ਚਰਖ ਪੜਾ ਪੜਾ ਘੁਨ ਖਾਯਾ, ਕਰਤੇ ਕਯੂੰ ਨ ਰੀ।
  ਬਿਨ ਕਾਤੇ ਤੇਰੀ ਹੋਗੀ ਕੁਵਾਰੀ, ਮਾਨੈ ਕਯੂੰ ਨ ਰੀ।
  ਤੇਗ ਧਣੀ ਜਬ ਰਾਜੀ ਹੋਈ, ਕਾਤ ਕਾਤ ਢੁਲਾਵੈ।
  ਬੀਨ ਚੀਨ ਕਰ ਨਹਾਨੇ ਕਾਤੈ, ਤਾਕੀ ਪਾਗ ਬਨਾਵੈ।
  ਜਿਨ ਜਿਨ ਸਖਿਯਾਂ ਨ੍ਹਾਨ੍ਹਿਆਂ ਕਾਤਯਾ, ਸੁਬ ਕੀਨੀ ਪਟਰਾਨੀ।
  ਪੀ ਕੀ ਸੇਜ ਪਿਯਾ ਸੰਗ ਪੋਢੀ, ਫੇਰ ਭਰੈ ਨ ਪਾਨੀ।

ਸੰਤ ਹਿਰਦੇ ਦਾਸ ਜੀ ਦੇ ਵਿਚਾਰ ਪੂਰੀ ਤਰ੍ਹਾਂ ਕਬੀਰ ਨਾਲ ਮਿਲਦੇ ਹਨ, ਉਸੇ ਤਰ੍ਹਾਂ ਆਪ ਸਭ ਵਹਿਮਾਂ-ਭਰਮਾਂ, ਭੇਖਾਂ, ਮੂਰਤੀ-ਪੂਜਾ, ਅਵਤਾਰਵਾਦ ਦਾ ਖੰਡਨ ਕਰਦੇ ਹਨ ਅਤੇ ਉਨ੍ਹਾਂ ਦੀ ਤਰ੍ਹਾਂ ਹੀ ਅੱਖੜ ਭਾਸ਼ਾ ਵਿੱਚ ਖਰੀਆਂ ਖਰੀਆਂ ਸੁਣਾਉਂਦੇ ਹਨ। 'ਹਿਰਦੇ ਪ੍ਰਕਾਸ਼' ਗ੍ਰੰਥ ਵਿੱਚੋਂ ਕੁਝ ਨਮੂਨੇ ਦੇਖੋ :

- ਮੂੰਡ ਮੁੰਡਾ ਕਰ ਮੂਰਖਾ, ਬਾਨੀ ਪੜ੍ਹੈਂ ਅਨੇਕ।
  ਸਾਹਿਬ ਕੀ ਨਹੀਂ ਬੰਦਗੀ, ਲੀਆ ਕਪਟ ਕਾ ਭੇਖ॥52॥
- ਦਹੂੰ ਦੀਨ ਭੂਲੇ ਫਿਰੈਂ, ਪੱਥਰ ਪੂਜਨ ਜਾਇ।
  ਜਮਪੁਰ ਨਿਸ਼ਚਯ ਜਾਏਂਗੇ, ਚੇਤਨ ਰਹੇ ਭੁਲਾਇ॥53॥

(ਪੰਨਾ 34)

- ਗੀਤਾ ਭਾਗਵਤ ਪੁਸਤਕ ਨਾਨਾ, ਜਮਦੂਤੋਂ ਕਾ ਕਹਯਾ ਜੋ ਮਾਨਾ॥33॥
  ਬੇਦ ਬੇਦਾਂਤ ਕਥਾ ਰਾਮਾਣੀ, ਭੂਲੇ ਸੁਰਨਰ ਪੰਡਤ ਗਯਾਨੀ॥34॥
  ਕਿਰਤਮ ਕੋ ਕਰਤਾ ਕਰ ਥਾਪੈ, ਬ੍ਰਿਹਮ ਕਹੈਂ ਹਮ ਹੀ ਹੈਂ ਆਪੇ॥35॥

(ਪੰਨਾ 67)

- ਪੰਡਿਤ ਕਾਜੀ ਗਯਾਨੀ ਧਯਾਨੀ, ਰਿਸ਼ੀ ਮੁਨੀ ਕਾਹੂ ਨਹੀਂ ਜਾਨੀ।
ਭੇਖੋਂ ਕੇ ਸਿਰ ਜਮ ਕੀ ਛਾਯਾ, ਸਤਗੁਰ ਕਾ ਇਨ ਨਾਮ ਛਿਪਾਯਾ।
ਜਮ ਕਾ ਭਰਤ ਸਕਲ ਸੰਸਾਰਾ, ਫਿਰੈ ਚੌਰਾਸੀ ਮਾਰਾ ਮਾਰਾ।।82।।
(ਪੰਨਾ 80)

- ਤੇਲੀ ਕੇ ਤੇ ਬੈਲ ਜਿਉਂ, ਆਂਖ ਮੁੰਦੀ ਹੈ ਜੀਵ।
ਕਾਲ ਤੇਲੀ ਕੇ ਚਕ੍ਰ ਮੇਂ, ਕਦੇ ਨਾ ਪਾਵੇ ਪੀਵ।।
(ਪੰਨਾ 97)

- ਨਾਮ ਬਿਨ ਨਹੀਂ ਨਾਮ ਹੈ, ਬਿਨਾ ਰੂਪ ਨਹੀਂ ਨਾਮ।
ਨਾਮ ਜਿਤ ਸਮ ਜਾਨੀਏ, ਨਾਮੇ ਸਾਰੇ ਕਾਮ।।
(ਪੰਨਾ 99)

- ਸਤਗੁਰ ਸੱਤ ਕਬੀਰ ਹੈ, ਔਰ ਨਾ ਦੂਜਾ ਕੋਇ।
ਸਰਧਾ ਸੇਤੀ ਮਿਲਤ ਹੈ, ਬਿਨ ਸਰਧਾ ਕਯਾ ਹੋਇ।।
(ਪੰਨਾ 106)

- ਊਚ ਨੀਚ ਕੇ ਫੇਰ ਮੇਂ, ਮਾਨ ਮਾਨ ਜੀ ਭੂਲ।।
ਯਾਹੀ ਕੇ ਰਹਯਾ ਜਾਲ ਮੇਂ, ਮਾਯਾ ਨਾ ਨਿਜ ਮੂਲ।।
(ਪੰਨਾ 111)

- ਪੋਥੀ ਪੱਤਰੇ ਜੜ ਸਭੀ, ਜੜ ਹੈਂ ਚਾਰੋਂ ਬੇਦ।
ਜੜ ਹੈ ਸਰਗੁਣ ਨਿਰਗੁਣ, ਚੇਤਨ ਲੱਖਯਾ ਨ ਭੇਦ।।
(ਪੰਨਾ 117)

- ਹਿੰਦੂ ਤੁਰਕ ਭੂਲੇ ਸਭੀ, ਔਰ ਖਟ ਦਰਸਨ ਭੇਖ।
ਨਿਰਗੁਣ, ਬ੍ਰਹਮ ਨਾ ਚੀਤਾਯਾ, ਸਰਗੁਣ ਕਹੈ ਅਲੇਖ।।

# 51

## ਸਵਾਮੀ ਹੇਮ ਰਾਜ ਚਿਦਾਕਾਸ਼ੀ

ਸਵਾਮੀ ਹੇਮ ਰਾਜ ਚਿਦਾਕਾਸ਼ੀ ਜੀ ਦਾ ਜਨਮ 1851 ਈਸਵੀ ਵਿੱਚ ਮੁਲਤਾਨ (ਪੰਜਾਬ) ਦੇ ਇਕ ਅਮੀਰ ਮਲਿਕ ਘਰਾਣੇ ਵਿੱਚ ਹੋਇਆ। ਮੁੱਢਲਾ ਜੀਵਨ ਐਸ਼-ਆਰਾਮ ਵਿੱਚ ਬੀਤਿਆ। ਆਪ ਜੀ ਦੇ ਦਾਦਾ ਜੀ ਪੂੰਜ ਕੇ ਧਾਰਮਿਕ ਬਿਰਤੀ ਵਾਲੇ ਸਨ। ਇਸ ਲਈ ਦਾਦਾ ਜੀ ਅਤੇ ਅਧਿਆਪਕ ਦਾ ਪ੍ਰਭਾਵ ਇਸ ਕਦਰ ਪਿਆ ਕਿ ਇਨ੍ਹਾਂ ਦੇ ਪੂਰਵ ਜਨਮ ਦੇ ਅਧਿਆਤਮਿਕ ਸੰਸਕਾਰ ਜਾਗ ਉੱਠੇ। ਕੁਸ਼ਤੀ ਤੇ ਕਸਰਤ ਦਾ ਸ਼ੌਕ ਸੀ, ਸਰੀਰ ਬਲਵਾਨ ਸੀ। ਸਿਰਫ਼ ਵੀਹ ਵਰ੍ਹੇ ਦੀ ਉਮਰ ਵਿੱਚ ਗ਼ਰੀਬਾਂ ਦੀ ਸੇਵਾ, ਦਾਰਸ਼ਨਿਕ ਤੱਤ ਗਿਆਨ ਅਤੇ ਇਕਾਂਤਵਾਸ ਦਾ ਜੀਵਨ ਜਿਊਣ ਲੱਗੇ।

ਸਮੇਂ ਦੀ ਰੀਤ ਅਨੁਸਾਰ 12 ਵਰ੍ਹੇ ਦੀ ਉਮਰ ਵਿੱਚ ਵਿਆਹ ਹੋ ਗਿਆ, ਦੋ ਲੜਕੇ ਪੈਦਾ ਹੋਏ। 25 ਵਰ੍ਹੇ ਦੇ ਸਨ ਕਿ ਪਤਨੀ ਦਾ ਦੇਹਾਂਤ ਹੋ ਗਿਆ। ਕੁਝ ਸਮਾਂ ਮੁਜ਼ੱਫਰਗੜ੍ਹ (ਮੁਲਤਾਨ) ਦੇ ਸਕੂਲ ਦੇ ਮੁੱਖ ਅਧਿਆਪਕ ਰਹੇ, ਮਗਰੋਂ ਜ਼ਿਲ੍ਹਾ ਮਜਿਸਟ੍ਰੇਟ ਦੀ ਕਚਹਿਰੀ ਵਿੱਚ ਕੰਮ ਕਰਦੇ ਰਹੇ।

ਸਵਾਮੀ ਹੇਮ ਰਾਜ ਦੀ ਪਹਿਲੀ ਪੁਸਤਕ 'ਗੁਲਜ਼ਾਰੇ ਮੁਆਨੀ' ਉਰਦੂ ਵਿੱਚ ਛਪੀ। ਇਨ੍ਹਾਂ ਦੀਆਂ ਹੋਰ ਪ੍ਰਸਿੱਧ ਪੁਸਤਕਾਂ 'ਅਦਵੈਤ ਸਿਧਾਂਤ' ਅਤੇ 'ਸ਼ਾਂਤੀ ਸਰੋਵਰ' ਹਨ। ਇਨ੍ਹਾਂ ਦਾ ਉਪਦੇਸ਼ ਆਮ ਲੋਕਾਂ ਵਿੱਚ ਜਾਵੇ, ਇਸ ਗੱਲ ਨੂੰ ਧਿਆਨ ਵਿੱਚ ਰੱਖ ਕੇ ਆਪ ਗੁਰਮੁਖੀ ਲਿਪੀ ਵਿੱਚ ਹੀ ਲਿਖਿਆ ਕਰਦੇ ਸਨ। ਉਹ ਉਰਦੂ, ਹਿੰਦੀ ਅਤੇ ਪੰਜਾਬੀ ਵਿੱਚ ਪੂਰੇ ਅਧਿਕਾਰ ਨਾਲ ਕਲਮ ਚਲਾ ਸਕਦੇ ਸਨ।

ਸਵਾਮੀ ਹੇਮ ਰਾਜ ਦੇ ਗ੍ਰੰਥਾਂ ਵਿੱਚ ਸਿੱਖ ਧਰਮ ਗ੍ਰੰਥਾਂ ਦਾ, ਵੇਦਾਂਤ ਦਾ ਅਤੇ ਸੂਫ਼ੀ ਸਿਧਾਂਤਾਂ ਦਾ ਪ੍ਰਭਾਵ ਸਾਫ਼ ਦਿਖਾਈ ਪੈਂਦਾ ਹੈ, ਤਾਂ ਵੀ ਆਪ ਮੁੱਖ ਤੌਰ 'ਤੇ ਵੇਦਾਂਤ ਦੀ ਵਿਚਾਰਧਾਰਾ ਦੇ ਅਨੁਆਈ ਸਨ। ਉਨ੍ਹਾਂ ਨੂੰ ਦੇਸ਼ ਰਟਨ ਦਾ ਬਹੁਤ ਸ਼ੌਕ ਸੀ। ਭਾਰਤ ਭਰ ਦਾ ਭ੍ਰਮਣ ਕਰਕੇ ਆਪ ਨੇ ਇਸ ਬਾਰੇ

ਇਕ ਗ੍ਰੰਥ 'ਟਾਇਨਾਏ ਹਿੰਦ' (ਭਾਰਤ ਦਰਪਣ) ਨਾਮੀ ਉਰਦੂ ਪੁਸਤਕ ਲਿਖੀ।

ਮਾਤਰ 52 ਵਰ੍ਹੇ ਦੀ ਉਮਰ ਵਿੱਚ 1903 ਦੇ ਸਤੰਬਰ ਮਹੀਨੇ ਆਪ ਨੇ ਸਰੀਰ ਤਿਆਗ ਕੀਤਾ। ਪੱਛਮੀ ਪੰਜਾਬ ਅਤੇ ਸਿੰਧ ਵਿੱਚ ਇਨ੍ਹਾਂ ਦੇ ਹਜ਼ਾਰਾਂ ਸ਼ਿਸ਼, ਪੜ ਸ਼ਿਸ਼ ਸਨ। ਇਨ੍ਹਾਂ ਵਲੋਂ ਚਲਾਇਆ 'ਸਤਸੰਗ' ਹੁਣ ਵੀ ਚੱਲ ਰਿਹਾ ਹੈ।

## ਪਦੇ

### ਸਮਤਾ ਧਰਮ

ਸਾਧੋ ! ਸਮਤਾ ਧਰਮ ਬਣਾਈਏ।
ਸਤਰੂ ਮਿਤ੍ਰ ਸੁਖ ਦੁਖ ਸਮ ਜਾਣੋ, ਇਕ ਰਸ ਸਦਾ ਨਿਭਾਈਏ।
ਹਰਸ਼ ਸ਼ੋਕ ਔਰ ਰਾਗ ਦਵੇਸ਼ ਕੀ ਅਗਨੀ ਕੋ ਵਿਸਮਾਈਏ।
ਸਬ ਕੋ ਆਤਮ ਰੂਪ ਜਾਣਕਰ, ਪੇਖ ਪੇਖ ਬਿਗੁਸਾਈਏ।
ਵਰਤੋ ਇਕ ਜੈਸਾ ਸਬ ਸੇ, ਸਬ ਕੋ ਸੁਖ ਪਹੁੰਚਾਈਏ।
ਸਬ ਕੋ ਚਿਦਘਨ ਦੇਖ ਕਰ, ਊਚ ਨੀਚ ਬਿਸਰਾਈਏ।
ਨਿਰਧਨਤਾ ਧਨ ਮਾਨ ਅਪਮਾਨਾ, ਆਤਮ ਭੇਟ ਚੜ੍ਹਾਈਏ।
ਆਪ ਸਮਾਨ ਸਰਵ ਕੌ ਦੇਖੋ, ਭੈ ਔਰ ਮਾਨ ਭੁਲਾਈਏ।
ਸਮਤਾ ਮੇਂ ਸਥਿਤ ਹੋ ਹੇਮਾਂ, ਜੀਵਨ ਮੁਕਤੀ ਪਾਈਏ।

### ਆਤਮ ਚਿੰਤਨ

ਪ੍ਰਾਣੀ ਦਮ ਕਾ ਸਾਧਨ ਕੀਜੈ।
ਸ਼ੁੱਧ ਔਰ ਏਕਾਂਤ ਦੇਸ਼ ਮੇਂ, ਆਸਨ ਦ੍ਰਿੜ੍ਹ ਕਰ ਲੀਜੇ।
ਮਨ ਇੰਦ੍ਰੀਉਂ ਕੋ ਵੱਸ ਮੇਂ ਕਰਕੇ, ਏਕ ਧਾਰਣਾ ਕੀਜੇ।
ਸ੍ਵਾਂਸ ਉਠੇ ਔਰ ਫਿਰ ਜਬ ਬੈਠੇ, ਉਨਕਾ ਵੇਗ ਲਖੀਜੈ।
ਪ੍ਰਾਨ ਅਪਾਨ ਸਾਕਸ਼ੀ ਆਤਮ, ਅਪਨਾ ਰੂਪ ਪਤੀਜੇ।
ਸ੍ਵਾਂਸ ਲੇਓ ਜਬ ਓਮ ਉਚਾਰੋ, ਸੋਹੰ ਮੁਖ ਛੋੜੀਜੇ।
ਸਿਮਰ ਸਿਮਰ ਮਨ ਨਿਸਚਲ ਹੋਏ, ਆਤਮ ਮੇ ਲਿਵ ਲੀਜੇ।
ਦੇਹ ਦੇਵਲ ਮੇਂ ਆਤਮ ਦੇਵ ਹੈ, ਰੁਚ ਰੁਚ ਦਰਸ਼ਨ ਕੀਜੇ।
ਦ੍ਵੈਤ ਭਾਵਨਾ ਸਭ ਮਿਟ ਜਾਵੇ, ਜਿਉਂ ਕਾ ਤਿਉਂ ਵਹ ਰੀਝੇ।

### ਸਤਿ ਧਰਮ

ਨਿਤਪ੍ਰਤਿ ਆਪਣੇ ਕਰਮ ਵਿਚਾਰੋ, ਨੀਚ ਤਜੋ ਉੱਤਮ ਗੁਣ ਧਾਰੋ।
ਨਿਆਇ ਸਹਿਤ ਸੱਤ ਧਰਮ ਕਮਾਉ, ਮਨ ਕੇ ਸਾਰੇ ਪਾਪ ਮਿਟਾਓ।

ਕਪਟ ਰਹਿਤ ਸਾਧੋ ਵਿਵਹਾਰ, ਦ੍ਰਿੜ ਕਰ ਗਹੋ ਸ਼ੁੱਧ ਆਚਾਰ।
ਆਹਾਰ ਸ਼ੁੱਧ ਸਿਉਂ ਰਾਖੋ ਪ੍ਰੀਤਿ ਜਾਂ ਤੇ ਹੋਵੇ ਨਿਰਮਲ ਰੀਤੀ।
ਖਿਮਾ ਗਰੀਬੀ ਧੀਰਜ ਧਾਰੋ, ਕਾਮ ਕਰੋਧ ਅਹੰਕਾਰ ਨਿਵਾਰੋ।
ਨਿਰਮਲ ਚਿੱਤ ਰਹੋ ਰਸ ਭੀਨੇ, ਤ੍ਰਿਸ਼ਨਾ ਰਹਿਤ ਸਦਾ ਤ੍ਰਿਪਤੀਨੇ।
ਬ੍ਰਹਮ ਸਤੁਤੀ ਕੋ ਨਿਤ ਪ੍ਰਤਿ ਗਾਓ, ਮਨ ਤੇ ਭਵ-ਜੰਜਾਲ ਭੁਲਾਓ।
ਸ਼ਾਂਤੀ ਸਰੋਵਰ ਡੁਬਕੀ ਮਾਰੋ, ਤਖ਼ਤ ਹੀਏ ਕੀ ਸਕਲ ਨਿਵਾਰੋ।
ਗੁਰ ਉਪਦੇਸ਼ ਕਮਾਓ ਨਿਸਦਿਨ, ਗੁਰੂ ਚਰਨਨ ਚਿੱਤ ਰਾਖੋ ਛਿਨ ਛਿਨ।
ਗੁਰੂ ਕੀ ਮੂਰਤ ਹਿਰਦੇ ਧਾਰੋ, ਔਰ ਕਲਪਣਾ ਸਕਲ ਬਿਸਾਰੋ।
ਪ੍ਰੇਮ ਸਹਿਤ ਹਰਿ ਨਾਮ ਧਿਆਉ, ਨਾਰੀ ਪੁਰਸ਼ ਮਿਲ ਮੰਗਲ ਗਾਓ।
ਸੁਤ ਅਭਿਲਾਸ਼ਾ ਸਕਲ ਤਿਆਗੋ, ਸਤ ਸਰੂਪ ਆਤਮ ਅਨੁਰਾਗੋ।
ਓਂਕਾਰ ਉੱਚਾਰੋ ਨੀਤਾ, ਜਾ ਤੇ ਸਥਿਰ ਹੋਵੇ ਚੀਤਾ।
ਹੋਇ ਅਨੰਨ ਧਿਆਨ ਲਗਾਓ, ਚਿੱਤ ਵਿਖੇਪਤਾ ਸਕਲ ਮਿਟਾਓ।
ਭੂ ਕੋ ਮਨੋ ਪਾਤ੍ਰ ਹੀ ਜਾਣੋ, ਤਨ ਕੇ ਸ੍ਵਾਂਸ ਮਾਤ੍ਰ ਹੀ ਮਾਨੋ।
ਇਨ ਦੋਨੋਂ ਸੇ ਰਹੈ ਉਦਾਸਾ, ਵਿਚਰੋ ਜਗ ਮੇ ਹੋਇ ਨਿਰਾਸ਼ਾ।
ਗ੍ਰਿਹ ਧਨ ਚਿੱਤ ਕੀ ਮਮਤਾ ਤਿਆਗੋ, ਨਿਰਭੈ ਹੋਇ ਸ਼ਾਂਤ ਅਨੁਰਾਗੋ।
ਸੰਗਦੋਸ਼ ਸੇ ਰਹੇ ਅਸੰਗਾ, ਸਾਵਧਾਨ ਕੋ ਚੜ੍ਹੇ ਨ ਰੰਗਾ।
ਸ਼ਾਂਤੀ ਸਹਿਤ ਗ੍ਰਿਹ ਮੇ ਸੁਖ ਪਾਵੇ, ਮੂਲ ਨ ਆਪਣਾ ਮਨ ਕਲਪਾਵੇ।
ਹਾਨੀ ਲਾਭ ਮੇ ਸਮਚਿਤ ਰਹੇ, ਹਰਸ਼ ਸ਼ੋਕ ਕਾ ਕਸ਼ਟ ਨ ਸਹੇ।
ਪ੍ਰੇਮ ਮਿਤ੍ਰਤਾ ਸਤ ਉਪਕਾਰਾ, ਇਸਕੋ ਪਾਰ ਰਮੋ ਸੰਸਾਰਾ।
ਜੀਵਨ ਨੈ ਸਤਿ ਧਰਮ ਕਮਾਓ, ਹੇਮਰਾਜ ਉੱਤਮ ਗਤਿ ਪਾਓ।

- ਸਾਧੋ ! ਪਰ ਅਵਗੁਣ ਨ ਨਿਹਾਰੋ।

ਖਿਮਾ ਸਮਾਨ ਨਹੀਂ ਸੁਖ ਔਰ, ਤਾਂ ਕੋ ਦ੍ਰਿੜ੍ਹ ਕਰ ਧਾਰੋ।
ਅਵਗੁਣ ਦ੍ਰਸਟਾ ਅਤੀ ਮਲਿਨ ਹੈ, ਇਸਕਾ ਸੰਗ ਨਿਵਾਰੋ।
ਮਿਤ੍ਰ ਸਤਰੂ ਹੋਏ ਅਵਗੁਣ ਕਹਿਕਰ, ਉਪਜੇ ਅਨਕ ਵਿਕਾਰੋ।
ਦੂਸ਼ਿਤ ਦੇਹ ਕੇ ਅਵਗੁਣ ਕਹਿ ਕਰ, ਕਿਆ ਹੈ ਲਾਭ ਤੁਮ੍ਹਾਰੋ।
ਸਬ ਵਿਕਾਰ ਅਵਗੁਣ ਸਾਧਾਰਨ, ਕਿਸ ਪਰ ਚਿੱਤ ਉਖਾੜੋ।
ਤੁਮ ਹੋ ਅਵਗੁਣ ਭਰੇ ਆਪ ਹੀ, ਪ੍ਰਥਮੇ ਆਪ ਸੁਧਾਰੋ।
ਖਿਮਾ ਗਹੀ ਬਿਰਛ ਨੇ ਧਰਤੀ ਮੇ, ਉਨਕੇ ਭਰੇ ਭੰਡਾਰੋ।
ਜੋ ਕੋਈ ਪੀੜਾ ਦੇਵੇ ਤੁਮਕੋ, ਉਸ ਪਰ ਕੋਪ ਨ ਧਾਰੋ।
ਜੋ ਅਪਮਾਨ ਕਰੇ ਵਾ ਹਾਨੀ, ਉਸ ਪਰ ਖਿਮਾ ਪਸਾਰੋ।
ਖਿਮਾ ਗਹੀ ਵਿਸ਼ਨੂ ਨੇ ਭ੍ਰਿਗੂ ਪਤ, ਭਗਵਨ ਹੂਆ ਪਿਆਰੋ।

ਬਖ਼ਸ਼ੇ ਅਵਗੁਣ ਪਾਪੀ ਕੇ ਸਭ, ਗੋਵਿੰਦ ਹੂਆ ਅਪਾਰੋ।
ਜਲ ਜੰਤੁ ਪਰ ਚਾਦਰ ਤਾਣੀ, ਤਬ ਭਇਓ ਸ੍ਰਿਸਟਿ ਉਧਾਰੋ।
ਅਪਨੀ ਅਪਨੀ ਕਰਨੀ ਭਰਨੀ, ਪਰ ਨਿਜ ਆਪ ਸੰਵਾਰੋ।
ਫਲ ਮੇਂ ਛੀਲ ਗੀਠ ਜਿਉਂ ਤਿਆਗੋ, ਤਿਉਂ ਪਰ ਅਵਗੁਣ ਡਾਰੋ।
ਅਵਗੁਣ ਤਜ ਲੇਵੇ ਗੁਣ ਸਭਸੇ, ਸੋ ਹੇਮਾ ਅਵਤਾਰੋ।

- ਧਾਰ ਵਿਵੇਕ ਵਿਚਾਰੋ ਆਤਮ, ਪੁਰਸ਼ਾਰਥ ਕਰ ਤਜੋ ਅਨਾਤਮ।
ਨਾਮ ਕੁਲ ਵਰਣ ਆਸ਼ਰਮ ਜੇਤੇ, ਕਲਪਿਤ ਜਾਣ ਭੁਲਾਏ ਤੇਤੇ।
ਅਹੰ ਦੇਹ ਕਭੂੰ ਨਹੀਂ ਧਾਰੋ, ਨਿਰਾਕਾਰ ਨਿੱਤ ਰੂਪ ਸੰਭਾਰੋ।
ਮੈਂ ਤੂ ਯਹ ਸਕਲ ਭੁਲਾਵੇ, ਸ਼ਾਂਤਿ ਰੂਪ ਪਰਮਾਤਮ ਧਿਆਵੇ।
ਭੂਤ ਭਵਿਖਤ ਚਿੰਤਾ ਤਿਆਗੋ, ਵਰਤਮਾਨ ਸੁਖ ਮਨ ਅਨੁਰਾਗੋ।
ਲੋਕ ਲਾਜ ਕੁਲ ਲਾਜ ਬਿਸਾਰੋ, ਨਿਰਵਿਕਲਪ ਨਿਜ ਰੂਪ ਚਿਤਾਰੋ।
ਮਗਨ ਰਹੋ ਆਤਮ ਸੁਖ ਮਾਹੀਂ, ਦੇਹ ਭਾਵਨਾ ਪਰਸੇ ਨਾਹੀਂ।
ਕਰਤਾ ਭਾਵ ਰੰਚ ਨਹੀਂ ਧਾਰੋ, ਸਭ ਕਰਮਨ ਸੇ ਰਹੋ ਨਿਆਰੋ।
ਨਿਜ ਰੂਪ ਕੂਟਸਥ ਪਛਾਨੋ, ਅਕ੍ਰਿਯ ਅਚਲ ਆਪ ਕੋ ਮਾਨੋ।
ਆਪ ਮਾਹੀਂ ਨਿੱਤ ਸਥਿਤੀ ਰਹੋ, ਪਰਮਾਨੰਦ ਸ਼ਾਂਤ ਪਦ ਲਹੋ।
ਦੇਹ ਮਾਹੀਂ ਆਤਮ ਗਤਿ ਪਾਵੇ, ਸਤਗੁਰੂ ਕਿਰਪਾ ਤੇ ਗੁਣ ਗਾਵੇ।
ਨ ਕਹੀ ਆਵੇ ਨ ਕਹੀਂ ਜਾਵੇ, ਹੇਮਰਾਜ ਨਿਜ ਮਾਹੀਂ ਸਮਾਵੇ।

- ਸਾਧੋ ! ਸੰਕਲਪੋਂ ਕੋ ਘਟਾਵੋ।
ਫੁਰਨਾ ਤੇਰਾ ਸ਼ਤਰੂ ਪਿਆਰੇ, ਜਿਉਂ ਤਿਉਂ ਇਸੇ ਮਿਟਾਵੋ।
ਸਬ ਕਲੇਸ਼ ਕਾ ਕਾਰਨ ਫੁਰਨਾ, ਫੁਰਨੇ ਕੋ ਨ ਬਢਾਵੋ।
ਕਾਮ ਅਰ ਕਰੋਧ ਲੋਭ ਉਪਜਾਵੇ, ਫੁਰਨੇ ਕੋ ਵਿਸਮਾਵੋ।
ਭੂਤ ਭਵਿਸ਼ਤ ਚਿਤਵਨ ਤਿਆਗੋ, ਵਰਤਮਾਨ ਸਥਿਤੀ ਪਾਵੋ।
ਕਭੀ ਨ ਉਬਲੇ ਤਪੇ ਨਹੀਂ ਚਿੱਤ, ਯਹ ਅਭਿਆਸ ਕਮਾਵੋ।
ਸਬ ਹੀ ਕਲਪਿਤ ਬਿਰਥਾ ਚਿਤਵਨ, ਬਾਰ ਬਾਰ ਸਮਝਾਵੋ।
ਚਿੰਨ੍ਹਮਾਤ੍ਰ ਮੇਂ ਚਿੱਤ ਨਿੱਤ ਜੋੜੋ, ਕਲਪਿਤ ਭਾਵ ਭੁਲਾਵੋ।
ਨਾਮ ਰੂਪ ਕੀ ਕਲਪਣਾ ਮਿਥਿਆ, ਨਿਸ਼ਦਿਨ ਯਹੀ ਧਿਆਵੋ।
ਬਲ ਕਰ ਰਹੋ ਸ਼ੀਤਲ ਸ਼ਾਂਤ ਆਤਮ, ਕਭੀ ਨ ਮਨ ਕਲਪਾਵੋ।
ਚਿੱਤ ਹੂਆ ਸਮਾਹਿਤ ਹੇਮਾ, ਬ੍ਰਹਮਾਨੰਦ ਸਮਾਵੋ।

- ਸਾਧੋ ਸੰਤੋਖ ਬੜੇ ਸੁਖਦਾਈ !
ਜਬ ਆਵੇ ਸੰਤੋਖ ਰਿਦੇ ਮੇਂ, ਸਬ ਸੁਭ ਗੁਣ ਪ੍ਰਗਟਾਈ।

ਤ੍ਰਿਪਤ ਰਖੇ ਨੀਰੋਗ ਬਨਾਏ, ਚਿੱਤ ਮੇਂ ਸ਼ਾਂਤੀ ਬਸਾਈ।
ਆਦਰ ਦੇਵੇ ਚਿੰਤਾ ਖੋਏ, ਵਿਸ਼ੇ ਵਿਕਾਰ ਹਟਾਈ।
ਭੈ ਛਲ ਹਿੰਸਾ ਕ੍ਰੋਧ ਈਰਖਾ, ਵੈਰ ਵਿਰੋਧ ਗੰਵਾਈ।
ਲੋਕ ਲਾਜ ਕੁਲ ਲਾਜ ਹਟਾਕਰ, ਸਦਾ ਪ੍ਰਸੰਨ ਬਣਾਈ।
ਸਬ ਕਲੇਸ਼ ਔਰ ਆਪਦਾ ਭਾਗੇ, ਜੈਂ ਸੰਤੋਖ ਸਹਾਈ।
ਸੰਤੋਖੀ ਗ੍ਰਿਹਸਥੀ ਕਾ ਘਰ ਹੈ, ਦੇਵਪੁਰੀ ਸਮ ਭਾਈ।
ਸੰਤੋਖੀ ਹੈ ਸਭ ਕਾ ਪਿਆਰਾ, ਨੈਣੋਂ ਮਾਹੀਂ ਸਮਾਈ।
ਸਕਲ ਉਪਾਧੀ ਮਿਟੀ ਉਸ ਨਰ ਕੀ, ਜਿਸਨੇ ਚਾਰ ਘਟਾਈ।
ਹੇਮਰਾਜ ਸੰਤੋਖ ਧਾਰ ਕਰ, ਸਹਜੇ ਮੁਕਤੀ ਪਾਈ।

- ਸਾਧੋ ! ਸੁਖ ਦੁਖ ਸੰਗ ਉਪਜਾਈ।
ਸਤਿਸੰਗ ਮੇਂ ਸੁਖ ਨਿਤ ਉਪਜੇ, ਦੁਖ ਕੁਸੰਗ ਮੇਂ ਭਾਈ।
ਸਤਿਸੰਗ ਸਤਿ ਸੰਤੋਖ ਬਨਾਵੇ, ਝੂਠ ਕੁਸੰਗ ਸਿਖਾਈ।
ਸਤਿਸੰਗ ਦੇਵੇ ਧੀਰਜ ਸ਼ਾਂਤਿ, ਕਰੋਧ ਕੁਸੰਗ ਬਨਾਈ।
ਸਤਿ ਵਿਵਹਾਰ ਸਤਿਸੰਗ ਫਲ, ਵਿਸ਼ੇ ਕੁਸੰਗ ਫਸਾਈ।
ਕੁਸੰਗ ਬਣਾਵੇ ਮਨਮੁਖ ਪਾਪੀ, ਸਤਿਸੰਗ ਭਗਤੀ ਲਾਈ।
ਚਿੱਤ ਚੰਚਲ ਹੈ ਦੁਖ ਕੀ ਖਾਨੀ, ਚਿੱਤ ਸਥਿਰ ਸੁਖ ਪਾਈ।
ਸਤਿਸੰਗੀ ਮੇਂ ਚਿੱਤ ਸਥਿਤ ਹੋਵੇ, ਸ਼ੁਭ ਸੁਭਾਂਵ ਪ੍ਰਕਟਾਈ।
ਸਤਿਸੰਗੀ ਸੁਖ ਦੇ ਸੁਖ ਪਾਵੇ, ਮੋਹੇ ਲੋਗ ਲੋਕਾਈ।
ਕਲਪਬਿਰਛ ਚਿੰਤਾਮਣੀ ਸਤਿਸੰਗ, ਸੁਖ ਕੀ ਖਾਨੀ ਭਾਈ।
ਚਾਰ ਪਦਾਰਥ ਸਤਸੰਗ ਦੇਵੇ, ਹੇਮਾਂ ਕਹਿਤ ਬੁਝਾਈ।

- ਮੈਂ ਤੋ ਸਤਿਗੁਰੂ ਪਰ ਬਲਿਹਾਰੀ।
ਮਾਤ ਪਿਤਾ ਰਾਜਾ ਦੇਵਨ ਸੇ, ਗੁਰੂ ਅਧਿਕ ਉਪਕਾਰੀ।
ਕਾਮ ਕਰੋਧ ਕੇ ਦਾਨਵ ਮਾਰੇ, ਤ੍ਰਿਸ਼ਣਾ ਸਕਲ ਨਿਵਾਰੀ।
ਵਿਸ਼ਿਅਨ ਕੀ ਅਗਨੀ ਵਿਸਮਾਈ, ਹੰਗਤਾ ਮਮਤਾ ਜਾਰੀ।
ਸੇਵਕ ਸਮ ਸੰਤੋਖ ਵਿਚਾਰਾ, ਦੀਨੇ ਗੁਰੂ ਵਿਹਾਰੀ।
ਤਨ ਮੇ ਮਨ ਮੇਂ ਸੁਖ ਪਸਾਰਿਓ, ਗੁਰੂ ਪਰ ਸਦ ਸਦ ਵਾਰੀ।
ਸੰਸੈ ਭ੍ਰਮ ਵਿਪਰਜ ਮੇਟੇ, ਦ੍ਰਿਸ਼ਟੀ ਅਨਾਤਮ ਹਾਰੀ।
ਦਾਨ ਦਿਓ ਸਮਤਾ ਮੁਦਿਤਾ ਕਾ, ਮੇਟੀ ਵਾਸਨਾ ਸਾਰੀ।
ਹੇਮਰਾਜ ਪੂਰਨ ਬ੍ਰਹਮ ਗੁਰੂ ਕੋ, ਨਿੱਤ ਪ੍ਰਣਾਮ ਹਮਾਰੀ।

- ਐਸੀ ਗਿਆਨੀ ਜਗਤ ਮੇਂ ਦੁਰਲਭ ਦੇਖੇ ਜਾਹਿ।
ਜਾ ਕੇ ਦੰਭ ਨ ਈਰਖਾ, ਮਾਨ ਬੜਾਈ ਨਾਹਿ।

ਮਾਨ ਬਡਾਈ ਨਾਹੀਂ, ਸਰਵ ਕੋ ਸਮਕਰ ਦੇਖੇ।
ਵਿਦਿਆ ਪੜ੍ਹ ਸੁਣ ਸਮਝ, ਆਪ ਕੋ ਅਧਿਕ ਨ ਪੇਖੇਂ।
ਕਹੇ ਹੇਮਾ ਸੁਰਾਜਯ, ਰਹੇ ਜੈਸੇ ਕੇ ਤੈਸੇ।
ਧਰੇਂ ਨ ਰੰਚ ਗੁਮਾਨ, ਦੁਰਲਭ ਹੈਂ ਗਿਆਨੀ ਐਸੇ।

– ਸਾਧੋ ! ਸਹਜ ਸਮਾਧੀ ਲਗਾਈਏ।
ਜੋ ਜੋ ਵਰਤੇ ਸਤਿ ਕਰ ਮਾਨੋ, ਚਿੰਤਾ ਸੋਗ ਮਿਟਾਈਏ।
ਪਾਂਚੋ ਇੰਦ੍ਰੀਆਂ ਵਸ ਕਰ ਰਾਖੋ, ਇਤ ਉਤ ਨਹੀਂ ਡੁਲਾਈਏ।
ਵਿਸ਼ੇ ਆਨੰਦ ਆਸਾਰ ਪਰਿਣਾਮੀ, ਬ੍ਰਹਮਾਨੰਦ ਸਮਾਈਏ।
ਭੂਤ ਭਵਿਸ਼ਤ ਚਿੰਤਾ ਤਿਆਗੋ, ਵਰਤਮਾਨ ਸੁਖ ਪਾਈਏ।
ਲੋਕ ਪਰਲੋਕ ਪਛਾਨੋ ਕਲਪਿਤ, ਨਹੀਂ ਆਈਏ ਨਹੀਂ ਜਾਈਏ।
ਸਰਵਾਤਮ ਦ੍ਰਿਸ਼ਟਿ ਸੁਖਦਾਈ, ਪੇਖ ਪੇਖ ਬਿਗਸਾਈਏ।
ਸਰਵ ਪਦਾਰਥ ਦਰਪਣ ਹਰਿ ਕਾ, ਰੁਚ ਰੁਚ ਦਰਸ਼ਨ ਪਾਈਏ।
ਅੰਤਰ ਬਾਹਰ ਬ੍ਰਹਮ ਪਛਾਣੋ, ਦੁਤੀਆ ਭਾਵ ਭੁਲਾਈਏ।
ਸਹਜੇ ਜਾਗੋ ਸਹਜੇ ਸੋਵੋ, ਸਹਜੇ ਭੋਜਨ ਖਾਈਏ।
ਸਹਜੇ ਲੀਜੈ ਸਹਜੇ ਦੀਜੈ, ਸਹਜੇ ਕਾਰ ਕਮਾਈਏ।
ਸਹਜ ਸ਼ਿਲਾ ਪਰ ਆਸਨ ਬਾਧੋ, ਨਿਸ਼ਚਲ ਤਾੜੀ ਲਾਈਏ।
ਅੰਤਰ ਮੁਖ ਹੋਇ ਅੰਮ੍ਰਿਤ ਅਚੁਵੋ, ਭਵ ਜੰਜਾਲ ਭੁਲਾਈਏ।
ਅੰਜਨ ਮਾਂਹਿ ਨਿਰੰਜਨ ਰਹੀਏ, ਮੁਕਤ ਪਦਾਰਥ ਪਾਈਏ।
ਬੰਧ ਮੁਕਤ ਦੋਊ ਸੇ ਮੁਕਤੇ, ਹੇਮਾਂ ਸਹਜ ਸਮਾਈਏ।

# ਮੀਆਂ ਮੁਹੰਮਦ ਬਖ਼ਸ਼

ਮੀਆਂ ਮੁਹੰਮਦ ਬਖ਼ਸ਼ ਜੰਮੂ ਕਸ਼ਮੀਰ, ਜਿਹਲਮ, ਪਿੰਡੀ ਅਤੇ ਕੈਮਲਪੁਰ ਦੇ ਮਸ਼ਹੂਰ ਸੂਫ਼ੀ ਹਨ। ਇੱਥੋਂ ਦੇ ਲੋਕ ਉਨ੍ਹਾਂ ਨੂੰ ਪਿਆਰਦੇ ਤੇ ਸਤਿਕਾਰਦੇ ਹਨ। ਆਪ ਪਹੁੰਚੇ ਹੋਏ ਸੂਫ਼ੀ ਦਰਵੇਸ਼ ਸਨ। ਮੁਸਲਮਾਨੀ ਸ਼ਰ੍ਹਾ ਦੇ ਪਾਬੰਦ ਸਨ। ਨੂਰੀ ਜੋਤ ਦੇ ਮਾਲਿਕ ਸਨ। ਇਲਾਕੇ ਦੇ ਸਰਬ ਸਾਂਝੇ ਆਗੂ ਸਨ। ਪਿਆਰ, ਸੇਵਾ ਤੇ ਕੁਰਬਾਨੀ ਦੀ ਮੂਰਤ ਸਨ। ਕਰਨੀ ਵਾਲੇ ਸੰਤ ਸਨ। ਜੀਵਨ ਦੀ ਪੁਸਤਕ ਵਿੱਚੋਂ ਅਮਰ ਉਪਦੇਸ਼ ਦੇਣ ਵਾਲੇ ਸਨ। ਆਪ ਜੀ ਦੀ ਬਿਆਨ ਸ਼ਕਤੀ ਲੋਹੜੇ ਦੀ ਸੀ। ਸੰਸਾਰੀ ਤੇ ਅਰਸ਼ੀ ਗਿਆਨ ਦੇ ਖ਼ਜ਼ਾਨੇ ਸਨ। ਹੱਦ ਦਰਜੇ ਦੇ ਹਰਮਨਪਿਆਰੇ ਕਵੀ, ਸਾਈਂ ਤੇ ਆਗੂ ਹਨ।

ਮੀਆਂ ਮੁਹੰਮਦ ਬਖ਼ਸ਼ ਦਾ ਜਨਮ 1246 ਹਿਜਰੀ ਵਿੱਚ ਹੋਇਆ। ਅੰਗਰੇਜ਼ੀ ਕਲੰਡਰ ਅਨੁਸਾਰ 1830 ਈਸਵੀ ਬਣਦਾ ਹੈ। ਜੰਮੂ ਕਸ਼ਮੀਰ ਦਾ ਇਕ ਜ਼ਿਲ੍ਹਾ ਮੀਰਪੁਰ ਹੈ। ਮੀਰਪੁਰ ਜ਼ਿਲ੍ਹੇ ਦਾ ਇਕ ਪਵਿੱਤਰ ਥਾਂ ਖੜੀ ਸ਼ਰੀਫ਼ ਕਰਕੇ ਜਾਣਿਆ ਜਾਂਦਾ ਹੈ। ਆਪ ਦਾ ਜਨਮ ਇਸੇ ਖੜੀ ਸਰੀਫ਼ ਵਿੱਚ ਹੋਇਆ। ਆਪ ਦੇ ਪਿਤਾ ਦਾ ਨਾਂ ਮੀਆਂ ਸ਼ਮਸਉੱਦੀਨ ਸੀ। ਕੁਝ ਲੋਕਾਂ ਨੇ ਇਨ੍ਹਾਂ ਦਾ ਜਨਮ ਜੇਹਲਮ ਤੋਂ ਸੱਤ ਕੋਹ ਤੇ ਵੱਸੇ ਪਿੰਡ ਠਾਕਰੇ ਦੱਸਿਆ ਹੈ। ਪਰ ਕਵੀ ਨੇ ਆਪਣੀ ਪੁਸਤਕ ਵਿੱਚ ਖ਼ੁਦ ਜ਼ਿਕਰ ਕੀਤਾ ਹੈ ਕਿ ਆਪ ਖੜੀ ਮਲਕ ਵਿੱਚ ਪੈਦਾ ਹੋਏ ਸਨ। ਦੇਖੋ :

ਜਿਹਲਮ ਘਾਟੋਂ ਪਰਬਤ ਪਾਸੇ ਮੀਰਪੁਰੇ ਥੀਂ ਦੱਖਣ।
ਖੜੀ ਮਲਕ ਵਿੱਚ ਲੋੜਣ ਜਿਹੜੇ, ਤਲਬ ਬੰਦੇ ਦੀ ਰੱਖਣ।

ਸਭ ਜਾਣਦੇ ਹਨ ਕਿ ਮੀਰਪੁਰ ਜ਼ਿਲ੍ਹੇ ਦਾ ਪਿੰਡ ਖੜੀ ਜਾਂ ਖੜੀ ਸ਼ਰੀਫ਼ ਬਹੁਤ ਪ੍ਰਸਿੱਧ ਪਿੰਡ ਹੈ। ਇਸ ਜਗ੍ਹਾ ਪੀਰ ਸ਼ਾਹ ਕਲੰਦਰ ਦਮੜੀ ਵਾਲੇ ਦਾ ਦਰਬਾਰ ਹੈ। ਇਨ੍ਹਾਂ ਨੂੰ ਪੀਰ ਗਾਜ਼ੀ ਕਲੰਦਰ ਕਰਕੇ ਵੀ ਜਾਣਿਆ ਜਾਂਦਾ ਹੈ।

ਮੀਆਂ ਮੁਹੰਮਦ ਬਖ਼ਸ਼ ਦੇ ਪਿਤਾ ਜੀ ਇਸੇ ਪੀਰ ਦੀ ਗੱਦੀ ਦੇ ਗੱਦੀਦਾਰ ਸਨ।

ਮੀਆਂ ਜੀ ਨੇ ਆਪਣੇ ਜੀਵਨ ਦੀਆਂ ਗੱਲਾਂ ਰਚਨਾਵਾਂ ਵਿੱਚ ਲਿਖ ਦਿੱਤੀਆਂ ਹਨ। ਉਨ੍ਹਾਂ ਨੇ ਆਪਣੇ ਵਲੋਂ ਲਿਖੀਆਂ ਰਚਨਾਵਾਂ 'ਤੇ ਉਮਰ ਆਦਿ ਦੇ ਵੇਰਵੇ ਵੀ ਸਾਫ਼ ਸਾਫ਼ ਲਿਖ ਦਿੱਤੇ ਹੋਏ ਹਨ। ਕੁਝ ਲੋਕ ਆਪ ਨੂੰ ਜਿਹਲਮੀ ਕਰਕੇ ਲਿਖਦੇ ਹਨ। ਸ਼ਾਇਦ ਉੱਪਰ ਆਏ 'ਜਿਹਲਮ ਘਾਟ' ਨੂੰ ਪੜ੍ਹ ਕੇ ਉਨ੍ਹਾਂ ਨੂੰ ਗ਼ਲਤੀ ਲੱਗੀ ਹੈ। ਮੀਆਂ ਜੀ ਜੰਮੂ ਕਸ਼ਮੀਰ ਦੇ ਜੰਮਪਲ ਸਨ। ਇਸ ਗੱਲ ਦਾ ਸਪੱਸ਼ਟ ਸੰਕੇਤ ਆਪ ਨੇ ਆਪਣੀ ਲਗਭਗ ਹਰ ਰਚਨਾ ਵਿੱਚ ਕਰ ਦਿੱਤਾ ਹੈ।

ਆਪ ਦੇ ਜਨਮ ਤੇ ਮ੍ਰਿਤੂ ਦੀਆਂ ਤਾਰੀਖ਼ਾਂ ਬਾਰੇ ਵੀ ਵਿਦਵਾਨਾਂ ਵਿੱਚ ਮੱਤਭੇਦ ਹੈ ਪਰ ਬਹੁਤ ਵਿਦਵਾਨ ਇਸ ਗੱਲ ਬਾਰੇ ਸਹਿਮਤ ਹਨ ਕਿ ਮੀਆਂ ਜੀ ਦਾ ਜਨਮ 1246 ਹਿਜਰੀ (ਸੰਨ 1830 ਈਸਵੀ) ਅਤੇ ਮੌਤ 1324 ਹਿਜਰੀ (1907 ਈਸਵੀ) ਹੀ ਹੈ। ਇਸ ਹਿਸਾਬ ਨਾਲ ਆਪ ਦੀ ਉਮਰ 77 ਵਰ੍ਹੇ ਦੀ ਸੀ। ਇਹ ਵੀ ਪਤਾ ਚੱਲਦਾ ਹੈ ਕਿ ਆਪ ਦੀ ਮੌਤ ਅਧਰੰਗ ਹੋਣ ਕਾਰਨ ਹੋਈ ਸੀ। ਉਂਜ ਆਪ ਕੱਦ ਕਾਠ ਦੇ ਲੰਮੇ, ਭਰਵੇਂ ਸਰੀਰ ਵਾਲੇ ਤੇ ਚੰਗੇ ਡੀਲ-ਡੌਲ ਵਾਲੇ ਸਨ। ਪਤਾ ਲੱਗਦਾ ਹੈ ਕਿ ਆਪ ਜੀ ਇਕ ਚੰਗੇ, ਰੱਜੇ-ਪੁੱਜੇ ਜ਼ਿਮੀਂਦਾਰ ਘਰਾਣੇ ਦੇ ਦੀਪਕ ਸਨ ਪਰ ਜਵਾਨੀ ਵਿੱਚ ਜਾ ਕੇ ਦੁਨੀਆ ਛੱਡ ਕੇ ਦਰਵੇਸ਼ ਬਣ ਗਏ। ਮਗਰੋਂ ਪੀਰ ਸ਼ਾਹ ਕਲੰਦਰ ਦੀ ਗੱਦੀ ਦੇ ਵਾਰਿਸ ਹੋ ਗਏ ਸਨ। ਪੰਜ ਸਾਲ ਤੱਕ ਖਾਣਾ ਨਹੀਂ ਖਾਧਾ। ਜੰਗਲਾਂ ਬੇਲਿਆਂ ਵਿੱਚ ਭੌਂਦੇ ਰਹੇ ਅਤੇ ਖ਼ੁਦਾ ਦੀ ਭਗਤੀ ਵਿੱਚ ਲੀਨ ਰਹੇ। ਆਪ ਦਿਨ-ਰਾਤ ਪ੍ਰਭੂ ਦੀ ਭਜਨ-ਬੰਦਗੀ ਵਿੱਚ ਹੀ ਲੱਗੇ ਰਹਿੰਦੇ ਸਨ।

ਮੀਆਂ ਮੁਹੰਮਦ ਬਖ਼ਸ਼ ਦੁਨੀਆਦਾਰੀ ਦੇ ਝੰਜਟਾਂ ਤੋਂ ਸਦਾ ਦੂਰ ਰਹੇ। ਵਿਆਹ ਨਾ ਕਰਾ ਕੇ ਉਮਰ ਭਰ ਜਤੀ-ਸਤੀ ਰਹੇ। ਆਪ ਸਾਫ਼ ਦਿਲ ਇਨਸਾਨ, ਸਬਰ ਸਬੂਰੀ ਦਾ ਜੀਵਨ ਬਿਤਾਉਣ ਵਾਲੇ ਅਤੇ ਰੱਬ ਦੀ ਰਜ਼ਾ ਵਿੱਚ ਰਹਿਣ ਵਾਲੇ ਸੂਫ਼ੀ ਸੰਤ ਸਨ। ਆਪਣੀ ਕਵਿਤਾ ਵਿੱਚ ਆਪ ਕਿਧਰੇ ਆਪਣਾ ਉਪਨਾਮ 'ਮੁਹੰਮਦ' ਵਰਤਦੇ ਹਨ ਤੇ ਕਿਧਰੇ 'ਫ਼ਕੀਰਾ' ਜਾਂ 'ਫ਼ਕੀਰ' ਵਰਤਦੇ ਸਨ। ਮੀਆਂ ਜੀ ਹੁਰੀਂ ਤਿੰਨ ਭਰਾ ਸਨ। ਸਭ ਤੋਂ ਵੱਡੇ ਭਾਈ ਦਾ ਨਾਂ ਮੀਆਂ ਬਹਾਵਲ ਬਖ਼ਸ਼ ਸੀ। ਸਭ ਤੋਂ ਛੋਟੇ ਦਾ ਨਾਂ ਮੀਆਂ ਅਲੀ ਬਖ਼ਸ਼ ਸੀ। ਮੀਆਂ ਮੁਹੰਮਦ ਬਖ਼ਸ਼ ਜੀ ਮੰਝਲੇ ਭਰਾ ਸਨ। ਇਨ੍ਹਾਂ ਦੀ ਇਕ ਭੈਣ ਵੀ ਦੱਸੀ ਜਾਂਦੀ ਹੈ ਜੋ ਇਨ੍ਹਾਂ ਤੋਂ ਉਮਰ ਵਿੱਚ ਵੱਡੀ ਸੀ। ਇਨ੍ਹਾਂ ਦੇ ਦੋਵੇ

ਭਰਾ ਵਿਆਹੇ ਵਰੇ ਸਨ ਅਤੇ ਔਲਾਦ ਮੁਰਾਦ ਵਾਲੇ ਸਨ। ਆਪਣੀਆਂ ਰਚਨਾਵਾਂ ਵਿੱਚ ਇਨ੍ਹਾਂ ਸਾਰਿਆਂ ਨੂੰ ਆਪ ਦੁਆ ਸਲਾਮ ਕਹਿੰਦੇ ਹਨ ਅਤੇ ਉਨ੍ਹਾਂ ਦੀ ਸੁੱਖ ਵੀ ਮੰਨਦੇ ਹਨ।

ਸੈਫੁਲ-ਮਲੂਕ ਕਿੱਸੇ ਵਿੱਚੋਂ ਇਹ ਵੀ ਪਤਾ ਚੱਲਦਾ ਹੈ ਕਿ ਚੜ੍ਹਦੀ ਜਵਾਨੀ ਵੇਲੇ ਇਨ੍ਹਾਂ ਨੇ ਵੀ ਕਿਸੇ ਨਾਲ ਪਿਆਰ ਕੀਤਾ ਸੀ ਜਿਸ ਦਾ ਦਰਦ ਉਨ੍ਹਾਂ ਨੂੰ ਗੱਲ ਗੱਲ ਵਿੱਚ ਆ ਘੇਰਦਾ ਹੈ। 'ਦਰਦ ਅਪਨੇ ਦੀ ਛੋੜ ਕਹਾਣੀ, ਰੋਵੇ ਪਿਆ ਮੁਹੰਮਦ' ਪੜ੍ਹ ਕੇ ਅਸੀਂ ਕਵੀ ਜੀ ਦੇ ਨਿੱਜੀ ਪਿਆਰ ਦੇ ਸੱਲ ਵਿਛੋੜੇ ਦਾ ਅਨੁਮਾਨ ਸਹਿਜੇ ਹੀ ਲਗਾ ਸਕਦੇ ਹਾਂ।

ਮੀਆਂ ਮੁਹੰਮਦ ਬਖ਼ਸ਼ ਨੇ ਅਸਲ ਵਿਦਿਆ ਤਾਂ ਆਪਣੇ ਪਿਤਾ ਜੀ ਤੋਂ ਹੀ ਪ੍ਰਾਪਤ ਕੀਤੀ ਸੀ। ਪਿਤਾ ਜੀ ਦਰਬਾਰ ਖੜੀ ਸ਼ਰੀਫ਼ ਦੇ ਗੱਦੀਦਾਰ ਸਨ। ਇਨ੍ਹਾਂ ਨੂੰ ਅੱਖਰ ਗਿਆਨ ਲਈ ਵੀ ਮਦਰੱਸੇ ਘੱਲਿਆ ਗਿਆ ਸੀ। ਸੀਵਲ ਸ਼ਰੀਫ਼ ਵਿਖੇ ਹਾਫ਼ਜ਼ ਮੁਹੰਮਦ ਅਲੀ ਦਾ ਇਕ ਮਸ਼ਹੂਰ ਮਦਰੱਸਾ ਸੀ। ਆਪ ਨੇ ਇੱਥੋਂ ਹੀ ਹਾਫ਼ਜ਼ ਨਾਸਰਦੀਨ ਸਾਹਿਬ ਤੋਂ ਮੁਢਲੀ ਵਿਦਿਆ ਪ੍ਰਾਪਤ ਕੀਤੀ। ਰਵਾਇਤ ਹੈ ਕਿ ਮੀਆਂ ਜੀ ਦੀ ਲਿਖਾਈ ਬਹੁਤ ਸਾਫ਼-ਸੁਥਰੀ ਅਤੇ ਖੁਸ਼ਖੱਤ ਸੀ। ਨਾਸਰਦੀਨ ਅੱਖਾਂ ਤੋਂ ਮੁਨਾਖੇ ਸਨ ਪਰ ਸੰਗੀਤ ਪ੍ਰੇਮੀ ਸਨ। ਉਨ੍ਹਾਂ ਤੋਂ ਹੀ ਮੀਆਂ ਮੁਹੰਮਦ ਬਖ਼ਸ਼ ਨੂੰ ਸੰਗੀਤ ਕਲਾ ਦੀ ਚੇਟਕ ਲੱਗੀ। ਆਪ ਦਿਨ ਭਰ ਮਸਤੀ ਤੇ ਵਜਦ ਵਿੱਚ ਗਾਉਂਦੇ ਰਹਿੰਦੇ ਸਨ।

ਮੀਆਂ ਜੀ ਬਹੁਤ ਬੇਪਰਵਾਹ ਕਿਸਮ ਦੇ ਬੰਦੇ ਸਨ। ਲੋਭ-ਲਾਲਚ ਜਾਂ ਮੋਹ ਤੇ ਖੁਦੀ ਤਕੱਬਰ ਤੋਂ ਕੋਹਾਂ ਦੂਰ ਸਨ। ਮਰਨ ਵੇਲੇ ਪਿਤਾ ਜੀ ਨੇ ਇਨ੍ਹਾਂ ਨੂੰ ਆਪਣੀ ਗੱਦੀ ਦੇਣ ਦਾ ਐਲਾਨ ਕੀਤਾ ਪਰ ਇਹ ਹੱਥ ਜੋੜ ਕੇ ਖੜ੍ਹੇ ਹੋ ਗਏ। ਹਜ਼ੂਰ ! ਵੱਡੇ ਭਰਾ ਦੇ ਹੁੰਦੇ ਮੈਂ ਗੱਦੀ ਕਿਵੇਂ ਸਾਂਭ ਸਕਦਾ ਹਾਂ। ਗੱਦੀ 'ਤੇ ਇਨ੍ਹਾਂ ਦਾ ਹੀ ਹੱਕ ਹੈ। ਆਪ ਦੇ ਪਿਤਾ ਪੁੱਤਰ ਦੀ ਬੇਗਰਜ਼ ਪ੍ਰੀਤ ਤੋਂ ਬਹੁਤ ਪ੍ਰਭਾਵਿਤ ਹੋਏ। ਉਨ੍ਹਾਂ ਜ਼ਿੰਦਗੀ ਭਰ ਕਠੋਰ ਤਪ ਕੀਤਾ। ਰੱਬੀ ਗਿਆਨ ਪ੍ਰਾਪਤ ਕਰਨ ਲਈ ਆਪ ਦੂਰ-ਦੁਰਾਡੇ ਗਏ। ਵੱਡੇ ਵੱਡੇ ਵਲੀਆਂ ਤੇ ਫ਼ਕੀਰਾਂ ਦੀ ਸੰਗਤ ਕੀਤੀ।

ਮੀਆਂ ਜੀ ਦੀ ਗੁਰੂ-ਭਗਤੀ ਆਪਣੇ ਆਪ ਵਿੱਚ ਇਕ ਮਿਸਾਲ ਹੈ। ਆਪ ਪੀਰ ਦਮੜੀ ਵਾਲੇ ਦੇ ਕਸੀਦੇ ਪੜ੍ਹਦੇ। ਸੱਯਦ ਅਬਦੁਲ ਕਾਦਿਰ ਜੀਲਾਨੀ ਦੀ ਤਾਰੀਫ਼ ਕਰਦੇ। ਲੋਕਾਂ ਨੇ ਉਨ੍ਹਾਂ ਨੂੰ ਪੀਰ ਦਮੜੀ ਵਾਲੇ ਦੇ ਦਰਬਾਰ ਵਿੱਚ ਆਪਣੀ ਦਾੜ੍ਹੀ ਨਾਲ ਬੁਹਾਰੀ ਦਿੰਦੇ ਵੀ ਦੇਖਿਆ ਸੀ। ਆਪ ਧਨ-ਦੌਲਤ ਪਿੱਛੇ ਨਹੀਂ ਜਾਂਦੇ ਸਨ। ਗੁਰੂ-ਭਗਤੀ ਤੇ ਈਸ਼ਵਰ ਭਗਤੀ ਹੀ ਇਨ੍ਹਾਂ ਦੀ ਮੰਗ ਸੀ। ਇਕ ਵੇਲੇ ਜੰਮੂ ਰਿਆਸਤ ਦਾ ਹਾਕਮ ਚੰਗੇਰ ਭਰ ਕੇ

ਮੋਤੀ ਤੇ ਮਾਣਕ ਲਿਆਇਆ ਪਰ ਆਪ ਨੇ ਇਹ ਭੇਟ ਸਵੀਕਾਰ ਨਾ ਕੀਤੀ। ਭਾਵੇਂ ਆਪ ਜੀ ਸੱਚੇ-ਸੁੱਚੇ ਮੁਸਲਮਾਨ ਸਨ ਪਰ ਦਿਲੋਂ ਮਾਨਵਤਾਵਾਦੀ ਸਨ। ਹਰ ਜ਼ਾਤ ਤੇ ਹਰ ਮਜ਼੍ਹਬ ਦੇ ਲੋਕਾਂ ਨੂੰ ਇਕੋ ਜਿੰਨਾ ਪਿਆਰ ਕਰਦੇ ਸਨ। 'ਦੇਈ ਜਜ਼ਾਈ ਰੱਬ ਨਾ ਹਿੰਦੂ ਮੁਸਲਮਾਨ' ਕਹਿ ਕੇ ਆਪ ਦੋਵੇਂ ਵੱਡੇ ਧਰਮਾਂ ਲਈ ਸੁੱਖ ਮੰਗਦੇ ਸਨ। ਕਵਿਤਾ ਵਿੱਚ ਕਈ ਥਾਂ ਪ੍ਰਭੂ ਲਈ ਰਾਮ ਤੇ ਸ਼ਿਆਮ ਸ਼ਬਦ ਵੀ ਵਰਤੇ ਹਨ।

ਆਪ ਦੀਆਂ ਲਿਖੀਆਂ ਡੇਢ ਦਰਜਨ ਪੁਸਤਕਾਂ ਦੀ ਦੱਸ ਪਾਈ ਗਈ ਹੈ। ਇਨ੍ਹਾਂ ਦੇ ਨਾਂ ਹਨ (1) ਕਿੱਸਾ ਸੋਹਣੀ ਮਹੀਂਵਾਲ (2) ਤੁਹਫਾ ਮੀਆਂ ਕਰਾਮਾਤ ਗੌਸਿਆਜ਼ਮ (3) ਤੁਹਫਾ ਰਸੂਲੀਆ ਮੁਅਜਜ਼ਾਤ ਜਨਾਬ ਸਰਵਰ ਕਾਇਨਾਤ (4) ਕਿੱਸਾ ਸ਼ੇਖ਼ ਸਨਆਨ (5) ਸ਼ੀਰੀਂ ਫਰਿਹਾਦ (6) ਨੌਰੰਗੇ ਖ਼ਿਆਲ (7) ਕਿੱਸਾ ਸਖੀ ਖਵਾਸ ਖਾਂ (8) ਕਿੱਸਾ ਮਿਰਜ਼ਾ ਸਾਹਿਬਾਂ (9) ਕਿੱਸਾ ਸ਼ਾਹ ਮਨਸੂਰ (10) ਹਦਾਇਤੁਲ ਮੁਸਲਮੀਨ (11) ਗੁਲਜ਼ਾਰਿ ਫ਼ਕਰ (12) ਤਜ਼ਕਰਾ ਹਤਮੀ (13) ਸੀਹਰਫ਼ੀ ਸੱਸੀ ਪੁੰਨੂੰ (14) ਸੀਹਰਫ਼ੀ ਹੀਰ ਰਾਂਝਾ (15) ਸੈਫ਼ੁਲ-ਮਲੂਕ ਬਦੀਆ ਜ਼ਮਾਲ (16) ਸ਼ਰਾ ਕਸੀਦਾ ਬਰਦਾ (17) ਪੰਜ ਗੰਜ। ਹੋਰ ਵੀ ਕੁਝ ਛੋਟੇ-ਮੋਟੇ ਕਿੱਸੇ ਦੱਸੇ ਜਾਂਦੇ ਹਨ ਪਰ ਪੰਜਾਬੀ ਵਿੱਚ ਜ਼ਿਆਦਾ ਪ੍ਰਸਿੱਧੀ ਇਨ੍ਹਾਂ ਦੇ ਦੋ ਕਿੱਸਿਆਂ ਸੈਫ਼ੁਲ-ਮਲੂਕ ਅਤੇ ਸੋਹਣੀ ਮਹੀਂਵਾਲ ਨੂੰ ਹੀ ਮਿਲੀ ਹੈ। (ਵਿਸਥਾਰ ਲਈ ਦੇਖੋ ਜੰਮੂ ਕਸ਼ਮੀਰ ਅਕੈਡਮੀ ਆਫ਼ ਆਰਟ, ਕਲਚਰ ਐਂਡ ਲੈਂਗਵੇਜਿਜ਼ ਜੰਮੂ ਵਲੋਂ ਛਪੀ ਪੁਸਤਕ 'ਮੀਆਂ ਮੁਹੰਮਦ ਬਖ਼ਸ਼ : ਜੀਵਨ ਤੇ ਰਚਨਾ', ਸੰਪਾਦਕ ਡਾ. ਧਰਮਪਾਲ ਸਿੰਗਲ।)

# 53

# ਸੰਤ ਰਤਨ ਹਰਿ ਜੀ

ਇਨ੍ਹਾਂ ਦਾ ਅਸਲ ਨਾਂ ਭਾਈ ਰਤਨ ਸਿੰਘ ਸੀ। ਬ੍ਰਜ ਭਾਸ਼ਾ ਦੇ ਪ੍ਰਭਾਵ ਸਦਕਾ ਆਪ ਰਤਨ ਸਿੰਘ ਤੋਂ ਰਤਨ ਹਰਿ ਹੋ ਗਏ। ਹਿੰਦੀ ਦੇ ਪ੍ਰਸਿੱਧ ਕਵੀ ਤੇ ਉਦਾਸੀਨ ਸਾਧੂ ਅਮੀਰ ਦਾਸ ਅਤੇ ਰਤਨ ਸਿੰਘ ਦੋਵੇਂ ਸਕੇ ਭਰਾ ਸਨ। ਦੋਵੇਂ ਹੀ ਮਹਾਰਾਜਾ ਰਣਜੀਤ ਸਿੰਘ ਕਾਲ ਦੇ ਸ੍ਰੇਸ਼ਟ ਸੰਤ ਕਵੀ ਹੋਏ ਹਨ। ਸ੍ਰੀ ਰਾਮ ਕ੍ਰਿਸ਼ਨ ਦਾਸ ਛਿੱਬਰ ਅਨੁਸਾਰ ਰਤਨ ਸਿੰਘ ਦਾ ਜਨਮ ਕੱਤਕ-ਨ੍ਹੇਰ ਪੱਖ ਦੀ ਸੱਤਿਉਂ ਨੂੰ ਸੰਮਤ 1848 ਬਿਕਰਮੀ (ਸੰਨ 1791 ਈਸਵੀ) ਵਿੱਚ ਲਾਹੌਰ ਵਿੱਚ ਹੋਇਆ ਸੀ।[1] ਪਰ ਪੰਡਤ ਚੰਦ੍ਰਕਾਂਤ ਬਾਲੀ ਆਪ ਦਾ ਇਹੋ ਜਨਮ ਸੰਮਤ ਮੰਨ ਕੇ ਵੀ ਇਨ੍ਹਾਂ ਦਾ ਜਨਮ ਬਿਕਰਮੀ ਸੰਮਤ 1848 ਕੱਤਕ ਦੀ ਅਸ਼ਟਮੀ ਨੂੰ ਗੁਲਾਬ ਸਿੰਘ-ਰਾਜ ਕੁਮਾਰੀ ਦੇ ਘਰ ਸਿਆਲਕੋਟ ਵਿੱਚ ਹੋਣਾ ਮੰਨਦੇ ਹਨ। ਪਰ ਉਨ੍ਹਾਂ ਨੇ ਖੁਦ ਹੀ ਆਪਣੀ ਰਾਇ ਬਾਰੇ ਸ਼ੰਕਾ ਪ੍ਰਗਟ ਕਰਦਿਆਂ ਲਿਖਿਆ, "ਪਰ ਉਨ੍ਹਾਂ ਦੇ ਵਾਰਿਸ ਇਹ ਠੀਕ ਨਹੀਂ ਮੰਨ ਰਹੇ।[2] ਪ੍ਰਸਿੱਧ ਖੋਜੀ ਭਾਈ ਸ਼ਮਸ਼ੇਰ ਸਿੰਘ ਅਸ਼ੋਕ ਇਨ੍ਹਾਂ ਦਾ ਜਨਮ ਅੰਮ੍ਰਿਤਸਰ ਵਿੱਚ ਹੋਣਾ ਸਵੀਕਾਰ ਕਰਦੇ ਹਨ ਅਤੇ ਛਿੱਬਰ ਦੇ ਉੱਪਰ ਲਿਖੇ ਮਤ ਨਾਲ ਸਹਿਮਤ ਹਨ।[3]

ਅਸ਼ੋਕ ਜੀ ਨੇ ਸੰਤ ਰਤਨ ਹਰਿ ਦੇ ਜੀਵਨ ਬਾਰੇ ਹੋਰ ਵੀ ਪ੍ਰਕਾਸ਼ ਪਾਇਆ ਹੈ, "ਰਤਨ ਸਿੰਘ ਜਦ ਬਾਲਪੁਣੇ ਵਿੱਚ ਹੀ ਸਨ ਤਾਂ ਇਨ੍ਹਾਂ ਦਾ ਆਪਣੇ ਮਾਤਾ-ਪਿਤਾ ਨਾਲ ਕਾਸ਼ੀ ਜਾਣ ਦਾ ਮੌਕਾ ਬਣਿਆ। ਕਈ ਵਰ੍ਹੇ ਕਾਸ਼ੀ ਰਹਿ ਕੇ ਇਨ੍ਹਾਂ ਨੇ ਸੰਸਕ੍ਰਿਤ, ਹਿੰਦੀ, ਉਰਦੂ, ਫ਼ਾਰਸੀ, ਗੀਤ ਸ਼ਾਸਤਰ ਦਾ ਨਿੱਗਰ ਅਧਿਐਨ ਕੀਤਾ। ਫੇਰ ਇਹ ਆਪਣੇ ਮਾਤਾ-ਪਿਤਾ ਦੇ ਨਾਲ ਹੀ ਵਾਪਸ

---

1. ਭੂਮਿਕਾ, ਕਵੀ ਰਤਨਹਰਿ ਕ੍ਰਿਤ ਪੁਸਤਕ 'ਸ੍ਰੀ ਰਾਮ ਲਲਾਮ ਗੀਤ:ਗ੍ਰੰਥ'
2. ਪੰਜਾਬ ਪ੍ਰਾਂਤੀਯ ਹਿੰਦੀ ਸਾਹਿਤਯ ਕਾ ਇਤਿਹਾਸ, ਪੰਨਾ 332
3. ਪੰਜਾਬ ਹਿੰਦੀ ਸਾਹਿਤ ਦਰਪਣ, ਪੰਨਾ 88

ਅੰਮ੍ਰਿਤਸਰ ਆ ਗਏ। ਅੰਮ੍ਰਿਤਸਰ ਉਨ੍ਹੀਂ ਦਿਨੀਂ ਉਨ੍ਹਾਂ ਦੇ ਵੱਡੇ ਭਾਈ ਅਮੀਰ ਸਿੰਘ ਗਿਆਨੀ, ਜਿਹੜੇ ਉਦਾਸੀ ਸੰਪ੍ਰਦਾਇ ਵਿੱਚ ਦੀਖਿਅਤ ਹੋਣ ਕਾਰਨ ਸਾਧੂ ਅਮੀਰ ਦਾਸ ਬਣ ਗਏ ਸਨ ਅਤੇ ਲਾਹੌਰੀ ਦਰਵਾਜ਼ੇ ਨੇੜਲੀ ਇਕ ਧਰਮਸਾਲਾ ਵਿੱਚ ਰਹਿੰਦੇ ਸਨ, ਇਨ੍ਹਾਂ ਨੂੰ ਮਿਲੇ ਅਤੇ ਉਨ੍ਹਾਂ ਨੇ ਰਤਨ ਸਿੰਘ ਨੂੰ ਆਪਣੇ ਕੋਲ ਹੀ ਠਹਿਰਾ ਲਿਆ।[1]

ਉਨ੍ਹੀਂ ਦਿਨੀਂ ਅੰਮ੍ਰਿਤਸਰ ਵਿਖੇ ਉਦਾਸੀ, ਨਿਰਮਲੇ ਤੇ ਹੋਰ ਕਿੰਨੇ ਹੀ ਸੰਪ੍ਰਦਾਇ ਵਾਲੇ ਸਾਧੂ ਸਨ ਅਤੇ ਉਨ੍ਹਾਂ ਦੇ ਅਖਾੜੇ ਬਹੁਤ ਚੱਲਦੇ ਸਨ। ਉਨ੍ਹਾਂ ਦੇ ਬੁੰਗੇ ਤੇ ਧਰਮਸਾਲਾਵਾਂ ਸਾਹਿਤ ਸਾਧਨਾ, ਬ੍ਰਹਮ ਉਪਾਸਨਾ ਅਤੇ ਸੰਸਕ੍ਰਿਤ ਤੇ ਦਰਸ਼ਨ ਸ਼ਾਸਤਰ ਦੇ ਕੇਂਦਰ ਮੰਨੇ ਜਾਂਦੇ ਸਨ। ਸੰਤ ਅਮੀਰ ਦਾਸ ਜੀ ਵੀ ਇਨ੍ਹਾਂ ਵਿੱਚੋਂ ਹੀ ਪ੍ਰਸਿੱਧ ਉਦਾਸੀ ਸੰਤ ਸਨ। ਹੋਰ ਪ੍ਰਸਿੱਧ ਸੰਤਾਂ ਵਿੱਚੋਂ ਸੰਤ ਪ੍ਰੀਤਮ ਦਾਸ ਨਿਰਵਾਣ ਅਤੇ ਪਰਮਹੰਸ ਰੀਗਾਰਾਮ ਅੰਤਰਯਾਮੀ ਆਦਿ ਦਾ ਸਥਾਨ ਪ੍ਰਮੁੱਖ ਸੀ। ਇਨ੍ਹਾਂ ਹੀ ਸੰਤ ਕਵੀਆਂ ਦੀ ਸਤਿਸੰਗਤ, ਪ੍ਰੇਰਨਾ ਅਤੇ ਸ਼ਰਧਾ ਭਗਤੀ ਨੇ ਨੌਜਵਾਨੀ ਦੀ ਪੌੜੀ 'ਤੇ ਪੈਰ ਰੱਖ ਰਹੇ ਰਤਨ ਸਿੰਘ ਨੂੰ ਪਹਿਲੀ ਵਾਰ ਅਧਿਆਤਮਿਕ, ਕਾਵਿੱਤਵ ਅਤੇ ਦਰਸ਼ਨ ਵੱਲ ਪ੍ਰੇਰਿਤ ਕੀਤਾ। ਕਹਿੰਦੇ ਹਨ ਉਨ੍ਹਾਂ ਦਿਨਾਂ ਵਿੱਚ ਹੀ ਇਕ ਹੋਰ ਵਿਦਵਾਨ ਸਾਧੂ ਬ੍ਰਹਮ ਅਚਲ ਦਾ ਸਤਿਸੰਗ ਰਤਨ ਸਿੰਘ ਨੂੰ ਮਿਲਿਆ, ਜਿਨ੍ਹਾਂ ਤੋਂ ਗੁਰੂ ਦੀਖਿਆ ਲੈ ਕੇ ਰਤਨ ਸਿੰਘ ਨੇ ਉਦਾਸੀ ਸੰਪ੍ਰਦਾਇ ਵਿੱਚ ਪ੍ਰਵੇਸ਼ ਕੀਤਾ। ਇਹ ਗੱਲ ਅਸ਼ੋਕ ਸਾਹਿਬ ਦੇ ਕਥਨ ਦੀ ਹੀ ਹੈ।

ਉਨ੍ਹਾਂ ਦੇ ਜਨਮ ਸਥਾਨ ਵਾਂਗ ਹੀ ਉਨ੍ਹਾਂ ਦੇ ਗੁਰੂ ਬਾਰੇ ਵੀ ਵਿਵਾਦ ਹੈ। ਇਕ ਪਾਸੇ ਅਸ਼ੋਕ ਜੀ ਅਤੇ ਕਵੀ ਦੀ ਅੰਦਰਲੀ ਗਵਾਹੀ ਹੈ ਤਾਂ ਦੂਜੇ ਪਾਸੇ ਸੰਸਾਰ ਪ੍ਰਸਿੱਧ ਭਗਤ ਕਵੀ ਅਤੇ ਆਧੁਨਿਕ ਹਿੰਦੀ ਸਾਹਿਤ ਦੇ ਜਨਮਦਾਤਾ ਭਾਰਤੇਂਦੂ ਹਰੀਸ਼ ਚੰਦ੍ਰ ਅਤੇ ਪੰਡਤ ਚੰਦ੍ਰਕਾਂਤ ਬਾਲੀ ਹਨ ਜੋ ਅੰਮ੍ਰਿਤਸਰ ਦੇ ਹੀ ਉਦਾਸੀ ਸੰਤ ਰਾਮਾਨੁਜ ਨੂੰ ਰਤਨ ਹਰਿ ਦਾ ਦੀਖਿਆ ਗੁਰੂ ਮੰਨਦੇ ਹਨ। ਅਸ਼ੋਕ ਦਾ ਮਤ ਅਸੀਂ ਦੇਖ ਲਿਆ ਹੈ। ਅੰਦਰਲੀ ਗਵਾਹੀ ਵੀ ਹਾਜ਼ਰ ਹੈ :

ਸ੍ਰੀ ਗੁਰੂ ਬੇਦੀ ਬੰਸ ਵਰ, ਬ੍ਰਹਮ ਅਚਲ ਗੋਪਾਲ।
ਜੈ ਜੈ ਜੈ ਜਾਨਕਿਰਮਨ, ਸਮਨ ਸੁਜਨ ਜੰਜਾਲ।[2]

ਉਂਜ ਤਾਂ ਖ਼ੁਦ ਕਵੀ ਦੇ ਕਥਨ ਮਗਰੋਂ ਕੋਈ ਸ਼ੰਕਾ ਨਹੀਂ ਰਹਿਣੀ ਚਾਹੀਦੀ ਤਾਂ ਇਥੇ ਬ੍ਰਹਮ ਅਚਲ ਜਿਵੇਂ ਗੋਪਾਲ ਅਤੇ ਜਾਨਕੀ ਰਮਨ ਅਤੇ ਬੇਦੀ ਬੰਸੀ ਨਾਮ ਨਾਲ ਆਇਆ ਹੈ ਉਸ ਤੋਂ ਭੁਲੇਖਾ ਪੈਣਾ ਸੁਭਾਵਿਕ ਹੀ

1. ਪੰਜਾਬ ਹਿੰਦੀ ਸਾਹਿਤ ਦਰਪਣ, ਪੰਨਾ ੪੪
2. ਸ੍ਰੀ ਰਤਨ ਹਰਿ ਕ੍ਰਿਤ ਗੁਰੂ ਨਾਨਕ ਚੰਦ੍ਰਿਕਾ ਦਾ ਪਹਿਲਾ ਛੰਦ

ਹੈ ਕਿ ਇਹ ਕਿਸੇ ਵਿਅਕਤੀ ਵਿਸ਼ੇਸ਼ ਦਾ ਨਾਂ ਨਾ ਹੋ ਕੇ ਕੇਵਲ ਈਸ਼ਵਰ-ਬੰਦਨਾ ਦਾ ਇਕ ਅੰਗ ਹੈ। ਭਾਰਤੇਂਦੂ ਜੀ ਨੇ ਉਨ੍ਹਾਂ ਬਾਰੇ ਲਿਖਿਆ ਸੀ :

ਛਤ੍ਰਿਯ ਵੰਸ਼ ਗੁਲਾਬਸਿੰਹ ਸੁਤ ਮਤ ਰਾਮਾਨੁਜ।
ਰਾਮਕੁਮਾਰੀ ਗਰਭ ਰਤਨ, ਤਯਾਗੀ ਮੰਡਲ ਧੁਜ।
ਸੁਬਸੁ ਬੇਦ ਬਸੁ ਚੰਦ, ਚਾਠ ਕਾਤਿਕ ਪ੍ਰਕਟਾਯੇ।
ਸ੍ਰੀ ਹਰਿ ਮਹਿਮਾ ਗ੍ਰੰਥ ਲਲਿਤ ਬੱਤੀਸ ਬਨਾਏ।
ਰਣਜੀਤ ਸਿੰਹ ਬਹੁ ਬਿਧਿ ਕਹਯੋ, ਤਦਪਿ ਨਾਹਿ ਦਰਸਨ ਦਿਯੋ।[1]

ਇਸ ਕਥਨ ਤੋਂ ਕੁਝ ਮਹੱਤਵਪੂਰਨ ਜੀਵ ਤੱਥ ਸਾਹਮਣੇ ਆਉਂਦੇ ਹਨ :

- ਰਤਨ ਹਰਿ ਖੱਤਰੀ ਬੰਸ ਦੇ ਸ੍ਰੀ ਗੁਲਾਬ ਸਿੰਘ ਦੇ ਸਪੁੱਤਰ ਸਨ।
- ਉਹ ਸ੍ਰੀ ਰਾਮਾਨੁਜ ਦੇ ਮਤ ਵਿੱਚ ਦੀਖਿਅਤ ਸਨ।
- ਉਹ ਮਾਤਾ ਰਾਮ ਕੁਮਾਰੀ ਦੀ ਕੁਖੋਂ ਜਨਮੇ ਸਨ।
- ਉਹ ਪਰਮ ਤਿਆਗੀ ਅਤੇ ਮੰਡਲੇਸ਼ਵਰ ਸੰਤ ਸਨ।
- ਉਨ੍ਹਾਂ ਦਾ ਜਨਮ ਬਸੁ-8 ਵੇਦ-4, ਬਸੁ-8, ਚੰਦ-1 ਅਰਥਾਤ ਕੱਤਕ ਅਸ਼ਟਮੀ ਵਾਲੇ ਦਿਨ 1848 ਸੰਮਤ ਵਿੱਚ ਹੋਇਆ।
- ਉਨ੍ਹਾਂ ਨੇ ਸ੍ਰੀ ਹਰਿ ਦੀ ਮਹਿਮਾ ਵਿੱਚ ਤਟ ਸੁੰਦਰ ਗ੍ਰੰਥਾਂ ਦੀ ਸਿਰਜਣਾ ਕੀਤੀ।
- ਪਰਮ ਭਗਤ ਸੰਤ ਰਤਨ ਹਰਿ ਨੇ ਅੰਮ੍ਰਿਤਸਰ ਨਗਰ ਨੂੰ ਪਾਵਨ ਕੀਤਾ।

ਭਾਰਤੇਂਦੂ ਜੀ ਦੇ ਕਥਨ ਵਿੱਚ ਆਏ ਇਨ੍ਹਾਂ ਸਪੱਸ਼ਟ ਸੰਕੇਤਾਂ ਦੇ ਬਾਵਜੂਦ ਪੰਡਤ ਚੰਦ੍ਰਕਾਂਤ ਬਾਲੀ ਨੇ ਇਨ੍ਹਾਂ ਦਾ ਦੀਖਿਆ ਗੁਰੂ ਅੰਮ੍ਰਿਤਸਰ ਨਿਵਾਸੀ ਕਿਸੇ ਉਦਾਸੀ ਸੰਤ ਨੂੰ ਮੰਨਿਆ ਹੈ। ਉਹ ਲਿਖਦੇ ਹਨ, "ਸੰਤ ਜੀ ਨੂੰ ਬਚਪਨ ਤੋਂ ਹੀ ਈਸ਼ਵਰ ਭਗਤੀ ਦਾ ਪ੍ਰਸਾਰ ਮਿਲ ਗਿਆ ਸੀ। ਘਰ ਗ੍ਰਹਿਸਥੀ ਛੱਡ ਕੇ ਆਪ ਅੰਮ੍ਰਿਤਸਰ ਆ ਗਏ ਅਤੇ ਆਚਾਰੀਆ ਰਾਮਾਨੁਜ ਦੇ ਮਤ ਵਿੱਚ ਨਾਮ ਦਾਨ ਲਿਆ। ਉਹ ਆਚਾਰੀਆ ਰਾਮਾਨੁਜ ਦੱਖਣ ਵਾਲੇ ਨਾ ਹੋ ਕੇ ਅੰਮ੍ਰਿਤਸਰ ਦੇ ਉਦਾਸੀ ਸੰਪ੍ਰਦਾਇ ਦੇ ਮਹਾਨ ਸੰਤ ਸਨ। ਸਮਾਂ ਪਾ ਕੇ ਰਤਨ ਹਰਿ ਦਾਸ ਜੀ ਵੈਸ਼ਨਵ ਧਰਮ ਵਿੱਚ ਦੀਖਿਅਤ ਹੋਏ ਅਤੇ ਅਖ਼ੀਰ ਤੱਕ ਆਪ ਵੈਸ਼ਨਵ ਹੀ ਰਹੇ, ਪਰ ਉਦਾਸੀ ਮਤ ਦਾ ਬਿਲਕੁਲ ਲੋਪ ਹੋ ਗਿਆ ਹੋਵੇ ਉਹ ਗੱਲ ਨਹੀਂ।

ਭਾਰਤੇਂਦੂ ਜੀ ਨੇ ਖ਼ੁਦ ਆਪਣੀ ਭਗਤਮਾਲਾ ਵਿੱਚ ਸਪੱਸ਼ਟ ਕਰ ਦਿੱਤਾ ਹੈ ਕਿ ਸ੍ਰੀ ਰਾਮਾਨੁਜ ਜੀ ਇਕ ਸੁਪ੍ਰਤਿਸ਼ਠਿਤ ਸੰਤ ਸਨ। ਸੰਤ ਰਤਨ ਹਰਿ

---

1. ਉਤਰਾਰਧ ਭਕਤਮਾਲ, ਕਲਯਾਨ, ਭਗਤ ਚਰਿਤਾਂਕ, ਪੰਨੇ 32-33

ਦੇ ਪ੍ਰਸੰਗ ਤੋਂ ਪਹਿਲਾਂ ਉਹ ਪੰਜਾਬ ਦੇ ਚਾਰ ਮਹਾਨ ਸੰਤਾਂ ਦਾ ਜ਼ਿਕਰ ਇਨ੍ਹਾਂ ਸ਼ਬਦਾਂ ਵਿੱਚ ਕਰਦੇ ਹਨ :

ਸ੍ਰੀ ਰਾਮਾਨੁਜ ਬ੍ਰਿਦਿ ਹਰਿਚਰਨ ਬਿਨੁ ਸਬ ਤਯਾਗੀ।
ਭਾਈ ਸਿੰਹ ਦਯਾਲ, ਭਜਨ ਮੇਂ ਅਤਿ ਅਨੁਰਾਗੀ।
ਕਵਿਵਰ ਦਾਸ ਅਮੀਰ, ਕ੍ਰਿਸ਼ਨ ਪਦ ਮੇਂ ਮਤਿਪਾਗੀ।
ਮਾਯਾ ਰਾਮ ਰਸ ਰਾਸ, ਲਲਿਤ ਪ੍ਰੇਮੀ ਬੈਰਾਗੀ।
ਸ੍ਰੀ ਹਰਿ ਕੇ ਪ੍ਰੇਮ ਪ੍ਰਚਾਰ ਹਿਤ ਜਿਨ ਉਪਦੇਸ਼ ਬਹੁਤ ਦੀਏ।
ਯਹ ਚਾਰ ਭਕਤ ਪੰਜਾਬ ਮੇਂ, ਚਾਰ ਵੇਦ ਪਾਵਨ ਭਏ।

ਭਾਰਤੇਂਦੂ ਜੀ ਪੰਜਾਬ ਦੇ ਇਨ੍ਹਾਂ ਚਾਰ ਭਗਤ ਕਵੀਆਂ ਨੂੰ ਵੇਦ ਨੂੰ ਪਾਵਨ ਕਰਨ ਵਾਲੇ, ਸ੍ਰੀ ਹਰਿ ਦੇ ਪ੍ਰੇਮ-ਪ੍ਰਚਾਰ ਲਈ ਉਪਦੇਸ਼ ਦੇਣ ਵਾਲੇ, ਤਿਆਗੀ, ਅਨੁਰਾਗੀ ਮਹਾਤਮਾ ਦੱਸਦੇ ਹਨ। ਚਾਰ ਸੰਤ ਸਨ – ਸ੍ਰੀ ਰਾਮਾਨੁਜ, ਭਾਈ ਦਯਾਲ ਸਿੰਹ, ਕਵਿਵਰ ਅਮੀਰ ਦਾਸ ਅਤੇ ਮਾਯਾਰਾਮ। ਇਨ੍ਹਾਂ ਵਿੱਚੋਂ ਸ੍ਰੀ ਰਾਮਾਨੁਜ ਸੰਤ ਰਤਨ ਹਰਿ ਦੇ ਗੁਰੂ ਸਨ। ਕਵੀ ਸ੍ਰੀ ਅਮੀਰ ਦਾਸ ਰਤਨ ਹਰਿ ਦੇ ਵੱਡੇ ਭਾਈ ਸਨ ਅਤੇ ਕ੍ਰਿਸ਼ਨ ਭਗਤ ਕਵੀ ਸਨ। ਭਾਈ ਦਯਾਲ ਸਿੰਹ ਸੰਤ ਮਾਯਾਰਾਮ ਬਾਰੇ ਅਜੇ ਖ਼ੁਦ ਪੰਜਾਬੀਆਂ ਨੂੰ ਵਧੇਰੇ ਪਤਾ ਨਹੀਂ। ਇਸ ਲਈ ਸੰਤ ਰਤਨ ਹਰਿ ਦੇ ਦੀਖਿਆ ਗੁਰੂ ਤਾਂ ਸ੍ਰੀ ਬ੍ਰਹਮ ਅਚਲ ਹੀ ਠਹਿਰਦੇ ਹਨ ਜਿਨ੍ਹਾਂ ਦੀ ਉਸਤਤਿ ਰਤਨ ਹਰਿ ਜੀ ਆਪਣੇ ਗ੍ਰੰਥਾਂ ਵਿੱਚ ਕਰਦੇ ਹਨ ਅਤੇ ਜਿਸ ਦੀ ਪੁਸ਼ਟੀ ਸ੍ਰੀ ਸ਼ਮਸ਼ੇਰ ਸਿੰਘ ਅਸ਼ੋਕ ਨੇ ਕੀਤੀ ਹੈ ਅਤੇ ਸੰਤ ਰਤਨ ਹਰਿ ਦੇ ਉੱਤਰਾਧਿਕਾਰੀ ਵੀ ਕਰਦੇ ਹਨ। ਇਹ ਵੀ ਤਾਂ ਹੋ ਸਕਦਾ ਹੈ ਕਿ ਉਨ੍ਹਾਂ ਨੇ ਦੀਖਿਆ ਤਾਂ ਬ੍ਰਹਮ ਅਚਲ ਤੋਂ ਲਈ ਹੋਵੇ ਪਰ ਮਗਰੋਂ ਸੰਤ ਰਾਮਾਨੁਜ ਨਾਲ ਗੁਰੂ ਵਾਂਗ ਪਿਆਰ-ਸਤਿਕਾਰ ਦਾ ਰਿਸ਼ਤਾ ਵੀ ਰਿਹਾ ਹੋਵੇ।

ਪੰਡਤ ਚੰਦ੍ਰਕਾਂਤ ਬਾਲੀ ਨੇ ਜੋ ਕਿਹਾ ਹੈ ਕਿ ਰਤਨ ਹਰਿ ਜੀ ਪਹਿਲਾਂ ਉਦਾਸੀ ਮਤ ਵਿੱਚ ਸਨ, ਫੇਰ ਵੈਸ਼ਣਵ ਹੋ ਗਏ, ਇਸ ਬਾਰੇ ਅਸੀਂ ਇਹੋ ਕਹਿਣਾ ਚਾਹਾਂਗੇ ਕਿ ਪੰਜਾਬ ਵਿੱਚ ਕਦੇ ਵੀ ਉਦਾਸੀ, ਨਿਰਮਲ, ਵੇਦਾਂਤੀ, ਗੁਰਮਤਿ, ਵੈਸ਼ਣਵ ਵਿੱਚ ਬਹੁਤ ਮਤਭੇਦ ਸਾਹਮਣੇ ਨਹੀਂ ਆਇਆ। ਸਗੋਂ ਅਸਲੀਅਤ ਇਹ ਹੈ ਕਿ ਸਾਡੇ ਸਾਰੇ ਸੰਤ ਕਵੀ ਇਕ ਪਾਸੇ ਵੇਦਾਂਤ ਤੋਂ ਪ੍ਰਭਾਵਿਤ ਹਨ, ਨਾਲ ਹੀ ਵੈਸ਼ਣਵ ਧਾਰਾ ਚੱਲਦੀ ਰਹਿੰਦੀ ਹੈ, ਦੂਜੇ ਪਾਸੇ ਉਹ ਗੁਰਮਤਿ ਸਿਧਾਂਤਾਂ ਨੂੰ ਵੀ ਮੰਨਦੇ ਹਨ। ਇਸ ਤੱਥ ਦੀ ਪੁਸ਼ਟੀ ਰਤਨ ਹਰਿ ਜੀ ਵਲੋਂ ਰਚੇ ਗਏ ਗ੍ਰੰਥਾਂ ਦੀ ਸੂਚੀ ਦੇਖਣ ਤੋਂ ਵੀ ਹੋ ਜਾਂਦੀ ਹੈ। ਸ਼ਮਸ਼ੇਰ ਸਿੰਘ ਅਸ਼ੋਕ ਜੀ ਦਾ ਇਹ ਕਥਨ ਵੀ ਇਸ ਦੀ ਗਵਾਹੀ ਦਿੰਦਾ ਹੈ, ''ਰਤਨ ਹਰਿ ਜੀ ਦਾ ਨਿਵਾਸ-ਸਥਾਨ ਉਸ ਵੇਲੇ ਸ੍ਰੀ ਦਰਬਾਰ ਸਾਹਿਬ ਦੇ ਨੇੜੇ ਸਿੰਘਪੁਰੀਆਂ ਦੇ ਬੁੰਗੇ ਵਿੱਚ ਸੀ। ਉੱਥੇ ਹੀ ਰਹਿ ਕੇ ਉਨ੍ਹਾਂ ਨੇ ਸ੍ਰੀ ਗੁਰੂ ਗ੍ਰੰਥ

ਸਾਹਿਬ ਅਤੇ ਹੋਰ ਧਾਰਮਿਕ ਗ੍ਰੰਥਾਂ ਦੀ ਕਥਾ ਦਾ ਸਿਲਸਿਲਾ ਸ਼ੁਰੂ ਕੀਤਾ।
...... ਸਭ ਤੋਂ ਵੱਡੀ ਖ਼ੂਬੀ ਇਹ ਸੀ ਕਿ ਇਨ੍ਹਾਂ ਵਿੱਚ ਕਿਸੇ ਸੰਪ੍ਰਦਾਇਕ ਖਿਚਾਉ ਦੇ ਭਾਵ ਜ਼ਰਾ ਵੀ ਨਹੀਂ ਸਨ, ਜਿਸ ਕਾਰਨ ਸਿੱਖ ਧਰਮ ਸੰਬੰਧੀ ਗ੍ਰੰਥਾਂ ਦੇ ਨਾਲ ਹੀ ਸ੍ਰੀਮਦ ਭਾਗਵਤ, ਰਾਮਾਇਣ ਆਦਿ ਦੀ ਕਥਾ ਵੀ ਅਕਸਰ ਚੱਲਦੀ ਰਹਿੰਦੀ ਸੀ। ਇਸ ਕਥਾ ਵਿੱਚ ਕੁਝ-ਕੁਝ ਸੂਫ਼ੀਮਤ ਦੇ ਵਿਚਾਰਾਂ ਦਾ ਰਲਾਉ ਹੋਣ ਨਾਲ ਹਿੰਦੂ-ਮੁਸਲਮਾਨ ਆਦਿ ਸਾਰੇ ਮਤ-ਮਤਾਂਤਰਾਂ ਦੇ ਲੋਕ ਇਨ੍ਹਾਂ ਦਾ ਵਿਖਿਆਨ ਬੜੇ ਚਾਉ ਨਾਲ ਸੁਣਦੇ ਸਨ।"

ਭਾਰਤੇਂਦੂ ਹਰਿਸ਼ਚੰਦ੍ਰ ਨੇ ਲਿਖਿਆ ਸੀ, "ਰਣਜੀਤ ਸਿੰਘ ਬਹੁ ਵਿਧਿ ਕਹਯੋ, ਤਦਪਿ ਨਾਹਿ ਦਰਸ਼ਨ ਦੀਓ" ਥੋੜ੍ਹੀ ਵਿਆਖਿਆ ਦੀ ਮੰਗ ਕਰਦਾ ਹੈ। ਉਨ੍ਹਾਂ ਨਾਲ ਨੇੜਲਾ ਸੰਬੰਧ ਰੱਖਣ ਵਾਲੇ ਸੱਜਣ ਦੱਸਦੇ ਹਨ ਕਿ ਇਕ ਤਾਂ ਉਹ ਧਨ-ਦੌਲਤ ਦੇ ਲੋਭ-ਲਾਲਚ ਤੋਂ ਕੋਹਾਂ ਦੂਰ ਸਨ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਤੇ ਪੱਤਰ-ਪੁਸ਼ਪ ਆਦਿ ਨੂੰ ਛੱਡ ਕੇ ਹੋਰ ਕਿਸੇ ਵਸਤ ਦਾ ਚੜ੍ਹਾਵਾ ਨਹੀਂ ਚੜ੍ਹਨ ਦਿੰਦੇ ਸਨ। ਦੂਜੇ ਮਹਾਰਾਜਾ ਰਣਜੀਤ ਸਿੰਘ ਦੇ ਵਾਰ-ਵਾਰ ਦਰਸ਼ਨ ਦੇਣ ਦੀ ਗੱਲ ਨੂੰ ਉਹ ਲਗਾਤਾਰ ਠੁਕਰਾਉਂਦੇ ਚਲੇ ਗਏ ਕਿਉਂਕਿ ਉਨ੍ਹਾਂ ਦਾ ਵਿਸ਼ਵਾਸ ਸੀ ਕਿ ਵਿਰਕਤ ਸਾਧੂ ਨੇ ਕਿਸੇ ਰਾਜਾ ਜਾਂ ਰਾਜ-ਦਰਬਾਰ ਤੋਂ ਕੀ ਲੈਣਾ-ਦੇਣਾ ਹੈ।

ਸ਼ਮਸ਼ੇਰ ਸਿੰਘ ਅਸ਼ੋਕ ਸੰਤ ਰਤਨ ਹਰਿ ਦੀ ਸਰੀਰ-ਰਚਨਾ ਬਾਰੇ ਲਿਖਦੇ ਹਨ, "ਜਿਨ੍ਹਾਂ ਮਹਾਂਪੁਰਸ਼ਾਂ ਨੇ ਸਾਧੂ ਰਤਨ ਹਰਿ ਜੀ ਦਾ ਸਤਿਸੰਗ ਕੀਤਾ, ਉਨ੍ਹਾਂ ਦੇ ਕਥਨ ਅਨੁਸਾਰ ਇਨ੍ਹਾਂ ਦਾ ਮੱਥਾ ਚੌੜਾ, ਅੱਖਾਂ ਕੁਝ ਛੋਟੀਆਂ ਅਤੇ ਭੌਂਹਾਂ ਮੋਟੀਆਂ, ਕੱਦ ਮਧਰਾ, ਨਾ ਲੰਮਾ ਨਾ ਛੋਟਾ, ਰੰਗ ਗੋਰਾ, ਮਧੁਰ ਪੂਰਤ, ਹੱਥ ਪੈਰ ਕੋਮਲ ਅਤੇ ਛੋਟੇ, ਬਾਣੀ ਮਧੁਰ ਅਤੇ ਸੁਰੀਲੀ, ਸੁਭਾਉ ਭਾਵੁਕ ਅਤੇ ਹਿਰਦੇ ਉਦਾਰ ਸੀ। ਕੋਈ ਵੀ ਵਿਅਕਤੀ ਸਤਿਸੰਗ ਤੋਂ ਨਿਰਾਸ਼ ਅਤੇ ਉਦਾਸ ਚਿੱਤ ਹੋ ਕੇ ਖ਼ਾਲੀ ਹੱਥ ਨਹੀਂ ਜਾਂਦਾ ਸੀ।" ਸੰਤ ਰਤਨ ਹਰਿ ਦੇ ਕਾਵਿ ਦੀ ਸਭ ਤੋਂ ਵੱਡੀ ਵਿਸ਼ੇਸ਼ਤਾ ਇਹ ਹੈ ਕਿ ਰਾਮ-ਕਾਵਿ ਵਾਲੇ ਉਨ੍ਹਾਂ ਨੂੰ ਰਾਮ-ਕਾਵਿ ਦਾ ਸ੍ਰੇਸ਼ਟ ਕਵੀ ਮੰਨਦੇ ਹਨ, ਕ੍ਰਿਸ਼ਨ-ਕਾਵਿ ਵਾਲੇ ਉਨ੍ਹਾਂ ਨੂੰ ਕ੍ਰਿਸ਼ਨ ਭਗਤ ਕਵੀ ਅਤੇ ਗੁਰੂ-ਕਾਵਿ ਵਾਲੇ ਉਨ੍ਹਾਂ ਨੂੰ ਗੁਰੂ ਨਾਨਕ ਦੇਵ ਜੀ ਦਾ ਪਰਮ ਭਗਤ ਸਵੀਕਾਰ ਕਰਦੇ ਹਨ। ਅਸਲ ਵਿੱਚ ਉਹ ਗੁਰਮਤਿ ਦਰਸ਼ਨ ਤੋਂ ਅਤੇ ਉਦਾਸੀਨ ਸੰਪ੍ਰਦਾਇ ਵਿੱਚ ਦੀਖਿਅਤ ਹੋਣ ਦੇ ਬਾਵਜੂਦ ਮੁੱਖ ਤੌਰ 'ਤੇ ਇਕ ਵੈਸ਼ਣਵ ਕਵੀ ਸਨ ਅਤੇ ਰਾਮ, ਕ੍ਰਿਸ਼ਨ ਅਤੇ ਨਾਨਕ ਦੇਵ ਪ੍ਰਤਿ ਅਵਤਾਰਵਾਦੀ ਆਸਥਾ ਰੱਖਦੇ ਸਨ। ਧਾਰਮਿਕ ਸਹਿਣਸ਼ੀਲਤਾ, ਤਕੜੀ ਭਗਤੀ-ਭਾਵਨਾ ਅਤੇ ਨੈਤਿਕ ਸਮਾਜਿਕ ਜੀਵਨ-ਮੁੱਲ ਉਨ੍ਹਾਂ ਦੇ ਕਾਵਿ ਦੇ ਘੇਰੇ ਵਿੱਚ ਆਉਂਦੇ ਹਨ। ਤਾਂ ਵੀ ਉਨ੍ਹਾਂ ਦੇ ਆਪਣੇ ਇਸ਼ਟ ਰਾਮ ਸਨ, ਇਹ ਐਲਾਨ ਉਹ ਥਾਂ ਥਾਂ

ਕਰਦੇ ਹਨ। ਇਕ ਥਾਂ ਤਾਂ ਉਹ ਆਪਣੇ ਆਪ ਨੂੰ ਭਗਵਾਨ ਰਾਮ ਅਤੇ ਰਘੁਵੰਸ਼ ਦੇ ਚਾਰਨ, ਭਾਟ ਜਾਂ ਢਾਡੀ ਵੀ ਕਹਿੰਦੇ ਹਨ :

ਹੌਂ ਤੋ ਰਘੁਵੰਸਿਨ ਕੋ ਢਾਢੀ
ਮੁਨਿ ਦਸਰਥ ਸੁਤ ਜਨਮ, ਦੂਰ ਤੇ ਆਯੌ ਆਸਾ ਬਾਢੀ।
ਤੁਮ ਸੇ ਹੀ ਜਸ ਗਾਊਂ ਪੁਨਿ ਪੁਨਿ, ਪੂਛੈ ਦੁਨੀਆ ਠਾਢੀ।
'ਰਤਨਹਰਿ' ਮੇਰੇ ਰਾਮ ਨਾਮ ਕੀ, ਲੇਊਂ ਬਲਈਆਂ ਗਾਢੀ।

ਉਨ੍ਹਾਂ ਦਾ ਰਾਮ ਸਿਰਫ਼ ਰਘੁਵੰਸ਼ ਮਣਿ, ਦਸ਼ਰਥਿ ਪੁੱਤਰ ਅਤੇ ਕੌਸ਼ਲਯਾ ਜੀ ਦਾ ਛੌਨਾ ਨਹੀਂ ਸਗੋਂ ਤ੍ਰਿਭਵਨ ਪਤੀ ਪਾਰਬ੍ਰਹਮ ਵੀ ਹੈ ਜਿਸ ਦਾ ਧਿਆਨ ਦਿਨ-ਰਾਤ ਮੁਨਿਜਨ ਲਾਉਂਦੇ ਰਹਿੰਦੇ ਹਨ। ਦੇਖੋ :

ਕੌਸਲਯਾ ਮੈਯਾ, ਚਿਰ ਜੀਵੇ ਤੇਰਾ ਛੌਨਾ।
ਰਾਜ ਸਮਾਜ ਸਕਲ ਸੁਖ ਸੰਪਤਿ, ਅਧਿਕ ਅਧਿਕ ਨਿਤ ਹੋਨਾ।
ਮੁਨਿਜਨ ਧਿਆਨ ਧਰਤ ਨਿਸ ਬਾਸਰ, ਜਨਮ ਜਨਾ ਧਰਿ ਮੌਨਾ।
'ਰਤਨਹਰਿ ਪ੍ਰਭੁ ਤ੍ਰਿਭਵਨ ਨਾਇਕ, ਤੇ ਕਰਿ ਲਿਯੋ ਖਿਲੌਨਾ।

ਸੰਤ ਸ੍ਰੀ ਰਤਨ ਹਰਿ ਵਲੋਂ ਲਿਖੇ 32 ਗ੍ਰੰਥ (ਸ਼ਮਸ਼ੇਰ ਸਿੰਘ ਅਸ਼ੋਕ ਜੀ 35 ਦੱਸਦੇ ਹਨ) ਦੱਸੇ ਜਾਂਦੇ ਹਨ। ਵਿਸ਼ੇ ਵੰਡ ਅਨੁਸਾਰ ਉਹ ਗ੍ਰੰਥ ਇਸ ਤਰ੍ਹਾਂ ਹਨ :

**ਰਾਮ ਭਗਤੀ ਦੇ ਗ੍ਰੰਥ**

(1) ਰਾਮ ਰਹਸਯ (2) ਰਾਮ ਲਲਾਮ ਗੀਤ (3) ਦਾਸ਼ਰਥਿ ਦੋਹਾਵਲੀ (4) ਕੋਸ਼ਲੇਸ਼ ਕਵਿਤਾਵਲੀ (5) ਜਾਨਕੀ ਜੀਵਨ ਯਮਕ ਪਚੀਸੀ (6) ਰਘੁਵਰ ਪਦ ਰਤਨਾਵਲੀ (7) ਵਿਨਯ ਬਾਰਹੀ (8) ਰਘੁਵਰ ਲੀਲ੍ਹਾ (9) ਲਘੁ ਰਾਮਾਇਣ (10) ਰਾਮ ਵਿਸ਼ਣੂ ਯੁਗਲ ਸਤਮੂਨਾਮ (11) ਰਘੁਤਮ ਸਹਸ੍ਰਨਾਮ (12) ਦਾਸ਼ਰਥਿ ਪ੍ਰਾਰਥਨਾ ਅਸ਼ੋਤ (13) ਸ਼ੁਕ ਰਤਨਾਕਰ (14) ਸ੍ਰੀਮਦ ਰਾਮ ਸਾਰ ਸੰਗੀਤ।

**ਕ੍ਰਿਸ਼ਨ ਭਗਤੀ ਦੇ ਗ੍ਰੰਥ**

(15) ਸ੍ਰੀ ਕ੍ਰਿਸ਼ਨ ਕਵਿਤਾਵਲੀ (16) ਰਾਸ ਪੰਚਾਧਿਆਇ (17) ਭਾਗਵਤ ਗੀਤਾ ਮਹਾਤਮ (18) ਬ੍ਰਜ ਯਾਤਰਾ (19) ਗੀਤ ਗੋਬਿੰਦ।

**ਗੁਰੂ ਨਾਨਕ ਦੇਵ ਨਾਲ ਸੰਬੰਧਿਤ**

(20) ਸ੍ਰੀ ਗੁਰੂ ਨਾਨਕ ਦੇਵ ਚੰਦ੍ਰ ਚੰਦ੍ਰਿਕਾ (21) ਗੁਰੂ ਨਾਨਕ ਨਵਕ (22) ਗੁਰੂ ਕੀਰਤਿ ਕਵਿਤਾਵਲੀ

**ਫੁਟਕਲ ਰਚਨਾਵਾਂ**

(23) ਯਮਕ ਦਮਕ ਦੋਹਾਵਲੀ (24) ਗੂੜ੍ਹਾਰਥ ਦੋਹਾਵਲੀ (25) ਬ੍ਰਹਮ ਰਹੱਸਯ (26) ਭਵ ਪ੍ਰਭਵੋ ਭਾਖਯਾ (27) ਮਹਿਮਨ

ਕਵਿਤਾਵਲੀ (28) ਏਕਾਦਸ਼ ਸੰਗ੍ਰਹਿ (29) ਅਸ਼ਟਕ (30) ਫੁਟਕਲ ਕਵਿਤਾਵਲੀ (31) ਆਲੁਵਿੰਦਾਰ ਵਿਸ਼ਨੂੰ ਸਤੋਤਰ।

ਸੰਤ ਰਤਨ ਹਰਿ ਦੇ ਕਾਵਿ ਦਾ ਅੰਤਰੀਵੀ ਪੱਖ ਭਗਤੀ-ਭਾਵਨਾ ਨਾਲ ਓਤਪੋਤ ਹੈ ਤਾਂ ਉਨ੍ਹਾਂ ਦਾ ਬਾਹਰੀ ਰੂਪ, ਕਾਵਿ ਸੌਂਦਰਯ ਰੀਤੀਕਾਲ ਦੇ ਕਿਸੇ ਵੀ ਵਧੀਆ ਕਵੀ ਨਾਲੋਂ ਘੱਟ ਨਹੀਂ ਹੈ। ਪੰਡਤ ਚੰਦ੍ਰਕਾਂਤ ਬਾਲੀ ਦਾ ਕਥਨ ਦੇਖੋ, "ਜਿਨ੍ਹਾਂ ਜਿਨ੍ਹਾਂ ਜਨਮ ਸਿੱਧ ਸੰਤਾਂ ਦੀ ਪਾਵਨ ਸਾਧਨਾ ਦੀ ਕਿਰਪਾ ਸਦਕਾ ਪ੍ਰਾਪਤ ਸਾਹਿਤ ਨਾਲ ਅੱਜ ਹਿੰਦੀ ਭਾਸ਼ਾ ਨੂੰ ਗੌਰਵ ਮਿਲਿਆ ਹੈ, ਉਨ੍ਹਾਂ ਸਭਨਾਂ – ਸ੍ਰੀ ਸੂਰਦਾਸ, ਤੁਲਸੀਦਾਸ, ਜਾਇਸੀ, ਰਸਖਾਨ, ਨੰਦਦਾਸ ਵਰਗੇ ਪਾਵਨ ਚਰਿੱਤਰ ਵਾਲੇ ਭਗਤਾਂ ਦੀ ਲੀਹ ਵਿੱਚ ਸ੍ਰੀ ਰਤਨ ਹਰਿ ਦਾ ਨਾਂ ਵੀ ਅਮਿੱਟ ਸ਼ਬਦਾਂ ਵਿੱਚ ਰੱਖਿਆ ਜਾ ਸਕਦਾ ਹੈ। ਉਨ੍ਹਾਂ ਨੇ ਰਤਨ ਹਰਿ ਦੇ ਗੀਤ-ਕਾਵਿ ਦੀ ਪ੍ਰਸੰਸਾ ਕੀਤੀ ਹੈ, "ਜੇ ਅੰਮ੍ਰਿਤ ਕੰਠ ਜਯਦੇਵ ਮਹਾਪ੍ਰਭੂ ਨੂੰ ਗੀਤਿ-ਕਾਵਿ ਦਾ ਪਹਿਲਾ ਸਿਰਾ ਮੰਨ ਲਈਏ ਤਾਂ ਸੰਤ ਰਤਨ ਹਰਿ ਨਿਸ਼ਚੇ ਹੀ ਉਸ ਦਾ ਦੂਜਾ ਸਿਰਾ ਹਨ ......ਵਿਦਿਆਪਤੀ ਦੀ ਮਧੁਰਤਾ, ਸੂਰਦਾਸ ਦੀ ਪਰਮਾ ਭਗਤੀ, ਤੁਲਸੀਦਾਸ ਦੀ ਗੁੰਦਵੀਂ ਸ਼ਬਦਾਵਲੀ ਬਾਰੇ ਹਿੰਦੀ ਜਗਤ ਨੂੰ ਕੁਝ ਦੱਸਣਾ ਬਾਕੀ ਨਹੀਂ, ਪਰ ਰਤਨ ਹਰਿ ਦੇ ਭਗਤੀ, ਮਧੁਰਤਾ ਅਤੇ ਨਾਦ ਸੌਂਦਰਯ ਤੋਂ ਹਿੰਦੀ ਜਗਤ ਨੂੰ ਪਰਿਚਿਤ ਹੋਣਾ ਅਜੇ ਬਾਕੀ ਹੈ। ਸ਼ਬਦਾਂ ਦੇ ਸਮਰਾਟ, ਰੂਪ ਚਿੱਤਰਣ ਦੇ ਧਨੀ, ਭਾਵਾਂ ਦੇ ਸਮੁੰਦਰ, ਕਲਪਣਾ ਦੇ ਭੰਡਾਰ, ਮਨੋਵਿਗਿਆਨ ਦੇ ਚਿੱਤਰਕਾਰ, ਭਗਤ ਆਤਮਾ ਰਤਨ ਹਰਿ ਦਾ ਚਿੱਤਰਣ ਦੋ-ਚਾਰ ਸ਼ਬਦਾਂ ਵਿੱਚ ਨਹੀਂ ਕੀਤਾ ਜਾ ਸਕਦਾ।"

ਹੋਰ ਸੰਤਾਂ ਵਾਂਗ ਇਨ੍ਹਾਂ ਦੇ ਨਾਂ ਨਾਲ ਵੀ ਬਹੁਤ ਸਾਰੀਆਂ ਚਮਤਕਾਰ ਕਥਾਵਾਂ ਜੁੜੀਆਂ ਹੋਈਆਂ ਹਨ। ਹੈਰਾਨੀ ਦੀ ਗੱਲ ਹੈ ਕਿ ਪੰਜਾਬੀ ਸਾਹਿਤ ਦੇ ਇਤਿਹਾਸਕਾਰਾਂ ਨੇ ਮਹਾਰਾਜਾ ਰਣਜੀਤ ਸਿੰਘ ਕਾਲ ਦੇ ਜਿੱਥੇ ਹੋਰ ਹਿੰਦੀ, ਪੰਜਾਬੀ ਕਵੀਆਂ - ਗਵਾਲ ਭੱਟ, ਆਨੰਦਘਨ, ਸਾਹਿਬ ਸਿੰਘ ਮ੍ਰਿਗੇਂਦ ਆਦਿ ਅਨੇਕ ਕਵੀਆਂ ਬਾਰੇ ਖਾਸੀ ਖੋਜ-ਪਰਖ ਕੀਤੀ ਹੈ, ਉੱਥੇ ਇਸ ਮਹਾਨ ਗੀਤਕਾਰ ਤੇ ਭਗਤ-ਆਤਮਾ ਚੋਟੀ ਦੇ ਕਵੀ ਬਾਰੇ ਪੂਰੀ ਤਰ੍ਹਾਂ ਲਾਪਰਵਾਹੀ ਵਰਤੀ ਹੈ।

ਪੰਡਤ ਚੰਦ੍ਰਕਾਂਤ ਬਾਲੀ ਦੇ ਸ਼ਬਦਾਂ ਵਿੱਚ ਹੀ ਗੀਤ-ਕਾਵ ਦੀ ਰਚਨਾ ਕਰਕੇ ਸੰਤ ਮਹਾਨ ਹਰਿਦਾਸ ਜੀ ਨੇ ਸਾਹਿਤ ਸੇਵਾ ਦਾ ਜਿਹੜਾ ਜੱਸ ਤੇ ਪੁੰਨ ਖੱਟਿਆ ਹੈ, ਉਸ ਦੀ ਬਰਾਬਰੀ ਹੋਰ ਕੌਣ ਕਰ ਸਕਦਾ ਹੈ ਅਤੇ ਉਸ ਦਾ ਮੁਲਾਂਕਣ ਵੀ। ਇਹ ਉਹ ਗੰਗਾ ਨਹੀਂ ਕਿ ਜਿਸ ਦੀਆ ਸ਼ਬਦ ਲਹਿਰਾਂ ਨੂੰ ਗਿਣ ਕੇ ਜਾਂ ਦੇਖ ਕੇ ਭਾਵ-ਗੰਭੀਰਤਾ ਦਾ ਅਨੁਮਾਨ ਲਾਇਆ ਜਾ ਸਕੇ; ਇਥੇ ਤਾਂ ਡੁਬਕੀ ਲਾ ਕੇ ਆਨੰਦ-ਅਨੁਭੂਤੀ ਦੀ ਗੱਲ ਕੀਤੀ ਜਾ ਸਕਦੀ ਹੈ।

ਨਿਰਛਲ ਭਗਤੀ, ਸਰਤ ਸਾਹਿਤਕਤਾ, ਅਦਭੁਤ ਸ਼ਖ਼ਸੀਅਤ ਨਾਲ ਅੰਕਿਤ ਸੂਰ-ਤੁਲਸੀ-ਮੀਰਾ ਤੋਂ ਪਿੱਛੋਂ ਜੇ ਕਿਸੇ ਦਾ ਥਾਂ ਹੋ ਸਕਦਾ ਹੈ ਤਾਂ ਉਹ ਰਤਨ ਹਰਿ ਦਾਸ ਦਾ ਹੈ। ਉਨ੍ਹਾਂ ਦੀ ਰਚਨਾ ਦੇ ਨਮੂਨੇ ਦੇਖੋ ਜਿਨ੍ਹਾਂ ਵਿਚਲੀ ਲਯ, ਸੰਗੀਤਾਤਮਕਤਾ, ਭਾਵ-ਗੰਭੀਰਤਾ, ਪ੍ਰਵਾਹ ਤੇ ਭਾਸ਼ਾ ਦੀ ਠੇਠਤਾ-ਸਰਸਤਾ ਵੀ ਦੇਖਣ ਵਾਲੀ ਹੈ :

- ਬਾਜਤ ਵਧਾਈ ਆਜ ਕਾਲੂ ਬੇਦੀ ਬਰ ਘਰ,
  ਤਾ ਕੀ ਧੁਨਿ ਧਮਕ ਧਮੀ ਹੈ ਪੁਰ ਬਾਰ ਬਾਰ।
  ਦੇਨ ਕੋ ਬਧਾਈ ਧਾਇ ਧਾਇ ਸੁਨੁ ਗਾਈ ਆਵੈ
  ਮਾਈ ਅਰੁ ਭਾਈ ਪਾਈ ਹਰਖ ਮੈਂ ਬਾਰ ਬਾਰ।
  ਬਿਗਸ ਬਿਗਸ ਬੇਦੀ ਬੰਸ ਬਾਰੇ ਵਾਰੇ ਬੂਢੇ,
  ਬਖਸੀਸੈਂ ਬਖਸੈਂ ਬਤੀਮਰਨ ਬਾਰ ਬਾਰ।
  ਬਿਪ੍ਰਨ ਪੈ ਬਸੁ ਬਹੁ ਬਰਸੇ ਸੁਬੇਦੀ ਬਰ,
  ਬੰਦਿਨ ਪੈ ਬਸਨਾਦਿ ਬਾਲਕ ਪੈ ਬਾਰ ਬਾਰ।
- ਸਿਯ ਸੰਦੇਸ ਸੁਦੇਸੁ ਚਲੇ ਹਰਿਵਰੇਸ਼ ਹਰਿ ਤੀਰਾ,
  ਗਿਰਿ ਅਰਿਸ਼ਟ ਇਤ ਗੁਨ ਗਰਿਸ਼ਟ ਸਰਿਤਾਪਤਿ ਤੀਰਾ।
  ਤਾਪਰ ਚਢੈ ਕੂਦਿ ਕਪਿ ਕੇਹਰਿ ਥਰਹਰ ਕੰਪਿਤ ਕੀਨੋ।
  ਸੁਰਸ ਬਿਲਾਸ ਨਿਵਾਸ ਤਾਸੁ ਜੋ ਸਬਨਿ ਬਿਦਾ ਕਰਿ ਦੀਨੋ।
- ਸ੍ਰੀ ਗੁਰੂ ਚਰਣ ਕਮਲ ਕਰਿ ਬੰਦਨ, ਬਰਨੌ ਤਾਸ ਚਰਿਤ ਚਿੱਤ ਚੰਦਨ।
  ਬਾਰ ਵਿਖੇ ਤਲਵੰਡੀ ਨਗਰੀ, ਜਗਿ ਜਸ ਜਾ ਕੀ ਓਪ ਉਜਾਗਰੀ।
  ਨਾਨਕ ਨਾਮ ਅਜਨ ਅਵਤਾਰਾ, ਭਏ ਜਹਾਂ ਅਨਗਨ ਅਵਿਤਾਰਾ।
  ਜੋਤਿ ਜਿਗਾਵਨ ਜਨ ਜਨ ਜਿਯ ਕੇ, ਰੰਜਨ ਰੰਕ ਰਤਨ ਹਰਿ ਹਿਯ ਕੇ।

ਸੰਤ ਰਤਨ ਹਰਿ ਦੇ ਕਾਵਿ ਵਿੱਚ ਸੰਤ ਬਾਣੀ ਵਾਲੇ ਸਭ ਗੁਣ ਵਿੱਦਮਾਨ ਹਨ। ਵਿਚਾਰ, ਭਾਵ ਅਤੇ ਭਾਸ਼ਾ-ਸ਼ੈਲੀ ਪੱਖੋਂ ਇਹ ਸੰਤ ਕਵੀ ਕਿਸੇ ਵੀ ਮਹਾਂਕਵੀ ਨਾਲੋਂ ਘੱਟ ਨਹੀਂ, ਪਰ ਹੁਣ ਤੱਕ ਇਹ ਡਾਢੀ ਲਾਪਰਵਾਹੀ ਦਾ ਸ਼ਿਕਾਰ ਰਿਹਾ ਹੈ। ਇਸ ਸੰਤ ਕਵੀ ਨੂੰ ਹੋਰ ਨੇੜਿਉਂ ਦੇਖਣ-ਪਰਖਣ ਅਤੇ ਇਸ ਦੇ ਕਾਵਿ-ਗੁਣਾਂ ਦੀ ਥਾਹ ਲੈਣ ਦੀ ਲੋੜ ਹੈ।

ਉਪਰੋਕਤ ਉਦਾਹਰਣ ਵਿੱਚ ਵਰਤੀ ਗਈ ਭਾਸ਼ਾ ਭਾਵੇਂ ਬ੍ਰਜ ਭਾਸ਼ਾ ਹੈ, ਪਰ ਇਹ ਬ੍ਰਜ ਭਾਸ਼ਾ ਪੰਜਾਬੀ ਮਿਸ਼ਰਤ ਹੋਣ ਕਾਰਨ ਓਨੀ ਹੀ ਆਪਣੀ ਤੇ ਸਮਝ ਪੈਣ ਵਾਲੀ ਹੈ ਜਿੰਨੀ ਕਿ ਗੁਰਬਾਣੀ ਦੀ ਜਾਂ ਉੱਪਰ ਦੱਸੇ ਕਵੀਆਂ ਦੀ ਹੈ। ਇਸ ਸੰਤ ਕਵੀ ਨੇ ਜਿੰਨੀ ਵੱਡੀ ਗਿਣਤੀ ਵਿੱਚ ਗ੍ਰੰਥ-ਰਚਨਾ ਕੀਤੀ ਹੈ ਅਤੇ ਜੋ ਕਾਵਿ-ਗੁਣ ਇਨ੍ਹਾਂ ਵਿੱਚ ਪ੍ਰਗਟ ਹੋਏ ਹਨ, ਉਹ ਨਿਸ਼ਚੇ ਹੀ ਸਾਡਾ ਧਿਆਨ ਮੰਗਦੇ ਹਨ।

54

# ਸੰਤ ਸ੍ਰੀ ਮੰਗਤ ਰਾਮ ਜੀ

ਸੰਤ ਮੰਗਤ ਰਾਮ ਜੀ ਇਕ ਬਹੁਤ ਪੁੱਜੇ ਹੋਏ ਸੰਤ ਸਨ। ਆਪ ਵੀਹਵੀਂ ਸਦੀ ਦੇ ਵਡੇਰੇ ਭਾਗ ਵਿੱਚ ਵਰਤਮਾਨ ਰਹੇ। ਇਨ੍ਹਾਂ ਦਾ ਜਨਮ ਮੰਗਲਵਾਰ 9 ਮੱਘਰ ਸੰਮਤ 1960 ਜਾਂ 24 ਨਵੰਬਰ, 1903 ਈਸਵੀ ਨੂੰ ਪਿੰਡ ਗੰਗੋਠੀਆ ਵਿਖੇ ਹੋਇਆ। ਗੰਗੋਠੀਆ ਬ੍ਰਾਹਮਣਾ, ਤਹਿਸੀਲ ਕਹੂਟਾ, ਜ਼ਿਲ੍ਹਾ ਰਾਵਲਪਿੰਡੀ (ਹੁਣ ਪਾਕਿਸਤਾਨ) ਦਾ ਛੋਟਾ ਜਿਹਾ ਪਿੰਡ ਹੈ। ਆਪ ਦੇ ਪਿਤਾ ਜੀ ਦਾ ਨਾਂ ਪੰਡਤ ਗੌਰੀ ਸ਼ੰਕਰ ਸੀ ਅਤੇ ਮਾਤਾ ਦਾ ਨਾਂ ਸ੍ਰੀਮਤੀ ਗਣੇਸ਼ ਦੇਵੀ ਸੀ। ਇਹ ਪਰਿਵਾਰ ਬਹੁਤ ਹੀ ਧਾਰਮਿਕ ਵਿਚਾਰਾਂ ਵਾਲਾ ਅਤੇ ਈਸ਼ਵਰ ਭਗਤ ਸੀ। ਈਸ਼ਵਰ ਭਗਤੀ ਸੰਤ ਮੰਗਤ ਰਾਮ ਜੀ ਨੂੰ ਵਿਰਸੇ ਵਿੱਚ ਹੀ ਮਿਲੀ। ਆਪ ਦੇ ਦਾਦਾ ਪੰਡਤ ਸੁੰਦਰਦਾਸ ਸੁੰਨਸਾਨ ਤੇ ਸੰਘਣੇ ਜੰਗਲਾਂ ਵਿੱਚ ਬਹਿ ਕੇ ਈਸ਼ਵਰ ਭਜਨ ਕਰਦੇ ਰਹੇ ਸਨ। ਪਿਤਾ ਜੀ ਦੀ ਰੁਚੀ ਵੀ ਈਸ਼ਵਰ ਭਗਤੀ ਵੱਲ ਬਹੁਤ ਵਧੇਰੇ ਸੀ। ਮੰਗਤ ਰਾਮ ਜੀ ਅਜੇ ਛੋਟੇ ਬਾਲਕ ਸਨ ਕਿ ਆਪ ਦੇ ਪਿਤਾ ਜੀ ਚਲਾਣਾ ਕਰ ਗਏ। ਆਪ ਨੂੰ ਆਪ ਦੀ ਸਨੇਹੀ ਅਤੇ ਈਸ਼ਵਰ ਭਗਤ ਮਾਤਾ ਜੀ ਨੇ ਹੀ ਪਾਲ-ਪੋਸ ਕੇ ਵੱਡਾ ਕੀਤਾ।

ਪੰਜ ਵਰ੍ਹੇ ਦੀ ਉਮਰ ਵਿੱਚ ਆਪ ਨੂੰ ਡੇਰਾ ਖਾਲਸਾ ਦੀ ਪਾਠਸ਼ਾਲਾ ਵਿੱਚ ਪੜ੍ਹਨ ਲਈ ਭੇਜਿਆ ਗਿਆ। ਇਹ ਥਾਂ ਆਪ ਦੇ ਪਿੰਡ ਤੋਂ ਤਿੰਨ ਮੀਲ ਦੂਰ ਸੀ। ਪੰਜਵੀਂ ਤੋਂ ਅੱਠਵੀਂ ਤੱਕ ਦੀ ਪੜ੍ਹਾਈ ਆਪ ਨੇ ਕੱਲਰ ਪਿੰਡ ਤੋਂ ਪ੍ਰਾਪਤ ਕੀਤੀ ਜੋ ਗੰਗੋਠੀਆਂ ਤੋਂ ਛੇ ਮੀਲ ਸੀ। ਮੰਗਤ ਰਾਮ ਜੀ ਨੂੰ ਭਗਤੀ ਦੇ ਸੰਸਕਾਰ ਕਿਸੇ ਪੂਰਬਲੇ ਜਨਮ ਦਾ ਫਲ ਸੀ। ਘਰ ਦੇ ਧਾਰਮਿਕ, ਸਦਾਚਾਰਕ ਵਾਤਾਵਰਣ ਨੇ ਇਨ੍ਹਾਂ ਨੂੰ ਸਦਾਚਾਰਕ ਜੀਵਨ ਮੁੱਲਾਂ ਬਾਰੇ ਵਿਚਾਰ ਕਰਨ ਅਤੇ ਉਸ ਅਨੁਸਾਰ ਜੀਵਨ ਜਿਊਣ ਦੀ ਪ੍ਰੇਰਨਾ ਦਿੱਤੀ। ਉਂਜ ਵੀ ਆਪ ਵਿਵੇਕਸ਼ੀਲ ਅਤੇ ਤੇਜ਼ ਬੁੱਧੀ ਵਾਲੇ ਵਿਦਿਆਰਥੀ ਸਨ ਜਿਸ ਕਾਰਨ ਆਪ ਦੇ ਅਧਿਆਪਕ ਆਪ ਨਾਲ ਵਿਸ਼ੇਸ਼ ਪਿਆਰ ਕਰਦੇ ਸਨ। ਇਨ੍ਹਾਂ ਦਿਨਾਂ ਵਿੱਚ ਹੀ ਆਪ ਨੂੰ ਸਕੂਲ ਦੇ ਵਿਦਿਆਰਥੀਆਂ ਸਾਹਮਣੇ ਭਾਸ਼ਨ ਦੇਣ ਦਾ ਵੀ ਕਈ ਵਾਰ ਮੌਕਾ

ਮਿਲਿਆ। ਆਪ ਬਹੁਤ ਸਾਦਾ ਤਬੀਅਤ ਦੇ ਪ੍ਰਾਣੀ ਸਨ। ਸਾਦਾ ਖਾਣ-ਪਾਣ ਅਤੇ ਸਾਦਾ ਭੇਖ-ਪਹਿਰਾਵਾ ਖ਼ਾਸ ਪਸੰਦ ਸੀ। ਅਧਿਆਤਮ ਵਿੱਚ ਰੁਚੀ ਦੇਖ ਕੇ ਆਪ ਦੇ ਅਧਿਆਪਕ ਆਪ ਨਾਲ ਕਈ ਵਾਰ ਪ੍ਰਭੂ-ਪ੍ਰਾਪਤੀ, ਨੈਤਿਕਤਾ ਅਤੇ ਸਦਾਚਾਰ ਆਦਿ ਵਿਸ਼ਿਆਂ ਬਾਰੇ ਖੁੱਲ੍ਹ ਕੇ ਚਰਚਾ ਕਰਦੇ।

ਆਪ ਜੀ ਅਜੇ ਸੱਤਵੀਂ ਜਮਾਤ ਵਿੱਚ ਹੀ ਸਨ ਕਿ ਕਿੱਧਰੋਂ ਚਿੱਲਾ ਕੱਟਣ ਦੀ ਗੱਲ ਸੁਣ ਲਈ। ਬਸ ਫੇਰ ਕੀ ਸੀ, ਆਪ ਨੇ ਮਨ ਵਿੱਚ ਧਾਰ ਲਿਆ ਕਿ ਮੈਂ ਵੀ ਚਿੱਲਾ ਕੱਟਾਂਗਾ। ਆਪ ਪੂਰੇ ਚਾਲ੍ਹੀ ਦਿਨ ਲਗਾਤਾਰ ਦਿਨ-ਰਾਤ ਪ੍ਰਭੂ ਦੀ ਭਜਨ-ਬੰਦਗੀ ਵਿੱਚ ਲੱਗੇ ਰਹੇ, ਸਰੀਰ ਸੁੱਕ ਕੇ ਕਾਂਟਾ ਹੋ ਗਿਆ, ਪਰ ਚਿਹਰੇ 'ਤੇ ਅਧਿਆਤਮਿਕ ਨੂਰ ਦੀ ਭਾਹ ਮਾਰਨ ਲੱਗੀ।

ਅੱਠਵੀਂ ਜਮਾਤ ਵਿੱਚ ਹੋਏ ਤਾਂ ਪ੍ਰਭੂ-ਪਿਆਰ ਦਾ ਦਿਲ ਦੇ ਕਿਸੇ ਕੋਨੇ ਵਿੱਚ ਸੁੱਤਾ ਪਿਆ ਸਮੁੰਦਰ ਠਾਠਾਂ ਮਾਰਨ ਲੱਗਾ। ਹੁਣ ਮੈਂ ਦੂਜੀ ਪੜ੍ਹਾਈ ਵੀ ਤਾਂ ਪੂਰੀ ਕਰਨੀ ਹੈ। ਇਹ ਭਾਵ ਬੁਰੀ ਤਰ੍ਹਾਂ ਮਗਰ ਪੈ ਗਿਆ। ਉਦਾਸ ਪਰੇਸ਼ਾਨ ਰਹਿਣ ਲੱਗੇ। ਦਿਨ-ਰਾਤ ਭਜਨ-ਬੰਦਗੀ, ਸੋਚ-ਵਿਚਾਰ ਅਤੇ ਪ੍ਰਭੂ-ਚਿੰਤਨ ਵਿੱਚ ਗੁਜ਼ਾਰਨ ਲੱਗੇ। ਸਾਰਾ ਸਮਾਨ ਚੁੱਕ ਕੇ ਘਰ ਆ ਗਏ। ਨਾਲ ਲੱਗਦੇ ਜੰਗਲ ਵਿੱਚ ਜਾ ਕੇ ਘੰਟਿਆਂ ਬੱਧੀ ਬਹਿ ਬਹਿ ਕੇ ਸਮਾਧੀਆਂ ਲਾਉਂਦੇ। ਦੁਨੀਆ ਦੀ ਸੁੱਧ-ਬੁੱਧ ਹੀ ਭੁੱਲ ਜਾਂਦੇ।

ਇਕ ਦਿਨ ਘਰ ਹੀ ਨਾ ਆਏ। ਬਹੁਤ ਰਾਤ ਹੋ ਗਈ। ਮਾਂ ਲੱਭ ਕੇ ਘਰ ਲੈ ਕੇ ਆਈ। ਲੰਮੇ ਪਏ ਤਾਂ ਅਜਬ ਅਜਬ ਅਨੁਭਵ ਹੋਣ ਲੱਗੇ। ਚੁਫੇਰੇ ਢੋਲ ਨਗਾਰੇ ਵੱਜਣ ਲੱਗੇ। ਸੂਰਜ ਦੀ ਚਮਕ ਨਾਲ ਕਮਰਾ ਜਗਮਗਾ ਉੱਠਿਆ। ਛੱਤੀ ਕਿਸਮ ਦੇ ਰਾਗ-ਰਾਗਨੀਆਂ ਸੁਣਾਈ ਪੈਣ ਲੱਗੇ। ਮਾਂ ਵੀ ਸਭ ਕੁਝ ਦੇਖ ਰਹੀ ਸੀ। ਮੰਗਤ ਰਾਮ ਮਾਂ ਨੂੰ ਸ਼ਾਂਤ ਰਹਿਣ ਲਈ ਕਹਿੰਦਾ ਰਿਹਾ। ਮਾਂ ਦੀ ਅੱਖ ਲੱਗ ਗਈ। ਮੰਗਤ ਰਾਮ ਜੀ ਉੱਠੇ ਤੇ ਉੱਠ ਕੇ ਪੀਰ ਖ਼ਵਾਜਾ ਜੰਗਲ ਵੱਲ ਚਲੇ ਗਏ। ਸਮਾਧੀ ਲਾ ਕੇ ਬਹਿ ਗਏ। ਚਿੱਟਾ ਦਿਨ ਚੜ੍ਹ ਆਇਆ। ਇਸ਼ਨਾਨ ਕਰਕੇ ਘਰ ਆ ਗਏ।

ਹੌਲੀ ਹੌਲੀ ਅਧਿਆਤਮਿਕ ਅਨੁਭਵ ਵਧਣ ਲੱਗੇ। ਮਹਾਂਮੰਤਰ ਦਾ ਪ੍ਰਕਾਸ਼ ਹੋਇਆ - ਪਹਿਲੀ ਰਾਤ - ਓਮ ਬ੍ਰਹਮ ਸਤਯੰ, ਦੂਜੀ ਰਾਤ 'ਨਿਰੰਕਾਰ ਅਜਨਮਾ ਅਦਵੈਤ ਪੁਰਖਾ ਅਤੇ ਤੀਜੀ ਰਾਤ 'ਸਰਵ ਵਿਆਪਕ ਕਲਯਾਣ ਮੂਰਤ ਪਰਮੇਸ਼ਵਰਾਇ ਨਮਸਤੇ।' ਬਣਦੇ ਬਣਦੇ ਇਹ ਸਾਰੇ ਬੋਲ ਤੇਰ੍ਹਾਂ ਅੱਖਰਾਂ ਦਾ ਮਹਾਂਮੰਤਰ ਬਣ ਗਿਆ। ਆਪ ਦੇ ਮਤ ਵਿੱਚ ਅੱਗੇ ਚੱਲ ਕੇ ਇਹੋ ਮਹਾਂਮੰਤਰ ਪ੍ਰਚਲਿਤ ਹੋਇਆ।

ਇਕ ਦਿਨ ਵਿਚਾਰ ਆਇਆ ਕਿ ਸਿਆਲਕੋਟ ਪੂਰਨ ਭਗਤ ਦੇ ਖੂਹ 'ਤੇ ਜਾ ਕੇ ਕੰਨ ਫਟੇ ਜੋਗੀਆਂ ਤੋਂ ਨਾਮ ਲਿਆ ਜਾਵੇ। ਅਗਲੇ ਦਿਨ ਗੱਡੀ

ਚੜ੍ਹ ਬੈਠੇ ਪਰ ਗੱਡੀ ਸਿਆਲਕੋਟ ਨਹੀਂ ਸਗੋਂ ਲਾਹੌਰ ਪੁੱਜ ਗਈ। ਅੰਦਰੋਂ ਆਵਾਜ਼ ਆਈ। ਮੰਗਤ ! ਤੂੰ ਕੰਨਪਟਾ ਜੋਗੀ ਬਣ ਕੇ ਕੀ ਲੈਣੈ। ਤੇਰਾ ਮਿਸ਼ਨ ਲੋਕਾਂ ਨੂੰ ਸੱਚ, ਸਦਾਚਾਰ ਅਤੇ ਅਧਿਆਤਮ ਦਾ ਰਾਹ ਦਰਸਾਉਣਾ ਹੈ। ਮਿਡਲ ਦੀ ਪੜ੍ਹਾਈ ਵਿੱਚ ਆਪ ਪਹਿਲੇ ਸਥਾਨ 'ਤੇ ਰਹੇ।

ਰੋਟੀ ਰੋਜ਼ੀ ਦੀ ਕੋਈ ਚਿੰਤਾ ਨਹੀਂ ਸੀ, ਪਰ ਮਾਂ ਦੇ ਕਹਿਣ ਤੇ ਨੌਕਰੀ ਕੀਤੀ, ਕਈ ਕਿਸਮ ਦੇ ਧੰਦੇ ਵੀ ਕੀਤੇ, ਖੱਡੀ ਦਾ ਕੰਮ, ਹਕੀਮੀ, ਕਈ ਕੁਝ ਕੀਤਾ। 1928 ਵਿੱਚ ਮਾਤਾ ਜੀ ਪਰਲੋਕ ਸਿਧਾਰ ਗਏ। ਫੇਰ ਇਨ੍ਹਾਂ ਨੇ ਸਾਰਾ ਕੰਮ-ਕਾਜ ਛੱਡ ਦਿੱਤਾ। ਸਿਰਫ਼ ਭਜਨ-ਬੰਦਗੀ, ਤਪੱਸਿਆ ਅਤੇ ਮਸਤੀ - ਦਿਨ-ਭਰ ਇਹੋ ਕੰਮ ਰਹਿੰਦਾ। ਕਰੜੀ ਤਪੱਸਿਆ, ਮਜ਼ਬੂਤੀ ਨਾਲ ਸਤਿ ਦਾ ਸਿਮਰਨ ਅਤੇ ਪੂਰਣ ਬ੍ਰਹਮਚਰਯ ਨੇ ਆਪ ਨੂੰ ਇਕ ਕਾਮਿਲ ਯੋਗੀ ਬਣਾ ਦਿੱਤਾ। ਵੈਰਾਗ ਨੇ ਜ਼ੋਰ ਮਾਰਿਆ। ਇਕ ਦਿਨ ਰਾਵਲਪਿੰਡੀ ਇਕ ਕਬੀਰ ਪੰਥੀ ਮਹਾਤਮਾ ਨਾਲ ਭੇਂਟ ਹੋਈ। ਮਹੰਤ ਰਤਨਦਾਸ ਜੀ ਅਹਿਮਦਾਬਾਦ ਦੇ ਰਹਿਣ ਵਾਲੇ ਸਨ। ਉਹ ਮਹਾਤਮਾ ਮੰਗਤ ਰਾਮ ਜੀ ਨੂੰ ਮਿਲੇ। ਦੋ ਘੜੀ ਦੇ ਸਤਿਸੰਗ ਨੇ ਹੀ ਕਾਇਆ ਪਲਟ ਦਿੱਤੀ। ਮਹੰਤ ਜੀ 'ਤੇ ਡਾਢੀ ਮਸਤੀ ਭਾਰੀ ਹੋ ਗਈ। ਮਹੰਤ ਰਤਨਦਾਸ ਦੇ ਸੱਦੇ 'ਤੇ ਮਹਾਤਮਾ ਮੰਗਤ ਰਾਮ ਜੀ ਮਹਾਰਾਜ ਅਹਿਮਦਾਬਾਦ ਗਏ। ਉੱਥੇ ਆਪ ਨੇ ਸਾਧਕਾਂ ਨੂੰ ਯੋਗ ਵਿਦਿਆ ਦੇ ਗੂਹੜੇ ਰਹੱਸ ਸਮਝਾਏ। ਦੋਵੇਂ ਮਹਾਤਮਾਵਾਂ ਦੀ ਭੇਂਟ ਤੋਂ ਦੋ ਪੁਸਤਕਾਂ ਪ੍ਰਕਾਸ਼ ਵਿੱਚ ਆਈਆਂ, ਇਕ ਸੀ 'ਚਿਰੰਜੀਵ ਗੋਸ਼ਟ' ਅਤੇ ਦੂਜੀ ਸੀ 'ਚਿੰਤਾਮਣਿ'।

ਹੁਣ ਮਹਾਤਮਾ ਮੰਗਤ ਰਾਮ ਜੀ ਗੰਗੋਠੀਆ ਆ ਗਏ। ਬਾਕਾਇਦਾ ਸਤਿਸੰਗ ਸ਼ੁਰੂ ਹੋ ਗਿਆ। ਸਭ ਤੋਂ ਪਹਿਲਾਂ ਯੱਗ ਸ਼ੁਰੂ ਕੀਤਾ ਗਿਆ। ਉੱਥੇ ਇਕ ਪੱਕਾ ਸਤਿਸੰਗ ਘਰ ਵੀ ਉਸਰ ਗਿਆ। 1927 ਤੋਂ 1946 ਤੱਕ ਲਗਾਤਾਰ ਸਤਿਸੰਗ ਅਤੇ ਯੱਗ ਹੁੰਦਾ ਰਿਹਾ।

ਦੇਸ਼ ਦੀ ਵੰਡ ਹੋਈ, ਮਹਾਰਾਜ ਮੰਗਤ ਰਾਮ ਜੀ ਵੀ ਪੂਰਬੀ ਪੰਜਾਬ ਵਿੱਚ ਆ ਗਏ। ਜਗਾਧਰੀ, ਜ਼ਿਲ੍ਹਾ ਅੰਬਾਲਾ, ਵਿਖੇ ਆਸ਼ਰਮ ਕਾਇਮ ਕੀਤਾ। ਸੰਗਤ ਸਮਤਾਵਾਦ, ਸਮਤਾ ਯੋਗ ਆਸ਼ਰਮ ਦੀ ਨੀਂਹ ਰੱਖੀ ਗਈ। ਸਤੰਬਰ 1954 ਵਿੱਚ "ਸੰਗਤ ਸਮਤਾਵਾਦ" ਰਜਿਸਟਰ ਹੋ ਗਿਆ।

ਆਪ ਦੀ ਸਮੂਹ ਬਾਣੀ ਹੁਣ ਇਕ ਵੱਡ-ਆਕਾਰੀ ਗ੍ਰੰਥ ਵਿੱਚ ਛਪ ਗਈ ਹੈ। ਇਸ ਗ੍ਰੰਥ ਦਾ ਨਾਂ 'ਗ੍ਰੰਥ ਸ੍ਰੀ ਸਮਤਾ ਪ੍ਰਕਾਸ਼' ਹੈ। ਇਹ ਗ੍ਰੰਥ 'ਸਿੱਧ ਖੱਡ ਮਸੂਰੀ, ਦੇਹਰਾਦੂਨ ਵਿਸਾਖ ਸੰਗਰਾਂਦ ਸੰਮਤ 2003 ਬਿਕਰਮੀ ਨੂੰ ਸ੍ਰੀ ਸੰਤ ਮੰਗਤ ਜੀ ਨੇ ਸਮਾਪਤ ਕੀਤਾ ਅਤੇ ਅੰਤ ਵਿੱਚ ਆਪਣੇ ਹਸਤਾਖ਼ਰ ਕੀਤੇ। ਇਹ ਗ੍ਰੰਥ ਸੱਤ ਖੰਡਾਂ ਵਿੱਚ ਵੰਡਿਆ ਹੈ। ਪਹਿਲੇ ਖੰਡ ਵਿੱਚ ਪਰਮ ਪੁਰਸ਼ ਦੀ ਪ੍ਰਾਰਥਨਾ, ਦੂਜੇ ਵਿੱਚ ਪ੍ਰਸ਼ਨ-ਉੱਤਰ, ਤੀਜੇ ਵਿੱਚ ਸਾਧਕ ਦੇ ਜੀਵਨ

ਦੀਆਂ ਵੱਖ ਵੱਖ ਅਵਸਥਾਵਾਂ ਤੋਂ ਸਦਾਚਾਰ ਦਾ ਉਪਦੇਸ਼ ਹੈ। ਬਾਕੀ ਖੰਡਾਂ ਵਿੱਚ ਸੰਤ ਜੀ ਨੇ ਅਧਿਆਤਮ, ਯੋਗ, ਵੈਰਾਗ, ਕਰਮ, ਸੁੰਨ, ਨਾਦ ਬ੍ਰਹਮ, ਨਿਸ਼ਕਾਮ ਕਰਮ, ਆਦਿ ਵਿਸ਼ਿਆਂ ਦੀ ਵਿਆਖਿਆ ਕੀਤੀ ਹੈ।

ਆਪ ਦੀ ਬਾਣੀ ਹਿੰਦੀ-ਪੰਜਾਬੀ ਦਾ ਮਿਲਵਾਂ ਰੂਪ ਹੈ। ਕੁਝ ਉਦਾਹਰਣ ਦੇਖੋ :

ਐਸਾ ਜਨ ਕੋਈ ਹੈ ਮਸਤਾਨਾ
ਮੂਲ ਦੁਆਰ ਕੀ ਕੁੰਜੀ ਖੋਲੇ, ਰਾਖੇ ਗੈਬ ਨਿਸ਼ਾਨਾ।
ਸੁਰਤ ਨਿਰਤ ਦੋਏ ਪੰਖ ਹਿਲਾਏ, ਉੱਡੇ ਹੰਸ ਅਨਜਾਨਾ।
ਪ੍ਰੇਮ ਪ੍ਰੀਤ ਚੋਗ ਨੂੰ ਚੁਗਿਆ, ਨ ਅਪਨਾ ਭਇਆ ਬੇਗਾਨਾ।
ਮੁਰਸ਼ਦ ਮੇਹਰ ਸੀਖਾ ਕੋ ਪਾਯਾ ਲਖਿਆ ਨਿਰਾਮ ਠਿਕਾਨਾ।
ਛਿਨ ਛਿਨ ਵਾਟ ਤੱਕਾਂ ਮੈਂ ਤਿਸਦੀ, ਜਿਸਦੇ ਨਾਲ ਯਰਾਨਾ।
ਲੋਕ ਲਾਜ ਕੋ ਮਾਰ ਕਰ, ਪਾਇਆ ਅਜਬ ਘਰਾਨਾ।
ਛੋੜ ਦੋਰੰਗੀ ਭਇਆ ਨਿਸ਼ੰਗੀ, ਛਿਨ ਛਿਨ ਸਾਰ ਕਮਾਨਾ।
ਮੰਤ ਬੋਲੇ ਸੰਤ ਕੋਊ ਬੂਝੇ, ਪੰਥ ਅਗਾਮ ਦਿਵਯ ਗਿਆਨਾ।
(ਪੰਨਾ 41)

ਬ੍ਰਹਮ ਦਾ ਸਰੂਪ ਵਰਣਨ

ਸਾਚਾ ਸਾਹਬ ਸਾਚਾ ਤੇਰਾ ਨਾਮ, ਸਾਧ ਸੀਖ ਮਰਮੂ ਸੁੱਖ ਸਾਮ,
ਚਰਣ ਕੰਵਲ ਮੇਂ ਪਾਉਂ ਬਿਸਰਾਮਾ, ਸਾਚੀ ਉਸਤਤ ਕੇਵਲ ਸਚ ਨਾਮਾ।
ਅੰਤਰ ਬਾਹਰ ਆਪੇ ਪਰਤੀਤ, ਨਿਰਮਲ ਨਾਮ ਕੇ ਗਾਊਂ ਗੀਤ।
ਪਲ ਪਲ ਪਾਊਂ ਸਾਚੀ ਵਡਿਆਈ, ਸਤ ਠਾਕਰ ਕੀ ਜਾਊਂ ਸਰਣਾਈ।
ਮਨੂਆਂ ਅੰਤਰ ਪ੍ਰੇਮ ਰਸ ਪਾਏ, ਪਰਮ ਪੁਰਖ ਕੇ ਚਰਣ ਸਮਾਏ।
ਮਨਮੁਖ ਹੋ ਕੇ ਕਰੇ ਅਰਦਾਸ, ਸਤਗੁਰ ਸੀਖ ਸਬ ਬੰਧਨ ਨਾਸ਼।
- ਐਸਾ ਕੋਈ ਗੁਣੀ ਦਰਵੇਸ਼।
ਮੋਹ ਮਾਯਾ ਕੀ ਮੈਲ ਉਤਾਰੇ, ਪਾਪ ਪੁੰਨ ਨਹੀਂ ਲੇਖਾ।
ਸੁਰਤ ਸੁੰਗੜੀ ਅੰਤਰ ਕੀਨੀ, ਨਾਮ ਸਾਹਬ ਦਾ ਪੇਖਾ।
ਸੁਪਨ ਸਮਾਨ ਦੇਖੀ ਜਗ ਰਚਨਾ, ਹਰ ਪਦ ਕੀਨਾ ਲੇਖਾ।
ਕਾਮ ਕ੍ਰੋਧ ਕੀ ਦੁਬਿਧਾ ਛੋੜੀ, ਸ਼ਬਦ ਪਾਯੋ ਸੁਖ ਰੀਤਾ,
ਮੋਹ ਅੰਧਕਾਰ ਜੀਵ ਕਾ ਨਾਸਾ, ਹਰਿਚਰਨ ਪ੍ਰੇਮ ਰਸ ਪੀਤਾ।
ਮਾਨ ਗੁਮਾਨ ਰੋਗ ਚਿੱਤ ਨਾਠੇ, ਵਿੱਚ ਗਰੀਬੀ ਭੇਸਾ।
ਪਾਰਬ੍ਰਹਮ ਪੂਰਣ ਘਰ ਦੇਖਾ, ਦੁਰਮਤ ਮਿਟਾ ਅੰਦੇਸਾ,
ਨਿਰਭੈ ਨਾਦ ਗਗਨ ਮੇਂ ਬੋਲੈ, ਜਮਕਾਲ ਕਾ ਮਿਟਾ ਅੰਦੇਸਾ।

ਸਤ ਪਰਵਾਨਾ ਸ਼ਬਦ ਰਸ ਜਾਨਾ, ਘਟ ਅੰਤਰ ਅਬਿਗਤ ਦੇਖਾ।
ਪੂਰਨ ਸਤਿਗੁਰ ਭੇਦ ਮਿਲਯਾ, ਨਿਜ ਧਾਮ ਕਾ ਪਾਯੋ ਸੰਦੇਸਾ।
ਬਿਖ ਅਗਨਿ ਸਬ ਮਨ ਕੀ ਕਾਸੀ, ਸਤਨਾਮ ਪਾਯੋ ਸੰਤ ਲੇਖਾ।
ਮੰਗਤ ਬਿਚ ਗ਼ਰੀਬੀ ਰਹਿ ਕੇ, ਦਾਸ ਪਾਯੋ ਜਗਦੀਸਾ।।

### ਤੇਰ੍ਹਾਂ-ਅੱਖਰੀ ਮੰਤਰ ਦੀ ਵਿਆਖਿਆ

ਤ੍ਰਯੋਦਸ ਅਕਸ਼ਰ ਮੰਤ੍ਰ ਯਹ, ਸਰਵ ਸਿੱਧੀ ਦਾਤਾਰ।
ਜੋ ਸਿਮਰੇ ਨਿੱਤ ਪ੍ਰੇਮ ਸੇ, ਮੰਗਲ ਪਾਏ ਅਪਾਰ।
ਜਨਮ ਜਨਮ ਜਾਏ ਭਰਮਣਾ, ਪ੍ਰਭ ਚਰਣ ਪਾਏ ਵਿਸ਼ਵਾਸਾ।
ਮੋਹ ਮਾਯਾ ਸੰਕਟ ਮਿਟੇ, ਸਬ ਕਾਰਜ ਹੋਵੇ ਰਾਸ।
ਮਹਿਮਾ ਸਤ ਸਰੂਪ ਕੀ, ਸਬ ਅਕਸ਼ਰ ਪਹਿਚਾਨ।
ਚਾਰ ਵੇਦ ਔਰ ਸਿਮ੍ਰਤੀ, ਸਬ ਕਾ ਸਾਰ ਨਿਧਾਨ।

(ਪੰਨਾ 257)

### ਨਿਸ਼ਕਾਮ ਕਰਮ ਦੀ ਪ੍ਰੇਰਨਾ

- ਕਰਮ ਯੋਗ ਹੈ ਅਤਿ ਘਨਾ, ਤ੍ਰੈ ਗੁਣ ਮਾਯਾ ਵਿਕਾਰ।
  ਮੰਗਤ ਪਾਈਏ ਛੂਟ ਤਬ, ਜਬ ਨਿਸ਼ਕਾਮ ਕਰਮ ਵਿਚਾਰ।
- ਕਰਮ ਸਕਾਮ ਬੰਧਨ ਜਗ ਮਾਹੀ, ਨਿੱਤ ਨਿੱਤ ਜੀਵ ਬੰਧਾਏ।
  ਮੰਗਤ ਮਿਟੇ ਨ ਵਾਸਨਾ, ਨਿੱਤ ਜਨਮ ਮਰਨ ਦੁੱਖ ਪਾਏ।

### ਸਤਿਸੰਗ ਮਹਿਮਾ

- ਸਤਿਪੁਰਖੋਂ ਦੀ ਸੀਖ ਸੇ, ਮਨ ਤਨ ਭਏ ਅਰੋਗ,
  ਮੰਗਤ ਮਹਿਮਾ ਨਾਦ ਕੀ, ਪਾਈ ਸਾਰ ਸੰਯੋਗ।
- ਸਤ ਪੁਰਸ਼ੋਂ ਕੀ ਕੀਰਤੀ, ਤਨ ਮਨ ਕਰੇ ਨਿਹਾਲ।
  ਮੰਗਤ ਨਿੱਤ ਸਤਸੰਗ ਸੇ, ਸਤਮਾਰਗ ਲੇਨਾ ਭਾਲ।

### ਪਖੰਡ ਭਰਮ

- ਮਨ ਦੀ ਤਜੀ ਨਹੀਂ ਦੂਖਣਾ, ਪੂਜੇ ਦੇਵਤ ਅਨੇਕ।
  ਮੰਗਤ ਧਾਰ ਪਾਖੰਡ ਕੋ, ਨਹੀਂ ਲਖਿਆ ਸਤ ਲੇਖ।
- ਮਨ ਮਾਨੀ ਮਨ ਅੰਤਰ ਰਾਖੀ, ਝੂਠ ਦੇਵਤ ਕੀ ਪੂਜਾ ਭਾਖੀ,
  ਪਾਖੰਡ ਮਾਹੀਂ ਜਨਮ ਗੰਵਾਏ, ਪੇਟ ਕੇ ਕਾਰਨ ਬਹੁਭੇਖ ਬਨਾਏ।

### ਆਨੰਦ ਸਾਰ ਵਿੱਚੋਂ ਕੁਝ ਉਦਾਹਰਣ

- ਤਨ ਮਨ ਧਨ ਅਰਪਣ ਕਰੇ, ਪਰ ਕੇ ਹੇਤ ਜੋ ਮੀਤ।
  ਮੰਗਲ ਮਾਰਗ ਧਰਮ ਮੇਂ, ਸੋ ਪਾਵੇ ਦ੍ਰਿੜ੍ਹ ਪ੍ਰਤੀਤ।
- ਦ੍ਰਿੜ੍ਹ ਨਿਸ਼ਚੇ ਪ੍ਰਭ ਨਾਮ ਧਜਾਓ, ਐਸਾ ਧਿਆਨ ਕਮਾਓ।

ਮੰਗਤ ਏਕੋ ਏਕ ਦਿਖਾਵੇ, ਸਬ ਦੁਰਮਤ ਹੋਵੇ ਅਰਭਾਓ।
- ਪ੍ਰੇਮ ਪ੍ਰਭ ਦੇਵ ਪ੍ਰਸੰਨਤਾ, ਤ੍ਰਿਸਨਾ ਰੋਗ ਵਿਨਾਸੇ।
ਮੰਗਤ ਛਿਨ ਛਿਨ ਨਾਮ ਕਮਾਓ, ਤਿਆਗ ਕੂੜ ਭਰਵਾਸੇ।
- ਦਯਾ ਗਰੀਬੀ ਜਿਨ ਚਿੱਤ ਆਈ, ਤਿਨ ਪਾਯਾ ਸਾਰ ਠਿਕਾਣਾ।
ਮੰਗਤ ਸਿਮਰਨ ਪ੍ਰਭ ਪਾਰਗ੍ਰਾਮੀ, ਕੇਵਲ ਅੰਮ੍ਰਿਤ ਕਲਯਾਨਾ।
- ਸਬ ਸਿੱਧ ਨ ਕੀ ਸਾਰ ਸੁਨ, ਸਬ ਗੁਨੀਆਂ ਦਾ ਗਿਆਨ।
ਸਤ ਸਰੂਪ ਪ੍ਰਭੂ ਏਕ ਹੀ, ਸਬ ਮੇਂ ਭਇਆ ਪਰਵਾਨ।
- ਜੈਸੇ ਜਿਸ ਨੇ ਪ੍ਰੀਤ ਕਰੀ, ਪਾਯੋ ਸਰਜਨਹਾਰ।
ਬੰਧਨ ਸੇ ਮੁਕਤ ਭਯੋ, ਜਗ ਮੇਂ ਭਏ ਆਧਾਰ।
- ਸਮਾ ਦੇਸ ਵਿਚਾਰ ਕੇ, ਨੀਤੀ ਕਰੇ ਬਖਾਨ।
ਭੇਦ ਭਾਵ ਕੁਛ ਨਹੀਂ, ਕੇਵਲ ਸਾਰ ਨਿਧਾਨ।
- ਹੋਇ ਮਸੀਹਾ ਜਾਪਤਾ, ਪਿਤਾ ਰੂਪ ਸਮ ਪਿਆਰ।
ਅਨਨ ਭਗਤ ਘਟ ਊਪਜੀ, ਦਰਸਾ ਰੂਪ ਅਪਾਰ।
- ਰਾਗ ਦਵੇਸ਼ ਸੰਸਾ ਗਿਆ, ਕਰਮ ਵਿਕਾਰ ਵਿਨਾਸ।
ਸਤ ਸਰੂਪ ਸੇ ਮੇਲਾ ਭਇਆ, ਜੀਵ ਭਇਆ ਨਿਰਵਾਸ।
- ਐਸੇ ਜਾਪੇ ਨਾਮ ਕੋ, ਗੁਣੀ ਮੋਹੰਮਦ ਨੀਤ।
ਮਿੱਤਰ ਸਮ ਪ੍ਰਭੂ ਜਾਣ ਕੇ, ਰਾਖੇ ਹੱਡ ਪ੍ਰਤੀਤ।
- ਪਰਮਾਰਥ ਕੋ ਸੋਧਤਾ, ਰਿਸ਼ਭ ਦੇਵ ਇਸ ਭਾਂਤ।
ਮਨ ਕਰਮ ਔਰ ਵਾਸਨਾ, ਸਕਲੇ ਦਵੰਦ ਭ੍ਰਾਂਤ।
- ਤਿਸਮੇਂ ਬੁੱਧੀ ਜਬ ਗਈ, ਤਬ ਪਾਵੇ ਵਿਸ਼ਰਾਮ।
ਜੈਨ ਮਤ ਪਰਗਟ ਕੀਓ, ਦੇ ਸਾਚਾ ਪੈਗਾਮ।
- ਜਰੁਦਸਤ ਵਿਚਾਰਿਆ, ਅਗਨੀ ਰੂਪ ਭਗਵਾਨ।
ਕਾਲ ਕਰਮ ਕੋ ਪਸਮ ਕਰੇ, ਬੁੱਧੀ ਦੇ ਕਲਿਆਣ।
- ਅਗਨ ਪੁਜਾਵੇ ਜਗਤ ਮੇਂ, ਕੀਓ ਯਹ ਵਿਚਾਰ।
ਮਤ ਪਾਰਸੀ ਪਰਗਟ ਕੀਆ, ਦੇ ਕੇ ਗਿਆਨ ਆਧਾਰ।
- ਸਬ ਰਿਸ਼ੀਅਨ ਕੀ ਸਾਰ ਸੁਣ, ਅਧਿਆਤਮ ਵਿਚਾਰ।
ਵਸਤ ਏਕ ਹੀ ਪੂਜਤੇ, ਨਾਨਾ ਜਗਤ ਮਨ ਧਾਰ।
- ਸਬ ਕੀ ਸਾਰ ਕੋ ਸੁਨ ਕੇ ਦ੍ਰਿੜ੍ਹ ਕੀਜੇ ਵਿਸ਼ਵਾਸ।
ਮੰਗਤ ਵਿਚਰੇ ਨਾਮ ਮੇਂ, ਕੱਟ ਕਰਮ ਕੀ ਫਾਸ।

# 55

# ਭਗਤ ਮਹਾਂਦਾਸ

ਭਗਤ ਮਹਾਂਦਾਸ ਜੀ ਬਾਰੇ ਕੋਈ ਭਰੋਸੇਯੋਗ ਜਾਣਕਾਰੀ ਪ੍ਰਾਪਤ ਨਹੀਂ ਹੁੰਦੀ। ਇਸ ਮਹਾਤਮਾ ਦੀ ਲਿਖੀ ਹੋਈ ਇਕ ਰਚਨਾ - 'ਵਾਰ ਗਉੜੀ ਬਲਿ ਰਾਜੇ ਕੀ' ਮਿਲੀ ਹੈ। ਇਸ ਨੂੰ ਪ੍ਰੋ. ਪਿਆਰਾ ਸਿੰਘ ਪਦਮ ਨੇ 'ਪੰਜਾਬੀ ਵਾਰਾਂ' ਵਿੱਚ ਸ਼ਾਮਲ ਕੀਤਾ ਹੈ। ਵਾਰ ਦਾ ਪਾਠ ਕਰਨ ਤੇ ਪਤਾ ਚੱਲਦਾ ਹੈ ਕਿ ਭਗਤ ਮਹਾਂਦਾਸ ਜੀ ਡਾਢੇ ਭਗਤੀ ਭਾਵ ਵਾਲੇ, ਨਾਮ ਦੇ ਰਸੀਏ, ਭਗਤ ਵਤਸਲਤਾ, ਪ੍ਰਭੂ ਕਿਰਪਾ ਅਤੇ ਅਤਿ ਦਰਜੇ ਦੇ ਨਿਮਰਤਾ, ਸੇਵਾ, ਦਾਨ ਤੇ ਇਸ਼ਨਾਨ ਨੂੰ ਮੰਨਣ ਵਾਲੇ ਸੰਤ ਸਨ। ਆਪ ਨੇ 'ਵਾਮਨ ਅਵਤਾਰ' ਦੀ ਕਥਾ ਦਾ ਨਾਂ 'ਵਾਰ ਬਲਿ ਰਾਜੇ ਕੀ' ਦੇ ਕੇ ਇਹ ਸਿੱਧ ਕੀਤਾ ਹੈ ਕਿ ਆਪ ਭਗਵਾਨ ਨਾਲੋਂ ਵੀ ਵਧੇਰੇ ਅਹਿਮੀਅਤ ਭਗਤਾਂ ਨੂੰ ਦਿੰਦੇ ਹਨ। ਬਲਿ ਰਾਜਾ ਪ੍ਰਹਿਲਾਦ ਭਗਤ ਦੀ ਕੁੱਲ ਵਿੱਚੋਂ ਸੀ। ਰਾਖ਼ਸ਼ ਵੰਸ਼ ਵਿੱਚ ਜਨਮ ਲੈ ਕੇ ਵੱਡਾ ਪ੍ਰਤਾਪੀ ਤੇ ਦਾਨਵੀਰ ਰਾਜਾ ਬਣਿਆ ਸੀ। ਉਸ ਦੀ ਤਾਕਤ ਤੋਂ ਸਾਰੇ ਦੇਵਤੇ ਭੈਭੀਤ ਸਨ, ਪਰ ਉਹ ਆਪ ਰਾਖ਼ਸ਼ ਨਹੀਂ ਸੀ। ਭਗਤੀ ਭਾਵ ਅਤੇ ਦਾਸ ਭਾਵ ਦੇ ਨਾਲ ਨਾਲ ਦਾਨ ਭਾਵ ਅਤੇ ਬ੍ਰਾਹਮਣ ਸੇਵਾ ਵਿੱਚ ਪ੍ਰੁੱਜਾ ਹੋਇਆ ਜੀਵ ਸੀ। ਵਾਰ ਪੜ੍ਹ ਕੇ ਰਾਜਾ ਬਲਿ ਬਾਰੇ ਜੋ ਚਿੱਤਰ ਮਨ ਵਿੱਚ ਉਘੜਦਾ ਹੈ, ਉਹ ਇਕ ਨਵੀਂ ਹੀ ਕਿਸਮ ਦੀ ਭਗਤੀ-ਭਾਵਨਾ ਦਾ ਹੈ। ਰਾਵਣ ਨੂੰ ਵੀ ਪਤਾ ਸੀ ਕਿ ਰਾਮ ਸਾਧਾਰਨ ਪੁਰਸ਼ ਨਹੀਂ, ਤ੍ਰਿਲੋਕੀ ਨਾਥ ਹਨ, ਪਰ ਭਗਵਾਨ ਦੇ ਹੱਥੋਂ ਮਰਨ ਦਾ ਜੋ ਪੁੰਨ ਹੈ ਉਸ ਬਾਰੇ ਵੀ ਉਹ ਜਾਣਦਾ ਸੀ। ਜੇ ਰਾਮ ਆਮ ਮਨੁੱਖ ਹੋਵੇਗਾ ਤਾਂ ਮੈਥੋਂ ਜਿੱਤ ਨਹੀਂ ਸਕਦਾ, ਜੇ ਭਗਵਾਨ ਹੋਵੇਗਾ ਤਾਂ ਇਹੋ ਜਿਹਾ ਮਰਨਾ ਵਾਰ ਵਾਰ ਮਿਲੇ। ਇਹੋ ਹਾਲ ਬਲੀ ਰਾਜੇ ਦਾ ਸੀ। ਉਸ ਨੂੰ ਪਹਿਲਾਂ ਹੀ ਪਤਾ ਚੱਲ ਗਿਆ ਸੀ ਕਿ ਇਕ ਵਾਮਨ ਰੂਪ ਵਿੱਚ ਆਇਆ ਆਮ ਬ੍ਰਾਹਮਣ ਨਹੀਂ ਸਗੋਂ 'ਪੂਰਣ ਬ੍ਰਹਮ' ਹੈ। ਫੇਰ ਵੀ ਉਹ ਕਾਇਮ ਰਿਹਾ। ਉਹੋ ਰਾਵਣ ਵਾਲੀ ਸ਼ਤਰੂ ਭਾਵ ਦੀ ਭਗਤੀ ਉਸ ਵਿੱਚ ਕੰਮ ਕਰ ਰਹੀ ਸੀ।

ਪ੍ਰੋ. ਪਦਮ ਜੀ ਸੰਤ ਮਹਾਂਦਾਸ ਨੂੰ ਸਤਾਰ੍ਹਵੀਂ ਸਦੀ ਦਾ ਮੰਨਦੇ ਹਨ।

ਨਾਲ ਇਹ ਵੀ ਦੱਸਦੇ ਹਨ ਕਿ "ਇਹ ਸ਼ਾਇਦ ਪੰਚਮ ਗੁਰੂ ਦਾ ਸਿੱਖ ਸੀ। ਉਨ੍ਹਾਂ 'ਗੁਰੂ ਮਹਿਮਾ' ਦਾ ਇਕ ਸ਼ਬਦ ਵੀ ਦਿੱਤਾ ਹੈ। ਇਹ ਵਾਰ ਉਨ੍ਹਾਂ ਸੈਂਟਰਲ ਪਬਲਿਕ ਲਾਇਬ੍ਰੇਰੀ ਪਟਿਆਲਾ ਦੇ ਹੱਥ-ਲਿਖਤ ਨੰਬਰ 499 ਤੋਂ ਲੈ ਕੇ ਦਰਜ ਕੀਤੀ ਹੈ :

ਬੰਧਨ ਕਾਟਿ ਕੀਏ ਗੁਰ ਮੁਕਤੇ, ਸੰਤਾਂ ਮੰਗਲ ਗਾਵਾਂ।
ਮਹਾਂਦਾਸ ਮਾਟਹੁ ਸੁੱਖ ਰਲੀਆਂ, ਮੇਰਾ ਅਟਲ ਸੁਹਾਗ ਸੁਹਾਵਾਂ।
ਤੂੰ ਰਾਮ ਚੰਦ ਦਾ ਰੂਪ ਭਯਾ, ਤੇ ਲਛਮਣ ਆਗੇ ਸੰਗਿ ਲੀਆ।
ਰਿਪੁ ਮਾਰਿ ਬਿਭੀਛਨ ਰਾਜ ਦੀਆ, ਤੂ ਗੁਰੂਅਨ ਕਾ ਗੁਰੂ ਨਾਨਕ ਜੀ।

ਮਹਾਂਦਾਸ ਵਲੋਂ ਲਿਖੀ ਇਹ ਗੁਰੂ ਮਹਿਮਾ, ਕਿੱਥੋਂ ਲਈ ਗਈ ਹੈ ਇਸ ਬਾਰੇ ਕੋਈ ਵੀ ਸੰਕੇਤ ਨਹੀਂ ਦਿੱਤਾ ਗਿਆ। ਤਾਂ ਵੀ ਇਕ ਗੱਲ ਸਪੱਸ਼ਟ ਹੈ ਕਿ ਸੰਤ ਮਹਾਂਨੰਦ ਪ੍ਰਭੂ ਦੇ ਅਵਤਾਰਵਾਦ ਵਿੱਚ ਡੂੰਘਾ ਵਿਸ਼ਵਾਸ ਰੱਖਦਾ ਸੀ। ਉਪਰੋਕਤ ਵਿੱਚ ਉਹ ਜਿੱਥੇ ਗੁਰੂ ਨਾਨਕ ਦੇਵ ਜੀ ਨੂੰ ਗੁਰੂਆਂ ਦਾ ਗੁਰੂ ਕਹਿੰਦਾ ਹੈ, ਉੱਥੇ ਇਹ ਵਿਚਾਰ ਵੀ ਪੇਸ਼ ਕਰਦਾ ਹੈ ਕਿ ਪਹਿਲਾਂ ਇਹ ਸ੍ਰੀ ਰਾਮ ਭਗਵਾਨ ਦੇ ਰੂਪ ਵਿੱਚ ਆਏ ਸਨ ਜਿਨ੍ਹਾਂ ਨੇ ਲਛਮਨ ਨੂੰ ਨਾਲ ਲੈ ਕੇ ਦੁਸ਼ਮਣ ਨੂੰ ਮਾਰਿਆ ਅਤੇ ਵਿਭੀਖਣ ਨੂੰ ਲੰਕਾ ਦਾ ਰਾਜ ਦਿੱਤਾ। ਪ੍ਰੋ. ਪਦਮ ਜੀ ਅੱਗੇ ਦੋ ਗੱਲਾਂ ਹੋਰ ਇਸ ਕਵੀ ਬਾਰੇ ਕਹਿੰਦੇ ਹਨ, (1) ਭਾਈ ਗੁਰਦਾਸ ਦੀ 11ਵੀਂ ਵਾਰ ਵਿੱਚ ਆਇਆ ਮਹਾਂਨੰਦ ਹੀ ਸ਼ਾਇਦ ਇਹ ਮਹਾਂਦਾਸ ਹੋਵੇ, (2) ਮਹਾਂਦਾਸ ਦੇ ਰਾਗਾਂ ਵਿੱਚ ਲਿਖੇ ਕੁਝ ਸ਼ਬਦ ਵੀ ਮਿਲਦੇ ਹਨ। ਇਸ ਤੋਂ ਸਿੱਧ ਹੈ ਕਿ ਮਹਾਂਨੰਦ ਕੇਵਲ ਇਕ ਵਾਰਕਾਰ ਹੀ ਨਹੀਂ ਸਗੋਂ ਪ੍ਰਭੂ-ਭਗਤੀ ਦੇ ਸ਼ਬਦ ਗਾਉਣ ਵਾਲਾ ਵੀ ਹੈ।

ਵਾਰ ਦਾ ਪ੍ਰਾਰੰਭ ਬਿਨਾਂ ਕਿਸੇ ਮੰਗਲਾਚਰਣ ਤੋਂ ਸਿੱਧਾ ਕਥਾ ਤੋਂ ਹੀ ਹੁੰਦਾ ਹੈ। ਦੇਵ ਮਾਤਾ ਦੇ ਭਲੇ ਲਈ ਭਗਵਾਨ ਨੇ ਵਾਮਨ ਰੂਪ ਧਾਰਨ ਕੀਤਾ। ਪ੍ਰਭੂ ਸਦਾ ਭਗਤਾਂ ਦਾ ਮਾਨ ਵਧਾਉਣ ਵਾਲਾ ਹੈ ਅਤੇ ਘਮੰਡੀ ਲੋਕਾਂ ਦਾ ਘਮੰਡ ਚੂਰ ਕਰਨ ਵਾਲਾ 'ਗਰਬ ਪ੍ਰਹਾਰੀ' ਹੈ। ਬਲੀ ਰਾਜੇ ਨੂੰ ਖ਼ਬਰ ਮਿਲੀ, ਬੂਹੇ 'ਤੇ ਕੋਈ ਭਿਖਾਰੀ ਖੜ੍ਹਾ ਹੈ। ਬਲੀ ਪਹਿਲਾਂ ਹੀ ਜਾਣਦਾ ਸੀ ਕਿ ਕੌਣ ਆਇਆ ਹੈ। ਕਹਿਣ ਲੱਗਾ ਭਿਖਾਰੀ ਨੂੰ ਅੰਦਰ ਲੈ ਆਉ, ਉਹ ਤਾਂ ਸਾਡੀ ਗਤਿ ਕਰੇਗਾ। ਧੰਨਭਾਗ ਕਹਿ ਕੇ ਬਲਿ ਰਾਜਾ ਭਿਖਾਰੀ ਦੇ ਚਰਨਾਂ ਵਿੱਚ ਨਮਸਕਾਰ ਕਰਨ ਲੱਗਾ। ਇੱਥੇ ਕਵੀ ਦਾ ਭਗਤੀ-ਭਾਵ ਹਿਲੋਰਾਂ ਲੈ ਰਿਹਾ ਹੈ। ਉਹ ਕਹਿੰਦਾ ਹੈ ਜਿਸ ਭਗਵਾਨ ਦਾ ਨਾਂ ਚਾਰੇ ਵੇਦ ਰੱਟਦੇ ਹਨ, ਜਿਨ੍ਹਾਂ ਦੀ ਅੰਮ੍ਰਿਤ ਬਾਣੀ ਲਈ ਹਰ ਕੋਈ ਸਹਿਕਦਾ ਹੈ, ਬੜਾ ਹੀ ਅਦਭੁਤ ਤੇ ਅਨੂਪ ਰੂਪ ਦੇਖ ਕੇ ਸਭ ਲੋਕ ਹੈਰਾਨ ਹੋ ਗਏ। ਰਾਜਾ ਬਲਿ ਤਾਂ ਹੋਰ ਵੀ ਬਿਹਬਲ ਹੋ ਉੱਠਿਆ। ਭਗਵਾਨ ਦੀ ਇਹ ਅਨੋਖੀ ਮੂਰਤ ਮਨ ਨੂੰ ਬਹੁਤ

ਭਾਈ ਤੇ ਗਦਗਦ ਹੋ ਕੇ ਕਹਿਣ ਲੱਗਾ, "ਆਪ ਜੋ ਮੰਗੋਗੇ ਦੇਵਾਂਗਾ, ਰਤਾ ਵੀ ਢਿੱਲ ਨਹੀਂ ਕਰਾਂਗਾ।" ਕਵੀ ਟਿੱਪਣੀ ਕਰਦਾ ਹੈ ਕਿ ਪ੍ਰਭੂ ਦੇ ਖੇਲ ਵੀ ਅਪਾਰ ਹਨ, ਕੋਈ ਉਸ ਦੀ ਗਤਿ ਨਹੀਂ ਜਾਣ ਸਕਦਾ।

ਫੇਰ ਵਾਮਨ ਪ੍ਰਭੂ ਨੇ ਕਿਹਾ, "ਹੇ ਰਾਜਨ ! ਮੈਂ ਤੈਥੋਂ ਤਿੰਨ ਪੈਰ ਧਰਤੀ ਮੰਗਣ ਆਇਆ ਹਾਂ, ਜਿੱਥੇ ਬਿਰਛ ਦੀ ਛਾਂ ਹੇਠ ਬਹਿ ਕੇ ਮੈਂ ਜਪ ਤਪ ਕਰ ਸਕਾਂ।" ਉਹ ਪ੍ਰਭੂ ਦੇ ਜਗਤ ਦੇ ਆਦਿ ਤੇ ਅੰਤ ਵਿੱਚ ਸਭ ਥਾਂ ਸਮਾਇਆ ਹੋਇਆ ਹੈ, ਸਰਬ ਵਿਆਪਕ ਹੈ, ਉਹ ਪ੍ਰਭੂ ਕਦੇ ਨਸ਼ਟ ਨਹੀਂ ਹੁੰਦਾ, ਸਭ ਦੇ ਦੁੱਖਾਂ ਦਾ ਨਾਸ਼ ਕਰਨ ਵਾਲਾ ਹੈ, ਉਸ ਨੇ ਇਹ ਗੱਲ ਆਖੀ। ਸੰਤ ਮਹਾਂਦੇਵ ਜੀ ਕਥਾ ਕਹਿ ਰਹੇ ਹਨ, ਨਾਲ ਨਾਲ ਆਪਣੀ ਭਗਤ ਸੁਲਭ ਟੀਕਾ ਟਿੱਪਣੀ ਵੀ ਕਰੀ ਜਾ ਰਹੇ ਹਨ।

ਰਾਖਸ਼ਾਂ ਦਾ ਪੁਰੋਹਿਤ ਸ਼ੁਕਰ ਵੀ ਉੱਥੇ ਬੈਠਾ ਸੀ। ਕਹਿਣ ਲੱਗਾ, "ਹੇ ਰਾਜਾ ਸੁਣੋ, ਮੈਂ ਇਸ ਨੂੰ ਖ਼ੂਬ ਪਛਾਣਦਾ ਹਾਂ। ਇਹ ਖ਼ੁਦ ਪ੍ਰਭੂ ਹੀ ਭੇਸ ਬਦਲ ਕੇ ਆਇਆ ਹੈ, ਇਸ ਨੂੰ ਵਾਮਨ ਨਹੀਂ ਜਾਣ। ਇਸ ਵਲੋਂ ਮੰਗਿਆ ਦਾਨ ਤੂੰ ਚਿੱਤ ਵਿੱਚ ਨਾ ਲਿਆ। ਤੂੰ ਮੇਰਾ ਜਜਮਾਨ ਹੈਂ, ਇਸੇ ਲਈ ਮੈਂ ਤੈਨੂੰ ਇਹ ਗੱਲ ਕਹਿ ਰਿਹਾ ਹਾਂ। ਇਸੇ ਕਾਰਨ ਇੱਥੇ ਅੰਧਾ ਯੁੱਗ ਵਾਪਰ ਰਿਹਾ ਹੈ, ਦੇਵਾਂ ਨੇ ਇਸ ਨੂੰ ਵਾਮਨ ਰੂਪ ਵਿੱਚ ਤੈਨੂੰ ਛਲਣ ਲਈ ਇੱਥੇ ਭੇਜਿਆ ਹੈ।" ਹੁਣ ਰਾਜਾ ਬਲੀ ਦਾ ਭਗਤੀ-ਭਾਵ ਦੇਖਣ ਵਾਲਾ ਹੈ। ਉਹ ਕਹਿਣ ਲੱਗਾ, "ਹੇ ਗੁਰਦੇਵ ! ਆਪ ਸੁਣੋ। ਆਪ ਦੇ ਇਹ ਬਚਨ ਮੇਰੀ ਛਾਤੀ ਵਿੱਚ ਤੀਰ ਬਣ ਕੇ ਆ ਲੱਗੇ ਹਨ। ਇਹ ਤਾਂ ਪ੍ਰਭੂ ਦੀ ਅਪਾਰ ਕਿਰਪਾ ਹੈ ਕਿ ਉਹ ਸਾਨੂੰ ਤਾਰਨ ਲਈ ਖ਼ੁਦ ਚੱਲ ਕੇ ਇੱਥੇ ਆਏ ਹਨ। ਉਹ ਨਿਰੰਕਾਰ ਜਿਸ ਦਾ ਨਾਂ ਲੈਣ ਨਾਲ ਕਰੋੜਾਂ ਪਤਿਤਾਂ ਦਾ ਬੇੜਾ ਪਾਰ ਹੋ ਗਿਆ। ਮਜ਼ਾ ਤਾਂ ਇਹ ਹੈ ਕਿ ਉਹ ਦਾਤਾ ਹੀ ਅੱਜ ਭਿਖਾਰੀ ਬਣ ਕੇ ਸਾਹਮਣੇ ਖਲੋਤਾ ਹੈ। ਸ਼ੁਕਰ ਦੇਖਦਾ ਹੀ ਰਹਿ ਗਿਆ। ਬਲੀ ਰਾਜੇ ਨੇ ਇਸ਼ਨਾਨ ਕੀਤਾ, ਜੰਞੂ ਨੂੰ ਸੂਤ ਕੇ ਆਚਮਨ ਕੀਤਾ, ਇਕ ਹੱਥ ਵਿੱਚ ਜਲ ਦੀ ਚੂਲੀ ਲੈ ਲਈ। ਵਾਮਨ ਨੂੰ ਕ੍ਰਿਸ਼ਨ ਅਰਪਣ ਕਰਕੇ ਭੂਮੀ ਦਾ ਦਾਨ ਦੇ ਦਿੱਤਾ। ਸੰਤ ਮਹਾਂਦਾਸ ਟੀਕਾ ਕਰਦੇ ਹਨ, "ਆਖ਼ਰ ਤਾਂ ਇਹ ਪ੍ਰਹਿਲਾਦ ਭਗਤ ਦਾ ਨਾਤੀ ਹੈ ਨਾ, ਇਸ ਦਾ ਹਿਰਦਾ ਬਹੁਤ ਉੱਤਮ ਹੈ।" ਬਲੀ ਨੇ ਰਾਜ ਰੂਪੀ ਵਿਖ ਛੱਡ ਕੇ ਪ੍ਰਭੂ-ਭਗਤੀ ਰੂਪੀ ਅੰਮ੍ਰਿਤ ਦਾ ਪਾਨ ਕਰ ਲਿਆ।

ਉਹ ਨਿਰੰਜਨ ਸਭ ਤੋਂ ਮਹਾਨ ਹੈ, ਉਹ ਸਾਡੇ ਚਿੰਤਨ ਤੋਂ ਪਰੇ ਹੈ, ਉਸ ਨੇ ਦੇਹ ਪਸਾਰ ਲਈ। ਸਾਰੀ ਧਰਤੀ ਇਕੋ ਪਗ ਨਾਲ ਮਾਪ ਲਈ। ਮੁਰਾਰੀ ਨੇ ਦੂਜਾ ਪੈਰ ਬ੍ਰਹਮਲੋਕ ਤੇ ਧਰ ਦਿੱਤਾ, ਪਰ ਰਾਜਾ ਬਲੀ ਹੈ ਕਿ ਆਪਣੇ ਭਾਗ ਸਲਾਹ ਰਿਹਾ ਹੈ ਕਿ ਪ੍ਰਭੂ ਨੇ ਉਸ ਉੱਤੇ ਕਿਰਪਾ ਕੀਤੀ ਹੈ। ਅਖ਼ੀਰ

ਪ੍ਰਸੰਨ ਹੋ ਕੇ ਭਗਵਾਨ ਬਲੀ ਤੋਂ ਪੁੱਛਦੇ ਹਨ, ''ਕਮਾਲ ਹੈ ਕਿ ਅਸੀਂ ਸਾਰੇ ਸੰਸਾਰ ਦੇ ਦਾਤਾ ਹਾਂ, ਪਰ ਸਾਡਾ ਵੀ ਦਾਤਾ ਹੈ। ਜੋ ਕੋਈ ਸਾਥੋਂ ਜੋ ਕੁਝ ਮੰਗਦਾ ਹੈ, ਮੈਂ ਉਹੋ ਉਹੋ ਦਿੰਦਾ ਹਾਂ। ਇਹ ਗੱਲ ਬੇਸ਼ੱਕ ਤੂੰ ਆਪਣੇ ਮਾਤਾ-ਪਿਤਾ ਤੋਂ ਪੁੱਛ ਲੈ, ਮੈਂ ਤਾਂ ਉਨ੍ਹਾਂ ਭਗਤਾਂ ਦੇ ਵੱਸ ਹਾਂ, ਸਾਡਾ ਉਨ੍ਹਾਂ ਨਾਲ ਡੂੰਘਾ ਰਿਸ਼ਤਾ ਹੈ। ਹੁਣ ਤੂੰ ਜੋ ਮੰਗਣਾ ਹੈ ਮੰਗ ਲੈ। ਪਰ ਭਗਤੀ ਦੇ ਸਿਖ਼ਰ ਤੇ ਬੈਠਾ ਬਲੀ ਕੇਵਲ ਪ੍ਰਭੂ ਦੇ ਹਰ ਸਮੇਂ ਦਰਸ਼ਨ ਹੀ ਮੰਗਦਾ ਹੈ :

ਬਲਿ ਰਾਜੇ ਕਰ ਜੋੜ ਕੈ, ਇਕ ਬਚਨੁ ਸੁਣਾਇਆ।
ਕਰਹੁ ਹਮਾਰੇ ਸੀਸ ਪਰਿ ਚਰਣਹੁੰ ਕੀ ਛਾਇਆ।
ਸਦਾ ਤੁਝੇ ਨਿਰਖਤ ਰਹਉਂ, ਦਰਸ਼ਨ ਮਨ ਭਾਇਆ।
ਦੁਆਰਪਾਲ ਬਲਿ ਕੇ ਭਏ, ਤ੍ਰਿਭਵਨ ਕੇ ਰਾਇਆ।
ਬਲਿ ਕਉ ਛਲਣੇ ਆਇਆ, ਪ੍ਰਭੁ ਆਪਿ ਛਲਾਇਆ।

ਇਸੇ ਲਈ ਆਪ ਅੰਤ ਵਿੱਚ ਕਹਿੰਦੇ ਹਨ ਕਿ ਪ੍ਰਭੂ ਵੀ ਸੰਤਾਂ ਦੀ ਮਾਇਆ ਨਹੀਂ ਤਰ ਸਕਦਾ। ਇਸੇ ਲਈ ਮਹਾਂਦਾਸ ਕਹਿੰਦੇ ਹਨ ਕਿ ਸਦਾ ਤੂੰ ਤ੍ਰਿਭੰਗ ਲਾਲ ਦਾ ਭਜਨ ਕੀਰਤਨ ਕਰਿਆ ਕਰ।

ਮਹਾਂਦਾਸ ਜੀ ਚੰਗੇ ਕ੍ਰਿਸ਼ਨ ਭਗਤ ਜਾਪਦੇ ਹਨ, ਕ੍ਰਿਸ਼ਨ ਜੀ ਦੇ ਵੱਖ ਵੱਖ ਜੋ ਨਾਂ ਹਨ ਉਹ ਲਗਭਗ ਸਾਰੇ ਗਿਣਾ ਛੱਡੇ ਹਨ, ਜਿਵੇਂ ਬਨਵਾਰੀ, ਕ੍ਰਿਸ਼ਣਾਰਪਣ, ਮੁਰਾਰੀ, ਚਰਨ ਕਮਲ ਗੋਪਾਲ ਕੇ, ਨਾਰਾਇਣ ਰਾਮ, ਤ੍ਰਿਭਵਨ ਰਾਇਆ, ਤ੍ਰਿਭੰਗੀ ਲਾਲ, ਆਦਿ। ਪਰ ਇਸ ਤੋਂ ਛੁੱਟ ਜੋ ਨਿਰੰਕਾਰ, ਨਿਰੰਜਨਾ, ਪਰਮ ਅਚਿੰਤ, ਪੂਰਣ ਬ੍ਰਹਮ, ਸਿਰਜਨਹਾਰ, ਆਦਿ ਪ੍ਰਭੂ ਨਾਮ ਹਨ ਇਹ ਦੱਸਦੇ ਹਨ ਕਿ ਸੰਤ ਕਵੀ ਮਹਾਂਦਾਸ ਗੁਰਮਤਿ ਆਸ਼ਿਆਂ ਦਾ ਵੀ ਚੰਗਾ ਜਾਣਕਾਰ ਸੀ। ਭਾਸ਼ਾ ਪੱਖੋਂ ਮਹਾਂਦਾਸ ਹਿੰਦੀ, ਪੰਜਾਬੀ, ਸਾਧ ਭਾਖਾ ਅਤੇ ਆਮ ਬੋਲਚਾਲ ਦੀ ਭਾਸ਼ਾ ਵਰਤ ਰਿਹਾ ਹੈ। ਉਹ ਬਪੁ, ਗਰਬ ਪ੍ਰਹਾਰੀ, ਆਦਿ ਅੰਤਿ ਮਧਿ, ਅਬਿਨਾਸੀ, ਬਿਹਬਲ, ਕ੍ਰਿਸ਼ਣਾਰਪਣ, ਤ੍ਰਿਭੰਗੀ ਵਰਗੇ ਤਤਸਮ ਸ਼ਬਦਾਂ ਦੀ ਵਰਤੋਂ ਕਰਦਾ ਹੈ, ਉੱਥੇ ਤਦਭਵ ਸ਼ਬਦਾਂ ਦੀ ਭਰਮਾਰ ਵੀ ਹੈ ਜਿਵੇਂ (ਬਾਵਨ) ਅਤਿਭੁਤ, ਪਖਾਲਿਆ, ਨਿਸਤਾਰਨੀ, ਇਸਨਾਨ, ਅੰਝੂ, ਬਿਸਮੈ, ਨਿਰਭਉ ਆਦਿ। ਅੱਗੇ ਵਾਰ ਦਾ ਮੂਲ ਰੂਪ ਪੇਸ਼ ਹੈ :

## ਵਾਰ ਗਉੜੀ ਬਲਿ ਰਾਜੇ ਕੀ

ਸੁਰ ਮਾਤਾ ਹਿਤ ਕਾਰਣੇ, ਬਾਵਨ ਬਪੁ ਧਾਰੀ
ਭਗਤਾਂ ਮਾਣ ਵਧਾਵਣਾ, ਪ੍ਰਭੁ ਗਰਬ ਪ੍ਰਹਾਰੀ
ਬਲਿ ਰਾਜਾ ਕੇ ਦੁਆਰ ਮਹਿੰ, ਠਾਢੇ ਬਨਵਾਰੀ
ਖਬਰਿ ਭਈ ਰਾਜਾਨ ਕਉ, ਕੋਈ ਖੜਉ ਭਿਖਾਰੀ

ਲੇ ਆਵਹੁ ਭੀਤਰਿ ਤਿਸੈ, ਗਤਿ ਕਰੈ ਹਮਾਰੀ
ਬਲਿ ਰਾਜਾ ਚਰਨੀਂ ਲਗਾ, ਆਏ ਬਲਿਹਾਰੀ।੧।

ਚਾਰਿ ਬੇਦ ਰਸਨਾ ਰਟੈ, ਮੁਖਿ ਅੰਮ੍ਰਿਤ ਬਾਣੀ
ਅਤਿਭੁਤ ਰੂਪ ਅਨੂਪ ਹੈ, ਦੇਖਿ ਸਗਲਿ ਹੈਰਾਣੀ
ਬਲਿ ਰਾਜਾ ਬਿਹਬਲ ਭਯਾ, ਮੂਰਤਿ ਮਨਿ ਭਾਣੀ
ਜੋ ਮਾਂਗਹਿ ਮੈ ਦੇਤ ਹਾਂ, ਪਲ ਢੀਲ ਨ ਲਾਣੀ
ਪ੍ਰਭੁ ਕੇ ਖੇਲ ਅਪਾਰ ਹੈ, ਗਤਿ ਜਾਇ ਨ ਜਾਣੀ।੨।

ਤਬਿ ਬਾਵਨ ਪ੍ਰਭ ਬੋਲਿਆ, ਸੁਣਿਅਹੁ ਬਲਿ ਰਾਇਆ
ਤੀਨ ਚਰਣ ਤੁਮਰੈ ਮਹੀ, ਮੈਂ ਮਾਂਗਣ ਆਇਆ
ਬੈਠਿ ਜਹਾਂ ਜਪ ਤਪ ਕਰਉਂ, ਕਰਿ ਤਿਣੁ ਕੀ ਛਾਇਆ
ਆਦਿ ਅੰਤ ਮਧਿ ਪੂਰਿਆ, ਸਭ ਮਾਹਿ ਸਮਾਇਆ
ਪ੍ਰਭੁ ਅਬਿਨਾਸੀ ਦੁਖ ਭੰਜਨਾ, ਇਉਂ ਭਾਖਿ ਸੁਣਾਇਆ।੩।

ਸੁਕਰ ਜਤੀ ਤਬਿ ਬੋਲਿਆ, ਹਮ ਇਸੈਂ ਪਛਾਨੈ
ਸੁਣ ਰਾਜਾ ਪ੍ਰਭੁ ਆਪਿ ਹੀ, ਬਾਵਨ ਮਤੁ ਜਾਨੈ
ਮਾਂਗੇ ਦਾਨੁ ਧਰਤਿ ਤੂ ਮਤ ਚਿਤਿ ਆਨੈ
ਤੂ ਮੇਰਾ ਜਜਮਾਨ ਹੈਂ, ਤਾਂ ਬਾਤ ਬਖਾਣੈ
ਏਕ ਅੰਧ ਜੁਗ ਬਿਆਪਿਆ, ਇਸ ਹੀ ਕੈ ਤਾਣੈ
ਦੇਵਾਂ ਛਲਣ ਪਠਾਇਆ, ਬਾਵਨ ਕੈ ਬਾਣੈ।੪।

ਬਲਿ ਰਾਜਾ ਤਬਿ ਬੋਲਿਆ, ਸੁਣ ਗੁਰੂ ਹਮਾਰੇ
ਬਾਣ ਰੂਪ ਹੁਇ ਲਾ ਗਿਆ, ਏ ਬਚਨ ਤੁਮ੍ਹਾਰੇ
ਕਰਿ ਕ੍ਰਿਪਾ ਪ੍ਰਭੁ ਅਪਣੀ, ਹਮ ਪਾਰਿ ਉਤਾਰੈ
ਨਾਮ ਲੇਤ ਨਿਰੰਕਾਰ ਕਾ, ਕੋਟਿ ਪਤਿਤ ਉਧਾਰੇ
ਦੇਣਹਾਰ ਜਾਚਕ ਭਇਆ, ਅਬ ਸਮਾ ਸੰਭਾਰੈ।੪।

ਸੁਕਰ ਨਿਹਾਰਤ ਹੀ ਕਹਿਆ, ਬਲ ਮਜਨ ਕੀਆ
ਸਿਖਾ ਸੂਤ ਕਰ ਆਚਮਨ, ਜਲ ਕਰ ਧਰਿ ਲੀਆ
ਕ੍ਰਿਸਨਾਰਪਾਣ ਦਾਨੁ ਭੂਮਿ, ਬਾਵਨ ਕਉ ਦੀਆ
ਨਾਤੀ ਜਨ ਪ੍ਰਹਿਲਾਦ ਕਾ, ਉਤਮ ਜਿਸ ਹੀਆ
ਰਾਜ ਬਿਖਾਈ ਛਾਡ ਕੈ, ਬਲਿ ਅੰਮ੍ਰਿਤ ਪੀਆ।੬।

ਪਰਮ ਅਚਿੰਤ ਨਿਰੰਜਨਾ, ਪ੍ਰਭੁ ਦੇਹਿ ਪਸਾਰੀ
ਏਕ ਚਰਣ ਕਰਿ ਮਾਪੀਆ, ਬਸੁਧਾ ਪਰ ਸਾਰੀ
ਬ੍ਰਹਮ ਲੋਕ ਪਗ ਦੂਸਰਾ, ਲੈ ਧਰਿਆ ਮੁਰਾਰੀ
ਬ੍ਰਹਮਾ ਹਰਖ ਨ ਮਾਵਈ, ਧੰਨ ਪੁਰੀ ਹਮਾਰੀ
ਭਾਗ ਸਾਲਾਹੇ ਆਪਣੇ, ਪ੍ਰਭੁ ਕ੍ਰਿਪਾ ਧਾਰੀ।੭।

ਬ੍ਰਹਮੈ ਚਰਨ ਪਖਾਲਿਆ, ਤਬਿ ਗੰਗਾ ਹੋਈ
ਤੀਨਿ ਲੋਕ ਨਿਸਤਾਰਨੀ, ਅਪਦਾ ਸਭ ਖੋਈ
ਦਾਨ ਪਾਨ ਇਸਨਾਨ ਤੇ, ਆਪ ਰਹੇ ਨ ਕੋਈ
ਜਾ ਪਰ ਰਾਮ ਕ੍ਰਿਪਾ ਕਰੈ, ਜਲ ਪਰਸੈ ਸੋਈ
ਜੇਤੀ ਸੈਨਾ ਪਾਪ ਕੀ, ਭਰਿ ਅੰਝੂ ਰੋਈ।੮।

ਪ੍ਰਭੁ ਮਾਂਗੇ ਪਗ ਤੀਸਰਾ, ਬਲਿ ਬਿਸਮੈ ਹੋਇਆ
ਨਾਗ ਫਾਸਿ ਸਿਉਂ ਬਾਂਧਿਆ, ਹੋਇ ਦੀਨ ਖੜੋਇਆ
ਚਰਣ ਕਮਲ ਗੋਪਾਲ ਕੇ, ਘਟਿ ਮਾਹਿ ਪਰੋਇਆ
ਪੂਰਣ ਬ੍ਰਹਮ ਪਛਾਣ ਕੈ, ਨਿਰਭਉ ਹੋਇ ਸੋਇਆ।੯।

ਕੰਤ ਛਡਾਵਣ ਕਾਰਣੇ, ਪਗ ਲਾਗੀ ਨਾਰੀ
ਨਾਰੀ ਭੂਮਿ ਸਮਾਨ ਹੈ, ਲੇਹੁ ਦੇਹਿ ਹਮਾਰੀ
ਦੀਨ ਦਯਾਲ ਤੇਰਾ ਨਾਮ ਹੈ, ਅਰ ਗਰਬ ਪ੍ਰਹਾਰੀ
ਅਵਰਿ ਨ ਸਿਰਜਨਹਾਰ ਹੈ, ਧਰ ਤੁਝੈ ਸਵਾਰੀ
ਜੇਤੀ ਕੀਨੀ ਸੋ ਲਈ, ਮਨਿ ਦੇਖਿ ਬੀਚਾਰੀ।੧੦।

ਪ੍ਰਭੁ ਮੁਸਕਾਣੇ ਕਰਿ ਦਯਾ, ਉਸਰ ਦੂਖ ਮਿਟਾਇਆ
ਚਰਣ ਕਵਲ ਗੋਪਾਲ ਕੇ, ਬਲਿ ਸੀਸ ਛੁਹਾਇਆ
ਦੇਵ ਪੁਹਪ ਬਰਖਾ ਕਰੀ, ਸਭ ਮੰਗਲ ਗਾਇਆ
ਨਾਨਾ ਭਾਂਤ ਬਿਬਾਣ ਸਿਉਂ, ਨਭ ਮੰਡਲ ਛਾਇਆ
ਕਰਿ ਕ੍ਰਿਪਾ ਨਾਰਾਇਣੈ, ਪਾਤਾਲ ਪਠਾਇਆ।੧੧।

ਤਬਿ ਬਾਵਨ ਪ੍ਰਭੁ ਬੋਲਿਆ, 'ਸੁਣ ਹਮਰੀ ਬਾਤਾ
ਹਮ ਦੇਵਹਿੰ ਸੰਸਾਰ ਕਉ, ਤੂ ਹਮਰਾ ਦਾਤਾ
ਜੋ ਮਾਂਗਹਿ ਸੋ ਦੇਤ ਹਾਂ, ਪੂਛਹਿ ਪਿਤ ਮਾਤਾ

ਤਾ ਕੋ ਮੈਂ ਅਧੀਨ ਹਾਂ, ਜਿਨਿ ਹਮ ਸੰਗਿ ਨਾਤਾ
ਬਲਿ ਮਨਿ ਅਵਰਿ ਨ ਆਵਈ, ਹਰਿ ਕੈ ਰੰਗ ਰਾਤਾ।੧੨।

ਬਲਿ ਰਾਜੈ ਕਰਿ ਜੋੜ ਕੈ, ਇਕ ਬਚਨੁ ਸੁਣਾਇਆ
'ਕਰਹੁ ਹਮਾਰੇ ਸੀਸ ਪਰਿ, ਚਰਨਹੁੰ ਕੀ ਛਾਇਆ
ਸਦਾ ਤੁਝੈ ਨਿਰਖਤ ਰਹਉਂ, ਦਰਸ਼ਨ ਮਨ ਭਾਇਆ
ਦੁਆਰਪਾਲ ਬਲਿ ਕੇ ਭਏ, ਤ੍ਰਿਭਵਣ ਕੇ ਰਾਇਆ
ਬਲਿ ਕਉ ਛਲਣੇ ਆਇਆ, ਪ੍ਰਭੁ ਆਪਿ ਛਲਾਇਆ
ਪ੍ਰਭੁ ਪਹਿ ਤਰੀ ਨ ਜਾਤ ਹੈ, ਸੰਤਨ ਕੀ ਮਾਇਆ
ਮਹਾਂ ਦਾਸ ਤ੍ਰਿਭੰਗੀ ਲਾਲ ਭਜੁ, ਇਉਂ ਆਖਿ ਸੁਣਾਇਆ।੧੩।

# ਸੰਤ ਨਿਤਾਨੰਦ ਜੀ

ਪੰਜਾਬ ਦੇ ਇਕ ਹੋਰ ਸੰਤ ਕਵੀ ਸ੍ਰੀ ਨਿਤਾਨੰਦ ਜੀ ਹੋਏ ਹਨ। ਇਹ ਸੰਤ ਜੀ ਨਾਰਨੌਲ (ਵਰਤਮਾਨ ਹਰਿਆਣਾ) ਦੇ ਜੰਮਪਲ ਸਨ। ਜਾਤੀ ਵਲੋਂ ਬ੍ਰਾਹਮਣ ਸਨ। ਇਨ੍ਹਾਂ ਦਾ ਅਸਲ ਨਾਂ ਨੰਦ ਲਾਲ ਸੀ। ਇਹ ਗ੍ਰਿਹਸਥ ਸਾਧੂ ਸਨ। ਇਨ੍ਹਾਂ ਦੇ ਦੋ ਵਿਆਹ ਹੋਏ। ਇਕ ਬਾਲਪੁਣੇ ਵਿੱਚ ਕੀਤਾ ਗਿਆ, ਪਰ ਪਤਨੀ ਗੌਣੇ ਤੋਂ ਪਹਿਲਾਂ ਹੀ ਪਰਲੋਕ ਸਿਧਾਰ ਗਈ ਸੀ। ਫੇਰ ਜਦ ਆਪ ਜਵਾਨ ਹੋਏ ਤਾਂ ਆਪ ਜੀ ਦਾ ਦੂਜਾ ਵਿਆਹ ਕੀਤਾ ਗਿਆ, ਪਰ ਨੰਦ ਲਾਲ ਦੀ ਰੁਚੀ ਮੁੱਢ ਤੋਂ ਹੀ ਭਗਵਤ ਭਜਨ, ਸਾਧੂ-ਸੰਗਤ ਅਤੇ ਧਰਮ-ਕਰਮ ਵੱਲ ਸੀ। ਨਾ ਇਹ ਵਿਆਹ ਕਰਨਾ ਚਾਹੁੰਦੇ ਸਨ ਅਤੇ ਨਾ ਗ੍ਰਿਹਸਥੀ ਜੀਵਨ ਵਿੱਚ ਹੀ ਇਨ੍ਹਾਂ ਨੂੰ ਕੋਈ ਰੁਚੀ ਸੀ, ਪਰ ਮਾਂ-ਬਾਪ ਦੇ ਜ਼ੋਰ ਦੇਣ 'ਤੇ ਇਨ੍ਹਾਂ ਨੂੰ ਦੂਜੀ ਸ਼ਾਦੀ ਕਰਨੀ ਪਈ।

ਆਪ ਜੀ ਦੀ ਮੁਢਲੀ ਪੜ੍ਹਾਈ ਪਿੰਡ ਦੇ ਸਕੂਲ ਵਿੱਚ ਹੀ ਹੋਈ। ਬਾਕੀ ਪੜ੍ਹਾਈ ਕਿੱਥੇ ਹੋਈ ਇਹ ਗੱਲ ਪਤਾ ਨਹੀਂ ਹੈ। ਆਪ ਦੇ ਪਿਤਾ ਜੀ ਦਾ ਨਾਂ ਤਾਂ ਕਿਸੇ ਨੂੰ ਪਤਾ ਨਹੀਂ ਹੈ ਪਰ ਲੋਕ ਇਹ ਜ਼ਰੂਰ ਦੱਸਦੇ ਹਨ ਕਿ ਇਨ੍ਹਾਂ ਦੇ ਪਿਤਾ ਜੀ ਭਰਤਪੁਰ ਰਿਆਸਤ ਵਿੱਚ ਕਿਸੇ ਚੰਗੇ ਅਹੁਦੇ 'ਤੇ ਕੰਮ ਕਰਦੇ ਸਨ। ਇਹੋ ਕਾਰਨ ਹੈ ਕਿ ਜਦ ਨੰਦ ਲਾਲ ਵੱਡੇ ਹੋਏ, ਕੁਝ ਪੜ੍ਹ-ਲਿਖ ਗਏ ਤਾਂ ਉਨ੍ਹਾਂ ਨੂੰ ਵੀ ਭਰਤਪੁਰ ਦੇ ਰਾਜੇ ਨੇ ਤਹਿਸੀਲਦਾਰ ਲਾ ਦਿੱਤਾ। ਇਸ ਵੇਲੇ ਆਪ ਦੀ ਬਦਲੀ ਵਿੰਦਰਾਵਨ ਵਿਖੇ ਹੋ ਗਈ। ਅੰਨ੍ਹਾਂ ਕੀ ਚਾਹੇ ਦੋ ਅੱਖਾਂ। ਭਗਤੀ ਰਸ ਵਿੱਚ ਰਤ ਨੰਦ ਲਾਲ ਨੂੰ ਨੰਦ ਲਾਲ ਦੀ ਲੀਲ੍ਹਾ ਭੂਮੀ ਮਿਲ ਗਈ। ਵਿੰਦਰਾਵਨ ਉਂਜ ਵੀ ਵੈਸ਼ਣਵ ਲੋਕਾਂ ਦਾ ਗੜ੍ਹ ਹੈ। ਸ੍ਰੀ ਕ੍ਰਿਸ਼ਨ ਦੀ ਜਨਮ ਭੂਮੀ ਹੈ। ਇੱਥੋਂ ਦਾ ਕਣ-ਕਣ ਕ੍ਰਿਸ਼ਨ ਤੇ ਰਾਧਾ ਦੀਆਂ ਯਾਦਾਂ ਸਮੇਟੀ ਬੈਠਾ ਹੈ। ਇੱਥੇ ਰਹਿੰਦੇ ਹੋਏ ਆਪ ਜੀ ਦੀ ਮੁਲਾਕਾਤ ਹੋਰਾਂ ਤੋਂ ਛੁੱਟ

ਇਕ ਮੰਨੇ-ਪਰਮੰਨੇ ਵੈਸ਼ਣਵ ਮਹਾਤਮਾ ਨਾਲ ਹੋਈ। ਆਪ ਉਨ੍ਹਾਂ ਦੀ ਸ਼ਖ਼ਸੀਅਤ ਅਤੇ ਵੈਸ਼ਣਵ ਧਰਮ ਤੋਂ ਇਸ ਕਦਰ ਖਿੱਚੇ ਗਏ ਕਿ ਆਪ ਨੇ ਉਸ ਮਹਾਤਮਾ ਨੂੰ ਗੁਰੂ ਧਾਰ ਕੇ ਉਨ੍ਹਾਂ ਤੋਂ ਨਾਮ-ਦਾਨ ਲੈ ਲਿਆ। ਇਨ੍ਹਾਂ ਮਹਾਤਮਾ ਜੀ ਦਾ ਨਾਂ ਸੀ ਸੰਤ ਗੁਮਾਨੀਦਾਸ। ਆਪ ਦੀ ਜ਼ਾਤ ਅਤੇ ਗੁਰੂ ਬਾਰੇ ਅੰਦਰਲੀ ਗਵਾਹੀ ਮਿਲਦੀ ਹੈ :

ਬ੍ਰਾਹਮਣ ਕੁਲ ਮੇਂ ਜਨਮ ਥਾਂ, ਕਰਤਾ ਬਹੁਤ ਮਰੋੜ।
ਗੁਰੂ ਗੁਮਾਨੀਦਾਸ ਜੀ, ਦੀਆ ਕੁਬੁੱਧ ਗੜ੍ਹ ਤੋੜ।

ਆਪ ਜੀ ਦੇ ਇਸ ਕਥਨ ਤੋਂ ਪ੍ਰਗਟ ਹੈ ਕਿ ਆਪ ਬਹੁਤ ਜ਼ਿੱਦੀ ਸੁਭਾਉ ਦੇ ਸਨ, ਬਹੁਤ ਮਰੋੜ ਰੱਖਦੇ ਸਨ ਪਰ ਜਦ ਸੁਆਮੀ ਗੁਮਾਨੀਦਾਸ ਦੇ ਚਰਨਾਂ ਵਿੱਚ ਲੱਗ ਗਏ ਤਾਂ ਉਨ੍ਹਾਂ ਨੇ ਕੁਬੁੱਧੀ ਦਾ ਉਹ ਮਜ਼ਬੂਤ ਕਿਲ੍ਹਾ ਚਕਨਾਚੂਰ ਕਰ ਦਿੱਤਾ। ਇਸ ਕਥਨ ਤੋਂ ਹੀ ਪ੍ਰਗਟ ਹੋ ਜਾਂਦਾ ਹੈ ਕਿ ਗੁਰੂ ਵਾਲੇ ਹੋ ਕੇ ਇਨ੍ਹਾਂ ਵਿੱਚ ਕਿੰਨੀ ਤਬਦੀਲੀ ਵਾਪਰੀ ਸੀ। ਇਹ ਵੀ ਪਤਾ ਚੱਲਦਾ ਹੈ ਕਿ ਆਪ ਆਪਣੇ ਗੁਰੂਦੇਵ ਨੂੰ ਹੱਦੋਂ ਵੱਧ ਪਿਆਰ ਕਰਦੇ ਤੇ ਮਹੱਤਤਾ ਦਿੰਦੇ ਸਨ। ਇਹ ਗੱਲ ਇਸ ਤੱਥ ਤੋਂ ਹੀ ਪ੍ਰਗਟ ਹੈ ਕਿ ਸੰਸਾਰਕ ਕੰਮਾਂ ਤੋਂ ਉਪਰਾਮ ਰਹਿਣ ਕਾਰਨ ਪਹਿਲਾਂ ਆਪ ਆਪਣੀ ਪਤਨੀ ਨੂੰ ਨਾਲ ਲੈ ਕੇ ਨਹੀਂ ਰੱਖਦੇ ਸਨ। ਪਰ ਗੁਰੂ ਦੀ ਆਗਿਆ ਦਾ ਉਲੰਘਣ ਕਿੰਜ ਕਰ ਸਕਦੇ ਸਨ। ਉਨ੍ਹਾਂ ਦੇ ਕਹਿਣ ਤੇ ਇਹ ਆਪਣੀ ਪਤਨੀ ਨੂੰ ਵੀ ਨਾਲ ਹੀ ਲੈ ਆਏ। ਗ੍ਰਿਹਸਥ ਵਿੱਚ ਰਹਿ ਕੇ ਵੀ ਆਪ ਗ੍ਰਿਹਸਥੀ ਨਾ ਹੋ ਸਕੇ। ਪਤਨੀ ਵਲੋਂ ਦੂਰ ਦੂਰ ਹੀ ਰਹੇ। ਕਬੀਰ ਸਾਹਿਬ ਨੇ ਜਿਵੇਂ ਕਿਹਾ ਸੀ :

ਨਾਰੀ ਤੌਂ ਹਮਹੂੰ ਕਰੀ, ਜਾਣਾ ਨਾਹੀਂ ਵਿਚਾਰ।
ਜਬ ਜਾਣਾ ਤਬ ਪਰਹਰਿ, ਨਾਰੀ ਬੜੀ ਵਿਕਾਰ।

ਠੀਕ ਇਸੇ ਤਰ੍ਹਾਂ ਦਾ ਕਥਨ ਸੰਤ ਨਿਤਾਨੰਦ (ਨੰਦ ਲਾਲ) ਜੀ ਦਾ ਮਿਲਦਾ ਹੈ, ਦੇਖੋ :

ਜਬ ਲਗ ਸਮਝ ਨਾ ਆਪਣੀ, ਕੀਆ ਨਾਰ ਸੇ ਪਿਆਰ।
ਨਿਤਾਨੰਦ ਠਗਨੀ ਲਖੀ, ਦਿਲ ਸੇ ਦਈ ਉਤਾਰ।

ਨੰਦ ਲਾਲ ਨੇ ਪਤਾ ਨਹੀਂ ਕਬੀਰ ਜੀ ਨੂੰ ਪੜ੍ਹਿਆ ਸੀ ਜਾਂ ਨਾਹੀਂ, ਪਰ ਦੋਵਾਂ ਦੇ ਨਾਰੀ ਪ੍ਰਤੀ ਰੁਖ ਵਿੱਚ ਅਜੀਬ ਸਮਾਨਤਾ ਦੇਖੀ ਜਾ ਸਕਦੀ ਹੈ। ਕਹਿੰਦੇ ਨੇ ਨੀਤ ਨੂੰ ਮੁਰਾਦਾਂ ਹਨ। ਪਤਨੀ ਨੂੰ ਇਹ ਬੋਝ ਜਾਂ ਠਗਨੀ ਸਮਝਦੇ ਸਨ ਅਤੇ ਪਤਨੀ ਵੀ ਛੇਤੀ ਹੀ ਠੌਗੀ ਦੇ ਗਈ। ਉਹ ਕੁਝ ਸਮਾਂ ਬਿਮਾਰ ਰਹਿ ਕੇ ਪ੍ਰਭੂ ਨੂੰ ਪਿਆਰੀ ਹੋ ਗਈ। ਇਹ ਗੱਲ ਸੰਮਤ 1814 ਬਿਕਰਮੀ ਵਿੱਚ ਜਾਂ 1757 ਈਸਵੀ ਦੀ ਹੈ। ਇਸ ਤੋਂ ਆਪ ਜੀ ਦੀ ਉਮਰ ਦਾ ਵੀ

ਕੁਝ ਕੁਝ ਅਨੁਮਾਨ ਲਾਇਆ ਜਾ ਸਕਦਾ ਹੈ। ਜੇ ਇਸ ਵੇਲੇ ਆਪ ਦੀ ਉਮਰ 27 ਵਰ੍ਹੇ ਮੰਨ ਲਈ ਜਾਵੇ ਤਾਂ ਆਪ ਦਾ ਜਨਮ ਸੰਨ 1730 ਈਸਵੀ ਦੇ ਲਾਗੇ-ਚਾਗੇ ਹੋਇਆ ਮੰਨ ਲੈਣਾ ਚਾਹੀਦਾ ਹੈ।

ਕੁਝ ਹੀ ਸਮੇਂ ਮਗਰੋਂ ਉਪਰੋਂ ਥਲੀ ਕਈ ਘਟਨਾਵਾਂ ਵਾਪਰ ਗਈਆਂ। ਤੁਲਸੀਦਾਸ ਜੀ ਐਵੇਂ ਤਾਂ ਨਹੀਂ ਕਹਿ ਗਏ ਸਨ ਕਿ "ਨਾਰੀ ਮੁਈ ਘਰ ਸੰਪੱਤੀ ਨਾਸੀ, ਮੂੰਡ ਮੁੰਡਾਏ ਭਏ ਸਨਯਾਸੀ।" ਤਹਿਸੀਲਦਾਰ ਨੰਦ ਲਾਲ ਨਾਰਨੌਲ ਤੋਂ ਬਾਹਰ ਨੌਕਰੀ ਕਰਦੇ ਸਨ। ਮਗਰੋਂ ਇਨ੍ਹਾਂ ਦੀ ਹਵੇਲੀ ਨੂੰ ਚੋਰ ਪੈ ਗਏ। ਸਭ ਤੂੜੀ-ਤਪੜੀ ਲੁੱਟ ਕੇ ਲੈ ਗਏ। ਆਪ ਜੀ ਦੇ ਪਿਤਾ ਜੀ ਇਸ ਭਾਰੀ ਚੋਟ ਨੂੰ ਨਾ ਸਹਿਣ ਕਰਦੇ ਹੋਏ ਪਰਲੋਕ ਸਿਧਾਰ ਗਏ। ਇਨ੍ਹਾਂ ਘਟਨਾਵਾਂ ਪਿੱਛੋਂ ਨੰਦ ਲਾਲ ਨੇ ਤਹਿਸੀਲਦਾਰ ਦੀ ਨੌਕਰੀ ਤੋਂ ਅਸਤੀਫ਼ਾ ਦੇ ਦਿੱਤਾ। ਵਾਪਸ ਘਰ ਜਾਣ ਨੂੰ ਤਬੀਅਤ ਨਾ ਮੰਨੀ। ਆਪ ਅਸਤੀਫ਼ਾ ਦੇ ਕੇ ਸਿੱਧੇ ਨਾਨਕੇ ਪਿੰਡ ਰਿਵਾੜੀ ਚਲੇ ਗਏ। ਰਿਵਾੜੀ ਵਿਖੇ ਆਪ ਨੇ ਸੰਨਿਆਸੀ ਭੇਖ ਧਾਰਨ ਕਰ ਲਿਆ। ਨਾਮ ਬਦਲ ਕੇ ਨੰਦ ਲਾਲ ਦੀ ਥਾਂ ਤੇ ਨਿਤਾਨੰਦ ਰੱਖ ਲਿਆ, ਜੋ ਸਦਾ ਆਨੰਦ ਦੀ ਅਵਸਥਾ ਵਿੱਚ ਰਹੇ ਉਹ ਨਿਤਾਨੰਦ ਹੀ ਹੁੰਦਾ ਹੈ।

ਘਰ ਬਾਰ, ਨਾਨਕਾ ਪਿੰਡ ਛੱਡ ਕੇ ਆਪ ਲਾਗਲੇ ਜੰਗਲ ਵਿੱਚ ਚਲੇ ਗਏ। ਉੱਥੇ ਦੁਨੀਆ ਤੋਂ ਦੂਰ ਰਹਿ ਕੇ ਆਪ ਨੇ ਸਖ਼ਤ ਤਪੱਸਿਆ ਕੀਤੀ ਅਤੇ ਆਪਣੇ ਜੀਵਨ ਦੀ ਮੰਜ਼ਲ ਪ੍ਰਾਪਤ ਕੀਤੀ। ਆਪ ਦੱਸਦੇ ਹਨ ਕਿ ਇਹ ਜੰਗਲ ਉਨ੍ਹਾਂ ਲਈ ਕਰੀਰ ਵਣ ਨਾ ਰਿਹਾ ਸਗੋਂ ਇਹ ਵਣ ਤੇ ਕਰੀਰ ਹੀ ਉਨ੍ਹਾਂ ਲਈ ਕਲਪਬ੍ਰਿਛ ਸਾਬਤ ਹੋਏ, ਕਿਉਂਕਿ ਉੱਥੇ ਬਹਿ ਕੇ ਹੀ ਤਾਂ ਉਨ੍ਹਾਂ ਨੇ ਆਪਣੇ ਪ੍ਰੀਤਮ ਪ੍ਰਭੂ ਨਾਲ ਮੇਲ-ਮਿਲਾਪ ਸਾਧਿਆ ਸੀ। ਦੋਹਾ ਦੇਖਣ ਵਾਲਾ ਹੈ :

ਜਿਸ ਵਣ ਮੇ ਪ੍ਰੀਤਮ ਮਿਲੇ ਧੰਨ ਧੰਨ ਵਣ ਸੋਇ।
ਜਾਲ ਕਰੀਲ ਸੁਹਾਵਨੇ, ਰਹੇ ਕਲਪ ਤਰੂ ਹੋਇ।

ਜੰਗਲ ਵਿੱਚ ਰਹਿ ਕੇ ਆਪਣਾ ਲਖ਼ਸ਼ ਪੂਰਾ ਕਰਨ ਪਿੱਛੋਂ ਜਾਂ ਪ੍ਰਕਾਸ਼ ਪਾਉਣ ਪਿੱਛੋਂ ਆਪ ਰਿਵਾੜੀ ਨੇੜੇ ਹੀ ਪਿੰਡ ਮਾਜਰਾ ਵਿੱਚ ਆਸ਼ਰਮ ਬਣਾ ਕੇ ਰਹਿਣ ਲੱਗੇ। 1783 ਈਸਵੀ ਵਿੱਚ ਮਕੜਾ ਅਕਾਲ ਪੈ ਗਿਆ। ਉਦੋਂ ਆਪ ਆਪਣੇ ਸ਼ਿਸ਼ਾਂ ਸਮੇਤ ਪੰਜਾਬ ਦੇ ਮਾਲਵਾ ਪ੍ਰਦੇਸ਼ ਵੱਲ ਚਲੇ ਗਏ। ਹਾਲਤ ਸੁਧਰ ਜਾਣ ਪਿੱਛੋਂ ਆਪ ਵਾਪਸ ਆ ਕੇ ਮਾਜਰਾ ਹੀ ਟਿਕ ਗਏ ਅਤੇ ਸਾਰੀ ਉਮਰ ਇੱਥੇ ਧਰਮ-ਪ੍ਰਚਾਰ, ਨਾਮ-ਦਾਨ ਅਤੇ ਪਰਉਪਕਾਰ ਕਰਦੇ ਰਹੇ। ਆਪ ਦੇ ਬੈਕੁੰਠ ਵਾਸ ਦਾ ਸਮਾਂ ਸੰਮਤ 1857 ਬਿਕਰਮੀ ਜਾਂ 1799 ਈਸਵੀ ਦੱਸਦੇ ਹਨ। ਇਨ੍ਹਾਂ ਦੇ ਨਾਂ ਤੇ ਹਰਿਆਣਾ ਵਿੱਚ ਨਿਤਾਨੰਦੀ ਪੰਥ ਪ੍ਰਚਲਿਤ ਰਿਹਾ। ਸੰਤ

ਨਿਤਾਨੰਦ ਦੇ ਧਿਆਨਦਾਸ, ਹਰਿਦਾਸ, ਬਾਲਾਨੰਦ ਅਤੇ ਚੇਤਰਾਮ ਆਦਿ 13 ਸ਼ਿਸ਼ਾਂ ਦਾ ਪਤਾ ਚਲਦਾ ਹੈ।

ਸੰਤ ਨਿਤਾਨੰਦ ਜੀ ਕਬੀਰ, ਰਵਿਦਾਸ ਅਤੇ ਦਾਦੂ ਜੀ ਆਦਿ ਨਿਰਗੁਣ ਸੰਤਾਂ ਦੀ ਕੋਟੀ ਦੇ ਸੰਤ ਸਨ। ਉਨ੍ਹਾਂ ਦੇ ਵਿਚਾਰ ਇਨ੍ਹਾਂ ਸੰਤਾਂ ਨਾਲ ਬਹੁਤ ਮਿਲਦੇ ਹਨ ਜਿਵੇਂ ਕਿ ਉੱਪਰ ਦੱਸ ਚੁੱਕੇ ਹਾਂ ਕਿ ਵਿੰਦਰਾਵਨ ਵਾਸ ਵੇਲੇ ਆਪ ਵੈਸ਼ਣਵ ਮਤ ਵਿੱਚ ਦੀਖਿਅਤ ਹੋਏ ਸਨ, ਪਰ ਆਪ ਜੀ ਦੀ ਬਾਣੀ ਵਿੱਚ ਕਿਧਰੇ ਵੀ ਵੈਸ਼ਣਵ ਮਤ, ਅਵਤਾਰਵਾਦ ਜਾਂ ਸਰਗੁਣ ਭਗਤੀ ਦਾ ਕੋਈ ਪ੍ਰਮਾਣ ਨਹੀਂ ਮਿਲਦਾ। ਆਪ ਸ਼ੁੱਧ ਅਦਵੈਤਵਾਦੀ ਨਿਰਗੁਣ ਪਰ ਭਾਵੁਕ ਸੰਤ ਕਵੀ ਸਨ। ਆਪ ਬ੍ਰਹਮ, ਜੀਵ, ਜਗਤ ਅਤੇ ਮਾਇਆ ਤੇ ਮੋਖ ਬਾਰੇ ਆਪਣਾ ਦਰਸ਼ਨ ਸਾਡੇ ਸਾਹਮਣੇ ਰੱਖਦੇ ਹਨ। ਇਨ੍ਹਾਂ ਦੀ ਬਾਣੀ ਦਾ ਮਿਲਾਨ ਜੇ ਸੰਤ ਕਬੀਰ ਜੀ ਨਾਲ ਕਰਕੇ ਦੇਖਿਆ ਜਾਵੇ ਤਾਂ ਬਹੁਤ ਸਾਰੀਆਂ ਗੱਲਾਂ ਵਿੱਚ ਸਮਾਨਤਾ ਨਜ਼ਰ ਪੈਂਦੀ ਹੈ ਜਿਵੇਂ ਅਦਵੈਤਵਾਦ, ਨਿਰਾਕਾਰ ਪਾਰਬ੍ਰਹਮ, ਮਾਇਆ ਨੂੰ ਠਗਣੀ, ਸਰਪਣੀ ਆਦਿ ਕਹਿਣਾ, ਨਰ ਜਾਤੀ ਦੀ ਘੋਰ ਨਿੰਦਾ ਕਰਨਾ, ਆਦਿ।

ਆਪ ਬਹੁਤ ਵਧੀਆ ਬਾਣੀਕਾਰ ਸੰਤ ਸਨ। ਸਪੱਸ਼ਟਤਾ ਅਤੇ ਜਨ-ਭਾਸ਼ਾ ਕਾਰਨ ਇਨ੍ਹਾਂ ਦੀ ਬਾਣੀ ਨੂੰ ਹਰ ਕੋਈ ਆਸਾਨੀ ਨਾਲ ਸਮਝ ਸਕਦਾ ਹੈ। ਆਪ ਵੱਲੋਂ ਲਿਖੀ ਸਾਰੀ ਬਾਣੀ ਹੁਣ ਇਕ ਗ੍ਰੰਥ ਵਿੱਚ ਸੰਕਲਿਤ ਕਰਕੇ ਛਪਵਾ ਦਿੱਤੀ ਗਈ ਹੈ। ਇਸ ਗ੍ਰੰਥ ਦਾ ਨਾਂ ਹੈ 'ਸਤਯ ਸਿਧਾਂਤ ਗ੍ਰੰਥ'।[1] ਇਸ ਦਾ ਸੰਕਲਨ ਨਿਤਾਨੰਦੀ ਸੰਤ ਭੋਲਾ ਨਾਥ ਜੀ ਨੇ ਕੀਤਾ ਹੈ ਜੋ ਕਿ ਸੂਰਦਾਸ ਹਨ। ਇਹ ਗ੍ਰੰਥ ਸੰਮਤ 1985 ਬਿਕਰਮੀ (1928 ਈਸਵੀ) ਨੂੰ ਮਾਜਰਾ, ਜ਼ਿਲ੍ਹਾ ਰੋਹਤਕ ਤੋਂ ਪ੍ਰਕਾਸ਼ਿਤ ਕੀਤਾ ਗਿਆ ਹੈ। ਇਸ ਦੇ ਪਹਿਲੇ ਭਾਗ ਵਿੱਚ 60 ਅੰਗ ਹਨ, ਜਿਨ੍ਹਾਂ ਵਿੱਚ 3649 ਸਾਖੀਆਂ ਹਨ। ਇਸ ਤੋਂ ਇਲਾਵਾ ਕੁਝ ਹੋਰ ਜਾਣਕਾਰੀ ਡਾ. ਸੂਰਜ ਭਾਨ ਨੇ ਸ਼ੋਧ-ਪ੍ਰਬੰਧ 'ਹਰਿਆਣਾ ਕਾ ਸੰਤ ਸਾਹਿਤਯ' ਦੇ ਪੰਨਾ 103 'ਤੇ ਦਿੱਤੀ ਹੈ। ਇਸ ਗ੍ਰੰਥ ਦੇ 468 ਪੰਨੇ ਹਨ। ਸ਼ੁਰੂ ਦੇ 26 ਪੰਨਿਆਂ 'ਤੇ ਇਨ੍ਹਾਂ ਦੀ ਜੀਵਨੀ ਦਿੱਤੀ ਗਈ ਹੈ। ਦੂਜੇ ਭਾਗ ਵਿੱਚ 176 ਪਦ ਵਿਭਿੰਨ ਰਾਗਾਂ ਵਿੱਚ ਹਨ ਅਤੇ ਪਹਿਲੇ ਭਾਗ ਦੀਆਂ ਸਾਖੀਆਂ ਦੀ ਗਿਣਤੀ 3622 ਦਿੱਤੀ ਹੈ। ਦੋਵਾਂ ਸੂਚਨਾਵਾਂ ਵਿੱਚ ਅੰਤਰ ਹੈ। ਆਪ ਵਲੋਂ ਰਚੀ ਬਾਣੀ ਦਾ ਨਮੂਨਾ ਦੇਖੋ :

– ਅਲਖ ਈਸ ਜਗਦੀਸ਼, ਸਕਲ ਜਲ ਮੇਂ ਪੂਰਨ।
ਵਯਾਪਕ ਬ੍ਰਹਮ ਅਗਾਧ ਅਜਨਮਾ, ਨਿਕਟ ਨੇ ਦੂਰ ਨ।।

---

1. ਪ੍ਰਕਾਸ਼ਕ : ਸਤਿਸੰਗ ਭਵਨ ਮਹਾਰਾਜ ਭੀਸ਼ਮ, ਭਾਡੋਪੀ ਜਾਟਾਨ (ਰੋਹਤਕ), ਸੰਨ 1975

- ਜਨਮ ਮਰਣ ਸੇ ਰਹਿਤ ਹੈ, ਹਿੰਦੂ ਤੁਰਕ ਨ ਹੋਇ।
  ਅੱਲ੍ਹਾ ਰਾਮ ਭੀ ਨਾਮ ਹੈ, ਅਕਹ ਕਹੈ ਸਭ ਕੋਇ।।
- ਸਾਹਬ ਪੂਰਨ ਬ੍ਰਹਮ ਹੈ, ਪੂਰ ਰਿਹਾ ਸਬ ਮਾਹਿ।
  ਜਿਤ ਦੇਖੂੰ ਤਿਤ ਹੈ ਵਹੀ, ਉਸ ਬਿਨ ਦੂਜਾ ਨਾਹਿ।।
- ਪ੍ਰਥਮ ਜਯੋਤਿ ਪ੍ਰਕਾਸ਼, ਫੇਰ ਵਿਸਤਾਰੀ ਮਾਯਾ।
  ਸਤ ਰਜ ਤਮ ਉਪਜਾਇ, ਸਰਵ ਕੌਤਿਕ ਉਪਜਾਯਾ।।
- ਓਂਕਾਰ ਕੁਝ ਅਜਬ ਹੈ, ਸਭ ਜੀਵਨ ਮੇਂ ਜੀਵ।
  ਵਹੀ ਗੁਰੂ ਚੇਲਾ ਵਹੀ, ਵਹੀ ਨਾਰ ਵਹੀ ਪੀਵ।।
- ਬਾਜੀਗਰ ਬਾਜੀ ਰਚੀ, ਸਭ ਜਗ ਜਾਣੇ ਸਾਚ।
  ਨਿਤਾਨੰਦ ਉੱਠ ਜਾਇਗਾ, ਫਲਕ ਮਾਹਿ ਸਭ ਨਾਚ।।
- ਨਟਨੀ ਆਈ ਭੇਖ ਧਰ, ਲੀਆ ਸਕਲ ਜਗ ਲੂਟ।
  ਧਨਵੰਤ ਸੇ ਨਿਰਧਨ ਕੀਏ, ਸਕਯਾ ਨ ਕੋਈ ਛੂਟ।।
- ਕਾਯਾਪੁਰ ਮੇਂ ਪੰਚ ਠਗ, ਮਾਯਾ ਦੀਏ ਲਗਾਇ।
  ਰਾਮ ਚਰਣ ਚਿਤ ਮੇਂ ਧਰੇ, ਸਕੈ ਤੇ ਜਨਮ ਬਚਾਇ।।
- ਨਿਤਾਨੰਦ ਗੋਬਿੰਦ ਸੇ, ਸਦਗੁਰ ਹੈਂ ਅਧਿਕਾਰ।
  ਗੋਬਿੰਦ ਬਾਂਧਯਾ ਜੀਵੜਾ, ਗੁਰੂ ਛਡਾਵਨ ਹਾਰ।।

ਕਬੀਰ ਜੀ ਨੇ ਵੀ 'ਗੁਰੂ ਗੋਬਿੰਦ ਦੋਊ ਖੜੇਂ ਕਰਕੇ ਗੁਰੂ ਨੂੰ ਗੋਬਿੰਦ ਨਾਲ ਉੱਚਾ ਕਿਹਾ ਹੈ ਪਰ ਇਸ ਸੰਤ ਨੇ ਤਾਂ ਇਹ ਗੱਲ ਕਹਿ ਕੇ ਵੀ ਖੇਹ ਵਿੱਚ ਪਾ ਦਿੱਤੀ। ਉਹ ਗੁਰੂ ਨਾਲੋਂ ਸਾਧੂ ਨੂੰ ਹੋਰ ਵੀ ਉੱਚਾ ਦਰਜਾ ਦਿੰਦੇ ਹਨ। ਇਸ ਗੱਲ ਨਾਲ ਸਹਿਮਤ ਨਹੀਂ ਹੋਇਆ ਜਾ ਸਕਦਾ :

- ਗੋਬਿੰਦ ਸੇ ਗੁਰੂ ਅਧਿਕ ਹੈਂ, ਗੁਰੂ ਸੇ ਅਧਿਕ ਸਾਧ।
  ਨਿਤਾਨੰਦ ਯਹ ਗਤ ਲੱਖੈ, ਜਿਨਕੋ ਬੁੱਧਿ ਅਗਾਧ।
- ਸਾਧ ਬਤਾਵੇ ਰਾਮ ਕੋ, ਖੋਲ੍ਹੇ ਮੁਕਤ ਕਪਾਟ।
  ਨਿਤਾਨੰਦ ਸਤਿਸੰਗ ਬਿਨਾ, ਕਦੇ ਨ ਪਾਵੇ ਵਾਟ।।

ਸਾਧੂ ਤੇ ਸਤਿਸੰਗ ਦੀ ਗੱਲ ਤਾਂ ਠੀਕ ਹੈ, ਇਹ ਬੰਦ ਦਰਵਾਜ਼ੇ ਖੋਲ੍ਹ ਕੇ ਅੰਦਰ-ਬਾਹਰ ਚਾਨਣ ਕਰਦੇ ਹਨ ਪਰ ਪਹਿਲੀ ਗੱਲ ਗਲੇ ਹੇਠੋਂ ਨਹੀਂ ਉਤਰਦੀ। ਸਮਾਜ ਦੀਆਂ ਨੈਤਿਕ ਸਦਾਚਾਰਕ ਕਦਰਾਂ-ਕੀਮਤਾਂ ਬਾਰੇ ਵੀ ਆਪ ਨੇ ਖੁੱਲ੍ਹ ਕੇ ਵਿਚਾਰ ਪ੍ਰਗਟ ਕੀਤੇ ਹਨ। ਦੇਖੋ :

- ਸੂਰਾ ਸੀਸ ਉਤਾਰ ਕਰ, ਪ੍ਰੇਮ ਪੰਥ ਮੇਂ ਆਵ।
  ਨਿਤਾਨੰਦ ਸਾਚੇ ਮਤੇ, ਸਜਨ ਗਲੀ ਘਰ ਪਾਵ।।

- ਨਿਤਾਨੰਦ ਸੂਰ ਵਰੀ, ਮਨ ਸੇ ਪਕੜੇ ਲੋਹ।
ਇੰਦ੍ਰੀ ਅਰਿ ਦਲ ਜੀਤ ਕਰ, ਦੂਰ ਕਰੇ ਜਗ ਮੋਹ॥
- ਨਿਤਾਨੰਦ ਇਸ ਜਗਤ ਮੇਂ ਸਭ ਗੁਣਵੰਤ ਪਿਛਾਨ।
ਸਭ ਅਵਗੁਣ ਹੈਂ ਆਪ ਮੇਂ ਯਹੀ ਸਤਿ ਕਰ ਜਾਣੁ॥

ਆਪ ਨੇ ਠੇਠ ਪੰਜਾਬੀ ਵਿੱਚ ਵੀ ਰਚਨਾ ਕੀਤੀ ਹੈ ਅਤੇ ਹਰਿਆਣਵੀ ਮਿਲੀ ਹਿੰਦੀ ਜਾਂ ਸਾਧ ਭਾਖਾ ਵਿੱਚ ਵੀ ਲਿਖਿਆ ਹੈ। ਫ਼ਾਰਸੀ ਵਿੱਚ ਲਿਖਣਾ ਤਾਂ ਉਸ ਯੁੱਗ ਦੇ ਹਰ ਵਿਦਵਾਨ ਲਈ ਸ਼ਾਇਦ ਜ਼ਰੂਰੀ ਹੀ ਸੀ। ਸਭ ਤੋਂ ਪਹਿਲਾਂ ਫ਼ਾਰਸੀ ਦਾ ਨਮੂਨਾ ਦੇਖੋ :

- ਅੱਵਲ ਸ਼ਰੀਅਤ ਮੰਜ਼ਲੇ, ਕਾਇਮ ਨਸੀਹਤ ਗੋਸ਼ ਕਰਦ।
ਬੇਬਦ ਹਰਾਮ ਹਲਾਲ, ਦਾਨਿਸ਼ਮੰਦ ਵਰ ਦਿਲ ਹੋਸ਼ ਕਰਦ।
- ਹੈਵਾਂ ਹੂਵਾ ਗੁਮਰਾਹਯ ਗ਼ਫ਼ਲਤ, ਦਰ ਨਿਗਾਹ ਅਫ਼ਸੋਸ ਕਰਦ।
ਨੇਕੀ ਨਿਸ਼ਾਨ ਈਮਾਨ ਕਾਯਮ, ਕਦਮ ਮੁਰਸ਼ਿਦ ਬੋਸ ਕਰਦ।

ਪੰਜਾਬੀ ਨਮੂਨਾ

- ਤੈਂਡੀ ਬੰਦਿਆ ਹੀ ਸੱਜਨ ਦਰਸ਼ ਦਿਖਾਵੰਦ ਕਿਉਂ ਨਹੀਂ।
ਓ ਦਿਲ ਜਾਨ ਮਾਨ ਲੈ ਬਿਨਤੀ, ਹਰਮਦਮ ਤਾਲਿਬ ਤੇਰਾ॥
- ਪੜ੍ਹਦਾ ਖੋਲ੍ਹ ਬੋਲ ਖ਼ੁਸ਼ੀਉਂ ਸੇ, ਕਠਿਨ ਇਸ਼ਕ ਦਾ ਘੇਰਾ।
ਮਹਰਮ ਯਾਰ ਮਾਰ ਚਸ਼ਮੇਂ ਸੇ, ਹੁਣ ਕਿਉਂ ਚਸ਼ਮ ਛੁਪਾਉਂਦਾ॥

ਸੰਤ ਨਿਤਾਨੰਦ ਜੀ ਬਹੁਤ ਹੀ ਪ੍ਰਤਿਭਾਸ਼ਾਲੀ ਸਫ਼ਲ ਬਾਣੀਕਾਰ ਸੰਤ ਸਨ। ਉਨ੍ਹਾਂ ਦੀ ਸਾਧਨਾ ਪੱਧਤੀ ਅਤੇ ਵਿਚਾਰਾਂ 'ਤੇ ਕਬੀਰ ਦਾ ਪ੍ਰਭਾਵ ਹੈ। ਭਾਸ਼ਾ, ਕਥ ਅਤੇ ਸ਼ਿਲਪ ਵਿਚ ਉਹ ਕਬੀਰ ਦੇ ਨੇੜੇ ਪਹੁੰਚ ਜਾਂਦੇ ਹਨ। ਸੰਤ ਬਾਣੀ ਦੇ ਸਾਧਕਾਂ ਤੇ ਪਾਠਕਾਂ ਨੂੰ ਇਨ੍ਹਾਂ ਦੀ ਬਾਣੀ ਦਾ ਵਿਸਤ੍ਰਿਤ ਅਧਿਐਨ ਕਰਨਾ ਚਾਹੀਦਾ ਹੈ ਤਾਂ ਜੋ ਇਸ ਸੱਚੇ-ਸੁੱਚੇ, ਪ੍ਰਭੂ-ਪਿਆਰੇ ਅਤੇ ਨਿਪੁੰਨ-ਕਵੀ ਦੇ ਕਾਵਿ- ਗੁਣਾਂ ਅਤੇ ਗੰਭੀਰ ਵਿਚਾਰਾਂ ਨੂੰ, ਦਰਸ਼ਨ ਸ਼ਾਸਤਰ ਨੂੰ ਵਧੇਰੇ ਡੂੰਘਾਈ ਵਿੱਚ ਜਾ ਕੇ ਹਨੇਰੇ ਤੋਂ ਪ੍ਰਕਾਸ਼ ਵਿੱਚ ਲਿਆਂਦਾ ਜਾ ਸਕੇ।

# 57

# ਸੰਤ ਚੂਹੜ ਜੀ

ਚੂਹੜ ਜੀ ਦੀ ਬਾਣੀ ਤਾਂ ਕਈ ਥਾਂ 'ਤੇ ਦੇਖਣ ਨੂੰ ਮਿਲੀ ਹੈ ਪਰ ਇਨ੍ਹਾਂ ਦੇ ਜੀਵਨ ਸਮਾਚਾਰ ਲਿਖੇ ਹੋਏ ਬਹੁਤ ਘੱਟ ਮਿਲੇ ਹਨ। ਡਾ. ਗੋਬਿੰਦ ਸਿੰਘ ਲਾਂਬਾ ਅਨੁਸਾਰ, "ਚੂਹੜ ਜੀ ਦਾ ਸਮਾਂ ਸਥਾਨ ਕੁਝ ਪਤਾ ਨਹੀਂ ਪਰ ਆਪ ਦੀ ਬੋਲੀ ਤੋਂ ਆਪ ਲਹਿੰਦੇ ਦੇ ਜਮਪਲ ਭਾਸਦੇ ਹਨ। ਆਪ ਵੀ ਸੇਵਾ-ਪੰਥੀ ਆਗੂ ਸਨ। ਆਪ ਦੀਆਂ ਆਸਾਵਰੀਆਂ ਪ੍ਰਾਪਤ ਹੁੰਦੀਆਂ ਹਨ।"[1] ਪਿਆਰਾ ਸਿੰਘ ਪਦਮ ਇਨ੍ਹਾਂ ਬਾਰੇ ਜਾਣਕਾਰੀ ਇਸ ਤਰ੍ਹਾਂ ਦਿੰਦੇ ਹਨ, "ਲਹਿੰਦੇ ਪੰਜਾਬ ਦਾ ਵਸਨੀਕ ਮਹਾਂਪੁਰਸ਼ ਸੀ, ਸ਼ਾਇਦ ਗੁਆਲ ਭਗਤ ਦੀ ਸੰਗਤ ਤੋਂ ਫੈਜ਼ਯਾਬ ਹੋਇਆ ਹੋਵੇ, ਇਹ ਜਿਨਾ ਵੱਡਾ ਮਹਾਨ ਕਵੀ ਸੀ ਉਤਨੀ ਹੀ ਉਸ ਬਾਰੇ ਸਾਡੀ ਜਾਣਕਾਰੀ ਤੁੱਛ ਹੈ। ਇਸ ਦੀ ਸੀਹਰਫ਼ੀ ਅਸਾਂ ਦੇਹਰਾਦੂਨ ਤੋਂ 42 ਨੰਬਰ ਖਰੜੇ ਤੋਂ ਉਤਾਰੀ ਸੀ। ਇਸ ਦੀ ਆਸਾਵਰੀ ਸੁਣਨਯੋਗ ਹੈ :

ਰੱਬੋਂ ਭੁਲਿਆਂ ਨੇ ਤੀਰਥ ਬਹੁਤੇ, ਕਰਿ ਪੈਂਡੇ ਥੀਏ ਫਾਵੇ।
ਸੱਚਾ ਤੀਰਥ ਜਿਨਾਂ ਪਛਾਤਾ, ਲਗਿ ਬੈਠੇ ਸਤਿਗੁਰ ਪਾਂਵੇ।
ਭੱਠ ਸਿਜਦਾ ਜਿਤ ਮਨ ਨਹੀਂ ਭਿੱਜਦਾ, ਸੋ ਸਿਜਦਾ ਕੰਮ ਨ ਆਵੇ।
ਚੂਹੜ ਲੱਖ ਨਿਮਾਜ਼ਾਂ ਸੇ ਰੋਜ਼ੇ ਸਦਕੇ ਕੀਤੇ, ਜੇ ਇਕ ਸੂਰਤਿ ਰਾਜ਼ੀ ਜਾਵੇ।[2]

ਪ੍ਰੋ. ਪਦਮ ਜੀ ਦੀ ਇਹ ਸੂਚਨਾ ਕਿਸ ਸਰੋਤ 'ਤੇ ਆਧਾਰਿਤ ਹੈ ਉਨ੍ਹਾਂ ਨੇ ਲਿਖਣ ਦਾ ਕਸ਼ਟ ਨਹੀਂ ਕੀਤਾ। ਲਹਿੰਦੇ ਪਾਸੇ ਦਾ ਮਹਾਂਪੁਰਸ਼ ਤਾਂ ਖ਼ੈਰ ਇਨ੍ਹਾਂ ਦੀ ਭਾਸ਼ਾ-ਸ਼ੈਲੀ ਤੋਂ ਹੀ ਪ੍ਰਗਟ ਹੋ ਜਾਂਦਾ ਹੈ ਪਰ ਭਗਤ ਗੁਆਲ ਜੀ ਨਾਲ ਇਨ੍ਹਾਂ ਦਾ ਕੀ ਰਿਸ਼ਤਾ ਸੀ। ਫੈਜ਼ਯਾਬ ਹੋਏ ਦਾ ਅਰਥ ਹੈ ਉਨ੍ਹਾਂ ਦੀ ਕਿਰਪਾ ਦੇ ਧਾਰਨੀ ਬਣੇ। ਕੀ ਉਹ ਇਹ ਕਹਿਣਾ ਚਾਹੁੰਦੇ ਹਨ ਕਿ ਸੰਤ

---

1. ਪੰਜਾਬੀ ਸਾਹਿਤ ਦਾ ਇਤਿਹਾਸ ਭਾਗ ਪਹਿਲਾ (1850 ਈਸਵੀ ਤਕ), ਪੰਨਾ 461
2. ਪੰਜਾਬੀ ਮਾਝਾਂ ਤੇ ਆਸਾਵਰੀਆਂ, ਪੰਨਾ 32

ਗੁਆਲ ਜੀ ਮਹਾਤਮਾ ਚੂਹੜ ਜੀ ਦੇ ਗੁਰੂ ਮਨ। ਸਿੱਧਾ ਗੁਰੂ ਹੀ ਲਿਖ ਦਿੰਦੇ ਤਾਂ ਚੰਗਾ ਸੀ। ਸ਼ਾਇਦ ਉਨ੍ਹਾਂ ਦੀ ਸੰਗਤ ਦਾ ਲਾਭ ਲੈਂਦੇ ਰਹੇ ਹੋਣ ਗੁਰੂ ਨਾ ਧਾਰਿਆ ਹੋਵੇ। ਫੇਰ ਕੀ ਇਹ ਗੁਆਲ ਕਵੀ ਨਾਭੇ ਵਾਲਾ ਹੈ ਜੋ ਉੱਥੋਂ ਦਾ ਸੰਤ ਸੀ ਤੇ ਨਾਭਾ ਦਰਬਾਰ ਵਿੱਚ ਵੀ ਜਿਸ ਨੂੰ ਚੰਗਾ ਮਾਨ-ਤਾਣ ਮਿਲਦਾ ਸੀ।

ਇਕ ਮਤ ਇਹ ਵੀ ਹੈ ਕਿ ਭਗਤ ਦਿਆਲ ਜੀ ਸੇਵਾ ਪੰਥੀ ਸੰਤ ਭਾਈ ਸੇਵਾ ਰਾਮ ਦੇ ਬਹੁਤ ਨਜ਼ਦੀਕੀ ਰਹੇ ਹਨ। ਇਹ ਗੁਰੂ ਤੇਗ ਬਹਾਦਰ ਜੀ ਦੇ ਸਮਕਾਲੀ ਤੇ ਸਾਥੀ ਰਹੇ ਹਨ। ਇਸ ਲਈ ਗੁਆਲ ਜੀ ਸਤਾਰ੍ਹਵੀਂ ਸਦੀ ਈਸਵੀ ਦੇ ਸੰਤ ਕਵੀ ਠਹਿਰਦੇ ਹਨ। ਇਸੇ ਹਿਸਾਬ ਨਾਲ ਸੰਤ ਚੂਹੜ ਜੀ ਵੀ ਇਸੇ ਸਮੇਂ ਵਿੱਚ ਗਿਣੇ ਜਾਣੇ ਚਾਹੀਦੇ ਹਨ। ਉਪਰੋਕਤ ਤੂਕ ਪੜ੍ਹ ਕੇ ਸੰਤ ਚੂਹੜ ਜੀ ਬਾਰੇ ਇਕ ਹੋਰ ਗੱਲ ਵੀ ਸਾਫ਼ ਹੋ ਜਾਂਦੀ ਹੈ ਕਿ ਆਪ ਕਰਮਕਾਂਡ, ਤੀਰਥ ਯਾਤਰਾ ਅਤੇ ਥਾਂ ਥਾਂ ਮੱਥੇ ਟੇਕਦੇ ਫਿਰਨ ਦੇ ਸਖ਼ਤ ਖਿਲਾਫ਼ ਸਨ। ਆਪ ਸੇਵਾ ਪੰਥ ਨਾਲ ਸੰਬੰਧਿਤ ਰਹੇ ਹੋਣਗੇ, ਇਸ ਲਈ ਆਪ ਸਭ ਤੀਰਥਾਂ ਦਾ ਤੀਰਥ ਕੇਵਲ ਸਤਿਗੁਰੂ ਨੂੰ ਹੀ ਸਵੀਕਾਰ ਕਰਦੇ ਹਨ ਅਤੇ ਨਾਲ ਹੀ 'ਇਕੋ ਸੂਰਤਿ' 'ਤੇ ਰਾਜ਼ੀ ਰਹਿਣ ਦੀ ਗੱਲ ਵੀ ਕਰਦੇ ਹਨ।

ਸੰਤ ਚੂਹੜ ਜੀ ਇਨਸਾਨੀ ਕਦਰਾਂ-ਕੀਮਤਾਂ ਦੀ ਕਦਰ ਕਰਦੇ ਸਨ ਅਤੇ ਜੀਵ ਨੂੰ ਇਨ੍ਹਾਂ ਜੀਵਨ-ਮੁੱਲਾਂ 'ਤੇ ਚੱਲ ਕੇ ਇਕ ਪ੍ਰਭੂ ਦੇ ਲੜ ਲੱਗਣ ਤੇ ਪੂਰਾ ਭਰੋਸਾ ਰੱਖਣ ਦੀ ਸਿੱਖਿਆ ਦਿੰਦੇ ਸਨ। ਆਪ ਦਾ ਵਿਚਾਰ ਹੈ ਕਿ ਜੋ ਪਰਮ ਪਿਤਾ ਪਰਮਾਤਮਾ 'ਤੇ ਡੂੰਘੀ ਸ਼ਰਧਾ ਰੱਖਦੇ ਹਨ ਅਤੇ ਜੋ ਲੋਕ ਹਰ ਰੋਜ਼ ਕਿਸੇ ਵਿਅਕਤੀ ਲਈ ਕੋਈ ਉਪਕਾਰ ਦਾ ਕੰਮ ਕਰਦੇ ਹਨ, ਪ੍ਰਭੂ ਉਸ ਨੂੰ ਕਿਸੇ ਵੀ ਦਿਨ ਖ਼ਾਲੀ ਨਹੀਂ ਰੱਖਦਾ। ਉਹ ਪ੍ਰਭੂ ਮਾਂ-ਬਾਪ ਦੀ ਤਰ੍ਹਾਂ ਸਾਡੇ ਸਭਨਾਂ ਦੀ ਪ੍ਰਤਿਪਾਲਨਾ ਕਰਨ ਵਾਲਾ ਹੈ। ਜੋ ਸਾਈਂ 'ਤੇ ਭਰੋਸਾ ਕਰਦੇ ਹਨ ਉਨ੍ਹਾਂ ਨੂੰ ਉਹ ਪ੍ਰਭੂ ਬਹੁਤ ਖੁਸ਼ਹਾਲ ਕਰਦਾ ਹੈ। ਉਹ ਪ੍ਰਭੂ ਸੰਸਾਰ ਦੇ ਲੱਖਾਂ-ਕਰੋੜਾਂ ਨੂੰ ਖਾਣ ਲਈ ਦੇਣ ਵਾਲਾ ਹੈ। ਇਸ ਲਈ ਉਸ ਦੇ ਦਰ ਦੇ ਸੁਆਲੀ ਬਣੋ, ਹੋਰ ਤੋਂ ਕੁਝ ਨਾ ਮੰਗੋ :

ਜੋ ਜੋ ਰੋਜ਼ ਕਿਸੇ ਦਾ ਕੀਤਾ, ਸੋ ਰੋਜ਼ਹੁ ਘਤੇ ਨ ਖਾਲੀ।
ਸਭਸੇ ਦਾ ਪ੍ਰਤਿਪਾਲਕ ਸਾਈਂ, ਮਾਤ ਪਿਤਾ ਦੀ ਚਾਲੀ।
ਜਿਨ੍ਹਾਂ ਭਰੋਸਾ ਸਾਈਂ ਦਾ ਕੀਤਾ, ਤਿਨ੍ਹਾਂ ਹੋਈ ਬਹੁਤ ਖੁਸ਼ਹਾਲੀ।
ਲੱਖਾਂ ਨੂੰ ਦੇਇ ਖਾਵਨਿ ਚੂਹੜ, ਜੇਹੜੇ ਰੱਬ ਦੇ ਸੁਆਲੀ।

ਹੋਰ ਜੀਵਨ ਮੁੱਲ ਤੇ ਸਿੱਖਿਆਵਾਂ ਦੇਖੋ

ਜੋ ਨਰ ਮੂੰਹ ਤੇ ਮਿੱਠਾ ਬੋਲਨਿ, ਪਿੱਛੇ ਕਰਨ ਪਚਾਰਾਂ
ਤਿਨਾਂ ਨਰਾਂ ਥੀਂ ਦੂਰਹੁ ਨਸੀਐ, ਗੁਝੀਆਂ ਕਰਦੇ ਮਾਰਾਂ।

ਪ੍ਰਭੂ ਪ੍ਰਾਪਤੀ ਲਈ ਕਾਂਤਾ ਭਾਵ ਦੇਖੋ

ਸਭਨਾਂ ਸਖੀਆਂ ਦਾ ਸਹੁ ਸਾਈਂ, ਸਭੇ ਰੂਪ ਦੀਆਂ ਭਰੀਆਂ।
ਸਭੋ ਸਹੁ ਕੂੰ ਰਵੀਆਂ ਲੋੜਨਿ, ਸਭੇ ਘਰ ਵਿਚ ਧਰੀਆਂ।
ਇਕ ਦੂੰ ਇਕ ਚੜ੍ਹੰਦੀਆਂ ਸਭੇ, ਜਿਉਂ ਮੋਤੀਆਂ ਦੀਆਂ ਸਰੀਆਂ।
ਜਿਹੜੀਆਂ ਸਹੁ ਕੂੰ ਭਾਵਨ ਚੂਹੜ, ਸੇ ਸੇਜੈ ਜਾਇ ਚੜ੍ਹੀਆਂ।

ਦਾਸ ਭਗਤੀ ਦੇਖੋ

– ਅਸੀ ਕੁੱਤੇ ਗਲੀ ਤੁਸਾਡੀ ਦੇ, ਕਿਤੇ ਹੋਰਤੁ ਜਾਣ ਨ ਭਾਂਦਾ।
ਪਰਛਾਵਾਂ ਮਹਿਲਾਂ ਤੇਰਿਆਂ ਦਾ ਅਸਾਂ ਉਹ ਬਹੁਤ ਸੁਖਾਂਦਾ।
ਜੇਹਾ ਕਦਰ ਅਸਾਡਾ ਦੇਖਹਿ, ਤੂੰ ਤੇਹਾ ਟੁਕੜਾ ਪਾਂਦਾ।
ਚੂਹੜ ਤੂੰ ਰੱਬ ਸ਼ਾਹ ਸਾਹਾਂ ਦਾ, ਸਭਸੇ ਨੋ ਦੇ ਖਾਂਦਾ॥

– ਸਾਈਂ ਵਾਲਿਆਂ ਦੀ ਏਹ ਨਿਸ਼ਾਨੀ, ਓਹ ਦਿਸਣ ਖਰੇ ਨਿਮਾਣੇ।
ਕਿਸੇ ਨਾਲ ਨ ਖਹੁਰੇ ਹੋਂਦੇ, ਸਭਸੈ ਦੇ ਮਨ ਭਾਣੈ।
ਵੰਡ ਖਾਵਣ ਤੇ ਮਿੱਠਾ ਬੋਲਣ, ਦਿਲ ਨ ਕੋਈ ਰੰਞਾਵੇ।
ਚੂਹੜ ਖ਼ੁਦੀ ਤਕੱਬਰੀ ਉਨ੍ਹਾਂ ਦੀ, ਨੱਸ ਗਈ ਵਾਂਗੁ ਦਿਨਾਵੇ॥

ਸੰਤ ਚੂਹੜ ਜੀ ਗੁਰਬਾਣੀ ਤੋਂ ਡੂੰਘਾ ਪ੍ਰਭਾਵ ਲੈ ਕੇ ਹਰ ਗੱਲ ਇਕ ਵੱਖਰੇ ਅੰਦਾਜ਼ ਵਿੱਚ ਕਹਿ ਰਹੇ ਹਨ। ਉਨ੍ਹਾਂ ਦੀ ਬਾਣੀ ਵਿੱਚ ਉੱਚੇ ਤੋਂ ਉੱਚੇ ਗੁਣ ਹਨ। ਸੰਤ-ਸਾਹਿਤ ਦੇ ਰਸੀਏ ਇਸ ਸੰਤ ਕਵੀ ਦੀ ਬਾਣੀ ਦਾ ਰਸ ਖ਼ੂਬ ਲੈ ਸਕਣਗੇ ਇਸ ਆਸ ਨਾਲ ਬਾਣੀ ਹਾਜ਼ਰ ਹੈ :

ਜੋ ਜੋ ਰੋਜ਼ਾ ਕਿਸੈ ਦਾ ਕੀਤਾ, ਸੋ ਰੋਜ਼ਹੁ ਘਤੇ ਨ ਖਾਲੀ
ਸਭਸੈ ਦਾ ਪ੍ਰਤਿਪਾਲਕ ਸਾਈਂ, ਮਾਤ ਪਿਤਾ ਦੀ ਚਾਲੀ
ਜਿਨ੍ਹਾਂ ਭਰੋਸਾ ਸਾਈਂ ਦਾ ਕੀਤਾ, ਤਿਨ੍ਹਾਂ ਹੋਈ ਬਹੁਤ ਖੁਸ਼ਹਾਲੀ
ਲਖਾਂ ਨੂੰ ਦੇਇ ਖਾਵਨਿ ਚੂਹੜ, ਜੇਹੜੇ ਰੱਬ ਦੇ ਸੁਆਲੀ।੧।

ਜਿਨ ਗਾਲੀਂ ਸ਼ਹੁ ਥੀਵੇ ਰਾਜ਼ੀ, ਮੈਨੂੰ ਸਈਆਂ ਕਰਨ ਨ ਦੇਵਨ
ਪਲੰਘ ਨ ਪਹੁੰਚਾਂ ਥੀਵਾਂ ਲਾਜ਼ਮ, ਮੈਕੂੰ ਸਾਈ ਮਤ ਦੇਵਨ
ਅੱਠੇ ਪਹਿਰ ਲਾਗੂ ਹੋਇ ਰਹੀਆਂ, ਮੈਂਡੀ ਪਲਕ ਨ ਪੁਈ ਛੁਡੇਵਨ
ਚੂਹੜ ਸਹੀਆਂ ਸ਼ਹੁ ਦੀ ਮੂਰਤਿ, ਮੈਨੂੰ ਮੂਲ ਨ ਵੇਖਣ ਦੇਵਨ।੨।

ਸਾਈਆਂ ! ਹਾਰ ਤੁਟੇ ਔਧ ਵਿੱਚੋਂ ਸਭ ਥੀਵਨਿ ਲਾਲ ਅਜਾਈਂ
ਜੇ ਜਾਣਾਂ ਹਾਰੀ ਨੂੰ ਹਾਰ ਹਰੇਂਦਾ, ਤਾਂ ਹਾਰੈ ਹੱਥ ਨ ਲਾਈਂ
ਹਿਕ ਦੁਹਾਗਣਿ ਥਿਆ ਜਗ ਦੀ ਸ਼ੁਹਰਤ, ਕਿਤ ਕੁ ਸਿਰ ਤੇ ਚਾਈਂ
ਚੂਹੜ ਮਨ ਵਧੇ ਦੀਆਂ ਮਾਰਾਂ, ਮੈਂ ਮੁੱਠੀਆਂ ਬੇਪ੍ਰਵਾਹੀ।੩।

ਹਰਦਮ ਯਾਦ ਸਾਈਂ ਨੂੰ ਕਰਦੇ, ਇਸ ਕਾਰੋਂ ਕਦੀ ਨ ਚੂਕਦੇ
ਅੱਠੇ ਪਹਿਰ ਹਜ਼ੂਰੀ ਹੋਏ, ਸਾਹਿਬ ਅੱਗੇ ਝੁਕਦੇ
ਦਿਲ ਤਉਂ ਖ਼ੁਦੀ ਨਸਾਈ ਰੱਖਦੇ, ਖਉਫ਼ ਰਬਾਣੇ ਸੁਕਦੇ
ਚੂਹੜ ਰਾਜ਼ ਸ਼ਨਾਖਤ ਹੋਏ, ਜ਼ਿਕਰੋਂ ਮੂਲ ਨ ਉਕਦੇ।੪।

ਹਮੂ ਜਹਾਨ ਕੂੜ ਦਾ ਬਣਿਆ, ਹਿਕ ਜ਼ਿਕਰ ਫ਼ਿਕਰ ਸੱਚ ਦਿਸੇ
ਸਾਈਂ ਕਰਮ ਜਿਨ੍ਹਾਂ ਤੇ ਕੀਤਾ, ਤਿਨ੍ਹਾਂ ਦੇ ਆਇਆ ਹਿਸੇ
ਸੱਚੀ ਸਿਫ਼ਤ ਸਾਈਂ ਦੀ ਕਰਦੇ, ਨ ਵਿਸਾਰਨ ਵੇਲੇ ਕਿਸੇ
ਚੂਹੜ ਦਮ ਦਮ ਨਾਲ ਸਮਾਲੇ, ਮਜ਼ਾ ਆਇਆ ਹੈ ਜਿਸੇ।੫।

ਸਭਨਾ ਸਖੀਆਂ ਦਾ ਸ਼ਹੁ ਸਾਈਂ, ਸਭੇ ਰੂਪ ਦੀਆਂ ਭਰੀਆਂ
ਸਭੇ ਸ਼ਹੁ ਕੂੰ ਰਵਿਆ ਲੋੜਨਿ, ਸਭੇ ਘਰ ਵਿਚ ਧਰੀਆਂ
ਇਕ ਦੂੰ ਇਕ ਚੜ੍ਹੰਦੀਆਂ ਸਭੇ, ਜਿਉਂ ਮੋਤੀਆਂ ਦੀਆਂ ਸਰੀਆਂ
ਜਿਹੜੀਆਂ ਸ਼ਹੁ ਕੂੰ ਭਾਵਨ ਚੂਹੜ, ਸੇ ਸੇਜੈ ਜਾਇ ਚੜ੍ਹੀਆਂ।੬।

ਇਹ ਮਨ ਭੌਰ ਗੁਲ ਰੁਖ ਸਾਈਂ ਦਾ, ਲੈ ਲੈ ਬਾਸ ਨ ਰੱਜੇ
ਦਮ ਦਮ ਨਾਲਿ ਸਮਾਲੇ ਸੋ ਸ਼ਹੁ, ਹੋਇ ਉਦਾਸ ਨ ਤੱਜੇ
ਜੀਵਣ ਮਰਣ ਭੌਰਾਂ ਦਾ ਗੁਲ ਵਿੱਚ, ਗੁਲ ਥੀਂ ਭੌਰ ਨ ਭੱਜੇ
ਚੂਹੜ ਨਾਲ ਸਾਈਂ ਦੇ ਰੱਤਿਆ, ਭੌਰ ਨਿਆਈਂ ਸੱਜੇ।੭।

ਸਾਈਂ ਕੰਨੂੰ ਜੁ ਜੋਕ ਨ ਮੰਗਦੇ, ਤੈਂ ਸ਼ੌਕ ਨ ਮੰਗਦੇ ਸਾਚੀ
ਤਿਨ੍ਹਾਂ ਨਰਾਂ ਦੀ ਉਮਰ ਅਜਾਈਆਂ, ਮਦਮਾਤੇ ਦੁਨੀਆ ਕਾਚੀ
ਸੋ ਦੁਨੀਆ ਕਿਸੇ ਨਾਲ ਨ ਸਾਥੀ, ਪੰਡਤ ਕਥਾ ਇਹ ਵਾਚੀ
ਚੂਹੜ ਰੇਤ ਦਾ ਵਣਜ ਨ ਕੋਈ, ਭਲਾ ਵਣਜੁ ਲੌਂਗ ਤੇ ਲਾਚੀ।੮।

ਅਸੀਂ ਕੁੱਤੇ ਗਲੀ ਤੁਸਾਡੀ ਦੇ, ਕਿਤੇ ਹੋਰਤੁ ਜਾਣ ਨ ਭਾਂਦਾ
ਪਰਛਾਵਾਂ ਮਹਿਲਾਂ ਤੇਰਿਆਂ ਦਾ, ਅਸਾਂ ਉਹ ਬਹੁਤ ਸੁਖਾਂਦਾ
ਜੇਹਾ ਕਦਰ ਅਸਾਡਾ ਦੇਖਹਿ, ਤੂੰ ਤੇਹਾ ਟੁਕੜਾ ਪਾਂਦਾ
ਚੂਹੜ ਤੂੰ ਰੱਬ ਸ਼ਾਹ ਸ਼ਾਹਾਂ ਦਾ, ਸਭਸੈ ਨੋ ਦੇ ਖਾਂਦਾ।੯।

ਜੋ ਨਰ ਮੂੰਹ ਤੇ ਮਿੱਠਾ ਬੋਲਨਿ, ਪਿੱਛੇ ਕਰਨ ਪਹਾਰਾਂ
ਤਿਨਾਂ ਨਰਾਂ ਥੀਂ ਨੱਸੀਐ, ਗੁੱਝੀਆਂ ਕਰਦੇ ਮਾਰਾਂ
ਸਾਹਿਬ ਖੌਫ ਨ ਰੱਤੀ ਉਨ ਕਉ, ਕਿਸੇ ਦਿਲ ਅਜੀਜ ਨਾ ਯਾਰਾਂ
ਚੂਹੜ ਉਹੋ ਲਹਿਨਿ ਸਜਾਈ, ਜਿਹੜਿਆ ਦਿਲਨ ਚੋਰਾਂ ਯਾਰਾਂ।੧੦।

ਕਰ ਸਿੰਗਾਰ ਦਿਖਾਵੇ ਸਾ ਧਨ, ਲਾਵੈ ਮੁਸ਼ਕ ਸੁ ਬਾਸਾ
ਰੇਸ਼ਮ ਤੇ ਗਹਿਣੇ ਬਹੁ ਪਹਿਰੈ, ਰੂਪ ਬਣਾਵੈ ਖਾਸਾ
ਸੇਜ ਅਡੰਬਰ ਸਾਰਾ ਜੋੜੇ, ਰੱਤੀ ਘਟ ਨ ਮਾਸਾ
ਚੂਹੜ ਸਭੇ ਅਜਾਂਇਆਂ ਹੋਏ, ਜਾਂ ਨ ਸ਼ਹੁ ਕੀਤਾ ਪਾਸਾ।੧੧।

ਸਾਈਂ ਵਾਲੇ ਸੁੱਖ ਨ ਸਉਂਦੇ, ਤੇ ਰੱਜ ਨ ਖਾਂਦੇ ਰੋਟੀ
ਔਰਤ ਦੇਖਿ ਉਇ ਨਾਹਿ ਲੁਭੀਵਨ, ਚਾੜ੍ਹੀ ਅਸਲ ਲੰਗੋਟੀ
ਮਨ ਧੂੰ ਸਭ ਮਨਵਾਵਣ ਆਪਣੀ ਸੱਚ ਦੀ ਮਾਰ ਕਸੌਟੀ
ਚੂਹੜ ਸਾਈਂ ਵਾਲਾ ਕੋਈ ਇਕ ਅੱਧ ਹੋਰ ਖਲਕਤਿ ਸਭਾ ਖੋਟੀ।੧੨।

ਖੋਟੇ ਬਹੁਤ ਖਰਾ ਕੋਈ ਇਕ ਅੱਧ, ਖ਼ਾਲਕ ਪਾਕ ਅਬਦਾਲਾ
ਜੋ ਅੰਦਰ ਬਾਹਰ ਹਾਜ਼ਰ ਜਾਣੈ, ਕਾਦਰ ਕੁਦਰਤ ਵਾਲਾ
ਕੰਮ ਆਪਣਾ ਸਾਈਂ ਨਾਲ ਰੱਖੈ, ਛੋੜੇ ਲੋਕ ਵਿਖਾਲਾ
ਚੂਹੜ ਲੱਖ ਬਲਾਈਂ ਤਿਸ ਥੀਂ, ਕਰ ਗਈਆਂ ਸਭ ਉਚਾਲਾ।੧੩।

ਸਾਈਂ ਦੀ ਲਾਤ ਜਿਨ੍ਹਾਂ ਨੂੰ ਲੱਗੀ, ਤਿਨਾਂ ਵਿਸਰ ਗਈਆਂ ਹੋਰ ਲਾਤਾਂ
ਅੱਠੇ ਪਹਿਰ ਚਿੰਤਾ ਸਾਈਂ ਦੀ, ਸਾਈਂ ਦੀਆਂ ਕਰਦੇ ਤਾਤਾਂ
ਮਨ ਵਿੱਚ ਸਾਈਂ ਤਨ ਵਿੱਚ ਸਾਈਂ, ਸਾਈਂ ਦੀਆਂ ਕਰਦੇ ਬਾਤਾਂ
ਚੂਹੜ ਸਾਈਂ ਵਾਲੇ ਜਾਨਣ, ਸਾਈਂ ਦੇ ਮਿਲਣ ਦੀਆਂ ਘਾਤਾਂ।੧੪।

ਸਾਈਂ ਦਾ ਪਾਸਾ ਹੈ ਬਹੂੰ ਚੰਗਾ, ਸਾਈਂ ਨਾਲਿ ਲਗਿ ਜੀਵੈ
ਲੋਕ ਪਰਲੋਕ ਵਿੱਚ ਸਾਈਂ ਪਕਰੇ, ਜੋ ਸਾਈਂ ਦਾ ਥੀਵੈ
ਜਿਨ੍ਹਾਂ ਦਿਲ ਦਿੱਤਾ ਤਿਨ੍ਹਾਂ ਦਿਲਬਰ ਲਿਤਾ, ਨ ਹੋਰ ਉਗਾਹੁ ਪੁਛੀਵੈ
ਚੂਹੜ ਖਰਾ ਖਜ਼ਾਨੇ ਪਾਈਐ, ਖੋਟਾ ਸੁਟ ਘਤੀਵੈ।੧੫।

ਸਿੱਧਾ ਤੁਰ ਸਾਈਂ ਦੇ ਪਾਸੇ, ਹੋਰ ਸਭੇ ਛਡ ਪਾਸੇ
ਹਿਕਾ ਆਸ ਧਨੀ ਦੀ ਰੱਖ ਤੂੰ, ਹੋਰ ਸਭੇ ਛਡ ਆਸੇ
ਮਾਇਆ ਮੋਹ ਸਭ ਕੂੜ ਪਸਾਰਾ, ਜਨਮ ਗਵਾਇ ਨ ਹਾਸੇ
ਅੱਜ ਕੱਲ੍ਹ ਚਲਣ ਚਿਤ ਰੱਖ ਚੂਹੜ, ਰਹੁ ਸਾਹਿਬ ਭਰਵਾਸੈ।੧੬।

ਲਾ ਮਕਾਨ ਵਿਚ ਘਰ ਜਿਨ੍ਹਾਂ ਅੜਿਆ, ਸੋ ਹੋਇਆ ਬਹੁਤ ਸੁਖਾਲਾ
ਸਾਈਂ ਵਾਲੀਆਂ ਮੌਜਾਂ ਮਾਣਨ, ਪੀ ਕਰ ਪ੍ਰੇਮ ਪਿਆਲਾ
ਸੱਚਾ ਤਖ਼ਤ ਪਾਤਸ਼ਾਹ ਭੀ ਸੱਚਾ, ਸੱਚੀ ਉਮਤ ਵਾਲਾ
ਚੂਹੜ ਅੰਮ੍ਰਿਤ ਰਹਿਮਤ ਸੋਈ, ਜਾ ਲੱਭਾ ਨੁਕਤਾ ਕਾਲਾ।੧੭।

ਚਾਰ ਦਿਵਸ ਕਾ ਪਾਹੁਨ ਪ੍ਰਾਣੀ, ਆਸਾਂ ਕਰਦਾ ਈ ਵੱਡੀਆਂ
ਪਾਸਹੁ ਦੇਖੈ ਸਭ ਲਡੀਂਦੀ, ਦੇਖ ਕਰੇਂਦਾ ਰੱਡੀਆਂ
ਮਾਤ ਪਿਤਾ ਜਿਨ ਇਸ ਕੂੰ ਜਣਿਆ, ਤਿਨਾਂ ਭਿ ਝੋਕਾਂ ਲੱਡੀਆਂ
ਚੂਹੜ ਧੀਆਂ ਨ ਪੇਕੇ ਰਹਿਣਾ, ਸਾਹੁਰੜੇ ਘਰਿ ਸੱਡੀਆਂ।੧੮।

ਸਾਈਂ ਵਾਲਿਆਂ ਨੂੰ ਸਾਈਂ ਦੀਆਂ ਗੱਲਾਂ ਸੁਖਾਵਨ, ਹੋਰ ਨ ਕਾਈ ਭਾਂਦੀ
ਸਾਈਂ ਦੀ ਪੈਂਠ ਲਗੀ ਉਨ੍ਹਾਂ ਮਨ ਵਿਚ, ਹੋਰ ਨ ਵਥੁ ਅਘਾਂਦੀ
ਸਾਈਂ ਭਿ ਸੱਚਾ ਸਾਈਂ ਵਾਲੇ ਭਿ ਸੱਚੇ, ਹੋਇ ਮਿਲੇ ਚਾਂਦੀ ਕਉ ਚਾਂਦੀ
ਚੂਹੜ ਪਰਖ ਖ਼ਜ਼ਾਨੇ ਪਾਏ, ਕਾਈ ਘੱਟ ਨ ਗੱਲ ਤਿਨ੍ਹਾਂ ਦੀ।੧੯।

ਕੀਤਾ ਕਰਮ ਅਸਾਂ ਤੇ ਸਾਈਂ, ਮੁਰਸ਼ਦ ਮਿਲਿਆ ਕਾਮਲ
ਪਹੁੰਚੇ ਵੰਞਿ ਮੁਕਾਮ ਮਉਲੇ ਦੇ, ਘੁਲ ਮਿਲ ਹੋਏ ਘਾਮਲ
ਅਉਖੀਆਂ ਘਾਟੀਆਂ ਲੰਘ ਪਿਆ ਸੇ, ਭਲਾ ਹੋਆ ਪਿਰ ਸ਼ਾਮਲ
ਚੂਹੜ ਮਗਰ ਵੁਠਾ ਬਹੁ ਖ਼ਾਸਾ, ਅਦਲੀ ਬੈਠਾ ਆਮਿਲ।੨੦।

ਹਰਦਮ ਖ਼ਾਲਕ ਯਾਦ ਜਿਨ੍ਹਾਂ ਨੂੰ, ਕਿਉਂ ਕੱਢਣ ਲੋਕਾਂ ਦੀਆਂ ਕਾਣਾਂ
ਹੱਥ ਜਿਨ੍ਹਾਂ ਦੇ ਪਾਰਸ ਚੜ੍ਹਿਆ, ਕਿਉਂ ਮੰਗਣ ਦਾਣਾ ਦਾਣਾ
ਜੋ ਚਿਤਵਨ ਸੋ ਸਾਹਿਬ ਮੰਨੇ, ਸਭ ਕਰੇ ਤਿਨ੍ਹਾਂ ਦਾ ਭਾਣਾ
ਉਹ ਰੱਬਾਣੇ ਰੱਬ ਤਿਨ੍ਹਾਂ ਦਾ, ਜਿਨ੍ਹਾਂ ਛੱਡਿਆ ਹੱਕੋ ਮਾਣਾ।੨੧।

ਅੰਗਿਆਰੀ ਦੀ ਯਾਰੀ ਕਰਕੈ, ਸਾਈਂ ਨਾਲਿ ਵਿਗਾੜੀ
ਲੱਖ ਵਿਟਹੁ ਕੱਖ ਪੱਲੇ ਪਾਇਆ, ਦੀਨ ਉਪਰਿ ਦੁਨੀ ਵਿਸਾਰੀ
ਰਾਹੇ ਅੱਕ ਬੰਬੂਲ ਧਤੂਰੇ, ਵਾੜੀ ਦਾਖ ਉਜਾੜੀ
ਚੂਹੜ ਚੰਗੇ ਅਮਲਾਂ ਬਾਝਹੁ, ਜਿੰਦ ਕਢਸਨਿ ਕੱਟਿ ਕਿਆੜੀ।੨੨।

ਇਸ ਬੰਦੇ ਦਾ ਕਿਆ ਕੁਝ ਖਾਣਾ, ਸਾਈਂ ਵੱਡੇ ਸ਼ਿਕਮ ਭਰੇਂਦਾ
ਹਮੂੰ ਜਹਾਨ ਦੀ ਕੂਤ ਗੁਜ਼ਾਰੀ, ਇਕ ਜਨਾਵਰ ਲੈਂਦਾ
ਤਿਸ ਜਨਾਵਰ ਜੇਹੇ ਕੇਈ ਸਾਈਂ, ਕੀੜੀਆਂ ਵਾਂਗੁ ਪਲੇਂਦਾ
ਚੂਹੜ ਹਿਰਸ ਭਵਾਵੈ ਤੈਨੂੰ, ਭੁੱਖ ਸ਼ੈਤਾਨ ਮਰੇਂਦਾ।੨੩।

ਹਰ ਇਕ ਹਿਕ ਨਜ਼ਰ ਵਿਚ ਰੱਖੇ, ਉਥੇ ਰਾਹੁ ਨਹੀਂ ਫਰਮੋਸ਼ੀ
ਖੁਰਦਨ, ਆਬ, ਪੁਸ਼ੀਦਨ ਤ੍ਰੈਈ ਕਹੀਂ ਆਣ ਸਬੱਬੇ ਢੋਸੀ
ਹੋਆ ਜ਼ਾਮਨ ਜਹਾਨ ਸਾਰੇ ਦਾ, ਇਸ ਕਾਰਣ ਪੁਛ ਨ ਜੋਸ਼ੀ
ਚੂਹੜ ਰਾਜ਼ਕ ਕਾਦਰ ਮਉਲਾ, ਦੇਸੀ ਕੂਤ ਜੋ ਹੋਸੀ।੨੪।

ਖੁਦੀ ਮੈਂਡੀ ਦਲਦਲ ਹੁਇ ਢੁਕੀ, ਅਸੀਂ ਇਸ ਵਿਚ ਫਾਥੇ ਮੂਏ
ਕੱਢਣ ਵਾਲਾ ਤੂੰਹੀ ਸੁਝਦਾ, ਅਸੀਂ ਗਿਰੇ ਕੂਪ ਵਿਣੁ ਖੂਹੇ
ਮੈਂਡੀ ਵੈਰਣ ਮੈਂਹੀਆ ਤੋਂ ਉਪਜੀ, ਉਹ ਦੇਹ ਤਾਇ ਕਰ ਸੂਏ
ਚੂਹੜ ਹਥਿ ਕਟਾਰੀ ਕਰਕੈ, ਮਾਰ ਆਪ ਕਉ ਘਾਇਲ ਹੂਏ।੨੫।

ਨ ਅਸੀਂ ਸ਼ੇਖ਼ ਮਸਾਇਕ ਹਾਜ਼ੀ, ਨ ਅਸੀਂ ਕਾਜ਼ੀ ਸੁੰਨੀ
ਨ ਅਸੀਂ ਪਾਕ ਅਬਦਾਲ ਸਦੇਂਦੇ, ਨ ਅਸੀਂ ਪਾਪੀ ਪੁੰਨੀ
ਨ ਅਸੀਂ ਜਾਤ ਸਿਫਾਤਾਂ ਜਗ ਦੀਆਂ, ਨ ਅਸੀਂ ਤਸਕਰ ਖੂੰਨੀ
ਚੂਹੜ ਬੰਦੇ ਅਸੀਂ ਕੀਤੇ ਤੇਰੇ, ਹੋਰ ਨਾਉਂ ਧਰੇ ਭਲ ਚੁੰਨੀ।੨੬।

ਸਭੇ ਜੀਆਂ ਹਿਕੇ ਦੀਆਂ ਸਖੀਆਂ, ਹਿਕੋ ਕੰਤ ਸਬਾਈਆਂ
ਜਿਨ੍ਹਾਂ ਤੇ ਮਿਹਰ ਖਸਮ ਦੀ ਹੋਈ, ਸੇ ਸਾਹਿਬ ਅੰਗ ਲਾਈਆਂ
ਹਾਰ ਸ਼ਿੰਗਾਰ ਸਭੇ ਕਰ ਖਲੀਆਂ, ਸਭ ਰਾਵਿਆ ਲੋੜਨਿ ਸਾਈਆਂ
ਜਿਨ੍ਹਾਂ ਨੂੰ ਆਪ ਵਡੀਰੇ ਚੂਹੜ, ਸੇ ਕਹੀਅਨਿ ਸਭਰਾਈਆਂ।੨੭।

ਬੇਪਰਵਾਹ ਸਭਨਾਂ ਦਾ ਸਾਂਝਾ, ਜਿਸ ਭਾਗ ਖੁਲ੍ਹਨਿ ਤਿਸ ਰਾਵੈ
ਸਾਈਂ ਸੁਖੀ ਸੁਹਾਗਣਿ ਭਾਗਣਿ, ਜਿਸਨੋ ਹੁਕਮ ਮਨਾਵੈ
ਸ਼ਹੁ ਰੀਝਾਵਣ ਦੀ ਜਿਸ ਅਟਕਲ, ਤਿਸ ਦੀ ਸੇਜ ਸਹਾਵੈ
ਚੂਹੜ ਜਿਸ ਧਨ ਆਪ ਗਵਾਇਆ, ਤਿਸਦੇ ਬਖ਼ਰੇ ਆਵੈ।੨੮।

ਰੂਪਵਾਨ ਸੁੰਦਰ ਸਾ ਸਾਈਂ, ਜਿਸ ਦੀ ਤੂ ਮੰਨ ਲੇਵਹਿ
ਸਾ ਕੁਲਵੰਡੀ ਸਾ ਸਭਰਾਈ, ਜਿਸ ਨੋ ਆਦਰ ਦੇਵਹਿ
ਜੋ ਤਉ ਭਾਨੀ ਸਾ ਸਭਸੈ ਭਾਣੀ, ਸਭ ਤਿਸ ਹੀ ਕਉ ਸੇਵਹਿ
ਚੂਹੜ ਕੰਤ ਜਿਨ੍ਹਾਂ ਦੇ ਬਖ਼ਰੇ, ਸੇ ਚੋਲੇ ਮੂਲ ਨ ਮੇਵਹਿ।੨੯।

ਸਾਈਂ ਦੇ ਰਾਹ ਵਿੱਚ ਲੱਖ ਬਲਾਈਂ, ਅਸਾਂ ਨੋ ਮਿਲਣ ਨ ਦੇਂਦੀਆਂ
ਇਹੁ ਮਨ ਮੈਂਡਾ ਮਿਲਿਆ ਲੋੜੈ, ਵਲ ਪਿਛਾਹ ਫੇਰ ਸਟੇਂਦੀਆਂ
ਹਿਰਸ ਹਵਾਇ ਬਖੀਲੀ ਨਿੰਦਾ, ਸਾਈਂ ਥੀਂ ਵਿਥ ਪਏਂਦੀਆਂ
ਚੂਹੜ ਮੁਰਸ਼ਦ ਕਾਮਿਲ ਮਿਲਿਆ, ਸਭ ਭੰਨ ਜੋਰ ਕਿਚੇਂਦੀਆਂ।੩੦।

ਸਾਈਂ ਵਲ ਜਿਨ੍ਹਾਂ ਦੇ ਹੋਇਆ, ਨਾਲ ਤਿਨ੍ਹਾਂ ਲੱਖ ਲਸ਼ਕਰ
ਉਨ੍ਹਾਂ ਨੋ ਬਾਣ ਨ ਲੱਗੇ ਕੋਈ, ਤੋੜੇ ਮਾਰੀਅਹਿ ਕਸ ਕਰ
ਕਰਤੇ ਨਾਲ ਨਾ ਕੀਤਾ ਫਰਸ਼ੀ, ਭਾਜ ਜਾਹਿ ਲੱਖ ਤਸਕਰ
ਚੂਹੜ ਸਾਈਂ ਦੇ ਵਲ ਹੋਇਆਂ, ਮੌਤ ਭੀ ਮਿਲਸੀ ਹੱਸ ਕਰ।੩੧।

ਕਰਤੇ ਨਾਲ ਨ ਕੀਤਾ ਪਹੁੰਚੇ, ਤੋੜੇ ਚੰਦ ਸੂਰਜ ਨੇ ਬੰਨੇ
ਧਰਤੀ ਕਉ ਇਕ ਗ੍ਰਾਸ ਬਣਾਵੈ, ਵੰਞਿ ਇੰਦ੍ਰ ਵਜ੍ਰ ਨੂੰ ਭੰਨੇ
ਖੇਹਨੂੰ ਵਾਂਗੁ ਸੁਮੇਰ ਉਲਾਰੇ, ਲੈ ਜਮ ਗਣ ਕਉ ਡੰਨੇ
ਕਰਤੇ ਕਉ ਕੀੜਾ ਦਿਸ ਆਵੈ, ਚਾਇ ਚੀਚੀ ਸਿਉਂ ਤਿਸ ਹੰਨੇ।੩੨।

ਸਾਈਂ ਕੂਕ ਜਿਨ੍ਹਾਂ ਦੀ ਸੁਣਦਾ, ਸੋ ਕਿਉਂ ਦੁਖੀਏ ਹੋਵਨਿ
ਅੱਠੇ ਪਹਿਰ ਉਨ੍ਹਾਂ ਦਾ ਰਾਖਾ, ਉਹ ਦੁਖ ਭਰ ਕਦੀ ਨ ਰੋਵਨਿ
ਜਿਉਂ ਜਿਉਂ ਪਖ ਸਾਈਂ ਦੇ ਵੇਖਣ, ਤਿਉਂ ਤਿਉਂ ਹਉਮੈ ਖੋਵਨਿ
ਚੂਹੜ ਹੱਥਿ ਜਵਾਹਰ ਆਏ, ਉਹ ਘਰ ਬਹਿ ਹਾਰ ਪਰੋਵਨ।੩੩।

ਜਿਨ੍ਹਾਂ ਨ ਦਿਲ ਸਾਈਂ ਨੂੰ ਦਿੱਤਾ, ਤੇ ਰਹਿਣ ਹਮੇਸ਼ ਕੁਮਲਾਣੇ
ਸਚਾ ਰਾਹ ਨ ਥੀਏ ਸੂਹੇ, ਤ੍ਰਿਸ਼ਨਾ ਅਉਝੜ ਮਾਣੇ
ਕਾਮ ਕ੍ਰੋਧ ਲੋਭ ਵਿੱਚ ਜੁਟੇ, ਕਰਦੇ ਮਨ ਦੇ ਭਾਣੇ
ਚੂਹੜ ਸਾਈਂ ਵਾਲੀਆਂ ਮਉਜਾਂ ਥੀਂ, ਖਾਲੀ ਰਹੇ ਨਿਮਾਣੇ।੩੪।

ਜੋ ਸਾਈਂ ਕੰਨੂੰ ਕਾਫ਼ਰ ਹੋਏ, ਕਰਦੇ ਕੰਮ ਅਵੱਲੇ
ਖ਼ੁਦ ਪਸੰਦ ਕਿਸੇ ਗ਼ਬਰ ਨ ਆਣਿਨ, ਤੁਰਨਿ ਨ ਰਾਹ ਸਵੱਲੇ
ਦੁਨੀਆ ਵਾਲਿਆਂ ਦੀਆਂ ਕਾਣਾਂ ਕੱਢਦੇ, ਨਾਤੇ ਸਾਈਂ ਦੇ ਝੁਕ ਨ ਢੱਲੇ
ਚੂਹੜ ਆਪ ਕਉ ਚੰਗਾ ਸਦਾਇਨਿ, ਹੈਨ ਮੁਲਕ ਦੇ ਝੱਲੇ।੩੫।

ਦਿਲ ਵਿਚ ਦੁਨੀਆ ਡੇਰੇ ਪਾਏ, ਮੱਲ ਬੈਠੀ ਸਭ ਜਾਈਂ
ਦਿਲ ਦੁਨੀਆ ਦੁਨੀਆ ਦਿਲ ਹੋਈ, ਏਕ ਮੇਕ ਕੀਏ ਸਾਈਂ
ਸਭ ਸਰਬੰਸ ਬੰਦੇ ਦਾ ਲੁਟਿਆ, ਜ਼ਰਾ ਨ ਤਰਸ ਆਇਆ ਈ।
ਚੂਹੜ ਬੰਦਾ ਛਪ ਗਿਆ, ਬਣ ਬੈਠੀ ਆਖ ਘਰਾਂਈਂ।੩੬।

ਪਾਕ ਮੁਹੱਬਤ ਸਾਈਂ ਵਾਲੀ, ਤਿਸਥੂੰ ਦੁਨੀਆ ਡਰਦੀ
ਹੋਰ ਨ ਡਰ ਇਹ ਕਿਸੇ ਦਾ ਮੰਨੇ, ਉਲਟਾ ਅਪਣਾ ਕਰਦੀ
ਸਾਈਂ ਵਾਲਿਆਂ ਅੱਗੇ ਹੱਥ ਬੰਨ੍ਹ ਕਰਿ, ਅਰਜ਼ ਨਿਮਾਣੀ ਕਰਦੀ
ਚੂਹੜ ਸਾਈਂ ਦਾ ਕਰਮ ਜਿਨ੍ਹਾਂ ਤੇ ਹੋਇਆ, ਰਹੀ ਤਿਨ੍ਹਾਂ ਦੀ ਬਰਦੀ।੩੭।

ਦੁਖ ਖਰੀਦ ਕਰੇਂਦੇ ਨੇਹੀ, ਹੋਰ ਨ ਭਾਵਨ ਕਿਸੈ
ਸਾਰੀ ਖਲਕ ਸੁਖਾਂ ਦੀ ਤਾਲਿਬ, ਦੁਖ ਆਏ ਨੇਹੀ ਦੇ ਹਿਸੈ
ਨੇਹੀ ਸਹਿਨ ਦੁੱਖਾਂ ਦੀਆਂ ਮਾਰਾਂ, ਨਾਹੀਂ ਕਮ-ਦਿਲ ਲਿੱਸੈ
ਚੂਹੜ ਸਭ ਮੁਰਾਦਾਂ ਹਾਸਲ, ਲਗਨਿ ਮਿਠੇ ਦੁਖ ਜਿਸੈ।੩੮।

ਜਿਨ੍ਹਾਂ ਦੁਖਾਂ ਨੂੰ ਚੁੰਮ ਸਿਰ ਧਰਿਆ, ਤੇ ਆਸ਼ਕ ਰੱਬ ਭਾਂਦੇ
ਖ਼ਾਸੇ ਮਹਿਲ ਸ਼ਨਾਖਤ ਹੋਏ, ਉਹ ਚਲੇ ਉਤੇ ਵਲ ਜਾਂਦੇ
ਦੁਖਾਂ ਕਰਕੇ ਮਉਲੇ ਭਾਂਣੇ, ਸੱਚੇ ਗਾਵਣ ਗਾਂਦੇ
ਚੂਹੜ ਜਗ ਦੇ ਖਾਵਣ ਛੋੜੇ, ਰੱਬ ਦੇ ਖਾਵਣ ਖਾਂਦੇ।੩੯।

ਮਨ ਵਿਚ ਸਾਈਂ ਤਨ ਵਿਚ ਸਾਈਂ, ਹਿਕ ਸਾਈਂ ਨਾਲ ਗੱਲ ਕਰਦੇ
ਸਾਈਂ ਨਾਲ ਰਲ ਬੈਠਣ ਉਠਣ, ਸਾਈਂ ਦੇ ਹੋਏ ਬਰਦੇ
ਸਾਈਂ ਬਿਨਾ ਹੋਰ ਕਹੀਂ ਨ ਵੇਖਣ, ਜਿਹੜੇ ਸਾਈਂ ਦੇ ਘਰ ਦੇ
ਚੂਹੜ ਖੌਫ਼ ਰਜ਼ਾਇ ਸਾਈਂ ਦਾ, ਹੋਇ ਚਾਕਰ ਬੈਠੇ ਦਰ ਦੇ।੪੦।

ਸਾਈਂ ਦੀਆਂ ਗੱਲਾਂ ਜਿਨ੍ਹਾਂ ਨੂੰ ਮਿੱਠੀਆਂ, ਸਾਈਂ ਭੀ ਉਹੋ ਮਿਠੇ
ਸਭਸੈ ਦੇ ਮਨ ਨੂੰ ਉਹ ਭਾਵਨ, ਬੁਰੇ ਨ ਕਿਸੇ ਸਿਠੇ
ਜਗ ਵਿਚ ਹੋਰ ਨ ਕੋਈ ਇਜੇਹਾ, ਜਿਹੇ ਸਾਈਂ ਵਾਲੇ ਡਿਠੇ
ਚੂਹੜ ਸਾਈਂ ਨਾਲ ਰਲ ਬੈਠੇ, ਲਿਖਣੋਂ ਰਹਿ ਗਏ ਚਿੱਠੇ।੪੧।

ਸਭੇ ਅਰਟ ਤਉਂ ਆਪ ਵਹਾਏ, ਨਰ ਕੂੜੀ ਖ਼ੁਦੀ ਕਰੇਂਦੇ
ਇਕ ਦਾਤੇ ਇਕ ਮੰਗਤੇ ਕੀਤੇ, ਇਕ ਲੈ ਲੈ ਕਰ ਫਿਰ ਦੇਂਦੇ
ਜਿਨ੍ਹਾਂ ਦੀ ਨਜ਼ਰ ਤੁਸਾਡੇ ਉਪਰਿ, ਸੋ ਖ਼ੁਦੀ ਥੀਂ ਗੁਜ਼ਰ ਜੁਲੇਂਦੇ
ਚੂਹੜ ਆਪਣਾ ਕੁਝ ਨ ਜਾਤਾ, ਸਭ ਤੇਰਾ ਖੇਲ ਕਰੇਂਦੇ।੪੨।

ਕੁਝ ਨ ਗਇਆ ਅਸਾਡਾ ਸਾਈਂ, ਜੇ ਹੋਵੈ ਕਰਮ ਤੁਮ੍ਹਾਰਾ
ਪਿਛੇ ਰਹਿਆ ਅੱਗੇ ਹੁਇ ਜਾਵਹਿ, ਹੋਇ ਸਹਾ ਸਿੰਘ ਕਰਾਰਾ
ਪਿੱਦਾ ਗਹਿ ਬਾਜ਼ਾਂ ਨੂੰ ਮਾਰੇ, ਕਾਇਰ ਬੂਰ ਬਿਚਾਰਾ
ਤੇਰੀ ਕ੍ਰਿਪਾ ਕਾ ਪਛ ਪਾਵੈ, ਹੋਇ ਲੱਖਾਂ ਸਿਉਂ ਭਾਰਾ।੪੩।

ਜੇ ਤੂੰ ਕੂਕ ਨ ਸੁਣਸੀ ਸਾਈਂ, ਤਾਂ ਕੂਕੋਂ ਅਸਾ ਨ ਰਹਿਣਾ
ਹੋਰ ਨ ਕੋਈ ਸੁਝਦਾ ਦੂਜਾ, ਜਿਸ ਅਗੈ ਜਾਇ ਕਹਿਣਾ
ਦਾਗ ਚੁੰਬ ਤੇਰਾ ਲਗਾ ਅਸਾਨੂੰ, ਵਲ ਵਲ ਤੁਮ ਸਿਉਂ ਖਹਿਣਾ
ਚੂਹੜ ਮਾਈ ਭਾਵੇਂ ਨਹੀਂ ਭਾਵੈ, ਬਾਲ ਮਾਈ ਦੇ ਦਾਵਣ ਛਹਿਣਾ।੪੪।

ਲਾਹੇਵੰਦੀ ਖੇਪ ਸਾਈਂ ਦੀ, ਓਹਾ ਕਦੀ ਨ ਜਾੜ੍ਹੀ
ਜਿਸ ਵਿਚਹੁੰ ਲਾਹਾ ਸਉਣਾ ਨਿਕਲੈ, ਉਜੜੇ ਨਾਹੀਂ ਉਜਾੜੀ
ਦੁਨੀਆ ਸੰਦੀ ਖੇਪ ਘਟੰਦੀ, ਦਿਹੁੰ ਦਿਹੁੰ ਹੋਵੈ ਮਾੜੀ
ਚੂਹੜ ਹੋਰ ਸਭ ਰਹੇ ਇਥਾਈਂ, ਇਹ ਖੇਪ ਸਚੀ ਸਦ ਆੜੀ।੪੫।

ਸਾਈਂ ਵਾਲਿਆਂ ਦੀ ਏਹੁ ਨਿਸ਼ਾਨੀ, ਓਹ ਦਿਸਣ ਖਰੇ ਨਿਮਾਣੇ
ਕਿਸੇ ਨਾਲ ਨ ਖਹੁਰੇ ਹੋਂਦੇ, ਸਭਸੈ ਦੇ ਮਨ ਭਾਣੇ
ਵੰਡ ਖਾਵਣ ਤੇ ਮਿੱਠਾ ਬੋਲਣ, ਦਿਲ ਨਾ ਕੋਈ ਰੰਞਾਣੇ
ਚੂਹੜ ਖ਼ੁਦੀ ਤਕੱਬਰੀ ਉਨ੍ਹਾਂ ਥੀਂ, ਨੱਸ ਗਈ ਵਾਂਗੁ ਟਿਨਾਣੇ।੪੬।

ਦੁਖਾਂ ਦੀ ਲੱਜ਼ਤ ਸਾਈਂ ਵਾਲੇ ਲੈਂਦੇ, ਸੁਖ ਪੁੜਨ ਉਨ ਕੰਡੇ
ਖਾਵੈ ਅਗਨਿ ਸਮੁੰਦ ਸੁ ਕੀੜਾ, ਹੋਰ ਸਭਾ ਸਿਰ ਛੰਡੇ
ਜਿਉਂ ਜਿਉਂ ਡਾਂਟ ਦੁੱਖਾਂ ਦੀ ਪਹੁੰਚੇ, ਤਿਉਂ ਤਿਉਂ ਸੁੱਖ ਮਨ ਮੰਡੇ
ਚੂਹੜ ਦੁਖ ਰੱਬ ਨੇ ਪਹੁੰਚਾਵਣ, ਕਿਸੇ ਵਿਰਲੇ ਆਵਣ ਵੰਡੇ।੪੭।

ਸਾਈਂ ਦਾ ਰਾਹ ਨ ਤਕੜਾ ਕੀਤਾ, ਰਾਹ ਦੁਨੀਆ ਦਾ ਲੱਗਾ ਮਿੱਠਾ
ਦੁਨੀਆ ਨਾਲਿ ਲਗ ਜਨਮ ਗਵਾਇਆ, ਕੀਤਾ ਮਾਲ ਇਕੱਠਾ
ਜਦਹੂ ਮਾਲ ਵੰਞਨਿ ਤੇ ਹੋਇਆ, ਤਾਂ ਵੈਂਦਾ ਕਿਸੇ ਨ ਡਿੱਠਾ
ਚੂਹੜ ਲਿਖ ਨ ਦਿੱਤਾ ਕਿਸੈ ਨੂੰ, ਅਸਥਿਰ ਰਹਿਣ ਦਾ ਚਿੱਠਾ।੪੮।

ਦੁਨੀਆ ਦੇ ਸ਼ਾਹ ਸਭੋ ਡਿਵਾਲੇ, ਆਪ ਦੁਨੀਆ ਰਚੀ ਹੋਈ
ਢਾਹੇ ਉਤੇ ਜੋ ਮਹਿਲ ਉਸਾਰੇ, ਉਹ ਭੀ ਢਾਹਿੰਦੇ ਸੋਈ
ਦੁਨੀਆ ਤੇ ਜੋ ਹਾਸਲ ਹੋਵੈ, ਮੈਂ ਥੀਂ ਸੁਣ ਲੈ ਉਹੀ
ਚੂਹੜ ਹੱਥ ਵਟਾਏ ਬਹੁਤੇ, ਦੇਵੈ ਗਮ ਜਗ ਧ੍ਰੋਹੀ।੪੯।

ਹਰਿ ਹਰਿ ਥੋਕ ਸਾਈਂ ਥੀਂ ਮੰਗਦੇ, ਆਸ ਭਿ ਸਾਈਂ ਦੀ ਰੱਖਣ
ਮਾਨਸ ਦੀ ਓਹ ਕਾਣ ਨ ਕੱਢਦੇ, ਸਾਈਂ ਦਾ ਦਿੱਤਾ ਚੱਖਣ
ਸਾਈਂ ਨਾਲ ਹੀ ਗੱਲਾਂ ਉਨ੍ਹਾਂ ਦੀਆਂ, ਲੋਕਾਂ ਨਾਲ ਨ ਝੱਖਣ
ਚੂਹੜ ਜਿਹੜੇ ਰੱਬ ਦੇ ਸੁਆਲੀ, ਮਜ਼ਾ ਅਜਾਇਬ ਚੱਖਣ।੫੦।

ਸਾਈਂ ਵਾਲੀਆਂ ਬਾਤਾਂ ਕੀਚਨਿ, ਓਹੋ ਬਾਤਾ ਭਲੀਆਂ
ਜਿਉਂ ਕਰ ਸਾਈਂ ਹਾਸਲ ਹੋਵੈ, ਮਾਣੇ ਇਹ ਜੀਉ ਰਲੀਆਂ
ਆਪਣਾ ਭਾਣਾ ਤਜੇ ਸੁਹਾਗਣਿ, ਸੇਜ ਵਿਛਾਏ ਕਲੀਆਂ
ਚੂਹੜ ਹਾਰ ਸ਼ਿੰਗਾਰ ਸੁਹਾਇਨਿ, ਸ਼ਹੁ ਭਾਣੇ ਜੋ ਰਲੀਆਂ।੫੧।

ਰੱਬ ਦੀਆਂ ਗੱਲਾਂ ਤਿਨ੍ਹਾਂ ਨੂੰ ਭਾਵਨਿ, ਜੋ ਹੋਵਨਿ ਸਖਸ ਰੱਬਾਣੇ
ਜੈ ਕਹੀਂ ਅੰਬ ਨਾ ਖਾਧਾ, ਸੇ ਅੰਬ ਦਾ ਸਾਦ ਕਿਆ ਜਾਣੇ
ਜਿਉਂ ਉਠ ਜਾਲ ਲਾਣੇ ਦਾ ਕੀੜਾ, ਮੰਗਦਾ ਲਾਣੇ ਲਾਣੇ
ਸਾਈਂ ਵਾਲਾ ਕੋਈ ਇਕ ਅੱਧ ਚੂਹੜ, ਹੋਰ ਨਫ਼ਸਾਨੀ ਕਈ ਖਾਣੇ।੫੨।

ਅਸੀਂ ਬੇਖ਼ਬਰ ਤੁਸਾਂ ਥੋਂ ਸਾਈਂ, ਤੁਸੀਂ ਖ਼ਬਰਦਾਰ ਅਸਾਂ ਉੱਤੇ

ਤੂੰ ਅੱਠੇ ਪਹਿਰ ਅਸਾਂ ਤੇ ਜਾਗਹਿੰ, ਅਸੀਂ ਨੀਂਦ ਗ਼ਫ਼ਲਤ ਵਿਚ ਸੁਤੇ
ਔਗੁਣਆਰ ਬੁਰਿਆਰ ਕਮੀਨੇ, ਸਭ ਬੀਜੇ ਬੀਜ ਕੁਰੁਤੇ
ਚੂਹੜ ਟੁਕੜੇ ਫ਼ਜ਼ਲ ਸੁਆਲੀ, ਅਸੀਂ ਦਰ ਤੇਰੇ ਦੇ ਕੁੱਤੇ।੫੩।

ਅਸਾਂ ਤੱਕ ਤੁਸਾਡੀ ਸਾਈਂ, ਹੋਰ ਤੱਕਾਂ ਭੁਲ ਗਈਆਂ
ਖਾਸਾ ਮਿਤ੍ਰ ਤੁਧੇ ਨੋ ਜਾਤਾ, ਦਰ ਤੇਰੇ ਢਹਿ ਪਈਆਂ
ਅਉਗਣਹਾਰ ਕੁਰੂਪ ਕੁਚੱਜੀ, ਤਉ ਸਾਹਿਬ ਮੁੱਲ ਲਈਆਂ
ਹੋਇਆ ਕਰਮ ਜਿਨ੍ਹਾਂ ਤੇ ਚੂਹੜ, ਸੇ ਸ਼ਹੁ ਅੰਗ ਲਾਈਆਂ ਸਈਆਂ।੫੪।

ਅਜ਼ਰਾਈਲ ਮਲਾਹ ਬਣਾਇਆ, ਕਿਸ਼ਤੀ ਜ਼ਹਿਮਤ ਜੋੜੀ
ਭਰ ਭਰ ਪੂਰ ਪਰਲੋਕ ਪਹੁੰਚਾਏ, ਆਪੇ ਆਪ ਸਭ ਘੋੜੀ
ਜੇਹੇ ਅਮਲ ਕਮੱਤੇ ਜਗ ਵਿੱਚ, ਤੇਹੀ ਗਤਿ ਕਰ ਛੋੜੀ
ਹਜ਼ ਕਲਮ ਰੱਬਾਣੀ ਵਗੀ, ਕਿਸੇ ਨ ਸਿਰ ਤੇ ਮੋੜੀ।੫੫।

ਮੇਰਾ ਮਨ ਆਸ਼ਕ ਤੇਰੇ ਦਰਸ਼ਨ ਦਾ, ਤੂੰ ਆਪ ਛਿਪਾਇ ਨ ਹਟੇਂ
ਬਿਰਹੋਂ ਤੁਸਾਡੇ ਘਾਇਲ ਕੀਤੀ, ਲੂਣ ਨ ਪਾਏਂ ਛਟੇਂ
ਦੁਖ ਵਿਛੋੜੇ ਵਾਲਾ ਸਾਈਂ, ਕਰ ਮਿਹਰ ਅਸਾਡਾ ਕੱਟੇਂ
ਅਗੇ ਭੀ ਲੱਖ ਚੇਰਿਆਈਆਂ ਤੇਰੀਆਂ, ਹਿੱਕ ਇਹ ਭੀ ਸ਼ੋਭਾ ਖੱਟੇਂ।੫੬।

ਮਜ਼ਬਾਂ ਵਾਲਿਆਂ ਦੇ ਵੱਡੇ ਦਰਵਾਜ਼ੇ, ਰਾਹੁ ਰੱਬਾਣਾ ਮੋਰੀ
ਕਾਜ਼ੀਆਂ ਮੁੱਲਾਂ ਪੰਡਤਾਂ ਕੋਲਹੁੰ, ਉਡ ਕੇ ਲੰਘੀਏ ਚੋਰੀ
ਸਹੀ ਕਰਨਿ ਤਾਂ ਇਟੀਂ ਮਾਰਨਿ, ਸ਼ਉਕ ਵਾਲਿਆਂ ਦੇ ਖੋਰੀ
ਚੂਹੜ ਨੇਹੀ ਸ਼ਹੁ ਦੇ ਵਾਰਸ, ਬਿਆ ਦਾਅਵਾ ਦਖਲ ਨ ਹੋਰੀ।੫੭।

## ਸੀਹਰਫ਼ੀ ਚੂਹੜ ਦੀ (ਆਸਾਵਰੀਆਂ)

ਅਲਫ਼ ਅਲੋਗਨਿ ਸੂਰੇ ਸੇਈ, ਜੁ ਤਨ ਤੇ ਤੇਗ਼ ਉਠਾਵਨਿ
ਮਰਣ ਮੁਹੀਮ ਨ ਤਮ੍ਹਾ ਹਯਾਤੀ, ਮੁਸਕਲ ਕੈ ਦਰਿ ਆਵਨਿ
ਮਾਰਨਿ ਆਪੁ ਬਿਦਾਰਨਿ ਦੁਬਿਧਾ, ਅਨ ਘਾਇਲ ਗ਼ਮ ਖਾਵਨਿ
ਚੂਹੜ ਏਵ ਜੁ ਲੜਨਿ ਬਹਾਦਰ, ਅਲਫ਼ ਇਵੇਹੇ ਪਾਵਨਿ।੧।

ਬੇ ਬਿਸੀਆਰ ਬਨੀ ਅਫ਼ਰੀਂ, ਸੁ ਪਸਰੇ ਤਬਕ ਪਸਾਰੇ
ਹੋਏ ਰਾਸਿ ਪਲਕ ਵਿਚ ਚਉਦਹੁ, ਵਿਛੜਿ ਖੜੇ ਨਿਰਧਾਰੇ
ਕੁਦਰਤਿ ਦੇਖਿ ਲਗੇ ਦਿਲ ਹੈਰਤ, ਟਿਕ ਰਹੇ ਖਸਮ ਖਲ੍ਹਾਰੇ
ਚੂਹੜ ਅਲਫ਼ ਅਮਰ ਸਭਨਾਂ ਸਿਰਿ, ਜਿਸ ਇਹ ਖੇਲ ਖਿਲਾਰੇ।੨।

ਤੇ ਤਮਾਸ਼ਾ ਭੈ ਖਾਲਕ ਦਾ, ਵੇਖਿ ਹੈਰਾਨੀ ਆਵੇ
ਆਪੇ ਅਹੂ ਤੇ ਆਖੇ ਚੀਤਾ, ਆਪੇ ਮਾਰਨਿ ਧਾਵੇ
ਆਪੇ ਖਾਵੰਦ ਤੇ ਆਪੇ ਬਰਦਾ, ਆਪੇ ਮੁੱਲ ਵਿਕਾਵੇ
ਚੂਹੜ ਅਲਫ਼ ਹੈਰਾਨਾ ਘੁੰਗਟ, ਲਖਿਆ ਜ਼ਰਾ ਨ ਜਾਵੇ।੩।

ਸੇ ਸਿਫਤ ਕਰੇਂ ਤੈਂ ਸ਼ਹੁ ਦੀ, ਤਾਂ ਤੂ ਸੇਜ ਮਨੀਵੇਂ
ਹੈ ਹੀਰੇ ! ਘਰਿ ਰਾਂਝਣ ਤੇਰੇ, ਮਰਹਿ ਤ ਮਾਫ਼ਕ ਥੀਵੇਂ
ਝੋਕ ਸਬਰ ਵਿਚ ਮੋਹੀਂ ਵਰਜੇ, ਤਦਾਂ ਦੁਧ ਸੁਖਾਲੀ ਪੀਵੇਂ
ਚੂਹੜ ਮਿਲੀ ਸੁਹਾਗ ਸਿੱਕਣ ਥੀਂ, ਰਾਂਝਣ ਨਾਲਿ ਰਸੀਵੇਂ।੪।

ਜੀਮ ਜਬਾਬ ਮੰਗੇਸੀ ਤੈਂ ਥੀਂ, ਜੋ ਤੁਧ ਅਹਦ ਉਠਾਇਆ
ਮਿਲੀਆ ਆਬ ਇਨਾਇਤ ਅੱਵਲ ਅਜਾਇਬ ਜਾਮਾ ਪਾਇਆ
ਹੋਇ ਤਗਾਫਲ ਗਿਰਿਓ ਗਿਲ ਤੇ, ਦਾਮਨ ਦਾਗ ਲਗਾਇਆ
ਚੂਹੜ ਕਿਉਂ ਉਹ ਨ ਕਰੇਂ ਕਬੂਲੇਂ, ਜੋ ਮੈਨਿ ਧੁਰਾਹੂੰ ਆਇਆ।੫।

ਹੈ ਹੈਰਤ ਮੇਰੀ ਗਈ ਵਜੂਦੋਂ, ਹੀਰਾ ਹਾਸੇ ਹਾਰਿਓਮ
ਕਿ ਹਮਾ ਕਹਸਾਂ ਸ਼ਹੁ ਪੁਛਸੀ ਮੈਂ ਥੀਂ, ਸੋ ਦਿਨ ਵਖਤ ਵਿਸਾਰਿਓਮ
ਕੀਤਮੁ ਆਇ ਅਲੂਦਾ ਦਾਵਣੁ, ਗਿਲ ਤੇ ਬੈਠਿ ਪਸਾਰਿਓਮ
ਚੂਹੜ ਖਾਮ ਕੀਤੀ ਮੈਂ ਖਿਲਣ, ਰੋਇ ਨ ਕਾਜ ਸਵਾਰਿਓਮ।੬।

ਖੇ ਖ਼ਿਆਲ ਨ ਖੋਜ ਖਸਮ ਦਾ ਪੈਂਡਾ ਪਕੜਿ ਖੜੋਵਨਿ
ਐਬ ਉਤਾਰਨ ਜ਼ੁਹਦ ਜ਼ਫ਼ਾ ਕਰਿ, ਮਨ ਕੂੰ ਮਲਿ ਮਲਿ ਧੋਵਨਿ
ਨ ਉਨ੍ਹਾਂ ਖਾਬ ਨ ਖੰਦਹ ਖੁਸ਼ੀਆਂ, ਰੈਣਿ ਦਿਨਾਂ ਦੁਖ ਰੋਵਨਿ
ਚੂਹੜ ਸ਼ਹੁ ਦੀ ਕਸਨਿ ਕਸਉਟੀ, ਕਸਿਆਂ ਕਾਬਲ ਹੋਵਨਿ।੭।

ਦਾਲ ਦਿਲਾਵਰ ਸੋਈ ਸੱਚੇ, ਜੁ ਮਨ ਕੂੰ ਦੇਵਨਿ ਮਾਰਾਂ
ਦਮ ਘੋੜਾ ਗਮ ਘੱਤਨਿ ਵਾਗਾਂ, ਜ਼ੀਨ ਸਿਦਕ ਅਸਵਾਰਾਂ
ਤਬਰ ਸਬਰ ਸਿਪਰ ਸ਼ੁਕਰਾਨਾ, ਜਿਗਰ ਜ਼ਫ਼ਾ ਹੁਸੀਆਰਾਂ
ਚੂਹੜ ਸੂਰੇ ਸੋਧਨਿ ਆਪ ਕੂੰ ਨਾਲਿ ਸਮਝਿ ਹਥੀਆਰਾਂ।੮।

ਰੇ ਰਜ਼ਾਈਂ ਰਾਜ਼ਕ ਮਉਲੇ, ਜਿਉਂ ਰਚੀਆਂ ਤਿਓਂ ਥੀਸਨਿ
ਤਿਸਦਾ ਕੀਤਾ ਮੇਟਣ ਵਾਲੇ, ਪੈਦਾ ਕੋਈ ਨ ਥੀਸਨਿ
ਅਮਰ ਰੱਬਾਣਾ ਮੰਨਸਨਿ ਜੇਈ, ਸੋਈ ਅਮਰ ਵੰਞਿ ਥੀਸਨਿ
ਚੂਹੜ ਮਹਲ ਸ਼ਨਾਖਤ ਹੋਏ, ਵਾਹਦ ਜੁਗਿ ਜੁਗਿ ਜੀਸਨਿ।੯।

ਜੋ ਜੀਅਰੇਤੇ ਤਲਬ ਜਿਨ੍ਹਾਂ ਨੂੰ, ਸੋ ਦੁਨੀਆ ਜ਼ਉਕ ਨ ਲਿਆਵਣਿ
ਰਹਣਿ ਖ਼ਲਕ ਵਿਚਿ ਹੋਇ ਮੁਸਾਫ਼ਰ, ਖਉਫ਼ ਖ਼ੁਦੀ ਨਸਾਵਣਿ
ਮਰਗ ਅੰਦੇਸ਼ਾ ਗ਼ਮ ਵਿੱਚ ਰਹਿੰਦੇ, ਕਿਬਰ ਕਹਰ ਸ਼ਰਮਾਵਣ
ਚੂਹੜ ਨਫ਼ਾ ਜ਼ਫ਼ਾ ਤਿਨਿ ਜਾਤਾ, ਇਹਿ ਕਿਰਦਾਰ ਕਮਾਵਣ।੧੦।

ਸੀਨ ਸੋਨਾ ਏਹਿ ਉਮਰ ਹੱਯਾਤੀ, ਬੰਦਾ ਕਦਰ ਨ ਜਾਣੇ
ਭਈ ਅਨਾਇਤ ਅੱਵਲ ਅਜਾਇਬ, ਸਭੇ ਭੇਦ ਪਛਾਣੇ
ਜਾਣ ਬੂਝ ਕਰਿ ਕਰੇ ਨ ਮਿਹਨਤ, ਕਿਉਂ ਸੱਚਾ ਰੰਗ ਮਾਣੇ
ਚੂਹੜ ਮਿਹਨਤਿ ਜਿਨ੍ਹਾਂ ਕਬੂਲੀ, ਪਹਨਿ ਸਿਰਪਾਉ ਸਿਧਾਣੇ।੧੧।

ਸੀਨ ਸੀਰ ਤੇਰੇ ਅੰਦਰਿ ਬੋਲੇ, ਇਸਦਾ ਮਹਿਰਮ ਹੋਈਏ
ਇਸ ਵਿੱਚ ਮੱਖਣ ਸਿਰਰਿ ਇਲਾਹੀ, ਜੇਕਰ ਇਸਹਿ ਵਿਲੋਈਏ
ਜਾਗ ਮੁਹੱਬਤਿ ਸਾਈਂ ਵਾਲੀ, ਹਰ ਦਮ ਸਾਥ ਪਰੋਈਏ
ਚੂਹੜ ਮੱਖਣ ਨਿਕਲੇ ਬਹੁਤਾ, ਖਾਂਦਿਆਂ ਖੁੱਟੇ ਨ ਖੋਈਏ।੧੨।

ਸੁਆਦ ਸੂਰਤਿ ਵਿਚ ਮੂਰਤਿ ਵਸਦੀ, ਤਿਸਦੇ ਪਵੀਐ ਪੈਰੀਂ
ਮਜ਼ਬ ਸਭੇ ਤਿਸ ਮੂਰਤਿ ਕੀਤੇ, ਕਿਸੈ ਨ ਹੋਈਐ ਵੈਰੀ
ਗੂਨਾ ਗੂਨ ਕਈ ਰੰਗ ਅਜਾਇਬ, ਕਪੜੇ ਉਪਰਿ ਸੁਹੇਰੀ
ਚੂਹੜ ਪੀਰ ਪੈਕੰਬਰ ਜੇਤੇ, ਸਭ ਉਸ ਦੇ ਹੋਏ ਸੈਰੀ।੧੩।

ਜ਼ੁਆਦ ਜ਼ਾਇਆ ਏਹ ਉਮਰ ਨ ਕੀਚੇ, ਬਹੁਤ ਅਜੀਜ਼ ਪਿਆਰੀ
ਇਸ ਉਮਰਾ ਵਿਚ ਸਾਈਂ ਲੱਭਦਾ, ਜੇ ਕੋ ਕਰੇ ਹੁਸ਼ਿਆਰੀ
ਸ਼ਉਕ ਮਉਲੇ ਦੇ ਗਹਿਣਾ ਪਾਈਏ, ਸੁੰਦਰ ਸਿਕਲ ਸਵਾਰੀ
ਚੂਹੜ ਦਰ ਖੁਲ੍ਹਾ ਤਿਸ ਰੱਬ ਦਾ, ਵੜੀਏ ਕਰ ਕੈ ਯਾਰੀ।੧੪।

ਤੋਇ ਤਮ੍ਹਾ ਤਰਕ ਕਰਿ ਦੁਨੀਆ, ਮਿਲੇ ਸਹਾਰਾ ਕਾਦਰਿ
ਪਿਸਰ ਜ਼ਨਾਨਾ ਜ਼ਹਿਰ ਪਿਆਲਾ, ਧਾਵੈ ਦਿਲ ਤਨ ਤਾ ਦਰਿ
ਹਮੁ ਜਹਾਨ ਜੰਜਾਲ ਅਲਾਕਤ, ਖ਼ਾਬ ਪਿਦਰ ਤੇ ਮਾਦਰ
ਚੂਹੜ ਲੱਜਤ ਫਨਾਹ ਇਨ੍ਹਾਂ ਦੀ, ਫ਼ਾਰਕ ਰਹੋ ਬਿਰਾਦਰ।੧੫।

ਜ਼ੋਇ ਜ਼ਾਹਰ ਬਾਤਨ ਸਾਈਂ, ਖਾਲੀ ਠਉੜਿ ਨ ਕਾਈ
ਹਰ ਜਾਹਗਾ ਵਿਚ ਮਹਲ ਰੱਬਾਣਾ, ਬੈਠਾ ਤਖ਼ਤ ਵਿਛਾਈ
ਜ਼ਿੰਦਾ ਵੜਨ ਨ ਪਾਏ ਕੋਈ, ਮੁਰਦਾ ਹੋਇ ਵਲਾਈ
ਚੂਹੜ ਖੁਦੀ ਤਕੱਬਰ ਵਾਲਾ, ਮਹਰਮ ਰਾਜ਼ ਨ ਰਾਈ।੧੬।

ਐਨ ਅਜਾਇਬ ਸਾਹਿਬ ਮੁੰਦਰ ਰੁਖ, ਤੈਂਡੇ ਦਿਲ ਖੱਸਿਆ
ਵਾਰਿ ਪਰਾਂ ਤਿਸ ਮੁਰਸ਼ਦ ਵਿਟਹੁ, ਜਿਸ ਮੈਨੂੰ ਤੂੰ ਦੱਸਿਆ
ਘੁੰਗਟ ਖੋਲ੍ਹੋਂ ਵਿਰ ਕੱਜ ਲੇਵਹਿ, ਖ਼ਤ ਸੂਰਤਿ ਤਨ ਧਸਿਆ
ਚੂਹੜ ਹਾਲ ਮੁਕਾਬਲ ਬਾਝਹੁ, ਦਿਲ ਥੀਂ ਦਰਦੂ ਨ ਨਸਿਆ।੧੭।

ਗ਼ੈਨ ਗ਼ੈਰ ਸਭ ਦਿਲ ਥੀਂ ਲਾਹੇ, ਅੰਦਰਿ ਕਰਕੇ ਸੋਝਾ
ਗ਼ੈਰਤ ਖ਼ੁਦੀ ਤਕੱਬਰ ਗੁੱਸਾ, ਛਡਿ ਕਬੀਲਾ ਕੋਝਾ
ਦਿਲ ਦੀ ਪੱਟੀ ਮੇਸਿ ਇਨ੍ਹਾਂ ਥੀਂ, ਚੁਣਿ ਮਾਰੇ ਕਰਿ ਹੋਝਾ
ਚੂਹੜ ਪੜ੍ਹਿ ਕੋਈ ਹਰਫ਼ ਰੱਬਾਨਾ, ਮੁਰਸ਼ਦ ਕਰਕੇ ਓਝਾ।੧੮।

ਫੇ ਫ਼ਾਰਕ ਹੋਇ ਰਹੇ ਜਹਾਨੋਂ, ਮਾਰਗ ਦਿਲ ਵਿਚ ਧਰ ਕਰਿ
ਹਿਸ ਜਿਸਮਾਨੀ ਲੱਜ਼ਤਾਂ ਵਾਲੇ, ਆਖ਼ਰ ਨੂੰ ਚਿਤ ਕਰਿ ਕਰਿ
ਮਹਲ ਸਾਈਂ ਦੇ ਵਿਰਲਾ ਵੜਿਆ, ਜੁ ਵੜਿਆ ਸੁ ਮਰ ਕਰਿ
ਚੂਹੜ ਸੂਰੇ ਪਹੁੰਚ ਪਏ ਧੁਰ, ਕਾਇਰ ਫਿਰੇ ਸਭ ਡਰ ਕਰ।੧੯।

ਕਾਫ਼ ਕਾਮਿਲ ਦੇ ਸਾਥਿ ਰਲੇਂ ਵੰਞ, ਘਿੰਨ ਕਰਿ ਇਹ ਨਜ਼ਰਾਇਤ
ਥੀਵੈਂ ਖ਼ਾਕ ਨਿਮਾਣਾ ਆਜਜ਼, ਸੱਟੇ ਆਪ ਰਵਾਇਤਿ
ਜੋ ਡੇਨੀ ਸੋ ਮੰਨੇ ਚੰਗਾ, ਧਰੇ ਨ ਕਾਇ ਹਿਮਾਇਤਿ
ਚੂਹੜ ਇਸ ਭਤਿ ਮਿਲੇ ਮੁਰਸ਼ਦ ਨੂੰ, ਤੜਾਂ ਵੇਖੇ ਦੋਸਤ ਨਿਹਾਇਤਿ।੨੦।

ਗ਼ਾਫ਼ ਗ਼ਫ਼ਲਤਿ ਵਿੱਚ ਰਹਾਂ ਹਮੇਸ਼ਾਂ, ਗਈ ਵਿਹਾਇ ਇਵੇਹੀ
ਕਰੀ ਤਮੀਜ਼ਾ ਪਕਰਮ ਨ ਕਾਈ, ਮਿਟੇ ਨ ਸੋਜ਼ ਕਿਵੇਹੀ
ਖ਼ਾਹਸ਼ ਬੰਧ ਭਵੇਂਦੀ ਈਵੇਂ, ਭਉਂਦਾ ਭਉਰ ਜਿਵੇਂਹੀ
ਚੂਹੜ ਬਹੁਤ ਅਜ਼ਾਬ ਅਸਾਨੂੰ, ਭਾਵੀ ਮੇਟਿ ਤਿਵੇ ਹੀ।੨੧।

ਲਾਮ ਲਭੀਵੀ ਜੇ ਤੂੰ ਢੂੰਡੇਂ, ਸੱਚਾ ਹਰਫ਼ ਘਰਾਹੂੰ
ਅਪਤਨ ਵਾਸ ਮਲੂਮ ਨ ਕਰਦਾ, ਕੀ ਵਣ ਤ੍ਰਿਣਹੁੰ ਮਾਹੂ
ਪਾਵਨਿ ਕੀਰ ਮਸਕਤਿ ਕੰਨੂ, ਕੰਚਨ ਰੇਤ ਵਿਚਾਹੂ
ਚੂਹੜ ਅਲਫ਼ ਖ਼ਜ਼ਾਨਾ ਗੁੱਝਾ, ਭਾਲਿ ਲਹੇ ਅੰਦਰਾਹੂ।੨੨।

ਮੀਮ ਮੋਤੀ ਇਹ ਸਾਸ ਅਮੋਲਕ, ਸਾਹਿਬ ਦਿਤੇ ਤੈਨੂੰ
ਤਿਨ ਵਿਟਹੁੰ ਲੈ ਤਿਲ ਖਲ ਖਾਧੀ, ਦੇਖਿ ਹਾਸਾ ਆਯਾ ਮੈਨੂੰ
ਲੱਖ ਕ੍ਰੋੜ ਨ ਮੁੱਲ ਇਨ੍ਹਾਂ ਦਾ, ਅਕਲਿ ਦੇਇ ਰੱਬ ਜੈਨੂੰ
ਚੂਹੜ ਇਸ਼ਕ ਕਰ ਕੇ ਸਹੁ ਪਾਈਏ, ਕੂਕਿ ਸੁਣਾਈ ਕੈਨੂੰ।੨੩।

ਨੂਨ ਨਜ਼ਾਰਾ ਜਾਂ ਕਰਿ ਦੇਖਾਂ, ਸ਼ਹੁ ਰਵਿਆ ਸਭ ਜਾਈਂ
ਤਿਸਦੀ ਲਾਇਕ ਤਦਾਂ 'ਥੀਵਾਂ', ਜਾਂ ਸਭ ਆਪ ਗਵਾਈ
ਮਿਹਰ ਮੁਸਾਗਰ ਸਿਦਕ ਕਰਿ ਸੁਰਮਾ, ਪਾਇ ਅੱਖੀਂ ਕੰਤ ਰੀਝਾਈ
ਚੂਹੜ ਹੋਵਾਂ ਅਟੱਲ ਸੁਹਾਗਣਿ, ਸ਼ਹੁ ਮਿਲਿ ਸੇਜ ਸੁਹਾਈ।੨੪।

ਵਾਉ ਵਾਹਦ ਜਿਨ ਵਲਿ ਹਮੇਸ਼ਾ, ਸੇ ਅਬਦਾਲ ਖੁਸ਼ਾਲੇ
ਛੁੱਟੇ ਕਾਣ ਖ਼ਲਕ ਦੀ ਕੰਨੁ, ਥੀਏ ਤਮਾਮ ਕਸਾਲੇ
ਆਪਿ ਮਿਹਰ ਕਰਿ ਹੱਥੀਂ ਦਿਤੀ, ਦਰਦ ਅੰਦੋਹ ਝਗਾਲੇ
ਚੂਹੜ ਖ਼ਾਸ ਕਬੂਲ ਤ ਹੋਏ, ਖੇਲਨਿ ਖ਼ਲਕ ਨਿਰਲੇ।੨੫।

ਹੇ ਹਾਸਾ ਕਰਿ ਦੂਰਿ ਸਹੀ ਇਹੁ, ਹੱਸਣੁ ਵਿਗਾੜ ਕਰੇਂਦਾ
ਹਸਣੁ ਮਉਲੇ ਦੀਦਾ ਤਰਕੇ, ਰੋਂਦਿਆਂ ਨੂੰ ਖ਼ੈਰ ਪਏਂਦਾ
ਹਸਣੁ ਹੈਵਾਨ ਬਿਸਮਲ ਦੇ ਲਾਇਕ, ਰੋਵਣੁ ਅਉਲੀਆਂ ਬਣੇਂਦਾ
ਚੂਹੜ ਰੋਇ ਪੈਕੰਬਰ ਹੋਏ, ਹੱਸਣੁ ਕੁਫਰ ਮਨੇਂਦਾ।੨੬।

ਲਾਮ ਲਾਹ ਕਰ ਦੂਰ ਦਿਲੇ ਤੋਂ, ਸਾਈਂ ਬਾਝਹੁ ਜੋ ਕੁਝ
ਇਸ ਜਹਾਨ ਵਿਚਹੁ ਕਰ ਲੀਚੇ, ਤੋਸਾ ਪਰ ਲੋਕ ਦਾ ਸੋ ਕੁਝ
ਔਰਤ ਪੁਤ੍ਰ ਕਬੀਲਾ ਮਾਂ ਪਿਉ, ਚਾਹੀਏ ਕੀਤਾ ਕਰਨ ਨ ਉਹ ਕੁਝ
ਚੂਹੜ ਹਰਦਮ ਖਾਲਕ ਸਾਰੇ, ਇਸ ਰੋਝੇਂ ਤੂੰ ਸੋ ਰੁਝ।੨੭।

ਯੇ ਯਾਦ ਹਮੇਸ਼ ਅਸਾਨੂੰ ਸਾਈਂ, ਅਸਾਂ ਹੋਰ ਫਿਕਰ ਸਟਿ ਘਤਿਆ
ਨ ਆਸ ਤਾਣੀ ਦੀ ਰੱਖਦੇ, ਨਾਹਿ ਅਸਾਂ ਕੁਝ ਕੱਤਿਆ
ਪਾਲਣ ਵਾਲਾ ਸਿਰ ਤੇ ਸਾਈਂ, ਗ਼ਮ ਸਟਿ ਜਗ ਵਤਿਆ
ਚੂਹੜ ਮੁਰਸ਼ਦ ਕਾਮਿਲ ਮਿਲਿਆ, ਸਿਦਕ ਰੰਙਣਿ ਪਾਇ ਰਤਿਆ।੨੮।

ਐਨ ਅਜਾਇਬ ਮੁਹੱਬਤ ਕਾਮਲ, ਜਿਥੋਂ ਖੋਜ ਖਸਮ ਹਥਿ ਆਵੇ
ਭੁਲਿ ਭੁਲਿ ਖਲਕਤਿ ਅਉਝੜ ਪਉਂਦੀ, ਸਿੱਧਾ ਸਾਧ ਸਿਧਾਵੇ
ਦੂਨੀ ਮੁਕਾਮ ਫਨਾਹ ਬਣਾਇਆ, ਫਾਨੀ ਸਿਉਂ ਉਰਝਾਵੇ
ਚੂਹੜ ਮੁਰਸਦ ਕਾਮਿਲ ਮਿਲਿਆ, ਸਾਹਿਬ ਸਿਉਂ ਰੰਗ ਲਾਵੇ।੨੯।

1. ਪ੍ਰੋ. ਪਿਆਰਾ ਸਿੰਘ ਪਦਮ, ਪੰਜਾਬੀ ਮਾਝਾਂ ਤੇ ਆਸਾਵਰੀਆਂ, ਪੰਨੇ 81-98

# ਨਨੂਆ ਭਗਤ

ਭਗਤ ਨਨੂਆ ਇਕ ਸਿਦਕੀ ਸੰਤ ਹੋ ਚੁੱਕਾ ਹੈ। ਇਸ ਦੀ ਬਾਣੀ ਵਿੱਚ ਵੇਦਾਂਤ ਤੇ ਗੁਰਮਤਿ, ਅਧਿਆਤਮ ਤੇ ਨੈਤਿਕਤਾ, ਦਰਸ਼ਨ ਅਤੇ ਭਗਤੀ, ਰਹੱਸ ਤੇ ਗੁਰੂ ਗਿਆਨ, ਪ੍ਰੇਮ ਅਤੇ ਮਸਤੀ, ਗੀਤ-ਸੰਗੀਤ ਅਤੇ ਕਾਵਿਕਤਾ - ਸਭ ਕੁਝ ਭਰਿਆ ਹੋਇਆ ਹੈ। ਹੋਰ ਸੰਤਾਂ-ਭਗਤਾਂ ਵਾਂਗ ਇਨ੍ਹਾਂ ਦੇ ਜੀਵਨ ਬਾਰੇ ਬਹੁਤੇ ਹਾਲਾਤ ਦਾ ਪਤਾ ਨਹੀਂ ਚੱਲਦਾ। ਸਾਡੇ ਸਾਹਮਣੇ ਪੰਜਾਬੀ ਦੇ ਦੋ ਸੰਤ ਕਾਵਿ ਆਲੋਚਕਾਂ ਦੀਆਂ ਲਿਖਤਾਂ ਪਈਆਂ ਹਨ। ਇਹ ਲਿਖਤਾਂ ਹਨ - ਡਾ. ਗੋਬਿੰਦ ਸਿੰਘ ਲਾਂਬਾ ਦੀ 'ਨਨੂਆ ਭਗਤ ਤੇ ਉਸ ਦੀ ਕਵਿਤਾ' (ਪੁਸਤਕ 'ਆਦਿ ਗ੍ਰੰਥ ਤੋਂ ਬਾਹਰਲੇ ਭਗਤ ਤੇ ਉਨ੍ਹਾਂ ਦਾ ਸਾਹਿਤ') ਅਤੇ ਪਿਆਰਾ ਸਿੰਘ ਪਦਮ ਦੀ 'ਭਗਤ ਨਨੂਆ ਵਜ਼ੀਰਾਬਾਦੀ' (ਪੁਸਤਕ 'ਕਲਮ ਦੇ ਚਮਤਕਾਰ') ਦੋਵਾਂ ਨੇ ਹੀ ਭਗਤ ਨਨੂਆ ਦੇ ਜੀਵਨ ਦੇ ਕੁਝ ਹਾਲਾਤ ਦਰਜ ਕੀਤੇ ਹਨ, ਜਿਨ੍ਹਾਂ ਦੇ ਆਧਾਰ 'ਤੇ ਕੁਝ ਸਾਂਝੀਆਂ ਗੱਲਾਂ ਹੇਠਾਂ ਦਰਜ ਕਰ ਰਹੇ ਹਾਂ :

(1) ਨਨੂਆ ਭਗਤ ਵਜ਼ੀਰਾਬਾਦ ਦੇ ਜੰਮਪਲ ਤੇ ਰਹਿਣ ਵਾਲੇ ਸਨ।

(2) ਨਨੂਆ ਭਗਤ ਗੁਰੂ ਤੇਗ ਬਹਾਦਰ ਜੀ ਦੇ ਸਮਕਾਲੀ ਤੇ ਸ਼ਰਧਾਲੂ ਸਨ।

(3) ਇਨ੍ਹਾਂ ਨੇ ਗੁਰੂ ਤੇਗ ਬਹਾਦਰ ਜੀ ਦੀ ਪ੍ਰੇਰਨਾ ਨਾਲ ਲਾਹੌਰ ਜਾ ਕੇ ਇਕ ਸੰਤ 'ਗਧਾ ਨਾਰਾਇਣੀ' ਜੀ ਤੋਂ ਗੁਰੂ ਦੀਖਿਆ ਲਈ। ਡਾ. ਲਾਂਬਾ ਜੀ ਅਨੁਸਾਰ ਗਧਿਆਂ ਦੀ ਸੇਵਾ ਕਾਰਨ ਇਨ੍ਹਾਂ ਦੇ ਗੁਰੂ ਦਾ ਨਾਂ ਪਿਆ ਦੱਸਦੇ ਹਨ ਜਦ ਕਿ ਪ੍ਰੋ. ਪਦਮ ਜੀ ਇਨ੍ਹਾਂ ਦਾ ਨਾਂ ਗਦਾ ਨਾਰਾਇਣੀ ਲਿਖਦੇ ਹਨ। ਇਹ ਦੂਜਾ ਨਾਂ ਵਧੇਰੇ ਸਹੀ ਜਾਪਦਾ ਹੈ। ਸੰਤ ਸਮਾਜ ਵਿੱਚ ਗਦਾਗਿਰੀ ਜਾਂ ਮਧੁਕਰੀ ਜਾਂ ਭਿੱਛਿਆ ਮੰਗਣ ਦਾ ਆਮ ਰਿਵਾਜ਼ ਹੈ। ਇਸੇ ਕਾਰਨ ਨਾਰਾਇਣੀ

ਜੀ ਦੇ ਨਾਂ ਨਾਲ ਗਦਾ ਵਿਸ਼ੇਸ਼ਣ ਲੱਗ ਗਿਆ। ਗਧਾ ਲਿਖਣਾ ਭੁੱਲ ਹੈ। ਡਾ. ਪ੍ਰਮਿੰਦਰ ਸਿੰਘ ਅਤੇ ਕਿਰਪਾਲ ਸਿੰਘ ਕਸੇਲ ਤੇ ਡਾ. ਗੋਬਿੰਦ ਸਿੰਘ ਲਾਂਬਾ ਅਨੁਸਾਰ ਵੀ ਨਨੂਆ ਭਗਤ ਗੁਰੂ ਤੇਗ਼ ਬਹਾਦਰ ਜੀ ਜੀ ਦਾ ਸਮਕਾਲੀ ਤੇ ਸ਼ਰਧਾਲੂ ਸੀ। ਉਹ ਗੁਰੂ ਜੀ ਪਾਸ ਤਿੰਨ ਮਹੀਨੇ ਰਿਹਾ ਤੇ ਉਨ੍ਹਾਂ ਦੀ ਆਗਿਆ ਅਨੁਸਾਰ ਲਾਹੌਰ ਗਿਆ ਤੇ ਗੱਦਾ ਨਰਾਇਣੀ ਨੂੰ ਗੁਰੂ ਧਾਰਿਆ।[1]

(4) ਆਪ (ਉਪਰੋਕਤ ਤਿੰਨ ਲੇਖਕ) ਲਿਖਦੇ ਹਨ, "ਨਨੂਆ ਦਾ ਅਰਥ ਨਿੱਕਾ ਹੈ। ਆਪ ਜੀ ਦਾ ਜਦੋਂ ਜਨਮ ਹੋਇਆ ਤਾਂ ਆਪ ਸਤਮਾਹੀਏ ਹੀ ਸਨ। ਆਪ ਦਾ ਸਰੀਰ ਦੁਬਲਾ ਪਤਲਾ ਤੇ ਕਮਜ਼ੋਰ ਸੀ।[1] ਪ੍ਰੋ. ਪਦਮ ਜੀ ਇਸ ਨੂੰ 'ਮਨੋਕਲਪਤ' ਘਟਨਾ ਮੰਨਦੇ ਹਨ ਅਤੇ ਵਿਚਾਰ ਪੇਸ਼ ਕਰਦੇ ਹਨ ਕਿ "ਦਰਅਸਲ ਨਨੂਆ ਸੈਣੀ ਜਾਤੀ ਦਾ ਇਕ ਗੋਤ ਹੈ। ਇਸੇ ਗੋਤ੍ਰ ਨਾਮ ਉੱਤੇ ਹੀ ਆਪ ਦੀ ਪ੍ਰਸਿੱਧੀ ਹੋ ਗਈ ਤੇ ਅਸਲ ਨਾਂ ਅਲੋਪ ਹੋ ਗਿਆ।

(5) ਪ੍ਰੋ. ਪਦਮ ਜੀ ਇਕ ਹੱਥ-ਲਿਖਤ ਖਰੜੇ ਵਿੱਚ ਦਰਜ ਬਾਣੀ ਦੇ ਆਧਾਰ 'ਤੇ ਅਨੁਮਾਨ ਲਾਉਂਦੇ ਹਨ ਕਿ ਭਗਤ ਨਨੂਆ ਜੀ ਦਾ ਅਸਲ ਨਾਂ ਜਮਾਲਾ ਸੀ ਕਿਉਂਕਿ ਖਰੜੇ ਵਿੱਚ ਦਰਜ ਬਾਣੀ ਦਾ ਸਿਰਲੇਖ ਹੈ, "ਬਿਸ਼ਨਪਦੇ ਜਮਾਲਾਂ ਨਨੂਏ ਜੀ ਕੇ।

(6) ਦੋਵੇਂ ਹੀ ਲੇਖਕ ਨਨੂਆ ਜੀ ਨੂੰ ਮੁਸਲਮਾਨ ਫ਼ਕੀਰ ਕਰਕੇ ਲਿਖਦੇ ਹਨ, ਪ੍ਰੋ. ਪਦਮ ਜੀ ਲਿਖਦੇ ਹਨ "ਜਮਾਲਾ ਜਾਂ ਜਮਾਲ ਮੁਸਲਮ ਨਾਮ ਹੈ। ਹੋ ਸਕਦਾ ਹੈ ਕਿਤੇ ਗ਼ੈਰ ਮੁਸਲਮਾਨਾਂ ਲਈ ਵੀ ਇਸ ਦਾ ਪ੍ਰਯੋਗ ਹੁੰਦਾ ਰਿਹਾ ਹੋਵੇ। ਜਾਪਦਾ ਹੈ ਆਪ ਦਾ ਨਾਮ ਜਮਾਲਾ ਨਨੂਆ ਸੀ ਤੇ ਕੇਵਲ ਨਨੂਆ ਹੀ ਪ੍ਰਚਲਿਤ ਹੋ ਗਿਆ ਕਿਉਂਕਿ ਕਵਿਤਾ ਵਿੱਚ ਇਸੇ ਦੀ ਵਰਤੋਂ ਹੈ।" ਡਾ. ਲਾਂਬਾ ਜੀ ਵੀ ਇਨ੍ਹਾਂ ਨੂੰ ਮੁਸਲਮਾਨ ਫ਼ਕੀਰ ਹੀ ਕਹਿੰਦੇ ਹਨ। ਪ੍ਰੋ. ਪਦਮ ਜੀ ਨਨੂਆ ਭਗਤ ਨੂੰ ਗੁਰੂ ਤੇਗ਼ ਬਹਾਦਰ ਜੀ ਦੇ ਸਾਥੀ ਅਤੇ ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰੀ ਕਵੀ ਵੀ ਮੰਨਦੇ ਹੋਏ ਲਿਖਦੇ ਹਨ, "ਨਨੂਆ ਸਾਹਿਬ ਗੁਰੂ ਤੇਗ਼ ਬਹਾਦਰ ਜੀ ਦੀ ਸੇਵਾ ਵਿੱਚ ਰਹੇ ਅਤੇ ਫਿਰ ਕੁਝ ਅਰਸਾ ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰ ਵਿੱਚ ਵੀ ਆਪਣੇ ਪ੍ਰੇਮ-ਗੀਤ ਗੁਣਗੁਣਾਉਂਦੇ ਰਹੇ। ਸੁਭਾਵ ਵਲੋਂ ਤਿਆਗੀ

---

1 ਪੰਜਾਬੀ ਸਾਹਿਤ ਦੀ ਉਤਪਤੀ ਤੇ ਵਿਕਾਸ, ਪੰਨਾ 137

ਵੈਰਾਗੀ ਸਨ, ਇਸੇ ਕਰ ਕੇ 'ਵੈਰਾਗੀ' ਵਿਸ਼ੇਸ਼ਣ ਨਾਲ ਲੱਗ ਗਿਆ।"[1] ਆਪ ਜੀ ਨੇ ਮਹਿਮਾ ਪ੍ਰਕਾਸ਼ ਦਾ ਹਵਾਲਾ ਦੇ ਕੇ ਦੱਸਿਆ ਹੈ ਕਿ ਨਨੂਆ ਜੀ ਮਹਾਨ ਵੈਰਾਗੀ ਸਨ, ਗੁਣਾਂ ਦੇ ਭੰਡਾਰ ਵੀ ਸਨ। ਡਾ. ਲਾਂਬਾ ਜੀ ਨੇ ਨਨੂਆ ਹੁਰਾਂ ਨੂੰ ਨੌਵੇਂ ਗੁਰੂ ਜੀ ਕੋਲ ਕੇਵਲ 'ਤਿੰਨ ਮਹੀਨੇ ਰਿਹਾ' ਲਿਖ ਕੇ ਉਨ੍ਹਾਂ ਨੂੰ ਲਾਹੌਰ ਤੋਰ ਦਿੱਤਾ ਹੈ। ਉਸ ਨੇ ਦਸ਼ਮੇਸ਼ ਦੇ ਦਰਬਾਰ ਵਿੱਚ ਰਹਿਣ ਦੀ ਗੱਲ ਨਹੀਂ ਕੀਤੀ।

(8) ਡਾ. ਲਾਂਬਾ ਜੀ ਨੇ ਭਗਤ ਨਨੂਆ ਜੀ ਦਾ ਸੰਬੰਧ ਸੇਵਾ ਪੰਥੀ ਭਾਈ ਕਨੱ੍ਹਈਆ ਜੀ ਨਾਲ ਵੀ ਜੋੜਿਆ ਹੈ। "ਸੇਵਾ ਪੰਥ ਦੇ ਮੋਢੀ ਭਾਈ ਕਨੱ੍ਹਈਆ ਜੀ ਨਨੂਆ ਜੀ ਦੇ ਬਹੁਤ ਸ਼ਰਧਾਲੂ ਸਨ ਤੇ ਉਨ੍ਹਾਂ ਦੀ ਸੇਵਾ ਵਿੱਚ ਹੀ ਰਹਿੰਦੇ ਸਨ।" ਉਹ ਇਕ ਸਾਖੀ ਦੱਸ ਕੇ ਸਿੱਧ ਕਰਦੇ ਹਨ ਕਿ ਨਨੂਆ ਜੀ ਬਾਣੀ ਦੀ ਰਚਨਾ ਕਰਨ ਲਈ ਤਿਆਰ ਨਹੀਂ ਸਨ ਪਰ ਭਾਈ ਕਨੱ੍ਹਈਆ ਜੀ ਨੇ ਉਨ੍ਹਾਂ ਦੇ ਗੁਰੂ ਦਾ ਝੂਠਾ ਨਾਂ ਵਰਤ ਕੇ ਉਨ੍ਹਾਂ ਤੋਂ ਬਾਣੀ ਦੀ ਰਚਨਾ ਕਰਵਾ ਲਈ। ਉਨ੍ਹਾਂ ਨੇ ਇਹ ਸਭ ਗੱਲਾਂ 'ਪਰਚੀਆਂ ਭਾਈ ਕਨੱ੍ਹਈਆ ਜੀ' ਨੂੰ ਆਧਾਰ ਮੰਨ ਕੇ ਲਿਖੀਆਂ ਹਨ। ਇਨ੍ਹਾਂ ਪਰਚੀਆਂ ਵਿੱਚ ਭਗਤ ਨਨੂਆ ਜੀ ਨੂੰ ਗੁਣਗ (ਗੁਣਾਂ ਦੀ ਕਦਰ ਕਰਨ ਵਾਲੇ) ਪਰਮ ਗੰਭੀਰ, ਉਦਾਰ ਆਤਮਾ, ਸਹਿਜ ਬਿਰਤੀ ਵਾਲੇ ਸੰਤ ਹਿਰਦਾ, ਰਮਤ ਰਾਮ, ਨਿਰਗੁਣਵਾਦੀ ਅਤੇ ਭਾਉ ਭਗਤ ਤੇ ਸਰਬੱਤ ਦਾ ਭਲਾ ਕਰਨ ਵਾਲੇ ਦੱਸਿਆ ਗਿਆ ਹੈ। ਪਰਚੀਆਂ ਦੀ ਭਾਸ਼ਾ ਦੇਖੋ, "ਨਨੂਆ ਜੀ ਮਹਾ ਗੁਣਗ ਥੇ। ਅਰ ਪਰਮ ਹੀ ਗੰਭੀਰ ਥੇ, ਉਦਾਰ ਆਤਮਾ, ਅਰ ਸਹਜ ਬ੍ਰਿਤੀ ਸੰਤ ਰਿਦਾ, ਅਰ ਰਮਤੇ ਰਾਮ ਨਿਰਗੁਣ ਕੀ ਉਪਾਸਨਾ ਅਰ ਭਾਉ ਭਗਤ ਸਰਬਤ ਸਾਥ ਵਧਿਆ ਹੂਆ ਥਾ।"

(9) ਸੰਤ ਜੀ ਦੀ ਬਾਣੀ ਦੇ ਹੱਥ-ਲਿਖਤ ਖਰੜੇ ਦੋਵਾਂ ਹੀ ਵਿਦਵਾਨਾਂ ਕੋਲ ਪਏ ਹਨ। ਇਸ ਗੱਲ ਦੀ ਸ਼ਾਹਦੀ ਉਹ ਆਪ ਭਰਦੇ ਹਨ, "ਇਨ੍ਹਾਂ ਸਤਰਾਂ ਦੇ ਲੇਖਕ ਪਾਸ ਇਕ ਹੱਥ-ਲਿਖਤ ਪੋਥੀ ਹੈ।" — ਡਾ. ਲਾਂਬਾ ਜੀ। ਪ੍ਰੋ. ਪਦਮ ਜੀ ਖਰੜਿਆਂ ਬਾਰੇ ਤੇ ਬਾਣੀ ਬਾਰੇ ਇਹ ਸੂਚਨਾ ਦਿੰਦੇ ਹਨ, "ਆਪ ਦੀ ਰਚਨਾ ਵਧੇਰੇ ਰਾਗਾਂ ਵਿੱਚ

1. ਕਲਮ ਦੇ ਚਮਤਕਾਰ, ਪੰਨਾ 148

ਹੈ ਤੇ ਕੁਝ ਆਸਾਵਰੀਆਂ ਵੀ ਉਚਾਰੀਆਂ ਹਨ। ਆਸਾਵਰੀਆਂ ਠੇਠ ਪੰਜਾਬੀ ਵਿੱਚ ਹਨ ਤੇ ਬਾਕੀ ਸਬਦ ਸਲੋਕ ਸੰਤ ਭਾਸ਼ਾ ਵਿੱਚ। ਇਹ ਸਾਰੀ ਹੀ ਪ੍ਰੌਢ ਰਚਨਾ ਹੈ ਤੇ ਕਵੀ ਦੀ ਉੱਚੀ-ਸੁੱਚੀ ਕਾਵਿ-ਸ਼ਕਤੀ ਦਾ ਪ੍ਰਮਾਣ ਪੇਸ਼ ਕਰਦੀ ਹੈ ਮੇਰੇ ਪਾਸ ਦੋ ਖਰੜਿਆਂ ਵਿੱਚ ਨਨੂਏ ਭਗਤ ਦੀ ਰਚਨਾ ਹੈ, ਇਕ ਵਿੱਚ ਆਸਾਵਰੀਆਂ ਹਨ, ਦੂਜੇ ਵਿੱਚ 'ਬਾਨੀ ਨਨੂਏ ਭਗਤ ਜੀ ਕੀ ਹੈ।' 'ਸ਼ਬਦ ਸਲੋਕ' ਗ੍ਰੰਥ ਵਿੱਚ ਵੀ ਇਨ੍ਹਾਂ ਦੀ ਕੁਝ ਰਚਨਾ ਛਪੀ ਮਿਲਦੀ ਹੈ।[1]

ਨਨੂਆ ਭਗਤ ਦੀ ਬਾਣੀ ਵਿੱਚ ਪ੍ਰਭੂ ਪਿਆਰ ਦੇ ਬੇਰੋਕ ਤੇ ਡੂੰਘੇ ਝਰਨੇ ਵਗਦੇ ਪਏ ਹਨ। ਉਸ ਵਿੱਚ ਪ੍ਰਭੂ ਲਈ ਅਤਿ ਦਰਜੇ ਦਾ ਪ੍ਰੇਮ ਹੈ, ਪਿਆਰ ਤੇ ਵੈਰਾਗ ਹੈ। ਉਹ ਉਸ ਦੀ ਇਕ ਇਕ ਖੇਡ 'ਤੇ ਬਲ ਬਲ ਜਾਂਦਾ ਹੈ। ਉਸ ਦੀ ਬਾਣੀ ਵਿੱਚ ਪ੍ਰਭੂ-ਪਿਆਰ ਦੇ ਮਿਲਣ-ਸੁੱਖ ਦੀ ਮਸਤੀ ਵੀ ਹੈ ਅਤੇ ਦਰਦ-ਵਿਛੋੜੇ ਦਾ ਦੁੱਖ ਤੇ ਸੱਲ ਵੀ ਹੈ। ਉਹ ਆਪਣੇ ਪ੍ਰਭੂ ਨੂੰ ਸੱਜਣ, ਮੀਤ, ਜਾਨੀ ਕਹਿ ਕੇ ਤਾਂ ਸੰਬੋਧਨ ਕਰਦਾ ਹੀ ਹੈ, ਉਸ ਦੇ ਵੱਖ-ਵੱਖ ਨਾਵਾਂ ਦਾ ਗੁਣ-ਗਾਣ ਵੀ ਕਰਦਾ ਹੈ ਜਿਵੇਂ ਰਘਬੀਰ, ਗੋਬਿੰਦ, ਸਰਬੰਗ, ਪਰਮੇਸ਼ਰ, ਸੋਹੀ, ਕਾਨ੍ਹ, ਦੀਨਾਨਾਥ, ਚਤੁਰ ਬਿਹਾਰੀ, ਲੀਲ੍ਹਾ ਧਾਰੀ, ਈਸ, ਚਤਰ ਗਿਆਨੀ, ਪਰਮ ਧਿਆਨੀ, ਰਾਮ ਕ੍ਰਿਸ਼ਨ ਤੇ ਮਹਿਬੂਬ ਆਦਿ। ਪਾਰਬ੍ਰਹਮ ਦੇ ਇਹ ਸਾਰੇ ਰੂਪ ਹਰ ਪਲ ਹਰ ਘੜੀ ਉਸ ਦੇ ਰਗ ਰਗ, ਅੰਗ ਅੰਗ, ਪੂਰ ਪੂਰ, ਸਭ ਨੈਣਨ, ਸਭ ਨਾਸਕਾ, ਸਭ ਕੰਨਾਂ, ਰਸਨਾ, ਸਾਥੀਆਂ, ਸਭ ਚਰਨਾਂ, ਸਭ ਸੀਸਾਂ ਵਿੱਚ ਡੂੰਘੇ ਸਮਾਏ ਹੋਏ ਹਨ। ਇਸ ਤੋਂ ਪਤਾ ਲੱਗਦਾ ਹੈ ਕਿ ਕਵੀ ਅਦਵੈਤਵਾਦੀ ਹੈ, ਪ੍ਰਭੂ ਨੂੰ ਸਰਵ-ਵਿਆਪਕ ਤੇ ਸਰਵੱਗ ਸਮਝਦਾ ਹੈ। ਉਹ ਪ੍ਰਭੂ 'ਕਿਤੇ ਨਨੂਆ ਤੇ ਕਿਤੇ ਬੜੋਂ ਕਹਾਉਂਦਾ ਹੈ। ਦੇਖੋ :

ਰਗ ਰਗ ਮੋਹਿ ਰਘਬੀਰ ਬਿਰਾਜੈ, ਗਾਤ ਗਾਤ ਮੋਹਿ ਗੋਬਿੰਦ ਸਾਜੈ।
ਅੰਗ ਅੰਗ ਸਰਬੰਗ ਨਿਵਾਸੀ, ਪੂਰ ਪੂਰ ਮੇਂ ਪਰਮੇਸ਼ਰ ਨਿਵਾਸੀ।
ਸਭ ਨੈਣਨ ਮਹਿ ਨੇਹੁ ਨਿਵਾਸਾ, ਸਭ ਨਾਸਕਾ ਮਹਿ ਸੋਹੰ ਕਾਸਾ।
ਸਭ ਕਾਨਨ ਮਹਿ ਕਾਨ ਕਲੋਲੈ, ਸਭ ਰਸਨਾ ਮਹਿ ਰਸਤਾ ਬੋਲੈ,
ਸਭ ਸਾਥਨ ਮਹਿ ਦੀਨਾਨਾਥ, ਸਭ ਕਾਹੂ ਕੇ ਬਸਿਓ ਸਾਥ।
ਸਭ ਚਰਨਨ ਮੇਂ ਚਤੁਰ ਬਿਹਾਰੀ, ਬਲਿ ਬਨਿ ਖਿਚਰੇ ਲੀਲਾਧਾਰੀ।
ਸਭ ਸੀਸਨ ਕੇ ਓਪਰਿ ਸੀਸਿ, ਸਭ ਕਹੂ ਕਉ ਕਹੀਏ ਈਸ।

1. ਕਲਮ ਦੇ ਚਮਤਕਾਰ, ਪੰਨਾ 188

ਸਭ ਸੁਰਤਿਆਂ ਮਹਿ ਚਤਰ ਗਿਆਨੀ, ਅੰਤਰ ਬਾਹਰ ਪਰਮ ਧਿਆਨੀ।
ਅਪਨੀ ਮਾਨ ਲੀਏ ਬਿਗਸਾਵੈ, ਕਹਿ ਨਨੂਆਂ ਬਹੁੰ ਬਡੋ ਕਹਾਵੈ॥

ਨਨੂਆ ਭਗਤ ਸਮਾਧੀ ਦੀ ਉਸ ਉੱਚ ਅਵਸਥਾ ਵਿੱਚ ਪੁੱਜੇ ਹੋਏ ਮਹਾਤਮਾ ਸਨ ਜਿਸ ਨੂੰ ਦਰਸ਼ਨ ਸ਼ਾਸਤਰ ਵਿੱਚ ਨਿਰ ਵਿਕਲਪ ਸਮਾਧੀ ਦਾ ਨਾਂ ਦਿੱਤਾ ਜਾਂਦਾ ਹੈ। ਸੁੰਨ ਸਮਾਧੀ ਵਿੱਚ ਇਕ ਅਜਿਹੀ ਸਥਿਤੀ ਪੈਦਾ ਹੋ ਜਾਂਦੀ ਹੈ ਜਿਸ ਵਿੱਚ ਮੈਂ ਤੇ ਤੂੰ ਦਾ ਕੋਈ ਭੇਦ ਹੀ ਨਹੀਂ ਰਹਿ ਜਾਂਦਾ ਹੈ। ਸੋ ਅਤੇ ਹਮ, ਜਾਂ ਸੋ ਤੇ ਅਹੰ ਦਾ ਮਿਲਿਆ ਦੂਜਿਆ ਰੂਪ ਸੋਹੰ ਹੈ। ਸੰਤ ਨਨੂਆ ਜੀ ਵਾਰ ਵਾਰ ਸੋਹੰ ਦਾ ਜ਼ਿਕਰ ਕਰਦੇ ਹਨ। ਇਕ ਰੂਪ ਉੱਪਰ 'ਸਭ ਨਾਸਕਾ ਮਹਿ ਸੋਹੰ ਵਾਸਾ' ਵਿੱਚ ਅਸੀਂ ਦੇਖ ਚੁੱਕੇ ਹਾਂ। 'ਸੋਹੰ' ਅਵਸਥਾ ਨੂੰ ਦਰਸਾਉਂਦੇ ਕੁਝ ਹੋਰ ਦ੍ਰਿਸ਼ਟਾਂਤ ਵੇਖੋ :

ਮੈਂ ਨਾਹੀ ਸਭ ਕਿਛ ਤੂੰ,
ਤਾਰ ਤਾਰ ਕਰਿ ਸੋਧ ਡਿਠੋਸੇ, ਸਭ ਕਪੜੇ ਵਿਚੁ ਇਕੋ ਰੂੰ।
ਜੋਤਿ ਪਰਕਾਸੀ ਨਿਕਲਿ ਨੱਠਾ, ਮੂਹਿ ਕਾਲ ਕਰਿ ਹਉਮੈ ਧੂੰ।
ਨਨੂਆ ਰਗਿ ਰਗਿ ਰਾਮ ਪਰਗਾਸਿਆ। ਸੋਹੰ ਸੋਹੰ ਬੋਲੈ ਲੂੰ॥

ਸੰਤ ਕਵੀ ਸੋਹੰ ਦਾ ਹੋਕਾ ਗਲੀ ਗਲੀ ਦਿੰਦਾ ਫਿਰਦਾ ਹੈ। ਉਸ ਨੇ ਗੁਰੂ ਦੇ ਸ਼ਬਦ ਉੱਤੇ ਦ੍ਰਿੜ੍ਹਤਾ ਨਾਲ ਭਜਨ-ਬੰਦਗੀ ਕੀਤੀ ਅਤੇ 'ਪਰਮਪਦ' ਦੀ ਪ੍ਰਾਪਤੀ ਕਰ ਲਈ ਹੈ। ਉਸ ਦਾ ਮਨ ਸੁਰਤਿ ਸ਼ਬਦ ਵਿੱਚ ਜੁੜ ਗਿਆ ਹੈ। 'ਸੋਹੰ' ਨੂੰ ਉਹ ਇਕ ਅਜਿਹਾ ਕੁਹਾੜਾ ਸਮਝਦਾ ਹੈ ਜਿਸ ਨਾਲ ਉਸ ਨੇ ਪ੍ਰਭੂ ਤੇ ਜੀਵ ਵਿਚਾਲੇ ਰੋੜਾ ਬਣ ਕੇ ਖਲੋਤੇ ਹਉਮੈ ਦੇ ਬੰਧਨ ਨੂੰ ਕੱਟ ਕੇ ਪਰੇ ਵਗਾਹ ਮਾਰਿਆ ਹੈ। ਮਦਮਸਤੀ ਦੇਖਣ ਵਾਲੀ ਹੈ :

ਹਾਂ ਵੇ ਲੋਕਾ ਦੇਨੀਆਂ ਹੋਕਾ, ਗੋਬਿੰਦ ਅਸਾਂ ਲੋੜੀਦਾ ਵੇ। ਰਹਾਉ।
ਗੁਰ ਸ਼ਬਦ ਦ੍ਰਿੜਾਇਆ, ਪਰਮਪਦ ਪਾਇਆ, ਸੁਰਤਿ ਸ਼ਬਦ ਮਨੁ ਜੋੜੀਦਾ ਵੇ।
ਸੋਹੰ ਦਾ ਹਥ ਪਕੜਿ ਕੁਹਾੜਾ, ਹਉਮੈ ਬੰਧਨ ਤੋੜੀਦਾ ਵੇ।
ਇਹ ਮਨ ਮੱਤਾ ਹਰੀ ਰੰਗ ਰੱਤਾ, ਮੁਰਗ ਨਾਹੀ ਮੋੜੀਂਦਾ ਵੇ।
ਨਿਤ ਨਿਤ ਖਸਮ ਸਮਾਲੇ ਨਨੂਆ, ਕਿਆ ਭਰਵਾਸਾ ਖੋੜੀਦਾ ਵੇ।

ਪ੍ਰਭੂ ਨਾਲ ਉਹ ਨੇੜਤਾ ਅਨੁਭਵ ਕਰਕੇ ਹੀ ਉਸ ਨੂੰ ਜ਼ਾਲਮ ਤੇ ਜਾਨੀ ਕਰਕੇ ਸੰਬੋਧਨ ਕਰਦਾ ਹੈ। ਭਗਤ ਉਸ ਵੱਲ ਦੇਖਦਾ ਹੈ, ਪਰ ਉਹ ਹੈ ਕਿ ਮਟਕ ਮਟਕ ਤੁਰਿਆ ਹੀ ਜਾਂਦਾ ਹੈ। ਜਿਸ ਵਿਅਕਤੀ ਨੂੰ ਪ੍ਰੇਮ ਦੀ ਚੋਟ ਲੱਗ ਜਾਵੇ ਉਹ ਪਾਣੀ ਤੱਕ ਨਹੀਂ ਮੰਗ ਸਕਦਾ। ਜ਼ਰਾ ਇਸ ਪਦ ਵਿਚਲੀ ਮਸਤੀ, ਪ੍ਰਭੂ ਸੰਗ ਨੇੜਤਾ, ਪ੍ਰੇਮ ਦੇ ਬਾਣਾਂ ਦੀ ਛਹਿਬਰ, ਅਤੇ ਵਾਰ ਵਾਰ ਉਸ ਉੱਤੇ ਕੁਰਬਾਨੀ ਜਾਣ ਦੀ ਤੀਬਰ ਇੱਛਾ ਦੇ ਦਰਸ਼ਨ ਕਰੋ। 'ਕੁਰਬਾਨੀਂ' ਸ਼ਬਦ ਦੇ ਦੁਹਰਾਉ ਨਾਲ ਵਿਸ਼ੇ ਦੀ ਡੂੰਘਾਈ ਕਿਵੇਂ ਵਧਾਈ ਜਾ ਸਕਦੀ ਹੈ, ਨਨੂਆ ਨੂੰ

ਇਹ ਕਾਵਿ-ਚਾਤਰੀ ਵੀ ਕੁਦਰਤ ਵਲੋਂ ਹੀ ਮਿਲੀ ਹੋਈ ਸੀ। ਦੇਖੋ :

ਅਹੁ ਦੇਖ ਜ਼ਾਲਮ ਜਾਂਦਾ ਜਾਨੀ,
ਭਵਾਂ ਕਮਾਨ ਬਾਣ ਪਲਕਾਂ ਦੇ, ਖਿਚ ਖਿਚ ਤਕ ਤਕ ਲਾਵਾਂ ਕਾਨੀ।
ਜੈਨੂੰ ਘਾਉ ਪ੍ਰੇਮ ਦੇ ਲਾਗੇ, ਸੋ ਮੂਲ ਨ ਮੰਗਦਾ ਪਾਣੀ।
ਕੁਰਬਾਨੀ, ਕੁਰਬਾਨੀ, ਨਨੂਆ ਕੁਰਬਾਨੀ ਕੁਰਬਾਨੀ।

ਸਾਡੇ ਸੰਤ ਕਵੀ ਨਨੂਆ ਜੀ ਪ੍ਰਭੂ-ਪ੍ਰੇਮ ਦੇ ਡੂੰਘੇ ਅੰਮ੍ਰਿਤ ਸਰੋਵਰ ਵਿੱਚ ਇਕੱਲੇ ਹੀ ਛਾਲ ਨਹੀਂ ਮਾਰਦੇ ਸਗੋਂ ਸਾਰੇ ਜੱਗ ਨੂੰ ਵੀ ਨਾਲ ਲੈ ਕੇ ਕੁੱਦਦੇ ਹਨ। ਇਸ ਗੱਲ ਤੋਂ ਉਨ੍ਹਾਂ ਨੇ ਪਰਮਾਰਥੀ ਸੁਭਾਉ ਦਾ ਵੀ ਗਿਆਨ ਹੁੰਦਾ ਹੈ ਅਤੇ ਉਸ ਮਸਤੀ ਦਾ ਵੀ ਪਤਾ ਚੱਲਦਾ ਹੈ ਜਿਸ ਨੂੰ ਸ਼ਾਹ ਹੁਸੈਨ ਨੇ ਕਦੇ 'ਸਵਾ ਸੇਰ ਕੀ ਮਸਤੀ' ਕਿਹਾ ਸੀ। ਇਹ ਬਉਰੀ ਤੇ ਭਉਰੀ ਜੀਵਾਤਮਾ ਆਪਣੀ ਹਸਤੀ ਮਿਟਾ ਕੇ ਹੀ ਨਾਮ ਦੀ ਮਸਤੀ ਜਾਂ ਖੁਮਾਰੀ ਪਾ ਸਕੀ ਹੈ। ਹਰਿ ਦੀ ਲੀਲ੍ਹਾ ਸੁਣ ਸੁਣ ਕੇ, ਹਰਿ ਦੇ ਚਰਨਾਂ ਵਿੱਚ ਮੱਥਾ ਰਗੜ ਰਗੜ ਕੇ ਇਹ ਜੀਵਾਤਮਾ ਪੂਰੀ ਤਰ੍ਹਾਂ ਛਿਕ ਗਈ ਹੈ। ਹੁਣ ਇਸ ਬਾਉਲੀ ਦੇ ਮਨ ਮੰਦਰ ਵਿੱਚ ਨਿੱਜ ਪ੍ਰਕਾਸ਼ ਹੋ ਗਿਆ ਹੈ ਅਤੇ ਅਨਭੈ ਦੀ ਲਟਕ ਜਾਗ ਪਈ ਹੈ। ਹਰਿ ਤੇ ਹਰ ਦਾ ਬਿਨੋਦੀ ਨਨੂਆ ਉਸ ਪ੍ਰਭੂ ਦੇ ਅਗੰਮੀ ਪ੍ਰੇਮ-ਪਿਆਰ ਨਾਲ ਹੁਣ ਪੂਰਣ ਤੌਰ 'ਤੇ ਵਿਕਸਿਤ ਹੋ ਚੁੱਕਾ ਹੈ। ਉਹ ਆਪ ਤਾਂ ਤਰਿਆ ਹੀ ਹੈ, ਨਾਲ ਹੋਰ ਵੀ ਹਜ਼ਾਰਾਂ ਨੂੰ ਤਾਰ ਗਿਆ ਹੈ :

ਰਾਮ ਰਸ ਪੀਵਤ ਹੀ ਅਲਸਾਨਾ
ਪਾਈ ਮਸਤੀ ਖੋਈ ਹਸਤੀ, ਅਲਮਸਤੀ ਪਰਵਾਨਾ।ਰਹਾਉ।
ਨੈਨ ਛਕੇ ਹਰਿ ਹਰਿ ਦਰਸਨ, ਬੈਨ ਛਕੇ ਹਰਿ ਹਰਿ ਮਾਧਾ।
ਕਾਨ ਛਕੇ ਹਰਿ ਲੀਲ੍ਹਾ ਸੁਨ ਸੁਨ, ਹਰਿਚਰਨਨ ਪਰ ਮਾਥਾ।
ਨਿੱਜ ਪ੍ਰਕਾਸ਼ ਅਨਭੈ ਕੀ ਲਟਕੇ, ਅੰਗ ਅੰਗ ਮੇ ਬਉਰੀ।
ਤਾਤੇ ਕਬਹੂੰ ਨ ਆਵੇ ਅਉਧੂ, ਜਨਮ ਮਰਨ ਕੀ ਭਉਰੀ।
ਵਾਹ ਵਾਹ ਨਨੂਆ ਬਿਗਸਾਨਾ, ਹਰਿ ਹਰਿ ਰਸਿਕ ਬਨੋਦੀ।
ਕੂਦ ਪੜਿਓ ਅੰਮ੍ਰਿਤ ਸਾਗਰ ਮਹਿ, ਸਭ ਜੱਗ ਕੋ ਲੈ ਗੋਦੀ॥

ਹੁਣ ਨਨੂਆ ਭਗਤ ਚੌਥੇ ਪਦ ਵਿੱਚ ਚੜ੍ਹ ਚੁੱਕਾ ਹੈ। ਉਹ ਜਾਗਰਤ, ਸੁਪਨ ਤੇ ਸੁਸੁਪਤੀ ਨੂੰ ਛੱਡ ਕੇ ਤੁਰੀਆ ਪਦ ਦੇ ਚੌਥੇ ਡੰਡੇ 'ਤੇ ਜਾ ਚੜ੍ਹਿਆ ਹੈ ਜਿੱਥੇ ਜਾ ਕੇ ਨਾ ਸਥੂਲ ਦਾ ਭਾਨ ਰਹਿੰਦਾ ਹੈ ਅਤੇ ਨਾ ਸੂਖ਼ਮ ਦਾ। ਇਹ ਉਹ ਪਰਮ-ਉੱਚ ਪਦ ਹੈ ਜਿੱਥੇ ਨਿਰਵੈਰਤਾ ਹੈ, ਨਿਹਕਲੰਕ ਹੈ, ਨਿਹਕਾਮਨਾ ਹੈ। ਦੇਖੋ ਸੰਤ ਕਵੀ ਦਾ ਪ੍ਰੇਮ-ਪਿਆਰ ਦਾ ਸਾਗਰ ਕਿਵੇਂ ਡੁਲ੍ਹ ਡੁਲ੍ਹ ਪੈਂਦਾ ਹੈ। ਸੰਤ ਜੀ ਉਨ੍ਹਾਂ ਲੋਕਾਂ ਦੀ ਮਤ ਤੇ ਦੁੱਖ ਦੇ ਹੰਝੂ ਕੇਰਦੇ ਹਨ ਜਿਨ੍ਹਾਂ ਲੋਕਾਂ ਨੇ ਗੰਗਾ ਸਾਗਰ ਤੇ ਸੰਗਮ ਦਾ ਸ਼ੁੱਧ ਜਲ ਤਾਂ ਤਿਆਗ ਦਿੱਤਾ ਹੈ ਅਤੇ

ਨਹਿਰਾਂ ਦਾ ਪਾਣੀ ਪੀਂਦੇ ਫਿਰਦੇ ਹਨ ਅਰਥਾਤ ਵਿਸ਼ਾਲ ਅੰਮ੍ਰਿਤ ਸਰੋਵਰ ਤਿਆਗ ਕੇ ਜੋ ਛੱਪੜਾਂ 'ਤੇ ਭੱਜੇ ਫਿਰਦੇ ਹਨ ਅਤੇ ਜਿਨ੍ਹਾਂ ਨੇ ਹਰਿ ਨਾਮ ਦਾ ਅੰਮ੍ਰਿਤਮਈ ਭੋਜਨ ਤਾਂ ਛੱਡ ਦਿੱਤਾ ਹੈ, ਪਰ ਜ਼ਹਿਰ ਭਰਿਆ ਭੋਜਨ ਛਕਦੇ ਫਿਰਦੇ ਹਨ। ਪ੍ਰੇਮ ਦੀਆਂ ਲਹਿਰਾਂ ਨਾਲ ਉੱਛਲ ਉੱਛਲ ਉਹ ਸ਼ਹੁ ਸਾਗਰ ਦੇਖੋ ਤਾਂ ਸਹੀ। ਜੋ ਸ੍ਰੀ ਧਰਮ ਹੈ ਜਾਂ ਭਾਗਵਤ ਧਰਮ ਹੈ, ਇਹ ਬੜਾ ਰਹੱਸ ਭਰਿਆ ਹੈ, ਗਹਿਰ-ਗੰਭੀਰ ਲੋਕਾਂ ਦਾ ਧਰਮ ਹੈ। ਪਰ ਹੇ ਪ੍ਰਭੂ ਤੂੰ ਸਾਡੇ ਨਾਲ ਅੱਖਾਂ ਤਾਂ ਲਾਉਂਦਾ ਏਂ ਪਰ ਨਜ਼ਰ ਨਹੀਂ ਆਉਂਦਾ। ਇਹ ਤਾਂ ਕਹਿਰਾ ਧੋਖਾ ਹੈ। ਸਾਧਕ ਆਪਣੀ ਪ੍ਰਾਪਤੀ ਬਾਰੇ ਦੱਸ ਕੇ ਬਹੁਤ ਸੁਖੀ ਹੋ ਰਿਹਾ ਹੈ :

ਸ੍ਰੀ ਧਰਮ ਮਹਿਰਾਂ ਦਾ, ਗੰਭੀਰਾਂ ਗਹਿਰਾਂ ਦਾ। ਰਹਾਉ।
ਅਖੀਂ ਲਾਵੇ ਨਜ਼ਰਿ ਨ ਆਵੇਂ, ਏਹੋ ਧੋਖਾ ਕਹਿਰਾਂ ਦਾ।
ਗੰਗਾ ਸਾਗਰ ਸੰਗਮ ਤਿਆਗੇ, ਨਰੁ ਪਾਣੀ ਪੀਂਦਾ ਨਹਿਰਾਂ ਦਾ।
ਹਰਿ ਹਰਿ ਅੰਮ੍ਰਿਤ ਭੋਜਨ ਤਿਆਗੇ, ਨਰੁ ਭੋਜਨ ਭੁੰਚੈ ਜ਼ਹਿਰਾਂ ਦਾ।
ਦੇਖੋ ਉਛਲਿ ਉਛਲਿ ਪਉਂਦਾ, ਸਾਗਰ ਭਰਿਆ ਲਹਿਰਾਂ ਦਾ।
ਚਉਕੇ ਚੜ੍ਹਿ ਕੇ ਨਨੂਆ ਦੇਖੇ, ਉੱਚਾ ਪਦ ਨਿਰਵੈਰਾਂ ਦਾ।

ਨਨੂਆ ਭਗਤ ਦੀ ਬਾਣੀ ਦੀਆਂ ਅਨੇਕ ਤੁਕਾਂ ਨੇ ਸਤਿਕਥਨਾਂ ਦਾ ਰੂਪ ਧਾਰ ਲਿਆ ਹੈ, ਜਿਵੇਂ :

- ਯਾ ਦੇਹੀ ਕੋ ਕਾਲ ਗ੍ਰਾਸੈ ਜੈਸੇ ਪਾਣੀ ਲਊਨ ਸੋ
- ਜਿਤ ਵਲ ਦੇਖਾਂ ਤਿਤ ਵਲ ਦਿਸਦਾ ਇਕੋ ਨਨੂਆ ਯਾਰ
- ਜੈਨੂ ਘਾਉ ਪ੍ਰੇਮ ਦੇ ਲਗੇ ਸੋ ਮੂਲ ਨ ਮੰਗਦਾ ਪਾਣੀ।

ਨਨੂਆ ਭਗਤ ਜੀ ਦੀ ਬਾਣੀ ਦੇ ਹੋਰ ਉਦਾਹਰਣ ਦੇਖੋ ਜੋ ਪਿਆਰਾ ਸਿੰਘ ਪਦਮ ਦੀ ਪੁਸਤਕ 'ਕਲਮ ਦੇ ਚਮਤਕਾਰ' ਵਿੱਚੋਂ ਲੈ ਕੇ ਇੱਥੇ ਪੇਸ਼ ਕੀਤੇ ਗਏ ਹਨ :

## ਬਿਸ਼ਨਪਦੇ ਜਮਾਲਾਂ ਨਨੂਏ ਜੀ ਕੇ

ਤੁਧ ਬਿਨੁ ਸੱਜਣ ਜਾਣੈ ਨਾਹੀਂ, ਕੋਈ ਮੇਰੇ ਦਿਲ ਦੀ ਵੋ
ਦਰਦ ਤੁਸਾਡਾ ਵਸਤੀ ਦਿਲ ਦੀ, ਖਿਨ ਖਿਨ ਜਾਂਦੀ ਮਿਲਦੀ ਵੋ
ਕਾਤੀ ਉਪਰਿ ਕਾਤੀ ਤੇਰੀ, ਕਾਤੀ ਆਵੈ ਛਿਲਦੀ ਵੋ
ਕਿਉਂ ਕਰਿ ਨਾਕਿ ਵੰਞਾਏ ਨਨੂਆ, ਹਿਲੋ ਅਵੇਹੀ ਹਿਲਦੀ ਵੋ।੧।

ਹਸਿ ਹਸਿ ਤੇਰਾ ਵੇਖਣ ਸਜਣਾ, ਸਾਡੇ ਦਿਲ ਦੀ ਸ਼ਾਦੀ ਵੋ

ਇਕਾ ਮਸਤੀ ਦੂਹਾਂ ਅੰਦਰਿ, ਕਿਥੇ ਨਰ ਤੇ ਮਾਦੀ ਵੇ
ਕਿਉਂ ਤੇਰੇ ਦਰ ਤੇ ਦਾਦ ਨ ਪਾਵੈ, ਜੋ ਆਵੇ ਫਰਿਆਦੀ ਵੇ
ਹੱਦ ਹੱਦ ਵਿੱਚ ਬੇਹੱਦ ਖੇਲੈ, ਏਹਿ ਨਨੂਏ ਦਾ ਹਾਦੀ ਵੇ।੨।

ਜੁਗੁ ਜੁਗੁ ਜੀਵੇ ਸੱਜਣ ਅਸਾਡਾ, ਦੀਨ ਦੁਨੀ ਦੀ ਓਟ ਵੇ
ਇਕੁ ਖਰਾ ਕਰਿ ਬੱਧਾ ਗੰਢੀਂ, ਰਹਿਆ ਨ ਦੁਬਿਧਾ ਖੋਟ ਵੇ
ਜੋ ਕੁਝ ਹੋਣਾ ਹੈ ਸੋ ਹੋਵੇ, ਸਿਰ ਦੀ ਸੁਟੀ ਪੋਟ ਵੇ
ਨਨੂਆ ਬਿਨੁ ਸਰਨੀਂ ਨਹੀਂ ਪਾਈਐ, ਭਲੇ ਬੁਰੇ ਕੋ ਛੋਟ ਵੇ।੩।

ਸੱਜਣ ਦੇ ਵਲਿ ਨੈਣ ਅਸਾਡੇ, ਦਿਨ ਤੇ ਰਾਤੀ ਖੁਲ੍ਹੇ ਵੇ
ਦਰਸ਼ਨ ਪੂਰੇ ਸਦਾ ਹਜ਼ੂਰੇ, ਵਤਣ ਫੁਲ੍ਹੇ ਫੁਲ੍ਹੇ ਵੇ
ਸੁਰਗ ਨਰਕ ਤ੍ਰਿਣ ਸੁੱਕੇ ਵਾਂਗੂ, ਦਿਤੇ ਬਲਦੇ ਚੁਲ੍ਹੇ ਵੇ
ਨਨੂਆ ਦੀਵਾ ਟਿਕੈ ਨ ਇਕ ਪਲ, ਚਉਵਾਇਆ ਜਾਂ ਝੁਲੇ ਵੇ।੪।

ਦਰਦ ਤੁਸਾਡਾ ਦਾਰੂ ਸਾਡਾ, ਲਗਾ ਦਿਲ ਤੇ ਰਹਿੰਦਾ ਵੇ
ਸੂਲ ਸਹਮ ਗ਼ਮ ਕਉੜੇ ਕਉੜੇ, ਮਿਠ ਕਰ ਕੇ ਸਹਿੰਦਾ ਵੇ
ਜਾਣ ਨ ਦੇਈ ਆਪਿ ਨ ਜਾਈ, ਬੂਹਾ ਮੱਲ ਮੱਲ ਬਹਿੰਦਾ ਵੇ
ਨਨੂਆ ਸਮਝਿ ਨ ਕੁਛ ਆਵੇ, ਇਹ ਜ਼ਾਲਮੁ ਕਿਆ ਕਹਿੰਦਾ ਵੇ।੫।

ਪਾਇਆ ਘੁੰਮ ਘੁਮੁੰਦੇ ਸੱਜਣ, ਅੰਙਣ ਸਾਡੇ ਫੇਰਾ ਵੇ
ਲੂੰ ਲੂੰ ਅੰਦਰਿ ਹੋਇ ਮੁਕੀਮੀ, ਕੀਤੋਸੁ ਆਪਣਾ ਡੇਰਾ ਵੇ
ਧੋਖਾ ਸੰਸਾ ਕੋਇ ਨ ਰਹਿਓ, ਕੋੜੀ ਦੁਬਿਧਾ ਕੇਰਾ ਵੇ
ਨਨੂਆ ਆਪਿ ਆਰਸੀ ਅੰਦਰਿ, ਸਚੇ ਸੱਚਾ ਹੇਰਾ ਵੇ।੬।

ਤੇਰਾ ਦੁਖ ਦਿਲਾਸਾ ਮੈਨੂੰ, ਦੀਨ ਦੁਨੀ ਦੀ ਓਟ ਵੇ
ਮੱਲ੍ਹਮ ਦੀ ਪਰਵਾਹ ਨ ਕਾਈ, ਵਾਹੁ ਤੁਸਾਡੀ ਚੋਟ ਵੇ
ਲਗੀ ਤੇਰੀ ਪ੍ਰੀਤਿ ਅਨੋਖੀ, ਦੇਇ ਨ ਇਕ ਪਲ ਛੋਟ ਵੇ
ਲੋਟ ਪੋਟ ਲੁਟ ਲੀਤੀ ਨਨੂਆ, ਵਾਹ ਤੁਸਾਡੀ ਲੋਟ ਵੇ।੭।

ਤੇਰਾ ਓੜ ਓੜ ਵੇਖਣ ਮੈਨੂੰ, ਜੋ ਕਰਦਾ ਸੋ ਕਰਦਾ ਵੇ
ਮੁੰਨੇ ਸਿਰ ਤੇ ਸਓ ਸਓ ਬੋਦੀ, ਬੋਦੀ ਉਤੇ ਧਰਦਾ ਵੇ
ਤੈਨੂੰ ਕਦ ਹੀ ਦਰਦ ਨ ਆਵੈ, ਸੁਣਿ ਸਾਈ ਬੇਦਰਦਾ ਵੇ।
ਨਨੂਆ ਭੀ ਹੁਣ ਏਹੋ ਮੰਗੈ, ਏਹੋ ਤੁਹਥੋਂ ਸਰਦਾ ਵੇ।੮।

ਤੇਰੀ ਚੁਖ ਕੁ ਡਾਤੀ ਮੈਨੂੰ, ਸਭ ਦੁਖਾਂ ਦੀ ਕਾਤੀ ਵੇ
ਦੇਂਦੀ ਕਦੇ ਨ ਰੱਜੇ ਮੂਲੇ, ਵਾਹੁ ਵਾਹੁ ਕਿਆ ਦਾਤੀ ਵੇ
ਲਾਈ ਝੜੀ ਰਹੈ ਅੰਮ੍ਰਿਤ ਦੀ, ਅਠਿ ਪਹਰ ਦਿਹੁ ਰਾਤੀ ਵੇ
ਨਨੂਏ ਉਪਰਿ ਡੁਲ੍ਹ ਡੁਲ੍ਹ ਪਉਂਦੀ, ਵਾਹੁ ਵਾਹੁ ਕਿਆ ਮਾਤੀ ਵੇ।੯।

ਤੇਰਿਆਂ ਪੈਰਾਂ ਦੀ ਚੁਖ ਮਿਟੀ, ਮੇਰੇ ਸਿਰ ਦੀ ਤਾਜ ਵੇ
ਇਹ ਕਦੇ ਨ ਡੋਲੇ ਜੁਗੁ ਜੁਗੁ ਕਾਇਮ, ਤੇਰਾ ਦਿਤਾ ਰਾਜ ਵੇ
ਗਰਬ ਪ੍ਰਹਾਰੀ ਬਿਰਦ ਤੁਸਾਡਾ, ਹੋਹੁ ਗਰੀਬ ਨਿਵਾਜ ਵੇ
ਨਨੂਆ ਅਠ ਪਹਰ ਭਰ ਤੁਹਨੂੰ, ਏਹੋ ਵਡਾ ਕਾਜ ਵੇ।੧੦।

## ਆਸਾਵਰੀਆਂ

ਤੇਰਾ ਦਰਸ਼ਨ ਮੇਰੀਆਂ ਅੱਖੀਂ, ਸੁਰਮੇ ਵਾਂਗੂ ਘੁੰਮਾਂ ਵੇ
ਜਿਤ ਵਲ ਚਰਨ ਸੰਤਾਂ ਦੇ ਲਗਨ, ਸੋ ਜਾਈ ਉਤਿ ਉਤਿ ਚੁੰਮਾ ਵੇ।ਰਹਾਉ।
ਰਾਤੀ ਡੀਹੇਂ ਮਨ ਤਨ ਅੰਤਰਿ, ਤੇਰੀਆਂ ਉਠਨਿ ਧੁੰਮਾਂ ਵੇ
ਘਰ ਦਾ ਸਾਈਂ ਘਰ ਵਿੱਚ ਲੱਧਾ, ਨਨੂਆ ਬਲਿ ਬਲਿ ਹੰਮਾ ਵੇ।੧।

ਤੇਰਾ ਦਰਸਨੁ ਮੇਰੀਆਂ ਅੱਖੀਂ, ਘੁੰਮ ਰਹਿਆ ਵਿਚਿ ਧਾਰੀ ਵੇ
ਬਿਰਹੁ ਦੇ ਅਸਵਾਰ ਥੀਓਸੇ, ਜੈਂਦੀ ਚੜਤਲ ਭਾਰੀ ਵੇ
ਤੇਰਾ ਮੇਰਾ ਦਿਸਦਾ ਨਾਹੀ, ਪਾਈ ਪ੍ਰੇਮ ਗੁਬਾਰੀ ਵੇ
ਵਿਹੜੇ ਦੇ ਵਿਚਿ ਸੱਜਣ ਲੱਧਾ, ਨਨੂਆ ਵਾਰੀ ਵਾਰੀ ਵੇ।੨।

ਤੇਰੇ ਦਰ ਤੇ ਸੱਥਰ ਲੱਥੇ, ਕੀਚੇ ਜੋ ਕਛੁ ਕਰਨਾ ਵੇ
ਚਰਨ ਕੰਵਲ ਸ਼ਾਂਤ ਸੁਖ ਦਾਤਾ, ਮੇਰੇ ਸਿਰ ਤੇ ਧਰਨਾ ਵੇ
ਨਨੂਏ ਸੁਣਿਆ ਬਿਰਦ ਤੁਸਾਡਾ, ਸਚੇ ਅਸਰਨ ਸਰਨਾ ਵੇ।੩।

ਆਇਆ, ਸੱਜਣ ਚਾਈਆ ਮੇਰਾ
ਸਾਰਾ ਅੰਙਣ ਮਲ ਕਰੀਹੇ, ਅੱਖੀਂ ਦੇ ਵਿਚ ਜਿਸਦਾ ਡੇਰਾ
ਦੂਰ ਹਜ਼ੂਰਾ ਪਰੇ ਪਰੇਰਾ, ਨੇਰੇ ਹੀ ਤੇ ਅਤਿ ਨੇਰਾ
ਨਨੂਆ ਤਿਸ ਪਰਿ ਘੋਲਿ ਘੁਮਾਯਾ, ਘਟਿ ਘਟਿ ਅੰਦਰਿ ਜਿਸਦਾ ਡੇਰਾ।੪।

ਆਇਆ ਸੱਜਣ ਘਰਿ ਲਟਕੰਦਾ

ਇਕਸੇ ਝਾਤੀ ਸਚੇ ਦੀ ਵੇ, ਭੁਲ ਗਇਆ ਸਭ ਡੂਠਾ ਧੰਧਾ
ਅੰਦਰਿ ਬਾਹਰਿ ਚਾਨਣ ਹੋਇਆ, ਖੁਲ ਗਇਆ ਤਨ ਮਨ ਦਾ ਜੰਦਾ
ਵਾਹੁ ਵਾਹੁ ਕਿਆ ਬਣਿਆ ਨਨੂਆ, ਆਪੇ ਸਾਹਿਬੁ ਆਪੇ ਬੰਦਾ।੫।

ਆਇਆ ਸੱਜਣ ਹੱਸਦਾ ਹੱਸਦਾ
ਲੂੰ ਲੂੰ ਅੰਦਰਿ ਲਟਕ ਲਗਾਈ, ਰਗ ਰਗ ਅੰਦਰਿ ਰਸਦਾ ਰਸਦਾ
ਕਿਸੇ ਲੱਧਾ ਸਾਰਾ ਅੱਧਾ, ਸਭੋ ਕੋਈ ਦਸਦਾ ਦਸਦਾ
ਨਨੂਆ ਦਾਵਨਿ ਪਕੜਿ ਖੜੋਤਾ, ਕਿਸ ਵਲਿ ਜਾਸੀ ਨਸਦਾ ਨਸਦਾ।੬।

ਵਾਹੁ ਵਾਹੁ ਨੀ ਸੁੰਧਰ ਮੁਹਰਾਂ ਦਾ
ਅੱਖੀਂ ਦੇਖੇ ਨਦਰਿ ਨ ਆਵੈ, ਏਹਿ ਭੀ ਧੋਖਾ ਕਹਰਾਂ ਦਾ।੧।ਰਹਾਉ।
ਦੇਖੋ ਉਛਲਿ ਉਛਲਿ ਪਉਂਦਾ, ਸਾਗਰ ਭਰਿਆ ਲਹਰਾਂ ਦਾ
ਗੰਗਾ ਸਾਗਰ ਸੰਗਮ ਛੋਡੇ, ਪਾਣੀ ਪੀਏ ਨਹਰਾਂ ਦਾ
ਸਭ ਰਯਤਿ ਵਿਚ ਇਕੋ ਰਘੁਪਤਿ, ਹਾਕਮ ਸਭਨਾ ਸ਼ਹਰਾਂ ਦਾ
ਚਉਥੇ ਚੜ੍ਹ ਕੇ ਵੇਖੇ ਨਨੂਆ, ਉਚਾ ਟਿੱਬਾ ਡਹਰਾਂ ਦਾ।੭।

## ਕਾਫ਼ੀ

ਸਾਨੂੰ ਸਾਈਂ ਲਗਾ ਪਿਆਰਾ
ਰੋਕੋ ਰੋਕੀ ਸਉਦਾ ਬਣਿਆ ਭਨ ਪਿਆ ਉਧਾਰਾ।੧।ਰਹਾਉ।
ਹਰ ਸੂਰਤਿ ਵਿਚਿ ਸਾਈਂ ਡਿਠਾ, ਚੁਕਾ ਸਭੋ ਲਾਰਾ
ਘਰ ਦਾ ਪਿਆਰਾ ਘਰ ਵਿਚ ਮਿਲਿਆ, ਨਨੂਆ ਵਾਰੋ ਵਾਰਾ।

## ਸ਼ਬਦ

ਹਾਂ ਵੇ ਦੇਨੀ ਹਾਂ ਹੋਕਾ, ਗੋਬਿੰਦ ਅਜਾਂ ਲੋੜੀਦਾ ਵੇ।ਰਹਾਉ।
ਗੁਰਸ਼ਬਦ ਦ੍ਰਿੜਾਇਆ ਪਰਮਪਦ ਪਾਇਆ, ਸੁਰਤਿ ਸ਼ਬਦ ਮਨ ਜੋੜੀਦਾ ਵੇ
ਸੋਹੰ ਦਾ ਹਥਿ ਪਕੜਿ ਕੁਹਾੜਾ, ਹਉਮੈ ਬੰਧਨ ਤੋੜੀਦਾ ਵੇ
ਏਹ ਮਨ ਮਤਾ ਹਰਿ ਰੰਗ ਰਤਾ, ਮੁਹਰਾ ਨਾਹੀ ਮੋੜੀਦਾ ਵੇ
ਨਿਤ ਨਿਤ ਖਸਮ ਸਮਾਲਹੁ ਨਨੂਆ, ਕਿਆ ਭਰਵਾਸਾ ਖੋੜੀ ਦਾ ਵੇ।
(ਸਿਰੀਰਾਗ)

ਸਾਈਂ ਮਾਨੂੰ ਆਪਣਾ ਕਰਿ ਰਖੁ
ਛਡਿ ਨ ਮੂਲੇ ਕਰਿ ਸਾਈਂ ਅਪਣਾ, ਤੇਰਾ ਪਤਿਤ ਪਾਵਨ ਪੱਖ।੧।ਰਹਾਉ।
ਤੂ ਸਾਹਿਬ ਅਗਮ ਅਡੋਲ ਹੈਂ, ਮੈਂ ਦਰਿ ਤੇਰੇ ਪਿਆ ਕੱਖ
ਜੇ ਹਸਿ ਕਹਹਿਂ ਟੁਕ 'ਆਉ ਨਨੂਆਂ' ਮੈਂ ਜਾਣਾ ਪਾਏ ਲੱਖ।।੧।

ਰਾਮ ਰਸ ਪੀਵਤ ਹੀ ਤ੍ਰਿਪਤਾਨਾ
ਕੋਟਿ ਜਨਮ ਕਾ ਭੂਖਾ ਦੇਖਹੁ, ਇਕ ਪਲ ਮਾਹਿ ਅਘਾਨਾ।੧।ਰਹਾਉ।
ਤ੍ਰਿਸਨਾ ਸਤ ਸੰਤੋਖ ਰੂਪ ਧਰਿ, ਮਨ ਚੰਚਲ ਥਿਤ ਪਾਈ
ਲੂੰਬ ਲੇਟ ਕੇ ਸਿੰਘ ਭਈ ਹੈ, ਦੇਖਹੁ ਅਚਰਜ ਭਾਈ।੨।
ਕਾਮ ਕ੍ਰੋਧ ਲੋਭ ਅਹੰਕਾਰਾ, ਇਹ ਸਭ ਮਾਰਿ ਨਸਾਏ
ਸ਼ਾਂਤਿ ਸਹਜ ਖਿਮਾ ਅਰੁ ਧੀਰਜ, ਇਹ ਸਭ ਘਰਹਿ ਵਸਾਏ।੩।
ਤ੍ਰਿਗੁਣ ਅਤੀਤ ਪਰਮ ਪਦੁ ਪਾਇਆ, ਮਿਟਿਓ ਮੋਹ ਅਧਿਆਸਾ
ਵਾਹੁ ਵਾਹੁ ਕੈਸੇ ਤ੍ਰਿਪਤਾਨੇ, ਨਨੂਆ ਵਡੋ ਪਿਆਸਾ।੪।
(ਰਾਗ ਆਸਾ)

ਦੋ ਦਿਨ ਕੇ ਮਿਜਵਾਨ ਬਿਗਾਰਹਿ ਕਉਨ ਸੋਂ
ਬੁਰਾ ਭਲਾ ਕਾਹੂ ਸੇ ਨ ਕਹੀਐ, ਨੀਕੇ ਰਹੀਐ ਮੋਨ ਸੋਂ।੧।ਰਹਾਉ।
ਯਾ ਦੇਹੀ ਕੋ ਕਾਲ ਗ੍ਰਾਸਹਿ, ਜੈਸੇ ਪਾਨੀ ਲੋਨ ਸੋਂ।੧।
ਨਿਜ ਘਰਿ ਵਾਸ ਕੀਉ ਜਾਇ ਨਨੂਏ, ਕਹਾਂ ਕਾਜ ਇਸ ਭਉਨ ਸੋਂ।੨।

ਰੀ ਧੰਨ ਭਾਗ ਹਮਾਰੇ ਸੱਜਣ ਦੇ ਗਲਿ ਬਹੀਆਂ
ਤਪਤ ਬੁਝੀ ਸ਼ਾਂਤਿ ਪਦੁ ਪਾਏ, ਤਨ ਮਨ ਸੀਤਲ ਭਈਆ।੧।ਰਹਾਉ।
ਸੋਹੀਂ ਪਿਆਲਾ ਸਤਿਗੁਰ ਦੀਆ, ਹਉਮੈ ਬਿਸਰ ਸਭਿ ਗਈਆ।੧।
ਜਤ ਕਤ ਪੂਰਨ ਏਕਉ ਨਨੂਆ, ਦੂਸਰਿ ਕੋਉ ਨਹੀਆ।੨।
(ਰਾਗ ਮਾਲੀ ਗਉੜਾ)

ਲਗਾ ਮੈਨੂੰ ਲਾਲ ਜੀ ਕਾ ਹੇਤੁ
ਲਗਾ ਨ ਛੋਡੇ ਮੂਲ ਕਦਾਹੀ, ਪ੍ਰੇਮ ਵਾਂਗੂ ਪ੍ਰੇਤੁ।੧।ਰਹਾਉ।
ਦੇਖਿ ਦਰਸਨ ਤ੍ਰਿਪਤਿ ਆਵਹਿ, 'ਵਾਂਗੂ ਪਾਨੀ ਰੇਤ।੧।
ਚੋਰੁ ਨਨੂਏ ਨੂੰ ਲੈ ਗਇਆ, ਨਨੂਏ ਨ ਦਿਤਾ ਭੇਤੁ।੨।

ਅਸਾਨੂੰ ਸਾਈਂ ਦਰਸ ਦਿਖਾਇਆ
ਖੁਲ੍ਹੀ ਬੰਦੀ ਡੁੱਲ੍ਹੀ ਨੈਣੀ, ਹਸਦਾ ਹਸਦਾ ਆਇਆ।੧।ਰਹਾਉ।
ਪਿਆਰ ਆਪਣਾ ਭਰਿ ਭਰਿ ਬੁਕੀ, ਮੇਰੇ ਮਨਿ ਤਨਿ ਪਾਇਆ

ਨਨੂਏ ਨੂੰ ਹੋਰੁ ਜਾਇ ਨ ਕਾਈ, ਧਾ ਸਿਰ ਪੈਰਾਂ ਤੇ ਲਾਇਆ।

(ਰਾਗ ਕੇਦਾਰਾ)

ਬਰਸੈ ਪ੍ਰੇਮ ਪ੍ਰੀਤਿ ਕੀ ਧਾਰ
ਮਨ ਤਨ ਅੰਤਰਿ ਸੀਨਾ ਭੀਨਾ, ਲੂੰ ਲੂੰ ਖੁਲ੍ਹੀ ਬਹਾਰ।੧।ਰਹਾਉ।
ਘਟ ਘਟ ਅੰਤਰਿ ਜੋਤਿ ਪ੍ਰਕਾਸੀ ਬਿਜਲੀ ਜਿਉਂ ਚਮਕਾਰੁ।੧।
ਜਿਤ ਵਲਿ ਦੇਖਾਂ ਤਿਤ ਵਲਿ ਦਿਸਦਾ, ਇਕੋ ਨਨੂਆ ਯਾਰ।੨।

ਸ਼ਾਮ ਘਨ ਬਹੁੜਿਓ ਭਲੀ ਕਰੀ
ਅੰਗ ਅੰਗ ਸਰਬੰਗੀ ਠਾਕੁਰ, ਰਹਿਓ ਲਾਇ ਝਰੀ।੧।ਰਹਾਉ।
ਸਮਤਾ ਦਹਦਿਸ ਭਰਪੂਰ 'ਲੀਨੀ, ਧਰਣਿ ਅਕਾਸ ਹਰੀ
ਨਨੂਆ ਚਾਤ੍ਰਿਕ ਪੀਆ ਪੀਆ ਟੇਰੇ, ਵਾਂਕੀ ਟਰ ਨ ਟਰੀ।

ਸ਼ਯਾਮ ਘਨ ਗਰਜਿਓ ਸਿਰ ਪਰਿ ਆਇ
ਅਨਹਦ ਘੋਰ ਸੁਣਾਈ ਬਾਨੀ, ਬਰਖਾ ਪ੍ਰੇਮ ਲਗਾਇ।੧।ਰਹਾਉ।
ਮਿਟਿਓ ਆਪ ਤਾਪ ਸਭ ਖੋਇਓ, ਅੰਗ ਸੰਗ ਸੀਅਰਾਇ।੨।
'ਨਨੂਆਂ' ਚਾਤ੍ਰਿਕ ਢੀਲ ਕਹਾਂ, ਅਬ ਰਾਗ ਮਲ੍ਹਾਰੈ ਗਾਇ।੩।

ਸ਼ਾਮ ਘਨ ਬਹੁਰਿਓ, ਆਪ ਸੰਭਾਰਿਓ
ਸੁਰਤਿ ਧਰਨਿ ਅਤਿ ਪਾਇ ਪਿਆਸੀ, ਗਿਆਨ ਨੀਰ ਭਰਿ ਡਾਰਿਓ।੧।ਰਹਾਉ।
ਕਾਮ ਕ੍ਰੋਧ ਲੋਭ ਮੋਹ ਅਹੰਕਾਰਾ, ਇਹ ਸਭ ਤਾਪ ਨਿਵਾਰਿਓ।੨।
ਨਨੂਆ ਚਾਤ੍ਰਿਕ ਪੀਆ ਪੀਆ ਕਰਤਾ, ਏਕ ਬੂੰਦ ਤੇ ਤਾਰਿਓ।੩।

(ਰਾਗ ਮਲਾਰ)

ਹਰਿ ਸਿਮਰਨ ਕਉ ਦਾਉ ਹੈ ਭਾਈ
ਹਰਿ ਸਿਮਰਨ ਕਉ ਦਾਉ
ਸਾਸ ਸਾਸ ਜੋ ਆਵਹਿ ਜਾਵਹਿ
ਲਗੇ ਘਾਵਾਂ ਉਪਰਿ ਘਾਉ।੧।ਰਹਾਉ।
ਸੁਰਤਿ ਸੰਮਾਰਉ ਜਨਮ ਨਾ ਹਾਰਉ
ਲੋਹੇ ਜੈਸਉ ਤਾਉ ।੨।
ਨਨੂਆ ਜੋ ਯਹ ਖੇਤ ਬਿਚਾਰਹਿ
ਸੋ ਰਾਵਨ ਕੋ ਰਾਉ।੨।

(ਰਾਗ ਖਮਾਚ)

## ਕਲਿਆਣ

ਲਟਕ ਮਟਕ ਤੈਂਡੀ ਲੁਟ ਲੀਤੀ
ਝਾਤੀ ਪਾਵਣ ਕੰਡ ਵਲਾਵਣ, ਵਗਹਿ ਕਾਤੀ ਲੋਹੂ ਪੀਤੀ।੧।ਰਹਾਉ।
ਨੇਹੀ ਮਾਰਨ ਖ਼ੂਨ ਗੁਜ਼ਾਰਨ, ਦੇਸ ਤੁਸਾਡੇ ਦੀ ਏਹਾ ਰੀਤੀ।੨।
ਅੱਗੇ ਭਿ ਤੈਂਕੂੰ ਕਹੀਂ ਡਿਠਾ ਸਾਈਂ, ਕੇ ਨਨੂਏ ਕੀ ਕਾਈ ਚੋਰੀ ਕੀਤੀ।੩।

ਦੇਖਹੁ ਕਿਹ ਬਿਧਿ ਕੈਬਰ ਮਾਰਿਆ
ਸੁਧਿ ਬੁਧਿ ਭੂਲ ਗਈ ਸਭ ਤਨ ਕੀ, ਨਹੀਂ ਅਪਨਾ ਆਪੁ ਸੰਮਾਰਿਆ।੧।ਰਹਾਉ।
ਪ੍ਰੇਮ ਪੈਕਾਮ ਲਗਾਇ ਪ੍ਰਭੁ ਅਪਨਾ, ਧੜ ਸੌਂ ਸੀਸ ਉਤਾਰਿਆ।੨।
ਦੂਰ ਦੂਰ ਸਭ ਲੋਕ ਕਹਤ ਹੈਂ, ਨਨੂਏ ਨਿਕਟਿ ਨਿਹਾਰਿਆ।੩।

ਆਹੁ ਦੇਖ ਜ਼ਾਲਮ ਜਾਂਦਾ ਜਾਨੀ
ਭਵਾਂ ਕਮਾਣ ਬਾਣ ਪਲਕਾਂ ਦੇ,
ਖਿਚ ਖਿਚ ਤੱਕ ਤੱਕ ਲਾਂਦਾ ਕਾਨੀ।੧।ਰਹਾਉ।
ਜੈ ਨੂੰ ਘਾਉ ਪ੍ਰੇਮ ਦੇ ਲਗੇ, ਮੂਲ ਨ ਮੰਗਦਾ ਪਾਨੀ
ਕੁਰਬਾਨੀ ਕੁਰਬਾਨੀ ਨਨੂਆ, ਕੁਰਬਾਨੀ ਕੁਰਬਾਨੀ।

ਸਾਈਂ ਤੇਰੇ ਮੁਖ ਦੇਖਣ ਦਾ ਚਾਉ
ਮੈਨੂੰ ਏਹੋ ਅਉਸਰ ਸਜਣਾ, ਤੈਨੂੰ ਭੀ ਹੁਣ ਏਹੋ ਦਾਉ।੧।ਰਹਾਉ।
ਚਿਤ ਭਿ ਨ ਆਵਹਿ, ਭੁਲ ਭਿ ਨ ਜਾਵਹਿ
ਲਗਦੇ ਘਾਵਾਂ ਉਤੇ ਘਾਉ
ਨਨੂਏ ਸਿਰ ਦੀ ਕਾਣ ਨ ਕਾਈ
ਰਹਿੰਦੋ ਰਹਹੁ ਭਾਵੇ ਜਾਂਦੋ ਜਾਉ।

ਦਰ ਤੇਰੇ ਤੇ ਪਾਵਾਂ ਘਰ ਵੇ
ਵਾਹੁ ਵਾਹੁ ਭਾਗਾਂ ਦਾ ਭਰ ਵੇ।੧।ਰਹਾਉ।
ਦਰ ਤੇਰੇ ਤੇ ਰਹਾਂ ਖਲੋਤਾ, ਸਿਰ ਤੇ ਸੋਹੇ ਫਾਟਾਂ ਚੋਤਾ
ਪੇਟੋਂ ਭੁਖਾ ਮਾਰੇ ਪਾਲਾ, ਵਾਹ ਵਾਹ ਰਾਜ ਭੁਪਾਲਾ।੧।
ਦਰ ਤੇਰੇ ਦੀ ਧੂੜਿ ਧਣੀ, ਮੱਥੇ ਮੇਰੇ ਨਾਲਿ ਬਣੀ
ਸਿਰ ਤੇ ਪਾਣੀ ਢੋਵਾਂ ਆਪੁ। ਵਾਹੁ ਵਾਹੁ ਵਾਹੁ ਰਾਜ ਪ੍ਰਤਾਪੁ।੨।
ਸੱਜੇ ਹੱਥ ਬੁਹਾਰੀ ਸੋਹੈ, ਮਥੇ ਛਜਿ ਵਿਚਾਰਾ ਮੋਹੈ।

ਦਰ ਝਾੜਨ ਦੀ ਟਹਿਲ ਬਣੀ, ਵਾਹੁ ਵਾਹੁ ਸ੍ਰਿਸਟਿ ਕੇ ਧਣੀ।੩।
ਝੱਖੜ ਮੀਂਹ ਝਕੋਲੇ ਦੇਹੀ, ਫਾਟੀ ਗੋਦੜੀ ਤੜ ਕਰ ਸੇਈ
ਬੈਸਨ ਨੂੰ ਸੂਕੀ ਨਹੀਂ ਜਾਇ, ਵਾਹ ਵਾਹ ਸੁਖ ਕਹਿਓ ਨ ਜਾਇ।੪।
ਨਨੂਏ ਦੇ ਹੁਣ ਵੱਡੇ ਭਾਗ, ਜੇ ਪਾਵਾਂ ਤੇਰੇ ਦਰ ਦੀ ਲਾਗ।
ਏਦੂੰ ਹੋਰ ਨ ਮੰਗਾ ਕੁਝ, ਮੈਂਡਾ ਹਾਲ ਨ ਤੈਥਹੁ ਗੁਝ।੫।

ਦਿਲ ਮਹਿਰਮ ਦਿਲ ਵਿਚ ਆਇ ਰਹਿਆ
ਆਇ ਰਹਿਆ ਮਨ ਭਾਇ ਰਹਿਆ।੧।ਰਹਾਉ।
ਮਨ ਨੂੰ ਭਾਵਣ ਅਖੀਆਂ ਸਾਵਣ, ਚਿਤ ਨੋ ਚੇਟਕ ਲਾਇ ਰਹਿਆ
ਨੈਣ ਝਰੋਖੇ ਅੰਮ੍ਰਿਤ ਪੋਖੇ, ਲੂੰ ਲੂੰ ਵਿਚਿ ਸਮਾਇ ਰਹਿਆ
ਨਨੂਏ ਦੇ ਹਡ ਹਡ ਵਿਚ, ਉਹ ਪਾਰੇ ਵਾਂਗੂ ਧਾਇ ਰਹਿਆ।

ਆਪਾ ਪਾਇਓ ਜੋ ਕਛੁ ਸੁਨਤੇ
ਮਨ ਚੰਚਲ ਦੀ ਚਾਂਦੀ ਬੈਨੀ, ਸੋਹੰ ਸੋਹੰ ਧੁਨਤੇ।੧।ਰਹਾਉ।
ਸੂਤ ਨਿਹਾਰਤ ਹਾਰ ਪਰੇ ਹੈਂ, ਤਾਣਾ ਬਾਣਾ ਉਣਤੇ
ਮਿਲਿਆ ਸਰਬ ਦਇਆਲ ਪਿਆਰਾ, ਗੁਣ ਤੇ ਔ ਨਿਰਗੁਣ ਤੇ।

ਮੈਂ ਨਾਹੀਂ ਪ੍ਰਭੂ ਸਭ ਕਿਛੁ ਤੂੰ
ਤਾਰ ਤਾਰ ਕਰਿ ਸੋਧਿ ਡਿਠੋ ਸੋ, ਸਭ ਕਪੜੇ ਵਿਚ ਇਕੋ ਰੂੰ।੧।ਰਹਾਉ।
ਜੋਤਿ ਪ੍ਰਕਾਸ਼ੀ ਨਿਕਲਿ ਨੱਠਾ, ਮੂੰਹ ਕਾਲਾ ਕਰ ਹਉਮੈ ਧੂੰ
ਨਨੂਆ ਰਗਿ ਰਗਿ ਰਾਮ ਪ੍ਰਕਾਸਿਆ, ਸੋਹੰ ਸੋਹੰ ਬੋਲਹਿ ਲੂੰ।

ਦੇਖਹੁ ਮਾਈ ਸਰਣ ਪਾਲਣ ਹਰੀ
ਲੋਕ ਬੇਦ ਪੁਕਾਰਤੇ, ਗਜ ਗ੍ਰਾਹ ਸਿਉਂ ਜੋ ਕਰੀ।੧।ਰਹਾਉ।
ਗਹਿ ਕੇਸ ਆਨੀ ਸਭਾ ਮਹਿੰ, ਨੈਨਹੁੰ ਲਗਾਈ ਝਰੀ
ਅੰਬਰ ਚਲੇ ਅੰਬਰ ਛੁਹਨ ਕੋ, ਧਰਨਿ ਕੇਤਕ ਭਰੀ।੨।
ਕਹਾਂ ਲਉ ਉਸਤਤਿ ਬਖਾਨਉ, ਲਜਾਇ ਬਾਨੀ ਡਰੀ
ਜੈਸੇ ਲੇਨ ਪੁਤਰੀ ਸਿੰਧੁ ਮੈਂ, ਤੈਸੇ ਜਾਤ ਨਨੂਏ ਰਰੀ।੩।

ਹਰਿ ਦਰਸਨ ਡਿਠਾ ਹੋਰ ਕੀ ਦਿਸੇ
ਜਲ ਤਰੰਗ ਮਾਇਆ ਕੀ ਰਚਨਾ, ਜੋ ਉਪਜਹਿ ਸੋ ਧਸੇ।੧।ਰਹਾਉ।
ਚਿਟੇ ਚਾਵਲ ਗਲ ਜਿਨ੍ਹਾਂ ਦੀ, ਮਿਸ ਕਿਉਂ ਭਾਵੈ ਤਿਸੈ
ਨਨੂਆ ਸਾਹਿਬ ਤਦ ਹੀ ਪਾਏ, ਜਬ ਹਉਮੈ ਛਾਲਾ ਫਿਸੇ।੨।

ਦਰਸਨ ਦਿਤੜਾ ਦੀਨ ਦਇਆਲੁ
ਮਾਇਆ ਕਉਣ ਭਰਮਾਵੈ ਤਿਸ ਨੂੰ, ਕਉਣ ਵਿਚਾਰਾ ਕਾਲੁ।੧।ਰਹਾਉ।
ਗਤਿ ਅਉਗਤਿ ਦੇ ਸਿਰ ਤੇ ਛਾਈ, ਨਰਕ ਸੁਰਗ ਦੇ ਪਾਈ ਨਾਲਿ
ਵਾਹੁ ਵਾਹੁ ਨਨੂਏ ਦੇ ਮਾਥੇ, ਹਾਲ ਹਾਲ ਦਰ ਹਾਲ।੨।
(ਰਾਗ ਕਲਿਆਣ)

ਰਾਮ ਰਸ ਮੀਠੋ ਰੇ ਭਾਈ
ਕੋਈ ਜਨ ਪੀਵਹਿ ਪ੍ਰੀਤਿ ਲਗਾਇ।੧।ਰਹਾਉ।
ਜੋ ਪੀਵਹਿ ਸੋ ਜੁਗ ਜੁਗ ਜੀਵਹਿ, ਬਹੁੜ ਨ ਤ੍ਰਿਸ਼ਨਾ ਲਾਗਹਿ ਆਇ
ਸੋਹੰ ਪਿਆਲਾ ਸਤਿਗੁਰ ਦੀਆ, ਸਾਸ ਸਾਸ ਅਘਾਇ
ਆਵਰ ਬਾਵਰ ਦਸ਼ਾ ਨਿਆਰੀ, ਆਠ ਪਹਿਰ ਘੁਮਾਇ
ਸਦਾ ਅਲਮਸਤ ਦਿਵਾਨੇ ਦਾਨੇ, ਨਿਜ ਸਰੂਪ ਛਕੇ ਛਕਿ ਛਾਇ
ਰਾਮ ਰਸ ਮਾਤੇ ਰਾਮ ਰਸ ਜਾਤੇ, ਰਾਮ ਰੰਗ ਰਾਤੇ ਆਇ
ਨਨੂਆ ਵਾਂ ਕੀ ਚਰਣ ਧਰਿ ਲੈ, ਮਸਤਕ ਰਹਹੁੰ ਲਗਾਇ।

ਰੋਮਿ ਰੋਮਿ ਮਹਿੰ ਰਾਮ ਦੁਹਾਈ
ਰਾਮ ਬਿਨਾ ਕੋਈ ਅਵਰੁ ਨ ਭਾਈ ।੧।ਰਹਾਉ।
ਰਗ ਰਗ ਮਹਿੰ ਰਘੁਬੀਰ ਬਿਰਾਜੈ, ਗਾਤਿ ਗਾਤਿ ਮੁੰਹੋ ਗੋਬਿਦੁ ਗਾਜੈ
ਅੰਗ ਅੰਗ ਸਰਬੰਗ ਨਿਵਾਸੀ, ਪੁਰ ਪੁਰ ਮਹਿ ਪਰਮੇਸਰ ਵਾਸੀ।
ਸਭ ਕਾਨਨ ਮਹਿੰ ਕਾਨ ਕਲੋਲੈ, ਸਭ ਰਸਨਾ ਮਹਿੰ ਰਮਤਾ ਬੋਲੈ।
ਸਭ ਹਾਥਨ ਮਹਿੰ ਦੀਨਾਨਾਥ, ਸਭ ਕਾਹੂੰ ਕੈ ਬਸਿਓ ਸਾਥ
ਸਭ ਚਰਨਨ ਮੈ ਚਤੁਰ ਬਿਹਾਰੀ, ਬਨ ਬਨ ਬਿਚਰੇ ਲੀਲਾ ਧਾਰੀ
ਸਭ ਸੀਸਨ ਕੇ ਊਪਰਿ ਸੀਸ, ਸਭ ਕਾਹੂੰ ਕਉ ਕਹੀਐ ਈਸ।
ਸਭ ਸਰਤਿਆਂ ਮਹਿੰ ਚਤੁਰ ਗਿਆਨੀ।
ਅੰਤਰਿ ਬਾਹਰਿ ਪਰਮ ਨਿਧਾਨੀ।
ਅਪਨੀ ਮਾਨ ਲੀਏ ਬਿਗਸਾਵਹਿ, ਕਹੂੰ ਨਨੂਆ ਕਹੂੰ ਬਡੋ ਕਹਾਵਹਿ।

# ਭਗਤ ਗੁਆਲ

ਇਕ ਗੁਆਲ ਕਵੀ ਬਹੁਤ ਪ੍ਰਸਿੱਧ ਕਵੀ ਹੋਇਆ ਹੈ। ਇਹ ਨਾਭਾ ਦਰਬਾਰ ਦਾ ਹਿੰਦੀ ਕਵੀ ਸੀ, ਪਰ ਇਹ ਨਿਰਾ ਕਵੀ ਸੀ, ਭਗਤ ਨਹੀਂ ਸੀ। ਭਗਤ ਗੁਆਲ ਦਾ ਸੰਬੰਧ ਸਾਡੇ ਗੁਰੂ ਸਾਹਿਬਾਨ ਨਾਲ ਅਤੇ ਸੇਵਾ ਪੰਥ ਦੇ ਮੋਢੀ ਭਾਈ ਸੇਵਾ ਰਾਮ ਜੀ ਨਾਲ ਬਹੁਤ ਨੇੜਲਾ ਰਿਹਾ ਹੈ। ਇਸ ਦੇ ਜਨਮ, ਪਿਤਾ ਤੇ ਖ਼ਾਨਦਾਨ ਬਾਰੇ ਪਿਆਰਾ ਸਿੰਘ ਪਦਮ ਲਿਖਦੇ ਹਨ, "ਇਹ ਛਿੱਬਰ ਘਰਾਣੇ ਵਿੱਚੋਂ ਪੈੜੇ ਦਾ ਪੋਤਰਾ, ਛੁੱਟੇ ਮੱਲ ਦਾ ਪੁੱਤਰ ਤੇ ਭਾਈ ਚੌਪਾ ਸਿੰਘ ਦਾ ਭਤੀਜਾ ਲੱਗਦਾ ਸੀ ਕਿ ਜੋ ਕਰਿਆਲਾ ਜ਼ਿਲ੍ਹਾ ਜੇਹਲਮ ਦਾ ਵਾਸੀ ਸੀ। ਇਹ ਉਮਰ ਭਰ ਗੁਰੂ ਤੇਗ ਬਹਾਦਰ ਜੀ ਨਾਲ ਰਿਹਾ। ਜਦੋਂ ਉਹ 1656 ਈਸਵੀ ਵਿੱਚ ਤੀਰਥ ਯਾਤਰਾ ਤੇ ਗਏ ਤਾਂ ਇਹ ਨਾਲ ਸੀ, ਬਨਾਰਸ ਤੇ ਪਟਨੇ ਵੀ ਨਾਲ ਰਿਹਾ। ਪਿੱਛੋਂ ਜਦ ਗੁਰੂ ਜੀ ਦੀ 1665 ਈਸਵੀ ਧਮਧਾਣ ਤੋਂ ਗ੍ਰਿਫ਼ਤਾਰੀ ਹੋਈ ਤਾਂ ਇਹ ਨਾਲ ਪਕੜਿਆ ਗਿਆ। ਗੁਰੂ ਜੀ ਦੀ ਸ਼ਹੀਦੀ ਦਿੱਲੀ 11 ਨਵੰਬਰ 1675 ਈਸਵੀ ਨੂੰ ਹੋਈ। ਮਾਲੂਮ ਹੁੰਦਾ ਹੈ ਕਿ ਸ਼ਹੀਦੀ ਬਾਅਦ ਵੈਰਾਗਵਾਨ ਹੋ ਕੇ ਸ਼ਾਇਦ ਇਹ ਕਿਤੇ ਡੇਹਰਾ ਇਸਮਾਇਲ ਖ਼ਾਂ ਵੱਲ ਚਲਿਆ ਗਿਆ ਕਿਉਂਕਿ ਸੇਵਾ ਪੰਥੀਆਂ ਦੇ ਸਾਹਿਤ ਵਿੱਚ ਇਸ ਦਾ ਬਾਰ ਬਾਰ ਜ਼ਿਕਰ ਹੈ।"[1]

ਗੁਆਲ ਭਗਤ ਨੇ ਕਾਫ਼ੀ ਲੰਮੀ ਉਮਰ ਭੋਗੀ ਹੈ। ਪ੍ਰੋ. ਪਦਮ ਹੁਰਾਂ ਨੇ ਹਰਿਦੁਆਰ ਦੀ ਇਕ ਪੰਡਾ ਵਹੀ ਤੋਂ ਪਤਾ ਕੀਤਾ ਹੈ ਜਿਸ ਅਨੁਸਾਰ ਪਤਾ ਲੱਗਦੈ ਕਿ ਭਗਤ ਗੁਆਲ ਜੀ ਸੰਨ 1730 ਈਸਵੀ ਵਿੱਚ ਹਰਿਦੁਆਰ ਗਏ ਸਨ।

ਡਾ. ਗੋਬਿੰਦ ਸਿੰਘ ਲਾਂਬਾ ਨੇ ਵੀ 'ਆਦਿ ਗ੍ਰੰਥ ਤੋਂ ਬਾਹਰਲੇ ਭਗਤ ਤੇ ਉਨ੍ਹਾਂ ਦਾ ਸਾਹਿਤ' ਪੁਸਤਕ ਵਿੱਚ ਭਗਤ ਗੁਆਲ ਦੀਆਂ ਕਾਵਿ-ਵੰਨਗੀਆਂ

1. ਪੰਜਾਬੀ ਮਾਝਾਂ ਤੇ ਆਸਾਵਰੀਆਂ, ਪੰਨੇ 30-31

ਦਿੱਤੀਆਂ ਹਨ। ਇਹ ਲਿਖਦੇ ਹਨ ਕਿ "ਆਪ ਦੇ ਜੀਵਨ ਦੇ ਵਿਸਥਾਰਤ ਹਾਲਾਤ ਨਹੀਂ ਮਿਲਦੇ। ਸ਼ਾਇਦ ਇਨ੍ਹਾਂ ਨੇ ਪ੍ਰੋ. ਪਦਮ ਜੀ ਦੀ ਪੁਸਤਕ ਨਹੀਂ ਵਾਚੀ ਹੋਵੇਗੀ, ਪਰ ਉਨ੍ਹਾਂ ਨੇ ਵੀ 'ਸੰਤ ਰਤਨ ਮਾਲ' ਦੀ ਸਾਖੀ ਤੇ ਇਹ ਸਿੱਧ ਕੀਤਾ ਹੈ ਕਿ ਭਗਤ ਗੁਆਲ ਜੀ ਭਾਈ ਸੇਵਾ ਰਾਮ ਜੀ ਦੇ ਸਮਕਾਲੀ ਸਨ। ਉਨ੍ਹਾਂ ਨੇ ਦੋਵਾਂ ਦੀ ਪਰਸਪਰ ਮੁਲਾਕਾਤ ਦਾ ਸਮਾਂ 1775 ਬਿਕਰਮੀ ਲਿਖਿਆ ਹੈ ਜੋ ਸੰਨ 1718 ਈਸਵੀ ਬਣਦਾ ਹੈ। ਡਾ. ਲਾਂਬਾ ਜੀ ਨੇ ਗੁਆਲ ਭਗਤ ਬਾਰੇ ਜਿਹੜੀ ਇਕ ਸਾਖੀ ਦੱਸੀ ਹੈ ਉਸ ਤੋਂ ਇਕ ਗੱਲ ਬੜੇ ਸਪੱਸ਼ਟ ਰੂਪ ਵਿਚ ਪ੍ਰਗਟ ਹੋ ਜਾਂਦੀ ਹੈ ਕਿ ਭਗਤ ਗੁਆਲ ਜੀ ਬੜੇ ਪਹੁੰਚੇ ਹੋਏ ਸੰਤ ਸਨ। ਉਨ੍ਹਾਂ ਦੀ ਕਥਾ-ਕੀਰਤਨ, ਪ੍ਰਵਚਨ, ਵਿਆਖਿਆ ਅਤੇ ਸਤਿਸੰਗ ਵਿੱਚ ਬਹੁਤ ਵੱਡੀ ਖਿੱਚ ਹੁੰਦੀ ਹੈ। ਸੰਤ ਸੇਵਾ ਦਾਸ ਜੀ ਵਰਗੇ ਮਹਾਂਪੁਰਸ਼ ਵੀ ਇਨ੍ਹਾਂ ਦੀ ਕਥਾ ਸੁਣਨ ਆਉਂਦੇ ਸਨ। ਗੁਰੂ ਸਾਹਿਬਾਨ ਦਾ ਸਤਿਸੰਗ ਤਾਂ ਗਵਾਲ ਜੀ ਪਹਿਲਾਂ ਹੀ ਲੰਮਾ ਸਮਾਂ ਕਰਦੇ ਰਹੇ ਹਨ। ਗੁਰਬਾਣੀ ਅਤੇ ਭਗਵਤ ਭਗਤੀ ਨਾਲ ਉਨ੍ਹਾਂ ਦਾ ਬਹੁਤ ਨੇੜੇ ਦਾ ਰਿਸ਼ਤਾ ਸੀ। ਹੁਣ ਉਹ ਸਾਖੀ ਦੇਖੋ :

"ਭਾਈ ਸੇਵਾ ਰਾਮ ਜੀ ਛੁਪ ਕੇ ਭਗਤ ਗੁਆਲ ਜੀ ਦੇ ਸਤਿਸੰਗ ਵਿੱਚ ਬੈਠੇ ਕਥਾ ਸੁਣਦੇ ਸਨ ਅਤੇ ਇਸ ਤਰ੍ਹਾਂ ਕਿੰਨਾ ਸਮਾਂ ਜਾਂਦੇ ਰਹੇ। ਇਕ ਵਾਰ ਭਗਤ ਗੁਆਲ ਜੀ ਨੇ ਗੁਰਬਾਣੀ ਦੀ ਇਕ ਤੁਕ 'ਮਛਲੀ ਵਿਛੁਨੀ ਨੈਣ ਰੁੰਨੀ, ਜਾਲ ਬਧਕ ਪਾਇਆ' ਦਾ ਅਰਥ ਸਤਿਸੰਗੀਆਂ ਤੋਂ ਪੁੱਛਿਆ ਪਰ ਕੋਈ ਨਾ ਦੱਸ ਸਕਿਆ। ਕੇਵਲ ਭਾਈ ਸੇਵਾ ਰਾਮ ਜੀ ਹੀ ਉਸ ਤੁਕ ਦੀ ਸੁੰਦਰ ਵਿਆਖਿਆ ਕਰ ਸਕੇ ਜਿਸ ਤੋਂ ਭਗਤ ਜੀ ਬਹੁਤ ਖ਼ੁਸ਼ ਹੋਏ।" ਸੇਵਾ ਪੰਥ ਵਾਲੇ ਮੰਨਦੇ ਹਨ ਕਿ ਭਗਤ ਗੁਆਲ ਜੀ ਡੇਰਾ ਇਸਮਾਇਲ ਖ਼ਾਨ ਦੇ ਵਾਸੀ ਸਨ। ਡਾ. ਰਤਨ ਸਿੰਘ ਜੱਗੀ ਅਨੁਸਾਰ, "ਇਸ ਦਾ ਸਾਧਨਾ ਖੇਤਰ ਡੇਰਾ ਇਸਮਾਇਲ ਖ਼ਾਨ ਸੀ।[1] ਡਾ. ਸਾਹਿਬ ਸਿੰਘ ਅਰਸ਼ੀ ਅਨੁਸਾਰ, "ਇਸ ਦਾ ਸਮਾਂ 18ਵੀਂ ਸਦੀ ਦਾ ਪਹਿਲਾ ਦਹਾਕਾ ਹੈ। ਸੰਤ ਰਤਨ ਮਾਲ ਅਨੁਸਾਰ, 'ਉਹ ਡੇਰਾ ਇਸਮਾਇਲ ਖ਼ਾਂ ਰਿਹਾ ਅਤੇ ਉੱਥੇ ਪਰਚਾਰ ਕੀਤਾ। ਇਹ ਸੇਵਾ ਦਾਸ ਦਾ ਸਮਕਾਲੀ ਸੀ। ਇਹ ਨਾਭਾ ਰਾਜ ਦਾ ਦਰਬਾਰੀ ਕਵੀ ਸੀ।[2] ਪਿਆਰਾ ਸਿੰਘ ਪਦਮ ਸੰਤ ਗੁਆਲ ਦਾਸ ਜੀ ਦੀ ਕਾਵਿ-ਕਲਾ ਬਾਰੇ ਕਾਫ਼ੀ ਨਿੱਗਰ ਵਿਚਾਰ ਰੱਖਦੇ ਹਨ, "ਇਹ ਪਹੁੰਚਿਆ ਹੋਇਆ ਮਹਾਂਪੁਰਸ਼ ਸੀ। ਇਸ ਦੀਆਂ ਮਾਝਾਂ ਅਨੁਭਵ ਵਾਲੀਆਂ, ਰੰਗ ਰਤੀਆਂ ਹਨ, ਨਾਲੇ ਸਿੱਖਿਆਦਾਇਕ

1. ਪੰਜਾਬੀ ਸਾਹਿਤ ਦਾ ਸਰੋਤ-ਮੂਲਕ ਇਤਿਹਾਸ ਭਾਗ ਤੀਜਾ, ਪੰਨਾ 130
2. ਪੰਜਾਬੀ ਕ੍ਰਿਸ਼ਨ-ਕਾਵਿ, ਪੰਨਾ 319

ਵੀ। ਇਤਿਹਾਸ ਤੋਂ ਪਤਾ ਲੱਗਦਾ ਹੈ ਇਸ ਦਾ ਪੁੱਤਰ ਹਰਿ ਜਸ ਰਾਇ ਚੰਗਾ ਲਿਖਾਰੀ ਸੀ ਜਿਸ ਨੇ ਗੁਰੂ ਗੋਬਿੰਦ ਰਾਇ ਜੀ ਨੂੰ ਅੱਖਰ ਲਿਖਣੇ ਸਿਖਾਏ ਸਨ। ਇਹ ਗੱਲ ਕੇਸਰ ਸਿੰਘ ਛਿੱਬਰ ਨੇ ਬੰਸਾਵਲੀਨਾਮੇ ਵਿੱਚ ਲਿਖੀ ਹੈ।

ਭਗਤ ਗੁਆਲ ਜੀ ਦੀ ਇਕ ਹੱਥ-ਲਿਖਤ ਬਾਣੀ ਦਾ ਖਰੜਾ ਡਾ. ਗੋਬਿੰਦ ਸਿੰਘ ਲਾਂਬਾ ਜੀ ਦੇ ਨਿੱਜੀ ਪੁਸਤਕਾਲੇ ਵਿੱਚ ਸੁਰੱਖਿਅਤ ਹੈ। ਉਨ੍ਹਾਂ ਅਨੁਸਾਰ ਕੁਝ ਹੋਰ ਬਾਣੀ ਕੁਝ ਇਕ ਪੁਰਾਤਨ ਪ੍ਰਕਾਸ਼ਿਤ ਪੁਸਤਕ ਵਿਚ ਵੀ ਦਰਜ ਹੈ। ਇਸ ਤਰ੍ਹਾਂ ਉਨ੍ਹਾਂ ਦੀ ਕਵਿਤਾ ਨੂੰ ਇਕ ਥਾਂ ਇਕੱਤਰ ਕਰਕੇ ਵਿਚਾਰ ਕੀਤੀ ਗਈ ਹੈ। ਡਾ. ਲਾਂਬਾ ਸਾਹਿਬ ਵੀ ਪਤਾ ਨਹੀਂ ਓਹਲਾ ਕਿਉਂ ਰੱਖ ਰਹੇ ਹਨ। ਉਨ੍ਹਾਂ ਨੇ ਇਹ ਦੱਸਿਆ ਹੈ ਕਿ ਉਨ੍ਹਾਂ ਦੇ ਪੁਸਤਕਾਲੇ ਵਿੱਚ ਪਏ ਖਰੜੇ ਵਿੱਚ ਬਾਣੀ ਦੇ ਕਿਹੜੇ ਕਾਵਿ-ਰੂਪ ਦਰਜ ਹਨ ਤੇ ਨਾ ਹੀ 'ਪੁਰਾਤਨ ਪ੍ਰਕਾਸ਼ਿਤ ਪੁਸਤਕ' ਦਾ ਨਾਂ ਹੀ ਲਿਖਣ ਦੀ ਖੇਚਲ ਕੀਤੀ ਹੈ। ਖ਼ੈਰ, ਆਪ ਨੇ ਭਗਤ ਗੁਆਲ ਜੀ ਦਾ ਜੋ ਸਮੁੱਚਾ ਮੁਲਾਂਕਣ ਕੀਤਾ ਹੈ, ਉਹ ਦੇਖੋ, "ਆਪ ਜੀ ਦੀ ਕਵਿਤਾ ਵਿੱਚ ਸਰਗੁਣ ਭਗਤੀ ਵੀ ਹੈ ਨਿਰਗੁਣ ਵੀ। ਕਿਤੇ ਕਿਤੇ ਸੂਫ਼ੀ ਰੰਗ ਵੀ ਹੈ। ਦਰਸ਼ਨ ਦੀ ਸਿੱਕ ਹੈ। ਬਿਰਹੋਂ ਦੇ ਦਰਦ ਹਨ, ਹੋਰ ਭਗਤਾਂ ਵਾਂਗ ਮੌਤ ਦਾ ਡਰ ਦੇ ਕੇ ਮਾਇਆ ਦੇ ਤਿਆਗ ਦੀ ਪ੍ਰੇਰਨਾ ਦਿੱਤੀ ਗਈ ਹੈ। ਬੋਲੀ ਠੇਠ ਪੰਜਾਬੀ ਹੈ ਤੇ ਅਲੰਕਾਰ ਘਰੋਗੀ ਵਰਤੇ ਹਨ। ਕਿਤੇ ਕਿਤੇ ਫ਼ਾਰਸੀ ਸ਼ਬਦਾਵਲੀ ਵੀ ਨਜ਼ਰ ਆਉਂਦੀ ਹੈ।"

- ਤੂੰ ਨਿਮਾਣਿਆਂ ਦਾ ਮਾਣੁ, ਮੈਨੂੰ ਦਰਸ਼ਨ ਦੇਹਿ ਮੇਰੇ ਰਾਮੁ।
  ਮੈਂ ਤਉ ਪਾਵਉ ਬਿਸ੍ਰਾਮ॥ ਰਹਾਉ॥
  ਜਬ ਤੇਰਾ ਦਰਸ਼ਨ ਪਾਵਾਂ ਤਬ ਬਹੁੜਿ ਨ ਜੂਨੀ ਆਵਾਂ।
  ਤੈਂ ਧੰਨੇ ਦਾ ਖੇਤ ਜਮਾਣਿਆ, ਤੈਂ ਅਜਾਮਲ ਗਤਿ ਪਹੁੰਚਾਇਆ
  ਪੀਪਾ ਰਵਿਦਾਸ ਨਾਮਾ, ਤੈਂ ਤਾਰੇ ਬਿਦਰ ਸੁਦਾਮਾ
  ਸੈਨਾ ਜਾਤ ਕੋ ਨਾਈ, ਤੈਂ ਨਾਮਦੇਉ ਕੀ ਛਾਨ ਛਵਾਈ।
  ਤੈਂ ਸਿਲ ਅਹਿਲਿਆ ਤਾਰੀ, ਆਈ ਦਾਸੁ ਗੁਆਲ ਦੀ ਵਾਰੀ॥
- ਹਰਿ ਦੇ ਘੁੰਘਰੀਆਲੇ ਵਾਲ, ਮੈਂ ਕੁਰਬਾਨੁ ਵੈਣੀ ਆਂ।
  ਓਲੇ ਘੋਲੇ ਵੈਨੀ ਆਂ, ਮੈਂ ਸਦਕੜੇ ਲੈਨੀ ਆਂ।
  ਹਰਿ ਦੇ ਘੁੰਘਰੀਆਲੇ ਵਾਲ। ਰਹਾਉ॥
  ਜੇ ਤੂੰ ਚਲਿਉਂ, ਮਥੁਰਾ ਨਗਰੀ,
  ਸਾਰੀ ਬਿਰਜ ਵਿਚਿ ਹੋਈਆਂ ਖਬਰੀਂ। ਮੈਂ ਭੀ ਚਲਸਾਂ ਨਾਲਿ॥

ਮੋਰੁ ਮੁਕਟੁ ਪੀਤੰਬਰ ਸੋਹੈ ਉਰ ਬੈਜੰਤੀ ਮਾਲ।
ਮਾਖਣ ਖਾਇ ਮਟਕੀਆਂ ਫੋਰੈ ਹਰਿ ਦਾ ਇਹ ਖ਼ਿਆਲੁ।
ਦਾਸ ਗੁਆਲ ਤੇਰਾ ਜਸ ਗਾਵੈ ਮੈਨੂੰ ਰਖ ਚਰਨਾ ਦੇ ਨਾਲਿ।

- ਮੇਰਾ ਮਾਰਗ ਅਟਕ ਨ ਕੀਜੇ ਵੇ ਲਾਲ ਗੋਰਸ ਲੈ।
ਗੋਰਸ ਲੈ ਭਾਵੈ ਮਾਖਨ ਲੈ।
ਮੈ ਜਾਨਤ ਹੀ ਬਲ ਤੇਰਾ ਵੇ।
ਤੂੰ ਛਾਡ ਅੰਚਲਾ ਮੇਰਾ ਵੇ।
ਮੈਂ ਦੇ ਰਹੀਆਂ ਕੰਸ ਦੁਹਾਈਆਂ ਵੇ।
ਤੂੰ ਛਾਡ ਕਾਨ ਲੰਗਰਾਈਆਂ ਵੇ।
ਮੇਰੀ ਮਟਕੀ ਫੋੜ ਗਵਾਈਆ ਵੇ।
ਸਭ ਗੁਆਲ ਬਾਲ ਲੁਟ ਖਾਈਆ ਵੇ।
ਇਤਨਾ ਜੋਰ ਨ ਕੀਜੈ ਵੇ ਲਾਲਾ ਗੋਰਸ ਮੰਗ ਕਰ ਲੀਜੇ ਵੇ।
ਤੇਰਾ ਗੁਆਲ ਦਾਸ ਜਸ ਗਾਵੈ।
ਰੁੱਠੀ ਗੁਆਰ ਕਾਨ੍ਹ ਮਨਾਵੈ।

- ਬੰਸਰੀ ਵਾਲੜਾ ਮੇਲ ਸਾਈਆਂ ਵੇ ਲਾਲ,
ਗੋਪੀਆਂ ਦਰਸਿ ਪਿਆਸੀਆਂ॥ ਰਹਾਉ॥
ਕਿਉਂਕਰਿ ਥੀਸੀ, ਮੈਂਡੀ ਜਾਲ ਸਾਈਆਂ ਵੇ,
ਲਾਲ ਬਝਹੁ ਸੁੰਦਰ ਸਾਂਵਰੇ।
ਬੈਠੇਹੁ ਮਨਹੁ ਵਿਸਾਰ ਸਾਈਆਂ ਵੇ,
ਲਾਲ ਕੁਬਜਾਂ ਦੇ ਸੰਗਿ ਰਚਿ ਰਹਿਓ।
ਇਕਤ ਵਾਰੀ ਬ੍ਰਿਜ ਆਓ ਸਾਈਆਂ ਵੇ,
ਲਾਲੁ ਦਾਸ ਗੁਆਲ ਦੀ ਬੇਨਤੀ।

- ਸਾਹਿਬ ਦਿਲ ਕਾਹਲ ਹੋਈ, ਮੈਂ ਨਿਮਾਣੀ ਸੱਡਸੀ।
ਬੇਪਰਵਾਹੀਆਂ ਤੂੰ ਛਾਡਿ ਜੀ॥ ਰਹਾਉ॥
ਸੋਵਣੁ ਬਹਿਣੁ ਅਰਾਮ ਨ ਆਵੈ, ਖਾਣਾ ਪੀਣਾ ਮੂਲ ਨ ਭਾਵੈ।
ਜ਼ਾਲਮ ਬਿਰਹੁੰ ਬਹੁਤ ਸਤਾਵੈ, ਸੁਖਿ ਗਏ ਸਭ ਛੱਡਿ ਜੀ।
ਸਾਡੇ ਹਾਲ ਨ ਮਹਰਮ ਕੋਈ, ਸੂਲਾਂ ਮਾਰ ਬਹੁ ਤੁਰਤ ਰੋਈ।
ਸਿੱਕ ਸਾਂਗ ਕਰਿ ਘਾਉ ਕੀਤੋਈ, ਮਰਨ ਪਇਆਸੇ ਹੱਡਿ ਜੀ
ਪਾਂਧੀ ਪੁੱਛਾਂ ਵਾਟ ਨਿਹਾਰੀ, ਠੰਢੇ ਸਾਸੁ ਨ ਦੇਵੇ ਵਾਰੀ।
ਇਸ਼ਕ ਦਰਿਆਓ ਬੰਦੀ ਮਨਤਾਰੀ, ਲਹਰੀ ਦੇ ਵਿਚ ਗੱਡਿ ਜੀ

ਦਾਸ ਗੁਆਲ ਮੈਂ ਸਦਕੇ ਜਾਵਾਂ, ਪਰਗਟਿ ਊਧੋ ਨੂੰ ਆਖ ਸੁਣਾਵਾਂ।
- ਆ ਮਿਲਿ ਪਿਆਰੇ ਮੈਂ ਜੀਂਵਦੀ ਭਾਵਾਂ, ਕਰਿ ਕਿਰਪਾ ਬਦੀ ਛੱਡਿ ਜੀ
ਕਾਰਣਿ ਪਿਆਰੇ ਨੀ ਮੈਂ ਲੱਖ ਉਲਾਮ੍ਹੇ ਸਹੰਣੀ॥ ਰਹਾਉ॥
ਲੱਗਾ ਨੇਹੁ ਜੈਂਦੇ ਸੇਤੀ, ਸਹਾਂ ਨ ਵਿਥੁ ਪਲਕਾਂ ਜੇਤੀ।
ਆਲਮ ਕਿਉਂ ਸਮਝਾਵੇ ਏਤੀ, ਮੈਂ ਡਿਠੈ ਬਾਝ ਨ ਰਹੰਦੀ।
ਤੁਸੀਂ ਨ ਸਮਝਾਵੋ ਭੈਰੀ, ਰਾਂਝਣ ਮੈਥੋਂ ਜਾਂਦਾ ਚੋਰੀ।
ਜੈਂਦੇ ਇਸ਼ਕ ਘਤੀ ਗਲਿ ਡੋਰੀ, ਕਰਿ ਆਰਾਮ ਨਹੀਂ ਬਹੰਦੀ।
ਬਿਰਹੁੰ ਆਇ ਵੜਿਆ ਵਿਚਿ ਵਿਹੜੇ, ਰੋਜ ਹਜ਼ਾਰ ਦੇਵੇ ਤਨ ਘੇਰੇ।
ਦਾਰੂ ਦਰਦ ਨਾ ਬਾਝਹੁ ਤੇਰੇ, ਆਉ ਸੱਜਣ ਮੈਂ ਮਾਂਦੀ।
ਗੁਆਲ ਸੁਹਾਗ ਜੋ ਘਰਿ ਆਵੈ, ਨਾਲ ਖ਼ੁਸ਼ੀ ਦੇ ਰੈਣਿ ਵਿਹਾਵੈ।
- ਗੰਮੁ ਉਠੀ ਸਭ ਮੈਥੋਂ ਜਲ ਜਾਵੈ, ਤੂੰ ਸਾਹਿਬ ਮੈਂ ਬਾਂਦੀ
ਮੂਰਖ ਪ੍ਰਾਨੀ ਹਰਿ ਕਿਵੂੰ ਨਹੀਂ ਭਜਦਾ,
ਕਾਲ ਨਗਾਰਾ ਤੇਰੇ ਸਿਰਿ ਪਰਿ ਵਜਦਾ॥ ਰਹਾਉ॥
ਮਾਇਆ ਦਾ ਮੋਹ ਤੂੰ ਕਿਉਂ ਨਹੀਂ ਤਜਦਾ
ਗੁਆਲ ਤੈਨੂੰ ਸੋ ਪ੍ਰਭੁ ਵਿਸਰਿਆ, ਜੋ ਤੇਰੇ ਪੜਦੇ ਕੱਜਦਾ॥
- ਹਰਿ ਭਜਿ ਗੁਜਰੀਏ, ਐਸਾ ਦਹੀ ਵਿਲੋੜ
ਤਨ ਕਰ ਮਟਕੀ ਮਨ ਕਾ ਮੁਧਾਣੂਆ, ਪਾਇ ਪ੍ਰੇਮ ਕੀ ਡੋਰਿ। ਰਹਾਉ।
ਪ੍ਰੇਮ ਪ੍ਰੀਤ ਕਰਿ ਸਹਿਦਜ ਜਮਾਇਣ, ਗੁਰਿ ਸਿਲਿ ਜਾਗ ਨਿਚੋੜ।
ਰਾਮੁ ਨਾਮੁ ਦਾ ਮੱਖਣ ਕੱਢ ਲੈ, ਕਰਮੁ ਛਾਡਿ ਕਰਿ ਛੋੜ।
ਇਹ ਵੇਲੇ ਫਿਰਿ ਹੱਥ ਨ ਆਵੇ, ਜੇ ਖ਼ਰਚੈ ਲਖ ਕਰੋੜ।
ਦਾਸ ਗੁਆਲ ਵਡਿ ਭਾਗਣ ਗੁਜਰੀ, ਤੂੰ ਸਾਧਾਂ ਦਾ ਸੰਗ ਨ ਛੋਡਿ।

ਇਸ ਪਦ ਵਿੱਚ ਕਵੀ ਨੇ ਭਗਤੀ ਖੇਤਰ ਦਾ ਕਿੰਨਾ ਸੁੰਦਰ ਰੂਪਕ ਬੰਨ੍ਹਿਆ ਹੈ. ਹੇ ਗੁਜਰੀ ਜਿਵੇਂ ਰਿੜਕੀ ਦਾ ਹੈ, ਉਸੇ ਤਰ੍ਹਾਂ ਹਰਿ ਦਾ ਭਜਨ ਕਰ। ਤਨ ਦਾ ਤੌਲਾ ਬਣਾ ਲੈ ਅਤੇ ਮਨ ਦੀ ਮਧਾਣੀ ਕਰ ਲੈ। ਪ੍ਰੇਮ ਦੀ ਨੇਤਰ (ਡੋਰ) ਨਾਲ ਤੂੰ ਮਧਾਣੀ ਚਲਾ। ਪ੍ਰੇਮ ਪ੍ਰੀਤ ਦਾ ਸਹਿਜ ਜਾਗਣ ਲਾ ਕੇ ਚੰਗੀ ਤਰ੍ਹਾਂ ਦਹੀ ਜਮਾ ਦੇ। ਗੁਰੂ ਰੂਪ ਸਿਲ 'ਤੇ ਰੱਖ ਕੇ ਇਸ ਨੂੰ ਜਾਗ ਲਾ ਦੇ ਅਤੇ ਨਦੋੜ ਕੱਢ ਲੈ। ਇੰਜ ਕਰਨ ਨਾਲ ਰਾਮ-ਨਾਮ ਰੂਪੀ ਮੱਖਣ ਨਿਕਲ ਆਵੇਗਾ। ਬਾਕੀ ਸਾਰੇ ਕਰਮ (ਕਾਂਡ) ਛੱਡ ਕੇ ਬਹਿ ਜਾ। ਜੀਵਨ ਥੋੜ੍ਹ ਚਿਰਾ ਹੈ, ਇਹ ਵੇਲਾ ਫਿਰ ਹੱਥ ਨਹੀਂ ਆਵੇਗਾ ਭਾਵੇਂ ਤੂੰ ਲੱਖਾਂ ਕਰੋੜਾਂ ਰੁਪਏ ਵੀ ਖ਼ਰਚ ਲਵੀਂ। ਦਾਸ ਗੁਆਲ ਕਹਿੰਦਾ ਹੈ ਕਿ ਹੇ ਗੁਜਰੀਏ ! ਹੇ

ਜੀਵਾਤਮਾ ਤੂੰ ਤਾਂ ਹੀ ਵੱਡਭਾਗਣ ਹੈਂ ਜੇਕਰ ਤੂੰ ਸਾਧ-ਸੰਗਤ ਦਾ ਪੱਲਾ ਕਦੇ ਵੀ ਨਾ ਛੱਡੇਂਗੀ। ਕੀ ਇਸ ਰੂਪਕ ਦਾ ਕੋਈ ਮੁਕਾਬਲਾ ਹੈ। ਇਸੇ ਤਰ੍ਹਾਂ ਇਕ ਹੋਰ ਰੂਪਕ ਕੱਤਣ ਤੁੰਬਣ ਦੇ ਅਰਥ ਵਿੱਚ ਦੇਖੋ :

- ਕੱਤਣ ਸਾਥੋਂ ਰਹਿ ਗਇਆ ਮਾਏ, ਮੈਂਡੀ ਪਛੜੀ ਘਿਨੂੰ ਨੀ ਮਾਲ੍ਹਿ।
  ਜਿਤੁ ਵੰਞਾ ਤਿਤ ਵੰਞਣ ਨ ਦੇਂਦਾ, ਪਾਇਆ ਸੁ ਬਿਰਹੁ ਦਾ ਜਾਲਿ।
  ਅਤਿਣ ਚਰਖਾ ਤੇ ਪਿੜ ਪੂਣੀਆਂ, ਜੁਟਟੀ ਰਹੀ ਸੁ ਤੱਕਲੇ ਦੇ ਨਾਲਿ।
  ਅਠੇ ਪਹਰ ਮੈਨੂੰ ਧਿਆਨ ਮੋਹਨ ਦਾ ਹੋਰ ਨ ਸੁਰਤਿ ਖਿਆਲਿ।
  ਦਾਸ ਗੁਆਲ ਤੇਰਾ ਜਸ ਗਾਵੈ, ਮੈਨੂੰ ਰੱਖ ਚਰਨਾਂ ਦੇ ਨਾਲਿ।

ਇਥੇ ਅਸੀਂ ਪ੍ਰੋ. ਪਿਆਰਾ ਸਿੰਘ ਪਦਮ ਦੀ ਪੁਸਤਕ 'ਪੰਜਾਬੀ ਮਾਝਾਂ ਤੇ ਆਸਾਵਰੀਆਂ' (ਪੰਨੇ 67-73) ਵਿੱਚੋਂ ਭਗਤ ਗੁਆਲ ਜੀ ਦੀ ਰਚਨਾ ਦੇ ਰਹੇ ਹਾਂ :

- ਸਦਕੇ ਕੀਤੇ ਬੱਰਾ ਕਮੀਨਾ, ਕਿਉਂ ਦਰਦ ਦਿਤਾ ਦਿਲਬਰ ਕੂੰ
  ਦਰਦਵੰਦਾਂ ਦੀਆਂ ਦਿਲੀ ਰੰਜਾਣੇ, ਸ਼ਾਲਾ ਮਉਤ ਪਵੇ ਤਉ ਖਰ ਕੂੰ
  ਪਵੀ ਫਿਰਾਕ ਹਲਾਕ ਥੀਵੈ ਨਿਤ, ਲੁੜਦਾ ਵੰਞੇ ਝਰ ਕੂੰ
  ਕਹੈ ਗੁਆਲ ਵਿਸਾਹੁ ਨ ਕੀਚੈ, ਤੈਂਡੇ ਭਾਹਿ ਲਗੀ ਤੇਰੇ ਘਰ ਕੂੰ।੧।
- ਸਦਕੇ ਕੀਤੇ ਬੱਰਾ ਕਮੀਨਾ, ਮੇਰੇ ਦਿਲਬਰ ਦਰਦ ਦਿਤੋਈ
  ਦਿਲਬਰ ਮੇਰਾ ਰੰਗ ਮਹਲੀਂ, ਕਿਥੋਂ ਗੋਲਿ ਲਧੋਈ
  ਆਣ ਸ਼ਮਸ਼ੇਰ ਕਰੇਈਂ ਟੂਕੜੇ, ਜੋ ਮੇਰਾ ਵਸੁ ਲਗਮੁ ਕੋਈ
  ......................................................................।੨।

## ਤਾਪ ਵਾਚ

ਨ ਥੀਂ ਗਿਲੇ ਗੁਆਲ ਅਸਾਂ ਤੇ, ਮੈਂ ਆਪ ਖ਼ੁਸ਼ੀ ਨਹੀਂ ਆਇਆ
ਪਹਿਲੇ ਸਹੀ ਨ ਕੀਤਾ ਮੂਲੇ, ਤਾਂ ਮੈਂ ਫੇਰਾ ਪਾਇਆ
ਬਖ਼ਸ਼ਿ ਗੁਨਾਹੁ ਪਈ ਗੁਸਤਾਕੀ, ਅਸਾਂ ਤੇਰਾ ਦੋਸਤ ਦੁਖਾਇਆ
ਲਿਖ ਘਿੰਨ ਗੁਆਲ ਮੈਂ ਵਤਿ ਨ ਆਸਾਂ, ਅਸਾਂ ਕੀਤਾ ਗੁਨਾਹੁ ਸਵਾਇਆ।੩।

ਧੰਦੇ ਦੇ ਵਿਚਿ ਅੰਧਾ ਬੰਦਾ, ਅੱਖੀਂ ਪੁਟਿ ਨ ਭਾਲੇ
ਵੀਟੇਂ ਲਾਲ ਚੁਣੇ ਸੇ ਘੋਗੇ, ਕਣ ਵੀਟੇ ਤੁਹੁ ਤਾਲੇ
ਏਵੈ ਉਮਰ ਗਵਾਈਆ ਗਾਫ਼ਿਲ, ਲਿਖ ਲਿਖ ਕਾਗਦ ਕਾਲੇ
ਸਧ ਗੁਆਲ ਤਦਾਹੀ ਪਉਸੀਆ, ਜਦ ਥੀਸੀ ਜਮਾਂ ਹਵਾਲੇ।੪।

ਜਗ ਦੀ ਛੋਡਿ ਤਦਾ ਸੁਖ ਪਾਵੈ, ਜਦ ਰਖੇ ਆਸ ਧਣੀ ਤੇ
ਮਨ ਦਾ ਮੂੜ੍ਹਾ ਸਮਝਿ ਨ ਵੇਖੈ, ਫਿਰਦਾ ਕਾਲੁ ਅਣੀ ਤੇ
ਕੇਤੀ ਦਾਵਾ ਕਰਿ ਕਰਿ ਹੁੱਟੀ, ਬਹੁਤੇ ਬਹੁਤ ਅਣੀ ਤੇ
ਮਨ ਦੀਆਂ ਵਾਗਾਂ ਵਸ ਕਰ ਕੇਵਲ, ਥੀਂ ਅਸਵਾਰ ਬਣੀ ਤੇ।੫।

ਧਨ ਸੂਮਾਂ ਦਾ ਅੰਦਰਿ ਲਥਾ, ਦੂਰੋਂ ਪਇਆ ਪੁਕਾਰੇ
ਜੇ ਤੂੰ ਕੱਢਿ ਨ ਖ਼ਰਚੇਂ ਮੈਨੂੰ, ਮੈਂ ਕੂਕ ਕਰੇਸਾਂ ਨਾਅਰੇ
ਮੈਂ ਤੇਰੇ ਕੰਮੁ ਆਸੀ ਕਿਦਾਂ, ਜਾਂ ਪਉਸੀ ਪਾਉਂ ਪਸਾਰੇ
ਖਰਚ ਖਾਇ ਗੁਆਲ ਇਥਾਹੀਂ, ਅਗੈ ਜੋ ਭਾਸੀ ਹਰਿ ਪਿਆਰੇ।੬।

ਨਉ ਲੱਖ ਲਾਨ੍ਹਤ ਸੂਮ ਧਨੀ ਕੂੰ, ਜੋ ਹਰਿ ਦੇ ਨਾਉ ਨ ਚੂਲੇ
ਜਿੰਹ ਦਿਤੀ ਪਰਵਾਹ ਨ ਤਿਸਦੀ, ਭੂਲਾਂ ਇਜੇਹੀ ਭੁਲੇ
ਗਨਿਕਾ ਵਾਂਗੂੰ ਕਰੇ ਪਹਿਰਾਵਾ, ਖਾਇ ਕਰੇ ਲਿਫ਼ ਠੂਲ੍ਹੇ
ਗੁਆਲ ਸੁ ਮੂਰਖ ਕੱਚ ਵਿਹਾਝਿਆ, ਛੋੜਿਅਸੁ ਲਾਲ ਅਨਮੁਲੇ।੭।

ਸੂਮ ਦੀ ਖੱਲੜੀ ਏਵੈਂ ਰੁਲਸੀ, ਜਿਵੈਂ ਮੋਇਆ ਗਲੀ ਵਿਚ ਕੁੱਤਾ
ਏਵੈਂ ਸੁੰਞਾ ਸੁਟ ਘਤੀਅਸੁ, ਜਿਵੈਂ ਕਾਣਾ ਬੇਰ ਕੁਰੁੱਤਾ
ਹੋਂਦੇ ਦੰਮੈ ਦਾਨੁ ਨ ਕੀਤੁਸੁ, ਦੇਖ ਸਮਾ ਨਹੀਂ ਜੁਤਾ
ਗੁਆਲ ਨ ਲਭਸਿ ਜਾਇ ਕਿਥਾਊਂ, ਧਿਕ ਦੋਜ਼ਕ ਵਿਚ ਮੁਤਾ।੮।

ਅਗੇ ਦੋਜ਼ਕ ਜਾ ਇਨ ਦੇਵਸੁ, ਫਿਰਦਾ ਰੂਲਦਾ ਖੁਲਦਾ
ਦੁਹੀਂ ਜਹਾਨੀਂ ਥੀਓਸੁ ਮੂੰਹ ਕਾਲਾ, ਜਿਵੇਂ ਅੰਗਾਰਾ ਚੁਲ੍ਹ ਦਾ
ਹੋਂਦੇ ਦੰਮੈ ਦਾਨ ਨ ਕੀਤੋਸੁ, ਭੁਲ ਇਜੇਹੀ ਭੁਲਦਾ
ਆਖ ਗੁਆਲ ਸੂਮਾਂ ਦੀਆਂ ਬਾਤਾਂ, ਤਾਂ ਫਿਰਿ ਫਿਰਿ ਜੋਨੀ ਰੁਲਦਾ।੯।

ਲਖਾਂ ਵਾਲਿਆਂ ਨੂੰ ਲੱਖ ਝੁਰਾਣੇ, ਰਾਤ ਡੀਹਾਂ ਮੂੰਹ ਗ਼ਮ ਦੇ
ਸਦਾ ਹਲਾਕ ਹਜ਼ਾਰਾਂ ਵਾਲੇ, ਰਾਤੀਂ ਸੁੱਖ ਨਾ ਸਮਦੇ
ਸੈਆਂ ਵਾਲਿਆਂ ਨੂੰ ਸੈ ਸੈ ਝੇਰੇ, ਸਾਸਿ ਸਾਸਿ ਪਲੁ ਦਮ ਦੇ
ਗੁਆਲਾ ਸਦਾ ਸੁਖਾਲਾ ਸੋਈ, ਜੋ ਰਤੇ ਨਾਲਿ ਖਸਮ ਦੇ।੧੦।

ਸੂਮ ਧਨ ਨੂੰ ਏਵੈਂ ਰਖੈ, ਜਿਵੈਂ ਬਾਪ ਬੇਟੀ ਨੂੰ ਹੱਥੁ ਨ ਲਾਏ
ਪਾਲਿ ਪਾਲਿ ਤੇ ਵੱਡੀ ਕਰੇਂਦਾ, ਲੈ ਜਾਂਦੇ ਨੀ ਪੁਤ੍ਰ ਪਰਾਏ
ਨਾ ਉਹ ਖ਼ਰਚੇ ਤੇ ਨ ਉਹ ਖਾਵੈ, ਨ ਉਹੁ ਅੰਗਿ ਹੰਢਾਏ

ਆਖ ਗੁਆਲ ਸੂਮਾਂ ਦੀਆਂ ਬਾਤਾਂ, ਕਿਆ ਕੋਈ ਆਖਿ ਸੁਣਾਏ।੧੧।

ਇਕ ਦੇ ਚਾਲੀ ਥੀਏ ਤਿਨ੍ਹਾਂ ਦੇ, ਜਿਨ੍ਹਾਂ ਸਾਧਸੰਗਤਿ ਮੁਖ ਪਾਇਆ
ਸਾਵੇ ਸਟੇ ਥੀਵੇਂ ਤਿਨ੍ਹਾਂ ਦੇ, ਜਿਨ੍ਹਾਂ ਖਾਧਾ ਅੰਗ ਲਗਾਇਆ
ਨ ਕੁਛ ਦਿਤਾ ਤੇ ਨ ਕੁਛੁ ਲੀਤਾ, ਉਸ ਬਿਰਥਾ ਜਨਮ ਗਵਾਇਆ
ਆਖਣੁ ਵਸੁ ਗੁਆਲ ਅਸਾਡਾ, ਅਸਾਂ ਪਰਗਟਿ ਕੂਕਿ ਸੁਣਾਇਆ।੧੨।

ਸਦਾ ਪ੍ਰੇਤ ਫਿਰਨ ਨਰ ਸੇਈ, ਜਿਨ੍ਹਾਂ ਮਾਈ ਬਾਪ ਰੰਜਾਇਆ
ਤ੍ਰੈ ਸੈ ਸਠ ਉਨ੍ਹਾਂ ਤੀਰਥ ਕੀਤੇ, ਤਾਂ ਭੀ ਨਿਰਮਲ ਹੋਇ ਨ ਆਇਆ
ਹਥਿ ਵਰਸਾਦੇ ਉਨ੍ਹਾਂ ਦਾਨ ਨ ਕੀਤਾ, ਤੜਤੂ ਵਲਿਆ ਤ੍ਰਿਹਾਇਆ
ਆਖ ਗੁਆਲ ਤਿਨ੍ਹਾਂ ਕੀ ਵਟਿਆ, ਜਿਨ੍ਹਾਂ ਮਾਈ ਬਾਪ ਰੰਜੁਇਆ।੧੩।

ਕੁਸੰਗੀ ਨੂੰ ਸੰਗ ਮੂਲਿ ਨ ਥੀਵੈ, ਜਿਵੈਂ ਰੀਛੇ ਵਿਚਿ ਕਸਤੂਰੀ
ਘਾਟ ਜਿਨ੍ਹਾਂ ਦੇ ਮਨ ਵਿਚਿ ਹੋਵੈ, ਤਿਨ੍ਹਾਂ ਕਰੋੜ ਪਦਮ ਨਹੀਂ ਪੂਰੀ
ਇਸ ਮਾਇਆ ਦੇ ਧੰਦੇ ਕੋਲੋਂ, ਸਭਾ ਗਈ ਅਧੂਰੀ
ਸਤਸੰਗ ਪ੍ਰਾਪਤਿ ਗੁਆਲ ਜਿਨ੍ਹਾਂ ਨੂੰ, ਪਈ ਤਿਨ੍ਹਾਂ ਦੀ ਪੂਰੀ।੧੪।

ਪੂਰੀ ਪਈ ਤਿਨਾਂ ਦੀ ਭਾਈ, ਜੋ ਸਾਧਸੰਗਤਿ ਵਿਚਿ ਆਏ।
ਪਾਰਬ੍ਰਹਿਮ ਪੂਰਨ ਪਰਮੇਸਰ, ਤਾਂਕੇ ਔਗੁਣ ਸਭ ਮਿਟਾਏ
ਨਉ ਨਿਧਿ ਸਭ ਤਿਨਾਂ ਘਰਿ ਆਈ, ਸਗਲੇ ਦੂਖ ਨਸਾਏ
ਦਾਸ ਗੁਆਲ ਹਰਿ ਚੇਤ ਸਵੇਲੀ, ਤੂੰ ਰਹੁ ਸੰਤਾਂ ਦੇ ਸਾਏ।੧੫।

ਤੈਂਡੀ ਮਾਇਆ ਤੈਂ ਥੇ ਹੋਵੇ, ਜੋ ਤੈ ਕੂੰ ਬਹੁ ਪਿਆਰੀ
ਰੋਟੀ ਕਪੜਾ ਦੇਇ ਅਸਾਂ ਕੂੰ, ਤਿਸ ਵਿਚਿ ਘਤਿ ਨ ਘਾਰੀ
ਜਦ ਕਦਾ ਕਾਈ ਗਰਜ਼ ਪਵੈ ਤੂੰ, ਤਦਾ ਭੀ ਆਇਸ ਕਾਰੀ
ਗੁਆਲ ਗਰੀਬੁ ਢਹਿ ਪਯਾ ਦਰਿ ਉਤੇ, ਤੇਰੇ ਚਰਨਾਂ ਦਾ ਹਿਤਕਾਰੀ।੧੬।

ਮਰਿ ਵੈਸੀ ਤੇ ਖ਼ਾਕ ਰੁਲੀਸੀ, ਜਗ ਵਿਚਿ ਰਹਸਿਨਿ ਗੱਲਾਂ
ਇਨ੍ਹਾਂ ਮੂੰਹਾਂ ਤੇ ਮਿਟੀ ਪਉਸੀ, ਜੰਮਸਨ ਬੂਟੇ ਝੱਲਾਂ
ਕੋਟਾਂ ਦੇ ਪਾਤਸ਼ਾਹ ਸਿਧਾਣੇ, ਛਡਿਕੈ ਰੰਗ ਮਹਿਲਾਂ
ਆਪੁ ਗੁਆਲ ਸਚੁ ਪੱਲੇ ਹੋਵੈ, ਸਾਧਸੰਗਤਿ ਵਿਚਿ ਰਲਾਂ।੧੭।

ਜੇ ਪਲਕਾਂ ਸੇ ਖਬਰਿ ਨ ਖਲਕਾਂ, ਜੋ ਪਲਕਾਂ ਸੋ ਜੁੜੀਆਂ

ਜੋ ਜੁੜੀਆਂ ਸੋ ਮੂਲ ਨ ਮੁੜੀਆਂ, ਜੋ ਮੁੜੀਆਂ ਤੇ ਲੁੜੀਆਂ
ਇਕ ਸਹੁ ਛੋਡਿ ਬਿਆ ਵਲਿ ਰਤੀਆਂ, ਸੇ ਵੰਞਨਿ ਦਾਜੋਂ ਥੁੜੀਆਂ
ਭੋਰੀ ਥੀਉ ਗੁਆਲ ਤਿਨਾਂ ਥੋਂ, ਜੋ ਲਗਿਕੇ ਮੂਲਿ ਨ ਮੁੜੀਆਂ।੧੮।

ਮਨੁ ਦਿਤੇ ਬਿਨੁ ਖਸਮ ਨ ਰੀਝੈ, ਜੇ ਸੈ ਕਰਿ ਤ੍ਰਾਲਿ ਦਿਖਾਲੇ
ਜੋਗੀ ਜਤੀ ਤਪੀ ਸੰਨਿਆਸੀ, ਤੋੜੇ ਜਾਇ ਹਿਮਾਚਲ ਗਾਲੇ
ਬੇਦ ਪੁਰਾਨ ਪੜ੍ਹੇ, ਜੇ ਪੋਥੀ, ਲਿਖ ਘੱਤੇ ਕਾਗਤ ਕਾਲੇ
ਤਾਂ ਤੇ ਗੁਆਲ ਨਾ ਰੀਝਸਿ ਸਾਂਵਲ, ਜੇ ਹੋਇ ਹਲੀਮ ਨ ਜਾਲੇ।੧੯।

ਜੋੜਿ ਜੋੜਿ ਮਨ ਜੋੜੁ ਤਦਾਂਹੀ, ਜੋੜੁ ਪਵੀ ਮਨ ਜੁੜਿਆ
ਸਾਗਰੁ ਲਹਿਰ ਅਥਾਹ ਅਗਮ ਵਿਚਿ, ਲਾਲ ਲਹਿਨਿ ਵਿਚਿ ਵੁੜਿਆ
ਸ਼ਿਕਰੇ ਸ਼ੀਂਹ ਹਾਥੀ ਮਤਵਾਲੇ, ਮਿਲਨਿ ਨ ਹਥੋਂ ਛੁੜਿਆਂ
ਸੂਰੇ, ਸਤੀ, ਗੁਆਲ ਸਨੇਹੀ, ਤਿਨਾਂ ਲਾਜ ਨ ਰਹਿੰਦੀ ਮੁੜਿਆਂ।੨੦।

ਮੈਂ ਕੂ ਛੋਡਤ ਮੈਂ ਕੂ ਪਾਵਹਿ, ਮੈ ਵਿਚ ਮੈਂ ਮੁੜ ਨਾਹੀਂ
ਮੈਂ ਵਿਚ ਮੈਕੂੰ ਮੂਲ ਨ ਰਹਿਸੀ, ਮੈਂ ਆਹੀਂ ਸਭ ਠਾਈਂ
ਜੇ ਤਉ ਸਟੀ ਅਪਣੀ ਮਮਤਾ, ਸਭ ਮੈਂ ਹੀ ਮੈਂ ਆਹੀਂ
ਜਿਥੇ ਮੈਂ ਤਿਥੇ ਮੈਂ ਨੀਸੀ, ਸੁਣ ਗੁਆਲਾ ਸੱਚ ਅਖਾਹੀਂ।੨੧।

ਸਦਾ ਹਜ਼ੂਰ ਨ ਦੂਰ ਕਦਾਹੀਂ, ਮੈਂ ਭੁਲੀ ਫਿਰਾਂ ਢੂੰਡੇਂਦੀ
ਸਾਹ ਵਿਸਾਹ ਕੂਣੋਂ ਤੂੰ ਨੇੜੇ, ਮੈਂ ਉਚੇ ਸੱਡ ਕਰੇਂਦੀ
ਤੂੰ ਮਿਲਿ ਰਹਿਆ ਮਿਲਣ ਵਿਚ ਮਿਲਿਆ, ਮੈਂ ਅਜਣ ਮਿਲਣੁ ਲੁੜੇਂਦੀ
ਢਿਲ ਗੁਆਲ ਨ ਤੇਰੀ ਪਾਰੋਂ, ਮੈਂ ਵਿਚ ਢਿਲ ਮਰੇਂਦੀ।੨੨।

ਤੈਂਦੇ ਨਾਲ ਅਦਾਵਤ ਕੇਹੀ, ਜੈਂਦੀ ਪ੍ਰਭੁ ਜੀ ਮੰਨੇ
ਕਿਆ ਕੁਝ ਭੇਟ ਸੁਦਾਮੇ ਆਂਦੀ, ਬੀਜ ਕਿਆ ਥੇਇਆ ਧੰਨੇ
ਅਜਾਮਲ ਕੌਣ ਤਪੱਸਿਆ ਕੀਨੀ, ਕਿਆ ਗੁਣ ਗਨਿਕਾ ਮੰਨੇ
ਰੀਝ ਗੁਆਲ ਖਸਮ ਦੀ ਨਿਆਰੀ, ਮਤ ਕੋਈ ਦਾਅਵਾ ਬੰਨ੍ਹੇ।੨੩।

ਸੋਹਣੇ ਸਾਈਂ ਤੁਸਾਂ ਕਿਤਨੇ ਤਾਈਂ, ਤੁਸੀਂ ਬੇਪ੍ਰਵਾਹ ਜੁਲੈਸੋ
ਕੰਡ ਤੁਸਾਡੀ ਦੁਇ ਨੈਣ ਅਸਾਡੇ, ਜਦ ਤਾਈਂ ਦਿਸਦੇ ਵੈਸੋ
ਅੱਖੀਆਂ ਕੌਲੋਂ ਪਰੇ ਪਰੇਰੇ, ਦਿਲ ਕੌਲੋਂ ਕਿਦੇ ਵੈਸੋਂ
ਆਖ ਗੁਆਲ ਅਸਾਂ ਮਨੋਂ ਨ ਵਿਸਾਰਿਆ, ਤੁਸੀਂ ਕਿਵੇ ਨ ਯਾਦ ਕਰੇਸੋਂ।੨੪।

ਸਿਕ ਤੁਸਾਡੀ ਅਸਾਂ ਮਰਮ ਕਿਨੇਹਾ, ਤੁਸਾਂ ਕੀਤੀ ਅਸਾਂ ਨਾਲਿ ਬਿਤਰਸੀ
ਅਸਾਕੂੰ ਸਿਕ ਤੁਸਾਂ ਮਿਹਰ ਨ ਭੇਰਾ, ਆਖ ਦਿਖਾ ਕਿਉਂ ਸਰਸੀ
ਡਾਢੇ ਨਾਲਿ ਕਿਛੁ ਚਲੈ ਨਾਹੀਂ, ਸਬਰ ਤਿਨਾ ਨਾਲਿ ਫਰਸੀ
ਆਖ ਗੁਆਲ ਤੁਸਾਂ ਕੀ ਵਟਿਆ, ਜਾ ਨੇਹੀ ਸਿਕਦਾ ਮਰਸੀ।੨੫।

ਜਿਨ੍ਹਾਂ ਨੂੰ ਸ਼ੌਕ ਸਾਈਂ ਦਾ ਲੱਗਾ, ਸਭ ਕਿਛੁ ਸਿਰ ਧਰ ਝਲਦੇ
ਝੱਖੜ ਝਾਂਜੇ ਵਾਇ ਅੰਧੇਰੀ, ਵਾਂਙ ਪਰਬਤ ਨ ਹਲਦੇ
ਭੁਖ ਵਿਚ ਰੱਜਣ ਨੰਗ ਵਿਚ ਕੱਜਣ, ਭੁਖੇ ਹੈਨ ਇਸ ਗੱਲ ਦੇ
ਕਹੈ ਗੁਆਲ ਜਿਨ੍ਹਾਂ ਅੱਖੀਂ ਦੇਖਿਆ, ਕਿਆ ਕਹੈਂ ਸੁੱਖ ਪਲ ਦੇ।੨੬।

ਕੁਠੀ ਕੁਹਣੁ ਕਬੂਲ ਕੀਤਾ ਸੀ, ਤੂੰ ਫੇਰ ਕਿ ਕਾਨੀਂ ਕਸੇਂ
ਚਉਰਾਹੇ ਵਿਚ ਪਈ ਤੜਫਾਂ, ਜਾਂ ਦੇਖਾਂ ਤਾਂ ਹੱਸੇ
ਦਿਲ ਤੇ ਜੁਦਾ ਨ ਥੀਵੇਂ ਮੂਲੇ, ਜੇ ਸੈ ਕੋਹਾਂ ਵੱਸੇਂ
ਆਪ ਗਇਓਂ ਤਾਂ ਜਾਇ ਗੁਆਲਾ, ਮੇਰੇ ਦਿਲ ਤੇ ਨੇਹੁ ਨ ਖੱਸੇਂ।੨੭।

ਕੁਠੀ ਕੁਹਣੁ ਕਬੂਲ ਕੀਤਾ ਸੀ, ਤੈਂ ਤਨ ਤਰਸ ਨਾ ਆਇਆ
ਕਰ ਕੀਮਾ ਕਰ ਕੀਮਾ ਕੀਮਾ, ਕੀਮਾ ਖਾਕ ਰੁਲਾਇਆ
ਖਾਕ ਰੁਲਾਇ ਵਿਸਾਰੇ ਨਾਹੀਂ, ਅਸਾਂ ਵਡਾ ਨਚੀਜਾਂ ਪਾਇਆ
ਗੁਆਲਾ ਲੱਖ ਕਸੀਸਾਂ ਮੈਂ ਹੋਰ ਸਹੀਆਂ, ਇਕ ਤੂ ਨਾ ਥੀਉ ਪਰਾਇਆ।੨੮।

ਮਾਇਆ ਕੀ ਵਡਿਆਈ ਝੂਠੀ, ਸਭ ਕਰ ਕਰ ਖ਼ਾਕ ਸਮਾਣੀ
ਲਸ਼ਕਰ ਕਟਕ ਨਿਸ਼ਾਨ ਨਗਾਰੇ, ਕਰਕੈ ਧਰਤਿ ਸਿਧਾਣੀ
ਜੋ ਅਸਮਾਨੇ ਵਿਚ ਨ ਮਾਵਨ, ਨੱਕ ਨੱਥੇ ਨੱਥ ਰਬਾਣੀ
ਅਮਰ ਗੁਆਲ ਸੇ ਜਗ ਵਿਚ ਚੰਗੇ, ਭਏ ਦਾਸਨ ਦਾਸ ਪ੍ਰਾਣੀ।੨੯।

ਤਿਮਰਲੰਗ ਬਾਬਰ ਕਿਆ ਨੀਤਾ, ਕਿਆ ਨੀਤਾ ਸ਼ੇਰ ਹਮਾਊਂ
ਅਕਬਰ ਤੇ ਜਹਾਂਗੀਰ ਕਿਆ ਨੀਤਾ, ਦੇਖੋ ਸਮਾਇ ਇਥਾਊਂ
ਸ਼ਾਹਜਹਾਂ ਕਿਛੁ ਨਾਲਿ ਨ ਲੀਤਾ, ਜੈਂਦੇ ਮਿਲਖ ਸਰਾਊਂ
ਇਨ੍ਹਾਂ ਗੁਆਲ ਕਿਛੁ ਨਾਲਿ ਨ ਲੀਤਾ, ਬਿਆ ਨੇਸੀ ਕੋਈ ਨਾ ਹੂੰ।੩੦।

ਤਾਂ ਤਾਂ ਸਿਕ ਨ ਛੋੜ ਪਿਰੀਆ ਦੀ, ਜਾਂ ਜਾਂ ਸਾਹ ਨ ਹੁਟੀ
ਦਿਹੁੰ ਥੋੜਾ ਤੇ ਪੈਂਧ ਘਣਾ ਕਰ, ਵੰਞ ਮਿਤ੍ਰਾਂ ਵਲ ਝੁਟੀ
ਓਹੋ ਨਾਲ ਸੰਭਾਲ ਤੂੰ ਚਾਹੇਂ, ਜੋ ਰਾਹ ਵਿਚ ਮੂਲ ਨ ਖੁਟੀ

ਗਫਲਤਿ ਮੂਲ ਨ ਕਰੇ ਗੁਆਲਾ, ਇਸ ਗਫਲਤਿ ਸਭਾ ਮੁਠੀ।੩੧।

ਪ੍ਰਭੂ ਜੀ ! ਨਾਉਂ ਗ੍ਰਿਬਨਿਵਾਜ਼ ਤੁਸਾਡਾ, ਰਾਖਹੁ ਅਸਾਂ ਗਰੀਬਾਂ
ਦੇਹ ਦੀਦਾਰ ਵੰਞਨਿ ਦੂਖ ਦਿਲ ਥੀਂ, ਨ ਘੱਤੋ ਵਸ ਤਬੀਬਾਂ
ਨਾ ਹੀ ਕੋਈ ਦਰਦ ਸ਼ਨਾਖ਼ਤ, ਖ਼ਾਝਹੁੰ ਤੁਸਾਂ ਹਬੀਬਾਂ
ਕਹੈ ਗੁਆਲ ਹਵਾਲ ਤੁਸਾਨੂੰ, ਰਾਖਹੁ ਦਰਜਿ ਰਕੀਬਾਂ।੩੨।

ਫੁਰ ਮੈਂਡੀ ਅੱਖੜੀਏ ਨੀ, ਮੈਨੂੰ ਮਿਲਦਾ ਰਾਮ ਪਿਆਰਾ
ਮੋਹਨ ਮਿਲੇ ਤਾਂ ਸਭ ਦੁਖ ਜਾਵਣ, ਹੋਵਹਿ ਮੰਗਲਚਾਰਾ
ਨਿਸਦਿਨ ਹਰਿ ਚਿਤਵਨ ਮੈਂ ਬੀਤੇ, ਰੁਚਹਿ ਨ ਜਲ ਅਹਾਰਾ
ਪੰਡਿਤ ਪੁਛਿ ਲਿਖ ਪਤੀਆ ਪਠਾਵੇਂ, ਪਲ ਪਲ ਲਿਖੋਂ ਜੁਹਾਰਾ
ਕ੍ਰਿਪਾ ਕਰਿ ਪ੍ਰਭੂ ਦਰਸ਼ਨ ਦੀਜੈ, ਦਾਸ ਗੁਆਲ ਤਿਹਾਰਾ।੩੩।

# ਸੰਤ ਆਨੰਦਘਨ ਜੀ

ਸੰਤ ਆਨੰਦਘਨ ਬਾਰੇ ਉਨ੍ਹਾਂ ਦੇ ਜੀਵਨ ਤੇ ਰਚਨਾ ਬਾਰੇ ਸਾਨੂੰ ਬਹੁਤ ਕੁਝ ਪਤਾ ਨਹੀਂ ਚੱਲਦਾ ਪਰ ਜਦ ਅਸੀਂ ਡਾ. ਮੋਹਨ ਸਿੰਘ ਦੀਵਾਨਾ ਦੇ ਇਤਿਹਾਸ ਵਿੱਚ ਦਰਜ ਉਨ੍ਹਾਂ ਦੇ ਕੁਝ ਪਦ ਪੜ੍ਹੇ ਤਾਂ ਆਨੰਦ ਆ ਗਿਆ। (ਇਹ ਕਾਵਿ ਟੁਕੜੀਆਂ ਅਸੀਂ ਇਸ ਲੇਖ ਦੇ ਅੰਤ ਵਿੱਚ ਦੇ ਰਹੇ ਹਾਂ) ਫੇਰ ਅਸੀਂ ਕਵੀ ਦੇ ਜੀਵਨ ਤੇ ਰਚਨਾ ਬਾਰੇ ਹੋਰ ਜਾਣਕਾਰੀ ਹਾਸਲ ਕਰਨ ਲਈ ਕੁਝ ਹੋਰ ਤਲਾਸ਼ ਜਾਰੀ ਰੱਖੀ।

ਸਭ ਤੋਂ ਪਹਿਲਾਂ ਸਾਡੇ ਸਾਹਮਣੇ ਹਿੰਦੀ ਦੀ ਇਕ ਪੁਸਤਕ 'ਉੱਤਰੀ ਭਾਰਤ ਕੀ ਸੰਤ ਪਰੰਪਰਾ' ਆਈ। ਇਸ ਵਿੱਚ ਪੰਡਤ ਪਰਸ਼ੂਰਾਮ ਚਤੁਰਵੇਦੀ ਜੀ ਨੇ ਲਿਖਿਆ ਹੈ, ''ਜੈਨ ਕਵੀ ਆਨੰਦਘਨ ਦਾ ਨਾਂ ਇਨ੍ਹਾਂ ਦੀ ਦੀਖਿਆ ਵੇਲੇ (ਨਾਮਦਾਨ ਵੇਲੇ) ਲਾਭ ਵਿਜੈ ਜਾਂ 'ਲਾਭਾਨੰਦ' ਸੀ ਪਰ ਕਵਿਤਾ ਕਰਨ ਵੇਲੇ ਉਪ ਨਾਂ ਆਨੰਦਘਨ ਲਿਖਦੇ ਸਨ। ਆਨੰਦਘਨ ਜੈਨੀ ਹੋ ਕੇ ਵੀ ਸੰਤ ਮਤ ਵਿੱਚ ਚਲੇ ਗਏ। ਇਹ ਕਿੱਧਰੇ ਰਾਜਸਥਾਨ ਜਾਂ ਗੁਜਰਾਤ ਵੱਲ ਦੇ ਨਿਵਾਸੀ ਸਨ। ਆਖ਼ਰੀ ਦਿਨ ਮੇੜਤਾ ਨਗਰ (ਜੋਧਪੁਰ) ਵਿਖੇ ਬੀਤੇ। ਉਪਲਬਧ ਰਚਨਾਵਾਂ ਦੇ ਆਧਾਰ 'ਤੇ ਸਤਾਰ੍ਹਵੀਂ ਸਦੀ ਦੇ ਅੰਤਮ ਚਰਨ ਤੱਕ ਪੁੱਜਦਾ ਜਾਪਦਾ ਹੈ। .......ਇਨ੍ਹਾਂ ਦੀ ਰਚਨਾ 'ਆਨੰਦਘਨ ਚੌਬੀਸੀ' ਜੈਨ ਧਰਮ ਨਾਲ ਸੰਬੰਧਿਤ ਹੈ। ਦੂਜੀ ਰਚਨਾ 'ਆਨੰਦਘਨ ਬਹੋਤਰੀ' ਵਿੱਚ ਆਪ ਦੇ ਪਦ ਦਰਜ ਕੀਤੇ ਗਏ ਮਿਲਦੇ ਹਨ। ਇਨ੍ਹਾਂ ਦੀ ਰਚਨਾ 'ਤੇ ਸੰਤ ਮਤ ਦਾ ਪ੍ਰਭਾਵ ਬਹੁਤ ਹੈ। ਸ਼ਬਦਾਵਲੀ ਦੇਖ ਕੇ ਇਹੋ ਪ੍ਰਭਾਵ ਪੈਂਦਾ ਹੈ ਕਿ ਆਪ ਸੰਤ ਮਤ ਦੇ ਉੱਘੇ ਸੰਤ ਸਨ। ਜਿਵੇਂ ਅਜਪਾ, ਅਨਹਦ, ਅਵਧੂ, ਸੁਰਤਿ, ਸਮਾਧਿ, ਬ੍ਰਹਮ ਅਗਨੀ ਪਰਜਾਲੀ, ਗੁਰੂ ਰੀਮ, ਆਤਮਰਾਮ, ਸਤਗੁਰੂ ਆਦਿ।

ਪੰਜਾਬੀ ਵਿੱਚ ਇਨ੍ਹਾਂ ਬਾਰੇ ਇਕ-ਦੋ ਥਾਈਂ ਜੋ ਕੁਝ ਲਿਖਿਆ ਮਿਲਿਆ

---

1. ਉੱਤਰੀ ਭਾਰਤ ਕੀ ਸੰਤ ਪਰੰਪਰਾ, ਪੰਨਾ 389

ਹੈ ਉਸ ਵਿੱਚ ਕਿਸੇ ਨੇ ਵੀ ਆਨੰਦਘਨ ਨੂੰ 'ਜੈਨ ਕਵੀ' ਨਹੀਂ ਕਿਹਾ। ਹਾਂ ਸਭ ਨੇ ਸੰਤ ਮਤ ਦੇ ਕਵੀ ਜ਼ਰੂਰ ਮੰਨਿਆ ਹੈ। ਚਤੁਰਵੇਦੀ ਜੀ ਦੱਸਦੇ ਹਨ ਕਿ ਮੁੱਢ ਵਿੱਚ ਇਹ ਜੈਨੀ ਸਨ, ਮਗਰੋਂ ਸੰਤ ਮਤ ਵਿੱਚ ਚਲੇ ਗਏ। ਸੰਤ ਮਤ ਵਿੱਚ ਚਲੇ ਜਾਣ ਦੀ ਗੱਲ ਪੰਜਾਬੀ ਆਲੋਚਕਾਂ ਨੇ ਵੀ ਮੰਨੀ ਹੈ। ਡਾ. ਕਿਰਪਾਲ ਸਿੰਘ ਕਸੇਲ ਅਤੇ ਉਨ੍ਹਾਂ ਦੇ ਸਾਥੀ ਆਨੰਦਘਨ ਨੂੰ ਉਦਾਸੀ ਸੰਪ੍ਰਦਾਇ ਦੇ ਸੰਤ ਅਤੇ ਗੁਰੂ ਘਰ ਨਾਲ ਨੇੜਿਉਂ ਸੰਬੰਧਿਤ ਕਵੀ ਮੰਨਦੇ ਹਨ। ਆਪ ਲਿਖਦੇ ਹਨ, "ਬਾਬਾ ਆਨੰਦਘਨ ਉਦਾਸੀ ਸੰਪ੍ਰਦਾਇ ਦੇ ਸੰਤ ਸਨ ਅਤੇ ਡੇਰੇ ਬਾਬਾ ਨਾਨਕ ਦੇ ਜੰਮਪਲ ਸਨ। ਉਨ੍ਹਾਂ ਦੀ ਦੱਸ ਅਨੁਸਾਰ ਸੰਤ ਬਾਬਾ ਆਨੰਦਘਨ ਬਹੁਤ ਸਮਾਂ ਕਾਸ਼ੀ ਵਿੱਚ ਰਹਿ ਕੇ ਵਿਦਿਆ ਪੜ੍ਹਦੇ ਰਹੇ। ਇਸੇ ਕਾਸ਼ੀ ਵਾਸ ਦਾ ਹੀ ਅਸਰ ਸੀ ਕਿ ਆਪ ਵੇਦਾਂਤ ਅਤੇ ਹਿੰਦੂ ਸਨਾਤਨ ਧਰਮ, ਦਰਸ਼ਨ ਅਤੇ ਮਰਿਆਦਾ ਦਾ ਇਨ੍ਹਾਂ ਉੱਤੇ ਚੋਖਾ ਪ੍ਰਭਾਵ ਪਿਆ। ਉਨ੍ਹਾਂ ਨੇ ਆਨੰਦਘਨ ਦਾ ਕੋਈ ਸ਼ਬਦ ਜਾਂ ਪਦ ਜਾਂ ਹੋਰ ਕਾਵਿ-ਟੁਕੜੀ ਤਾਂ ਨਹੀਂ ਦਿੱਤੀ, ਸਗੋਂ ਉਨ੍ਹਾਂ ਵਲੋਂ ਕੀਤੇ ਟੀਕੇ ਵਿੱਚੋਂ ਉਦਾਹਰਣ ਦਿੱਤਾ ਹੈ।" ਉਹ ਲਿਖਦੇ ਹਨ, "ਬਾਬਾ ਆਨੰਦਘਨ ਨੇ ਜਪੁਜੀ, ਸਿਧ ਗੋਸਟਿ, ਆਰਤੀ ਅਤੇ ਆਨੰਦ ਦਾ ਟੀਕਾ ਅਤੇ ਪਰਮਾਰਥ ਲਿਖਿਆ ਹੈ। ਇਹ ਰਚਨਾ ਆਪਣੇ ਆਕਾਰ ਅਤੇ ਮੱਯਾਰ ਪੱਖੋਂ ਸ੍ਰੇਸ਼ਟ ਸ਼ੈਲੀਕਾਰ ਹੋਣ ਦਾ ਪ੍ਰਮਾਣ ਹੈ.......... ਵਿਚਾਰਾਂ ਦੀ ਕੱਟੜਤਾ ਹੈ, ਲਚਕ ਨਹੀਂ।"

ਡਾ. ਮੋਹਨ ਸਿੰਘ ਦੀਵਾਨਾ ਨੇ ਆਨੰਦਘਨ ਦੀ ਲਿਖੀ ਇਕ ਰਚਨਾ ਦੀ ਦੱਸ ਪਾਈ ਹੈ। ਨਾਂ ਹੈ ਇਸ਼ਕ ਲਤਾ।[1] ਇਸ਼ਕ ਲਤਾ ਪੜ੍ਹ ਕੇ ਸਾਡੇ ਮਨ 'ਤੇ ਬਹੁਤ ਚੰਗਾ ਪ੍ਰਭਾਵ ਪੈਂਦਾ ਹੈ। ਕੁਝ ਗੱਲਾਂ ਇੰਜ ਹਨ - ਇਨ੍ਹਾਂ ਪਦਾਂ ਵਿੱਚ ਪ੍ਰਭੂ-ਪ੍ਰੇਮ ਦੀ ਗੱਲ 'ਨੰਦ ਸਾਵਰੇ, ਬ੍ਰਿਜ ਨੰਦ ਯਾਰ, ਸਜਨ ਸਨੇਹੀ ਯਾਰ ਨੰਦ ਦੇ, ਬ੍ਰਿਜਮੋਹਨ, ਬ੍ਰਿਜ ਚੰਦ, ਨੰਦ ਮਾਰ ਦਾ ਕੁਵਰ ਕਨੱਯਾ ਗਿਰਧਰ ਆਦਿ ਨਾਵਾਂ ਨਾਲ ਕੀਤੀ ਹੈ। ਜਾਪਦਾ ਹੈ ਕਿ ਕਵੀ ਕ੍ਰਿਸ਼ਨ ਪਿਆਰ ਦੀ ਗੱਲ ਬਹੁਤ ਹੀ ਅਪਣੱਤ ਭਰੀ, ਸਖੀ ਭਾਵ ਸ਼ੈਲੀ ਵਿੱਚ ਅਤੇ ਪ੍ਰੇਮ ਰਸ ਵਿੱਚ ਭਿੱਜੀ ਅਤਿ ਦਰਜੇ ਦੀ ਭਾਵੁਕਤਾ, ਦਰਦ ਵਿਛੋੜੇ ਅਤੇ ਭਗਤੀ ਰਸ ਵਿੱਚ ਕਰਦਾ ਹੈ। ਉਹ ਸ੍ਰੀ ਕ੍ਰਿਸ਼ਨ ਨੂੰ ਵਾਰ ਵਾਰ ਉਨ੍ਹਾਂ ਦੇ ਨਾਂ ਨਾਲ ਸੰਬੋਧਨ ਕਰਦਾ ਹੈ। ਯਾਰ, ਦਿਲਦਾਰ, ਪਿਆਰੇ ਜਾਨੀ, ਘਨਆਨੰਦ, ਜਾਨੀ, ਪੀਆ, ਮਹਿਬੂਬ, ਆਦਿ ਸ਼ਬਦਾਂ ਦੀ ਵਰਤੋਂ ਕਵੀ ਨੇ ਕਿਸੇ ਦੁਨਿਆਵੀ ਆਸ਼ਕ ਜਾਂ ਮਾਸ਼ੂਕ ਲਈ ਨਹੀਂ ਵਰਤੇ ਸਗੋਂ ਇਨ੍ਹਾਂ ਦੀ ਵਰਤੋਂ ਉਹ ਸ੍ਰੀ ਕ੍ਰਿਸ਼ਨ ਦੀ ਪ੍ਰੇਮ ਭਰੀ ਵਰਣਨ ਸ਼ੈਲੀ ਵਿੱਚ ਕਰਦਾ ਹੈ। ਉਸ ਦੇ ਸੰਬੋਧਨ ਹਰ ਪਾਠਕ ਨੂੰ

1. A History of Punjabi Literature (1100-1932 A.D.), P.104

ਹਿਚਾਂ ਪਾਉਂਦੇ ਹਨ, ਉਸ ਨੂੰ ਆਪਣੇ ਦੁੱਖ-ਸੁੱਖ ਦਾ ਭਾਈਵਾਲ ਬਣਾਉਂਦੇ, ਉਸ ਦੇ ਦਿਲ ਵਿੱਚ ਭਗਤੀ ਪ੍ਰੇਮ ਦੀ ਗੁਦਗੁਦੀ ਛੇੜਦੇ ਅਤੇ ਅਜਬ ਰਸ ਭਰੇ ਹੁਲਾਰੇ ਦਿੰਦੇ ਪਏ ਹਨ।

'ਇਸ਼ਕ ਲਤਾ' ਯਾਨੀ ਇਸ਼ਕ ਦੀ ਵੇਲ ਖ਼ੂਬ ਪੁੰਗਰੀ, ਹਰੀ-ਭਰੀ ਅਤੇ ਰਸ ਭਿੰਨੜੀ ਹੈ। ਕਵੀ ਦੀ ਸ਼ਬਦ ਚੋਣ, ਮਸਤੀ, ਪਿਆਰੇ ਨਾਲ ਨੇੜਤਾ, ਪ੍ਰੇਮ ਅਤੇ ਆਪਣੇਪਣ ਦਾ ਅਹਿਸਾਸ ਕਮਾਲ ਦਾ ਹੈ। ਸ਼ੁੱਧ ਪੰਜਾਬੀ ਦੀ ਵਰਤੋਂ ਕਰਕੇ, ਵਿੱਚ ਲਹਿੰਦੀ ਦਾ ਪੁਟ ਪਾ ਕੇ ਆਨੰਦਘਨ ਕਵੀ ਨੇ ਸਾਨੂੰ ਸਰਵੋਤਮ ਭਗਤੀ-ਕਾਵਿ ਦੇ ਦਰਸ਼ਨ ਕਰਵਾਏ ਹਨ। ਅੱਗੇ ਸਾਹਿਬ ਸਿੰਘ ਅਰਸ਼ੀ ਦੀ ਪੁਸਤਕ 'ਪੰਜਾਬੀ ਕ੍ਰਿਸ਼ਨ-ਕਾਵਿ' 'ਚੋਂ 'ਇਸ਼ਕ ਲਤਾ' ਇਥੇ ਦੇ ਰਹੇ ਹਾਂ :

ਛੈਲ ਛਬੀਲੇ ਸਾਂਵਰੇ, ਗੋਪ ਬਧੂ ਚਿਤ ਚੋਰ।
'ਆਨੰਦਘਨ' ਬੰਦਨ ਕਰੈ, ਜੈ ਜੈ ਨੰਦ ਕਿਸ਼ੋਰ।੧।

ਲੱਗਾ ਇਸ਼ਕ ਬ੍ਰਜ ਚੰਦ ਸੋਂ, ਸੁੰਦਰ ਅਧਿਕ ਅਨੂਪ।
ਤਬ ਹੀ 'ਇਸ਼ਕਲਤਾ' ਰਚੀ, ਆਨੰਦਘਨ ਸੁਖ ਰੂਪ।੨।

ਸਯਾਮ ਸੁਜਾਨ ਬਿਨਾ ਲਖੇਂ, ਲਗੇ ਬਿਰਹ ਕੇ ਸੂਲ।
ਤਾਮੇਂ ਇਸ਼ਕਲਤਾ ਭਈ, ਘਨਆਨੰਦ ਕੋ ਮੂਲ।੩।

ਸੰਯੋਗੀ ਸੋਂ ਇਸ਼ਕ ਸੋਂ, ਇਸ਼ਕ-ਬਿਯੋਗੀ ਖੂਬ।
ਆਨੰਦਘਨ ਚਸਮੋਂ ਸਦਾ, ਲਗਾ ਰਹੇ ਮਹਬੂਬ।੪।

ਬਿਰਹ-ਸੂਲ ਸੋਂ ਬਾਰਿ ਕਰ, ਘਨਆਨੰਦ ਸੋਂ ਸੀਚ।
ਇਸ਼ਕ ਲਤਾ ਝਾਲਰਿ ਰਹੀ, ਹਿਯੇ ਚਮਨ ਕੇ ਬੀਚ।੫।

### ਅਰਿਲ

ਸਜਨ ਸਲੋਨਾ ਯਾਰ ਨੰਦ ਦਾ ਸੋਹਨਾ।
ਰਸਿਕ ਬਿਹਾਰੀ ਛੈਲ ਸੁ ਮਨਮਥ ਮੋਹਨਾ।
ਦਿਖਲਾਓ ਮੁਖਚੰਦ ਸੁ ਝਾਂਕੀ ਪਯਾਰਿਯਾ।
ਆਨੰਦ-ਜੀਵਨ ਜਾਨ ਅਸਾਡੀ ਜਯਾਰਿਯਾ।੬।

ਪਲ ਪਲ ਪ੍ਰੀਤਿ ਬੜ੍ਹਾਯ ਹੂਆ ਬੇਦਰਦ ਹੈ।
ਆਸ਼ਿਕ-ਉਰ ਪਰ ਜਾਨ ਚਲਾਈ ਕਰਦ ਹੈ।
ਘਨੀ ਹੂਈ ਮਹਿਬੂਬ ਸੁ ਮਰਮ ਨ ਛੋਲਿਯੇ।

ਆਨੰਦ-ਜੀਵਨ ਜਾਨ ਦਯਾ ਕਰਿ ਬੋਲਿਯੈ।੭।

ਕਯੋਂ ਚਿਤ ਚੋਰ ਕਿਸ਼ੋਰ ਹੁਆ ਬੇਪੀਰ ਹੈ।
ਭੌਂਹ ਕਮਾਨੈਂ ਤਾਨ ਚਲਾਯਾ ਤੀਰ ਹੈ।
ਅੰਤ ਕਹਾ ਕੋ ਲੇਤ ਨੰਦ ਕੇ ਲਾੜਿਲੇ।
ਆਨੰਦਘਨ ਕੇ ਜਾਨ ਸਚਿਤ ਕੇ ਲਾੜਿਲੇ।੮।

ਇਸ਼ਕ ਨਹੀ ਯਹ ਹੋਯ ਕਰੰਦੇ ਜ਼ੋਰ ਹੋ।
ਲੀਨਾ ਚਿੱਤ ਚੁਰਾਯ ਅਨੋਖੇ ਚੋਰ ਹੋ।
ਜਾਨੀ ਜੂ ਦਿਲ ਜਾਨ ਕਪਟ ਕੀ ਪ੍ਰੀਤਿ ਹੈ।
ਆਨੰਦ-ਜੀਵਨ ਜਾਨ ਅਟਪਟੀ ਰੀਤਿ ਹੈ।੯।

ਪਯਾਰੇ ਪ੍ਰੀਤਿ ਬਢ਼ਾਯ ਲਿਆ ਚਿਤ ਚੋਰਿ ਕੈ।
ਹੁਠੋ ਦੈ ਇਠਲਾਯ ਚਲੇ ਮੁਖ ਮੋਰਿ ਕੈ।
ਰੂਪ-ਸੁਧਾ ਦਰਸਾਯ ਦਿਯਾ ਕਯੋਂ ਜ਼ਹਰ ਹੈ।
ਆਨੰਦ-ਜੀਵਨ ਜਾਨ ਕਿਯਾ ਤੈਂ ਕਹਰ ਹੈ।੧੦।

ਹੇ ਹਲਧਰ ਕੇ ਬੀਰ ਚਲੇ ਕਿਤ ਜਾਤ ਹੋ।
ਨਿਠੁਰ ਕਾਨ੍ਹ ਮਹਬੂਬ ਸੁਨਿੰਦੇ ਬਾਤ ਹੋ।
ਇੱਥੇ ਆਵਤ ਨਾਹਿ ਸੁ ਕੀ ਤਕਸੀਰ ਹੈ।
ਆਨੰਦ-ਜੀਵਨ ਜਾਨ ਕਹਰ ਬੇਪੀਰ ਹੈ।੧੧।

ਤਰਿ ਪਿਚਕਾਰਿਨ ਰੰਗ ਸੁਰੰਗ ਗੁਲਾਲ ਹੈ।
ਬਾਜਤ ਚੰਗ ਉਪੰਗ ਝਾਂਝ ਡਫ ਤਾਲ ਹੈ।
ਗਾਵਤਿ ਹੈਂ ਬ੍ਰਜਨਾਰਿ ਫਾਗ ਰੰਗ ਬੋਰਿਯਾ।
ਆਨੰਦ-ਜੀਵਨ ਜਾਨ ਸੁ ਹੋ ਹੋ ਹੋਰਿਯਾ।੧੨।

## ਲਾਵਨੀ

ਖੂਬ ਕਹੋ ਤੁਸਾਡੀ ਹੋ ਹੋ ਹੋ ਹੋ ਹੋ ਹੋ ਹੋਰੀ ਹੈ।
ਬੂਕਾ ਬੰਦਨ ਅਗਰ ਕੁਮਕੁਮਾ ਭਰੇ ਗੁਲਾਲਨ ਝੋਰੀ ਹੈ।
ਆਨੰਦ-ਰੰਗ ਘਨੈਂ ਸੋ ਭਿਜਵੇ ਹਾਥ ਲਿਯੇ ਪਿਚਕਾਰੀ ਹੈ।
ਮਹਰ-ਲਹਰ ਬ੍ਰਜਚੰਦ ਯਾਰ ਦੀ, ਜਿੰਦ ਅਸਾਡੀ ਜਯਾਰੀ ਹੈ।੧੩।

ਅਹੋ ਅਹੋ ਨੰਦ-ਨੰਦ ਸਾਂਵਰੇ ਛਿਨ ਛਿਨ ਬਾਨਿਕ ਨਯਾਰੀ ਹੈ।

ਉਢੇ ਜ਼ਰਦ ਦੁਸ਼ਾਲਾ ਯਾਰਾ, ਕੇਸਰਿ ਕੀ ਸੀ ਕਯਾਰੀ ਹੈ।
ਆਨੰਦ ਘਨ-ਹਿਤ ਪਯਾਰੇ ਜਾਨੀ ਮੂਰਤ ਲਗਦੀ ਪਯਾਰੀ ਹੈ।
ਮਹਰ ਲਹਰ ਬ੍ਰਜਚੰਦ ਯਾਰ ਦੀ ਜਿੰਦ ਅਸਾਡੀ ਜਯਾਰੀ ਹੈ।੧੪।

ਸ਼ਜਨ ਸਨੇਹੀ ਯਾਰ ਨੰਦ ਦੇ ਏਤੀ ਕਯਾ ਮਗਰੂਰੀ ਹੈ।
ਦਰਦਵੰਦ ਰਿਸਨ ਦੀ ਖਾਤਰ ਬੰਦੀ ਹੁਕਮ ਹਜ਼ੂਰੀ ਹੈ।
ਬ੍ਰਜ ਮੋਹਨ ਘਨਆਨੰਦ ਤੈਂਡੀ ਨਿਪਟ ਅਟਪਟੀ ਨਯਾਰੀ ਹੈ।
ਮਹਰ ਲਹਰ ਬ੍ਰਜਚੰਦ ਯਾਰ ਦੀ ਜਿੰਦ ਅਸਾਡੀ ਜਯਾਰੀ ਹੈ।੧੫।

ਯਾਰਾ ਗੋਕਲਚੰਦ ਸਲੋਨੇ ਦਿਸਾ ਚਸ਼ਮ ਦਾ ਧੱਕਾ ਹੈ।
ਛੋਰਿ ਦਿਯਾ ਘਨਆਨੰਦ ਜਾਨੀ ਹੁਸਨ ਸ਼ਰਾਬੀ ਪੱਕਾ ਹੈ।
ਸੈਨ-ਕਟਾਰੀ ਆਸ਼ਿਕ-ਉਰ ਪਰ ਤੈ ਯਾਰਾਂ ਝੁਕ ਝਾਰੀ ਹੈ।
ਮਹਰ ਲਹਰ ਬ੍ਰਜਚੰਦ ਯਾਰ ਦੀ ਜਿੰਦ ਅਸਾਡੀ ਜਯਾਰੀ ਹੈ।੧੬।

ਦਰਦਵੰਦ ਡਾਢਾ ਬੇਦਰਦੀ ਖ਼ੂਬ ਇਸ਼ਕ ਦਾ ਫੰਦਾ ਹੈ।
ਹੰਸ ਹੰਸ ਮਨ ਮੁਸਿ ਨਿਯਾ ਬੇ ਬੜਾ ਗਰੀਬ ਗਿਰੰਦਾ ਹੈ।
ਟੁਕ ਭੀ ਤੌਂ ਘਨਆਨੰਦ ਪਯਾਰੇ ਸੁਨਿਯੋ ਅਰਜ਼ ਹਮਾਰੀ ਹੈ।
ਮਹਰ ਲਹਰ ਬ੍ਰਜਚੰਦ ਯਾਰ ਦੀ ਜਿੰਦ ਅਸਾਡੀ ਜਯਾਰੀ ਹੈ।੧੭।

ਜਿਗਰ ਜਾਨ ਮਹਬੂਬ ਅਮਾਨੇ ਕੀ ਬੇਦਰਦੀ ਦੇਂਦਾ ਹੈ।
ਪਾਕ ਦਿਲਾਂ ਦੇ ਅੰਦਰ ਧੰਸ ਕਰ ਬਿਨਾ ਸਾਫ਼ ਦਿਲ ਲੈਂਦਾ ਹੈ।
ਆਨੰਦਘਨ ਹੋ ਪ੍ਰਾਨ ਪਪੀਹਾ ਨਿਸ਼ਦਿਲ ਸੁਧ ਨ ਬਿਸਾਰੀ ਹੈ।
ਮਹਰ ਲਹਰ ਬ੍ਰਜਚੰਦ ਯਾਰ ਦੀ ਜਿੰਦ ਅਸਾਡੀ ਜਯਾਰੀ ਹੈ।੧੮।

ਦਿਲਪਸੰਦ ਦਿਲਦਾਰ ਯਾਰ ਤੂੰ ਮੁਜਨੂੰ ਕੀ ਤਰਸਾਂਦਾ ਹੈ।
ਰਾਤ ਦਿਹਾੜੇ ਤਲਬ ਤੁਸਾਡੀ ਅਕਲ ਇਲਮ ਲਡਾਂਦਾ ਹੈ।
ਮੈਨੂੰ ਧਯਾਨ ਨ ਆਵਤ ਜਾਨੀ ਤੂ ਘਨਕੁੰਜ ਬਿਹਾਰੀ ਹੈ।
ਮਹਰ ਲਹਰ ਬ੍ਰਜਚੰਦ ਯਾਰ ਦੀ ਜਿੰਦ ਅਸਾਡੀ ਜਯਾਰੀ ਹੈ।੧੯।

ਨੰਦ ਮਹਰ ਦਾ ਕੁਵਰ ਕਨ੍ਹੈਯਾ ਮੈਂਡਾ ਜੀਵਨ ਜਾਨੀ ਹੈ।
ਬਿਸਰੈ ਨਹੀਂ ਰੈਨ ਦਿਨ ਜੀ ਸੇ ਪਯਾਰਾ ਪ੍ਰੀਤਮ ਪ੍ਰਾਨੀ ਹੈ।
ਦੀਜੈ ਯਹੀ ਅਸਾਨੂੰ ਝਾਂਕੀ ਆਨੰਦਘਨ ਗਿਰਧਾਰੀ ਹੈ।
ਮਹਰ ਲਹਰ ਬ੍ਰਜਚੰਦ ਯਾਰ ਦੀ ਜਿੰਦ ਅਸਾਡੀ ਜਯਾਰੀ ਹੈ।੨੦।

ਰਹੋ ਖੁਸ਼ੀ ਮਹਬੂਬ ਨੰਦ ਦੇ ਮਨਮਾਨੈ ਤਿਤ ਜਾਵੇ ਜੂ।
ਕਹੀਂ ਕਦੀ ਘਨਆਨੰਦ ਜਾਨੀ ਇਨ ਗਲਿਯਨ ਭੀ ਆਵੇ ਜੂ।
ਆਸ ਲਗੀ ਅਖਿਯਾਂ ਨੂੰ ਯਾਰਾ ਦੀਜੈ ਝਾਂਕੀ ਪਯਾਰੀ ਹੈ।
ਮਹਰ ਲਹਰ ਬ੍ਰਜਚੰਦ ਯਾਰ ਦੀ ਜਿੰਦ ਅਸਾਡੀ ਜਯਾਰੀ ਹੈ।੨੧।

ਦੋਹਾ

ਆਨੰਦਘਨ ਬਰ ਸਾਵਨੋ, ਸਥਾਮ ਸਲੋਨੇ ਗਾਤ।
ਆਵਤ ਧੀਰ-ਸਮੀਰ ਤੋਂ,ਚਲਯਾ ਪੁਲਿਨ ਕੇ ਜਾਤ।੨੨।

ਉਪਮਾਨ

ਇਨਨੂੰ ਕਯੋਂ ਕਰ ਗਹਿ ਸਕੋਂ ਘਨ ਆਨੰਦ ਦੀਯਾ।
ਮੈਂ ਤੈਂਡੀ ਲਟਕਨ ਫੰਦਯਾ ਕਯਾ ਤੁਜਨੂੰ ਕੀਯਾ।
ਕਯੋਂ ਮਹਬੂਬ ਸੁਜਾਨ ਤੈਂ ਔਰ ਕਯਾ ਕੀਯਾ।
ਮੈਂਡਾ ਦਿਲ ਤੈਨੇ ਅਬੇ ਕਯੋਂ ਮੁਸਿ ਕੈ ਲੀਯਾ।੨੩।
ਚੋਰ ਲਿਯਾ ਚਿਤ ਚਾਹਤੇ ਘਨ ਆਨੰਦ ਜਾਨੀ।
ਮੈਂਡਾ ਦਿਲ ਤੈਂ ਮੋਹਿ ਕੈ ਉਰ ਔਰਹਿ ਠਾਨੀ।
ਇਸ਼ਕ-ਸਹਰ ਕੇ ਬੀਚ ਹੈ ਯਹ ਅਕਹ ਕਹਾਨੀ।
ਅਲਕੋਂ ਸੇ ਬਾਂਧੇ ਰਹੇ ਮਹਬੂਬ ਗੁਮਾਨੀ।੨੪।
ਕਯਾ ਕਹਿਯੇ ਬ੍ਰਜ ਮੋਹਨਾ ਤੂ ਮਾਨੈ ਨਾਹੀਂ।
ਤੂ ਹੀ ਜਾਨੈਗਾ ਅਬੇ ਅਪਨੇ ਦਿਲ ਮਾਹੀਂ।
ਘਨ ਆਨੰਦ ਨਿਤ ਦੀਜਿਯੇ ਨਹਿ ਕੀਜੈ ਨਾਹੀਂ।
ਅਖਿਯਾਂ ਤੈਂਡੀ ਚੁਭਿ ਰਹੀਂ ਮੈਂਡੇ ਦਿਲ ਮਾਹੀ।੨੫।

ਦੋਹਾ

ਆਨਦ ਕੇ ਘਨ ਜਾਨਿ ਕੈ, ਕੀਨੋ ਤੁਮ ਤੋ ਹੇਤ।
ਰੂਪ-ਸੁਧਾ ਦਰਸਾਯ ਕੈ, ਕਹਰ-ਜਹਰ ਕਯੋਂ ਦੇਤ।੨੬।
ਬੰਸੀ ਕੇ ਬਿਚ ਮੋਹਨੀ, ਮੋਹਨ ਯਾਕੋ ਨਾਂਵ।
ਆਨੰਦ ਘਨ ਨਿਰਮੋਹਿਯਾ, ਸੋਹਯੇ ਸਿ ਗਰੇ ਗਾਂਵ।੨੭।

ਅਰੱਲ

ਕਾਲਿੰਦੀ ਕੇ ਤੀਰ ਬਜੀ ਹਰਿ-ਮੁਰਲਿਯਾ।

ਸਮਝਿ ਪਰੈ ਨਹਿ ਪ੍ਰਾਨ ਅਨੋਖਾ ਸੁਰ ਲਿਯਾ।
ਪੂਰਿ ਰਹੀ ਧੁਨਿ ਕਾਨ ਨ ਛਾਡਤ ਗੈਲ ਹੈ।
ਆਨੰਦ ਜੀਵਨ ਜਾਨ ਛਬੀਲੋ ਛੈਲ ਹੈ।੨੮।

ਬਾਵਰੀ ਗਾਵਰੀ ਪੀਰ ਕਰੇਜੋ ਆਯ ਕੈ।
ਮੋਹਨ ਮਨ ਹਰਿ ਲਿਯਾ ਸੁਬੈਨ ਬਜਾਯ ਕੈ।
ਲਾਗਾ ਮੈਨੂੰ ਤੀਰ ਇਸ਼ਕ ਦਾ ਖੂਬ ਹੈ।
ਆਨੰਦ-ਜੀਵਨ ਜਾਨ ਕਾਨ੍ਹ ਮਹਿਬੂਬ ਹੈ।੨੯।

ਬੀਜਖ-ਛਟਾ ਪਟਪੀਤ ਘਨਾ ਤਨ ਸਯਾਮ ਹੈ।
ਇੰਦ੍ਰ ਧਨੁਸ਼ ਬਨਮਾਲ ਲਾਲ ਅਭਿਰਾਮ ਹੈ।
ਬੰਸੀ-ਧੁਨਿ ਘਨ-ਘੋਰ ਰੂਪ-ਜਲ ਛਲਮਲੈ।
ਆਨੰਦ-ਜੀਵਨ ਜਾਨ ਮੇਘ ਲੌਂ ਝਲਮਲੈ।੩੦।

ਦੀਜੈ ਤੂ ਜਨੂੰ ਸੀਖ ਸਲੋਨੇ ਸਾਂਵਰੇ।
ਖੂਨ ਕਰੈ ਯੇ ਨੈਨ ਹੂਏ ਲੜ ਬਾਵਰੇ।
ਖੂਨੀ ਕੀਜੈ ਜਾਯ ਕੋਜੇ ਘਾਵ ਹੈ।
ਆਨੰਦ-ਜੀਵਨ ਜਾਨ ਨ ਆਨ ਬਚਾਵ ਹੈ।੩੧।

### ਦੋਹਾ

ਬਰਸੈ ਆਨੰਦਘਨ ਅਨਤ, ਇਤ ਨਿਤ ਨਿਤ ਹੀ ਛਾਯ।
ਪ੍ਰਾਨ ਪਪੀਹਾ ਕੀ ਦਸਾ, ਕਹੈ ਕੌਨ ਅਬ ਜਾਯ।੩੨।
ਆਨੰਦ ਕੇ ਘਨ ਤੁਮ ਬਿਨਾ, ਹੀਤਲ ਨੇਹੀਂ ਦੀਨ।
ਪੀ ਹੂ ਕਲ ਨਹਿ ਪਰਤ ਹੈ, ਜੈਸੇ ਜਲ ਬਿਨ ਮੀਨ।੩੩।

### ਉਪਮਾਨ

ਆਨੰਦ ਕੇ ਘਨ ਤੁਮ ਬਿਨਾ, ਮੁਜਨੂੰ ਨਹਿੰ ਭਾਵੈ।
ਨਬਨ ਅਸਾਡੇ ਲਾਗ ਤੇ ਤੁਮ ਹੀ ਨੂੰ ਧਾਵੈ।
ਹੁਨ ਕਯਾ ਕੀਜੈ ਲਾੜਿਲੇ ਚੈਸ ਨਹਿ ਪਾਵੈ।
ਜ਼ੁਲਮ ਕਰੇ ਜੇ ਬਾਵਰੇ ਤੁਜਨੂੰ ਤਰਸਾਵੈ।੩੪।

ਤੈਂਡੇ ਮੁਖ ਪਰ ਤਿਲ ਅਬੇ ਅਤਿ ਖੂਨ ਕਰੰਦਾ।
ਅਲਕੈਂ ਤੈਂਡੀ ਯੋਂ ਛੁੱਟੀ ਦੁਵੈ ਨਾਗਿਨ ਲਸੰਦਾ।
ਤਿਲਕ ਬੀਚ ਛਾਪੇ ਅਬੇ ਦਿਲ ਕਾ ਹੈ ਫੰਦਾ।
ਚੰਦਾ ਗੋਬਿੰਦ ਸੁ ਨੰਦ ਦੇ ਘਨ ਆਨੰਦ-ਕੰਦਾ।੩੫।

ਦੋਹਾ

ਆਨੰਦ ਘਨ ਚਿਤ ਪੇਖਿ ਕੈ, ਪਾਲੇ ਪ੍ਰਾਨ ਅਮੀਨ।
ਤੇ ਹੀ ਅਬ ਬਿਲਲਾਤ ਯਾ ਜੈਸੇ ਜਲ ਬਿਨੁ ਮੀਨ।੩੬।

ਲਾਵਨੀ

ਦੇ ਗਿਰੰਦ ਗਿਰੰਦਾ ਹੂਆ ਬੇ ਜਿੰਦ ਅਸਾਡੀ ਛੀਨੀ ਹੈ।
ਛਿਪ ਛਿਪ ਕਰ ਮੁਖੜਾ ਦਿਖਲਾਵੈ ਰੀਤਿ ਅਨੋਖੀ ਲੀਨੀ ਹੈ।
ਮਗ਼ਜਦਾਰ ਮਹਬੂਬ ਕਰੰਦਾ ਖੂਬ ਮਜੇ ਦੀ ਯਾਰੀ ਹੈ।
ਮਹਰ ਲਹਰ ਬ੍ਰਜ ਚੰਦ ਯਾਰ ਦੀ ਜਿੰਦ ਅਸਾਡੀ ਜਯਾਰੀ ਹੈ।੩੭।

ਅਹੋ ਅਹੋ ਘਨ ਆਨੰਦ ਜਾਨੀ ਜਿਥੂ ਤਿਥੂ ਜਾਂਦਾ ਹੈ।
ਬੇਪਰਵਾਹੀ ਜ਼ਾਹਰ ਕਰ ਕਰ ਚਸ਼ਮਾਂ ਨੂੰ ਚਮਕਾਂਦਾ ਹੈ।
ਨੇਕ ਨਜ਼ਰ ਟੁਕ ਕਰਦਾ ਨਾਹੀਂ ਕੀ ਤਕਸੀਰ ਹਮਾਰੀ ਹੈ।
ਮਹਰ ਲਹਰ ਬ੍ਰਜ ਚੰਦ ਯਾਰ ਦੀ ਜਿੰਦ ਅਸਾਡੀ ਯਾਰੀ ਹੈ।੩੮।

ਬ੍ਰਜ ਮੋਹਨ ਘਨ ਆਨੰਦ ਜਾਨੀ ਜਦ ਚਸਮੋਂ ਬਿਚ ਆਯਾ ਹੈ।
ਇਸਕ ਸ਼ਰਾਬੀ ਕੀਯਾ ਮਜਨੂੰ ਗਹਰਾ ਨਸ਼ਾ ਪਿਲਾਯਾ ਹੈ।
ਤਨ ਮਨ ਔਰ ਜਿਹਾਨ ਮਾਲ ਦੀ ਸੁਧਿ ਬੁਧਿ ਸਬੈ ਬਿਸਾਰੀ ਹੈ।
ਮਹਰ ਲਹਰ ਬ੍ਰਜ ਚੰਦ ਯਾਰ ਦੀ ਜਿੰਦ ਅਸਾਡੀ ਜਬਾਰੀ ਹੈ।੩੯।

ਹੀਨ ਭਏ ਜਲ ਮੀਨ ਛੀਨ ਬੁਧਿ ਮੈਂਡੀ ਪੀਰ ਨ ਪਾਵੈ ਹੈ।
ਲਾਜ ਕਲੰਕ ਯਾਰ ਅਪਨੇ ਕੌ ਤੇਹੀ ਜਿਨ ਮਰ ਜਾਵੈ ਹੈ।
ਆਨੰਦ ਘਨ ਇਸ ਦਿਲ ਦੀ ਬੇਦਨ ਲਹੈ ਸੁਜਾਨ ਬਿਹਾਰੀ ਹੈ।
ਮਹਰ ਲਹਰ ਬ੍ਰਜ ਚੰਦ ਯਾਰ ਦੀ ਜਿੰਦ ਅਸਾਡੀ ਜਯਾਰੀ ਹੈ।੪੦।

ਦੋਹਾ

ਆਨੰਦ ਕੇ ਘਨ ਛੈਲ ਕੀ, ਛਬਿ ਨਿਰਖੇ ਧਰਿ ਧਯਾਨ।
'ਇਸ਼ਕ ਲਤਾ' ਕੇ ਅਰਥ ਕੋ ਸਮਝੈ ਚਤੁਰ ਸੁਜਾਨ।੪੧।

ਆਨੰਦ ਕੇ ਘਨ ਛੈਲ ਸੋਂ, ਕਰਿ ਲੈ ਚਿਤ ਕੋ ਚਾਵ।
'ਇਸ਼ਕ ਲਤਾ' ਜੋ ਚਾਹਿਯੈ, ਤੌ ਬ੍ਰਿਦਾਵਨ ਆਵ।੪੨।

'ਇਸ਼ਕ ਲਤਾ' ਬ੍ਰਜਚੰਦ ਕੀ, ਜੋ ਬਾਂਚੈ ਦੇ ਚਿੱਤ।
ਬ੍ਰਿੰਦਾਬਨ ਸੁਖ ਧਾਮ ਸੋ, ਲਹੈਂ ਨਿੱਤ ਹੀ ਨਿੱਤ।੪੩।[1]

1. ਪੰਜਾਬੀ ਕ੍ਰਿਸ਼ਨ-ਕਾਵਿ, ਪੰਨੇ 278-283

ਡਾ. ਮਨਮੋਹਨ ਸਹਿਗਲ ਨੇ 'ਪੰਜਾਬ ਦਾ ਕ੍ਰਿਸ਼ਨ ਕਾਵਯ ਔਰ ਸੂਰਦਾਸ' ਵਿੱਚ ਸੰਤ ਆਨੰਦਘਨ ਬਾਰੇ ਦੋ ਗੱਲਾਂ ਪਾਸ ਕੀਤੀਆਂ ਹਨ - ਕ੍ਰਿਸ਼ਨ ਦਾ ਸਰੂਪ ਜਿੱਥੇ ਲੋਕ ਰੱਖਿਅਕ, ਨੀਤੀਵਾਨ, ਦੈਂਤਾਂ ਦਾ ਨਾਸ ਕਰਨ ਵਾਲਾ, ਭਗਤ ਵਤਸਲ ਹੈ, ਉੱਥੇ ਗੋਪੀ ਵੱਲਭ, ਲੀਲ੍ਹਾਧਰ, ਅਨਿੰਨ ਪ੍ਰੇਮੀ, ਗੋਪੀਆਂ ਨਾਲ ਰਾਸ ਰਚਾਉਣ ਵਾਲਾ, ਸੁੰਦਰ ਸੁਨੱਖਾ ਮਨਮੋਹਨ ਵੀ ਹੈ। ਇਸੇ ਲਈ ਕਵੀਆਂ ਨੇ ਅਕਸਰ ਆਪਣੀ ਅੰਦਰਲੀ ਪ੍ਰੇਮ-ਭਾਵਨਾ ਨੂੰ ਸੁਰ ਦੇਣ ਲਈ ਰਾਧਾ-ਕ੍ਰਿਸ਼ਨ ਦੀ ਜੋੜੀ ਨੂੰ ਆਲੰਬਨ (ਸਹਾਰਾ) ਬਣਾ ਲਿਆ ਹੈ। ਇਨ੍ਹਾਂ ਵਿੱਚ ਪ੍ਰੇਮੀ-ਪ੍ਰੇਮਿਕਾ ਦੀ ਛੇੜ-ਛਾੜ, ਨੋਕ-ਝੋਕ, ਸੰਜੋਗ-ਵਿਯੋਗ, ਪ੍ਰੇਮ-ਸੰਵਾਦ, ਉਲਾਂਭੇ-ਸ਼ਿਕਵੇ, ਖੇਡ ਵਿਲਾਸ ਆਦਿ ਦੇ ਚਿੱਤਰ ਪੇਸ਼ ਕੀਤੇ ਹਨ।" ਅਰਥਾਤ ਕਵੀਆਂ ਦਾ ਅਸਲ ਮਕਸਦ ਪ੍ਰੇਮ ਦੀ ਗੁੱਝੀ ਸੱਟ ਦਾ ਇਜ਼ਹਾਰ ਕਰਨਾ ਹੀ ਹੁੰਦਾ ਹੈ ਜਦ ਕਿ ਉਹ ਕ੍ਰਿਸ਼ਨ ਦਾ ਤੇ ਰਾਧਾ ਦਾ ਨਾਂ ਲੈ ਕੇ ਇਸ ਵਿੱਚ ਆਪਣੇ ਮਨ ਦੇ ਲੱਡੂ ਭੋਰਦੇ ਹਨ। ਇਹ ਗੱਲ ਕੁਝ ਹੱਦ ਤੱਕ ਤਾਂ ਸਹੀ ਹੋ ਸਕਦੀ ਹੈ ਪਰੰਤੂ ਇਨ੍ਹਾਂ ਕਵੀਆਂ ਦੀ ਭਗਤੀ-ਭਾਵਨਾ 'ਤੇ ਇਸ ਕਦਰ ਚੋਟ ਕਰਨਾ ਵੀ ਠੀਕ ਨਹੀਂ।

ਕਮਾਲ ਦੀ ਗੱਲ ਹੈ ਕਿ ਡਾ. ਸਹਿਗਲ ਇਸ ਸੂਚੀ ਵਿੱਚ ਸਭ ਤੋਂ ਪਹਿਲਾ ਨਾਂ ਆਨੰਦਘਨ ਦਾ ਹੀ ਲੈਂਦੇ ਹਨ। ਆਪ ਲਿਖਦੇ ਹਨ, "ਇਸ ਵਰਗ ਦੇ ਅੰਤਰਗਤ ਪੰਜਾਬ ਦੇ ਪਹਿਲੇ ਮੱਧਕਾਲੀਨ ਕਵੀ ਆਨੰਦਘਨ ਹਨ। ਇਹ ਹਿੰਦੀ ਦੇ ਪ੍ਰਸਿੱਧ ਪ੍ਰੇਮੀ ਕਵੀ ਘਨ ਆਨੰਦ ਹੀ ਹਨ, ਜਿਨ੍ਹਾਂ ਨੇ ਸੁਜਾਨ ਦੇ ਪ੍ਰੇਮ ਮੁਹੰਮਦ ਸ਼ਾਹ ਰੰਗੀਲੇ ਦਾ ਦਰਬਾਰ ਤਿਆਗ ਕਰਨਾ ਸਵੀਕਾਰ ਕੀਤਾ ਸੀ। ਇਨ੍ਹਾਂ ਦੀ ਇਸੇ ਤੀਬਰ ਪ੍ਰੇਮ ਉਤਕੰਠਾ ਦੇ ਇਨ੍ਹਾਂ ਦੇ ਕਾਵਿ ਵਿੱਚੋਂ ਬਿਰਹੋਂ-ਵੇਦਨਾ ਦੀ ਟੀਸ ਜਗਾਈ ਅਤੇ ਇਨ੍ਹਾਂ ਨੇ ਹਿੰਦੀ ਅਤੇ ਪੰਜਾਬੀ ਨੂੰ ਵਿਪ੍ਰਲੰਭ ਦੇ ਅਮਰ ਕਾਵਿ ਦੀ ਦੇਣ ਦਿੱਤੀ। ਪੰਜਾਬੀ ਵਿੱਚ ਇਨ੍ਹਾਂ ਦੇ ਕੁਝ ਫੁਟਕਲ ਪਦ ਅਤੇ ਇਕ ਲੰਮੀ ਰਚਨਾ 'ਇਸ਼ਕ ਲਤਾ' ਲੱਭੀ ਹੈ। ਪਦਾਂ ਵਿੱਚ ਕਵੀ ਨੇ ਆਪਣੇ ਸਜਾਨਗਤ ਪ੍ਰੇਮ ਨੂੰ ਕ੍ਰਿਸ਼ਨ ਪ੍ਰੇਮ ਦੇ ਰੰਗ ਵਿੱਚ ਰੰਗ ਕੇ ਦਿਲੀ ਵੇਦਨਾ ਦਾ ਪ੍ਰਗਟਾਵਾ ਕੀਤਾ ਹੈ :

ਸਾਡੜਾ ਹਾਲ ਨਾ ਬੁਝਦਾ ਹੈ, ਗੁੱਝੀ ਗੱਲ ਕੈਨੂੰ ਆਖਿ ਸੁਨਾਵਾਂ।
ਬ੍ਰਜਮੋਹਨ ਦੀ ਬੇਪਰਵਾਹੀਆਂ ਮਹਰਮ ਕਿਸੇ ਭੀ ਨ ਪਾਵਾਂ।
ਦਰਦ ਦੀਵਾਨੀਆਂ ਖਰੀ ਨਿਮਾਨੀਆਂ, ਕੀਵਾਂ ਦਿਲ ਪਰਚਾਵਾਂ।
ਆਨੰਦਘਨ ਬੇਮਹਰਾਂ ਦੀ ਹਾਂਸੀ, ਅਸੀਂ ਭੀ ਰੋ ਰੋ ਝੜ ਲਾਵਾਂ।

'ਇਸ਼ਕ ਲਤਾ' ਵਿੱਚ ਬਿਰਹੋਂ ਦੀ ਪ੍ਰਮੁੱਖਤਾ ਹੈ। ਪ੍ਰੀਤਮ ਦੇ ਦੂਰ ਚਲੇ ਜਾਣ ਤੇ ਪ੍ਰੇਮਿਕਾ ਦੀ ਦਿਮਾਗੀ ਬੇਚੈਨੀ ਦਾ ਐਡਾ ਸੁੰਦਰ ਚਿੱਤਰ ਪੰਜਾਬੀ ਵਿੱਚ

ਸ਼ਾਇਦ ਹੋਰ ਕਿਸੇ ਕ੍ਰਿਸ਼ਨ-ਕਾਵਿ ਲੇਖਕ ਨੇ ਨਹੀਂ ਕੀਤਾ ਹੋਵੇਗਾ :

ਬ੍ਰਜ ਮੋਹਨ ਘਨ ਆਨੰਦ ਜਾਨੀ, ਜਦ ਚਸ਼ਮਾਂ ਵਿੱਚ ਆਇਆ ਹੈ।
ਇਸ਼ਕ ਸ਼ਰਾਬੀ ਕੀਆ ਮਜਨੂੰ, ਗਹਰਾ ਨਸ਼ਾ ਪਿਲਾਇਆ ਹੈ।
ਤਨ ਮਨ ਔਰ ਜਿਹਾਨ ਮਾਲ ਦੀ, ਸੁਧਿ ਬੁਧਿ ਸਭੈ ਬਿਸਾਰੀ ਹੈ।
ਮਹਰ ਲਹਰ ਬ੍ਰਜ ਚੰਦ ਯਾਰ ਦੀ, ਜਿੰਦ ਅਸਾਡੀ ਜਯਾਰੀ ਹੈ।

ਭਾਸ਼ਾ ਅਤੇ ਕਥਨ 'ਤੇ ਫ਼ਾਰਸੀ ਦਾ ਪ੍ਰਭਾਵ ਸਪੱਸ਼ਟ ਦਿਸਦਾ ਹੈ। ਡਾ. ਸਹਿਗਲ ਦੇ ਕਥਨ ਵਿੱਚੋਂ ਕੁਝ ਅੰਸ਼ ਉਭਰਦੇ ਹਨ :

(1) ਆਨੰਦਘਨ ਕ੍ਰਿਸ਼ਨ ਰਾਧਾ ਵਰਣਨ ਵਿੱਚ ਆਪਣਾ ਦੁੱਖ-ਦਰਦ ਅਤੇ ਬਿਰਹੋਂ ਪ੍ਰਗਟ ਕਰ ਰਿਹਾ ਹੈ। ਬਿਰਹੋਂ ਦੀ ਤੀਬਰਤਾ ਦਾ ਕਾਰਨ ਨਿੱਜੀ ਪਿਆਰ ਦੀ ਅਸਫ਼ਲਤਾ ਹੈ।

(2) ਸੁਜਾਨ ਨਾਮ ਦੀ ਕਿਸੇ ਔਰਤ ਨਾਲ ਉਸ ਦਾ ਪਿਆਰ ਰਿਹਾ ਹੈ।

(3) ਆਨੰਦਘਨ ਮੁਹੰਮਦ ਸ਼ਾਹ ਰੰਗੀਲੇ ਦਾ ਪਹਿਲਾ ਦਰਬਾਰੀ ਸੀ, ਫੇਰ ਇਸ ਪ੍ਰੇਮ ਕਿੱਸੇ ਕਾਰਨ ਉਸ ਨੂੰ ਦਰਬਾਰ ਛੱਡਣਾ ਪਿਆ।

(4) ਡਾ. ਸਹਿਗਲ ਜੀ ਆਨੰਦਘਨ ਨੂੰ ਨਿਰਾ ਅਸਫ਼ਲ ਪ੍ਰੇਮੀ ਤੇ ਗੁੱਠੇ ਰੂਪ ਵਿੱਚ ਕ੍ਰਿਸ਼ਨ ਦੀ ਗੱਲ ਕਰਨ ਵਾਲਾ ਕਵੀ ਹੀ ਮੰਨਦੇ ਹਨ। ਉਹ ਉਸ ਦੇ ਸੰਤ ਸਰੂਪ ਦੀ ਨਾ ਕੋਈ ਗੱਲ ਕਰਦੇ ਹਨ ਅਤੇ ਨਾ ਹੀ ਇਸ ਤੱਥ ਨੂੰ ਸਵੀਕਾਰਦੇ ਹੀ ਜਾਪਦੇ ਹਨ।

ਜੇ ਅਸੀਂ ਕਵੀ ਨੂੰ ਕੋਈ ਦਿਲ ਸੱਟ ਤੇ ਅਸਫ਼ਲ ਪ੍ਰੇਮੀ ਹੀ ਮੰਨ ਲਈਏ ਤਾਂ ਕੀ ਇਸ ਹਾਲਤ ਵਿੱਚ ਉਹ ਪ੍ਰਭੂ-ਪ੍ਰੇਮ ਤੇ ਖ਼ਾਸ ਤੌਰ 'ਤੇ ਰਾਧਾ-ਕ੍ਰਿਸ਼ਨ ਪ੍ਰੇਮ ਦੇ ਮਤਵਾਲੇ ਸੰਤ ਨਹੀਂ ਬਣ ਸਕਦੇ। ਪਰਸ਼ੂਰਾਮ ਚਤੁਰਵੇਦੀ ਨੇ ਇਨ੍ਹਾਂ ਬਾਰੇ ਇਹੋ ਜਿਹੀ ਕੋਈ ਵੀ ਗੱਲ ਨਹੀਂ ਕੀਤੀ ਹੈ। ਉਹ ਇਸ ਨੂੰ ਜੈਨ ਸਾਧੂ ਤੇ ਮਗਰੋਂ ਸੰਤ-ਕਾਵਿ ਤੋਂ ਪ੍ਰਭਾਵਿਤ ਸੰਤ ਮੰਨਦੇ ਹਨ। ਡਾ. ਲਾਂਬਾ ਜੀ ਇਨ੍ਹਾਂ ਨੂੰ ਉਦਾਸੀ, ਸੰਤ ਮਤ ਅਤੇ ਹਿੰਦੂ ਸਨਾਤਨ ਸੰਤ ਮੰਨਦੇ ਹਨ। ਚਤੁਰਵੇਦੀ ਜੀ ਦੀ ਇਹ ਗੱਲ ਵੀ ਠੀਕ ਨਹੀਂ ਜਾਪਦੀ ਕਿ ਆਨੰਦਘਨ ਜੀ ਰਾਜਸਥਾਨ ਜਾ ਗੁਜਰਾਤ ਦੇ ਰਹਿਣ ਵਾਲੇ ਸਨ। ਕਵੀ ਦੀ ਠੇਠ ਪੰਜਾਬੀ ਅਤੇ ਲਹਿੰਦੀ ਬੋਲੀ ਦੇ ਮੁਹਾਵਰੇ ਨੇ ਇਹ ਗੱਲ ਸਪੱਸ਼ਟ ਕਰ ਦਿੱਤੀ ਹੈ ਕਿ ਆਪ ਪੰਜਾਬੀ ਦੇ ਲਹਿੰਦੇ ਵੱਲ ਦੇ ਹੀ ਕਿਸੇ ਥਾਂ ਦੇ ਰਹਿਣ ਵਾਲੇ ਸਨ। ਦਿਲੋਂ-ਮਨੋਂ ਸੰਤ ਸਨ, ਭਾਵੇਂ ਉਦਾਸੀ, ਸੰਤ ਮਤ ਤੇ ਹਿੰਦੂ ਸਨਾਤਨੀ ਪ੍ਰਭਾਵ ਵੀ ਵੱਖ ਵੱਖ ਸਮੇਂ ਕਬੂਲਦੇ ਰਹੇ ਹਨ ਅਤੇ ਟੀਕਾਕਾਰੀ ਵੀ ਕਰਦੇ ਰਹੇ ਹਨ।

# ਕਵੀ ਦੱਤ ਦਾਸ

ਦੱਤ ਕਵੀ ਬਹੁਤ ਚੰਗੇ ਕ੍ਰਿਸ਼ਨ ਭਗਤ ਕਵੀ ਹੋਏ ਹਨ। ਇਹ ਜੰਮੂ ਦੇ ਰਾਜੇ ਰਣਜੀਤ ਸਿੰਘ ਦੇ ਰਾਜ ਪੁਰੋਹਿਤ ਸਨ। ਇਨ੍ਹਾਂ ਨੇ ਇਕ ਸੁੰਦਰ ਬਾਰਾਂਮਾਹ ਲਿਖਿਆ ਹੈ ਅਤੇ ਇਕ ਹੋਰ ਲਘੂ ਰਚਨਾ 'ਸ੍ਰੀ ਕਲਮ ਨੇਤ੍ਰ ਸਤੋਤ੍ਰ' ਦਾ ਵੀ ਪਤਾ ਲੱਗਾ ਹੈ। ਇਸ ਰਚਨਾ ਵਿਚ ਦੱਤ ਕਵੀ ਨੇ ਆਪਣਾ ਨਾਂ ਦੋ ਵਾਰ ਦਿੱਤਾ ਹੈ। ਇਕ ਥਾਂ ਆਇਆ ਹੈ, 'ਕਵਿ ਦੱਤ ਦਾਸ ਵਿਲਾਸ ਨਿਸ ਦਿਨ ਨਾਮ ਜੇਪਤ ਨਿਤ ਨਾਰਾਰਮ' ਅਤੇ ਦੂਜੀ ਵਾਰ ਕਵੀ ਨੇ ਆਪਣਾ ਨਾਂ ਸਤੋਤਰ ਦੇ ਅੰਤ ਵਿਚ ਦਿੱਤਾ ਹੈ। ਆਪ ਨੇ ਇਹ ਵੀ ਦੱਸਿਆ ਹੈ ਕਿ ਆਪ ਸਵਾਮੀ ਰਾਮਾਨੰਦ ਜੀ ਦੀ ਗੁਰੂ-ਪਰੰਪਰਾ ਵਿੱਚੋਂ ਹਨ। ਸੰਤ ਗੁਰੂ ਰਾਮਾਨੰਦ ਦੀ ਪਰੰਪਰਾ ਦਾ ਅਰਥ ਹੈ ਕਿ ਆਪ ਸ੍ਰੀ ਵੈਸ਼ਣਵ ਪਰੰਪਰਾ ਦੇ ਅਨੁਆਈ ਸਨ।

ਇਹ ਰਚਨਾ ਇਕ ਤਰ੍ਹਾਂ ਨਾਲ ਸਹਸਕ੍ਰਿਤੀ ਸਲੋਕ ਆਖੀ ਜਾ ਸਕਦੀ ਹੈ। ਇਸ ਵਿੱਚ ਸੰਸਕ੍ਰਿਤ, ਹਿੰਦੀ, ਪੰਜਾਬੀ ਅਤੇ ਬੋਲਚਾਲ ਦੀ ਭਾਸ਼ਾ ਦਾ ਬਹੁਤ ਵਧੀਆ ਮਿਸ਼ਰਣ ਮਿਲਦਾ ਹੈ। ਕਮਾਲ ਦੀ ਗੱਲ ਇਹ ਹੈ ਕਿ ਇਹ ਸਤੋਤਰ ਪੰਜਾਬ ਦੇ ਮਾਲਵੇ ਦੇ ਇਲਾਕੇ ਵਿੱਚ ਬਹੁਤ ਪ੍ਰਚਲਿਤ ਹੈ। ਹਰ ਧਾਰਮਿਕ ਸਮਾਗਮ, ਕਥਾ ਕੀਰਤਨ 'ਤੇ ਇਹੋ ਸਤੋਤਰ ਬੋਲਿਆ ਗਾਇਆ ਜਾਂਦਾ ਹੈ। ਮਾਲਵੇ ਦੇ ਲਗਭਗ ਸਭ ਕ੍ਰਿਸ਼ਨ ਭਗਤਾਂ ਨੂੰ ਇਹ ਸਤੋਤਰ ਜ਼ਬਾਨੀ ਯਾਦ ਹੈ। ਮੇਰਾ (ਡਾ. ਧਰਮਪਾਲ ਸਿੰਗਲ) ਸੰਬੰਧ ਵੀ ਮਾਲਵੇ ਦਾ ਹੈ। ਮੈਂ ਬਚਪਨ ਤੋਂ ਇਹ ਸਤੋਤਰ ਬੜੇ ਪਿਆਰ ਅਤੇ ਸ਼ਰਧਾ ਨਾਲ ਪੜ੍ਹਦਾ ਰਿਹਾ ਹਾਂ, ਪਰ ਇਸ ਦਾ ਲਿਖਤੀ ਪਾਠ ਮੈਨੂੰ ਹੁਣੇ ਪ੍ਰਾਪਤ ਹੋਇਆ ਹੈ। ਦੇਖ ਕੇ ਬਹੁਤ ਹੈਰਾਨੀ ਹੋਈ ਹੈ ਕਿ ਇਹ ਸਤੋਤਰ ਦੱਤ ਕਵੀ ਜਾਂ ਕਵੀ ਦੱਤ ਦਾਸ ਦਾ ਹੈ।

ਕ੍ਰਿਸ਼ਨ ਭਗਤ ਕਵੀ ਦੱਤ ਨੇ ਮਹਾਂਭਾਰਤ ਦੇ ਦ੍ਰੋਣ ਪਰਬ ਦਾ ਅਨੁਵਾਦ ਭਾਖਾ ਵਿੱਚ ਕੀਤਾ ਹੈ। ਪੰਡਤ ਚੰਦ੍ਰਕਾਂਤ ਬਾਲੀ ਜੀ ਨੇ ਇਸ ਕਵੀ ਬਾਰੇ ਇਕ ਹੋਰ ਜਾਣਕਾਰੀ ਵੀ ਦਿੱਤੀ ਹੈ। ਇਹ ਬੜੀ ਦਿਲਚਸਪ ਹੈ। "ਇਹ ਸਿਰਫ਼

ਹੈਰਾਨ ਕਰਨ ਵਾਲਾ ਸਮਾਚਾਰ ਹੈ ਕਿ ਦ੍ਰੋਣਾਚਾਰਯ ਭਾਰਦਵਾਜ ਗੋਤਰੀ ਬ੍ਰਾਹਮਣ ਸਨ। ਦ੍ਰੋਣਾਚਾਰਯ ਦੇ ਨਾਂ ਨਾਲ ਜੁੜੇ 'ਦ੍ਰੋਣਪਰਬ' ਦੇ ਪਹਿਲੇ ਅਨੁਵਾਦਕ ਕੁਮਰੇਸ਼ ਕਵੀ ਅਤੇ ਦੂਜੇ ਅਨੁਵਾਦਕ ਦੱਤ ਕਵੀ - ਦੋਵੇਂ ਭਾਰਦਵਾਜ ਗੋਤ ਵਾਲੇ ਬ੍ਰਾਹਮਣ ਸਨ।" ਦ੍ਰੋਣ ਪਰਬ ਦਾ ਭਾਖਾ ਅਨੁਵਾਦ ਦੱਤ ਕਵੀ ਨੇ ਸੰਮਤ 1818 ਬਿਕਰਮੀ ਦਿਨ ਵੀਰਵਾਰ ਪੰਚਮੀ ਵਾਲੇ ਦਿਨ ਕੀਤਾ ਹੈ। ਇਸ ਤੋਂ ਅਨੁਮਾਨ ਲਾਉਣਾ ਔਖਾ ਨਹੀਂ ਕਿ ਕਵੀ ਦੱਤ ਦੀ ਉਮਰ ਜੇ ਉਸ ਵੇਲੇ 35-40 ਵਰ੍ਹੇ ਦੀ ਵੀ ਹੋਵੇ ਤਾਂ ਉਸ ਦਾ ਜਨਮ 1778-80 ਬਿਕਰਮੀ ਜਾਂ ਅਰਥਾਤ 1721 ਜਾਂ 1723 ਈਸਵੀ ਵਿੱਚ ਹੋਇਆ ਹੋਵੇਗਾ।

ਕਵੀ ਵਲੋਂ ਲਿਖਿਆ 'ਸ੍ਰੀ ਕਮਲ ਨੇਤ੍ਰ ਸਤੋਤ੍ਰ' ਬਹੁਤ ਸਾਦੀ, ਰਸ ਭਰੀ ਅਤੇ ਸਾਰਥਕ ਭਾਸ਼ਾ ਸ਼ੈਲੀ ਵਿੱਚ ਲਿਖਿਆ ਗਿਆ ਹੈ। ਇਸ ਦਾ ਗੁਰਮੁਖੀ ਰੂਪ ਪੇਸ਼ ਹੈ। ਸ੍ਰੀ ਕ੍ਰਿਸ਼ਨ ਜੀ ਦੀ ਸਰੀਰਕ ਸੁੰਦਰਤਾ ਅਤੇ ਅਲੌਕਿਕ ਲੀਲ੍ਹਾ ਦਾ ਕਿੰਨਾ ਸੁੰਦਰ ਵਰਣਨ ਹੈ :

ਸ੍ਰੀ ਕਮਲ ਨੇਤ੍ਰ ਕਟਿ ਪੀਤਾਂਬਰ, ਅਧਰ ਮੁਰਲੀ ਗਿਰਧਰਮ
ਮੁਕਟ ਕੁੰਡਲ ਕਰ ਲਕੁਟੀਆ, ਸਾਂਵਰੇ ਰਾਧੇਵਰਮ॥ 1॥
ਕੂਲ ਯਮੁਨਾ ਧੇਨੁ ਆਗੇ, ਸਕਲ ਗੋਪੀਅਨ ਮਨ ਹਰਮ।
ਪੀਤ ਵਸਤਰ ਗਰੁੜ ਵਾਹਨ, ਚਰਣ ਸੁਖ ਨਿਤ ਸਾਗਰਮ॥ 2॥
ਕਰਤ ਕੇਲਿ ਕਲੋਲ ਨਿਸ਼ਦਿਨ, ਕੁੰਜ ਭਵਨ ਉਜਾਗਰਮ।
ਅਜਰ ਅਮਰ ਅਡੋਲ ਨਿਸ਼ਚਲ, ਪੁਰਖੋਤਮ ਅਪਰਾਪਰਮ॥ 3॥
ਦੀਨਾ ਨਾਥ ਦਯਾਲ ਗਿਰਿਵਰ, ਕੰਸ ਹਿਰਨਾਕੁਸ਼ ਹਰਮ।
ਗਲ ਫੂਲਮਾਲਾ ਵਿਸ਼ਾਲ ਲੋਚਨ, ਅਧਿਕ ਸੁੰਦਰ ਕੇਸ਼ਵਮ॥ 4॥
ਬੰਸੀਧਰ ਵਾਸੁਦੇਵ ਛਈਆ, ਬਲਿ ਛਲਯੋ ਸ੍ਰੀ ਵਾਮਨਮ।
ਜਲ ਡੂਬਤੇ ਗਜ ਰਾਖ ਲੀਨੋ, ਲੰਕ ਛੇਦਯੋ ਰਾਵਨਮ॥ 5॥
ਸਪਤ ਦੀਪ ਨਵਾਖੰਡ ਦੌਦਹ, ਭਵਨ ਕੀਨੋ ਏਕ ਪਲਮ।
ਸ੍ਰੀ ਦ੍ਰੋਪਦੀ ਕੀ ਲਾਜ ਰਾਖੀ, ਕਹਾਂ ਲੌਂ ਉਪਮਾ ਕਰਮ॥ 6॥
ਦੀਨਾਨਾਥ ਦਯਾਲੁ ਪੂਰਣ, ਕਰੁਣਾਮਯ ਕਰੁਣਾਕਰਮ।
ਕਵਿਦੱਤ ਦਾਸ ਵਿਲਾਸ ਨਿਸਦਿਨ, ਨਾਮ ਜਪਤ ਨਿਤ ਨਾਗਰਮ॥ 7॥
ਪ੍ਰਥਮ ਗੁਰੂ ਜੀ ਕੇ ਚਰਣ ਬੰਦੌ, ਯਸਯ ਗਯਾਨ ਪ੍ਰਕਿਸ਼ਤਮ।
ਆਦਿ ਵਿਸ਼ਨੂ ਜੁਗਾਦਿ ਬ੍ਰਹਮਾ, ਸੇਵਿਤੇ ਸ਼ਿਵ ਸ਼ੰਕਰਮ॥ 8॥
ਸ੍ਰੀ ਕ੍ਰਿਸ਼ਨ ਕੇਸ਼ਵ ਕ੍ਰਿਸਨ ਕੇਸ਼ਵ, ਕ੍ਰਿਸਨ ਯਦੁਪਤਿ ਕੇਸ਼ਵਮ।
ਸ੍ਰੀ ਰਾਮ ਰਘੁਵਰ ਰਾਮਰਘੁਵਰ, ਰਾਮ ਰਘੁਵਰ ਰਾਘਵਮ॥ 9॥
ਸ੍ਰੀ ਰਾਮ ਕ੍ਰਿਸ਼ਨ ਗੋਵਿੰਦ ਮਾਧਵ, ਵਾਸੁਦੇਵ ਸ੍ਰੀ ਵਾਮਨਮ।
ਮੱਧ ਕੱਛ ਵਾਰਾਹ ਨਰਸਿੰਘ, ਪਾਹਿ ਰਘੁਪਤਿ ਪਾਵਨਮ॥ 10॥

ਮਥੁਰਾ ਮੇ ਕੇਸ਼ਵਰਾਯ ਵਿਰਾਜੇ, ਗੋਕੁਲ ਬਾਲ ਮੁਕੰਦ ਜੀ।
ਸ੍ਰੀ ਵ੍ਰਿੰਦਾਵਨ ਮੇਂ ਮਦਨ ਮੋਹਨ, ਗੋਪੀਨਾਥ ਗੋਬਿੰਦ ਜੀ॥ 11॥
ਧੰਨ ਮਥੁਰਾ ਧੰਨ ਗੋਕੁਲ, ਜਹਾਂ ਸ੍ਰੀਪਤੀ ਅਵਤਰੇ।
ਧੰਨ ਯਮੁਨਾ ਨੀਰ ਨਿਰਮਲ, ਗਵਾਲ ਬਾਲ ਸਖਾਵਰੇ॥ 12॥
ਨਵਨੀਤ ਨਾਗਰ ਕਰਤ ਨਿਰਤ, ਸ਼ਿਵ ਵਿਰੰਚਿ ਮਨ ਮੋਹਿਤਮ।
ਕਾਲਿੰਦੀ ਤਟ ਕਰਤ ਕ੍ਰੀੜਾ, ਬਾਲ ਅਦਭੁਤ ਸੁੰਦਰਮ॥ 13॥
ਗਵਾਲ ਬਾਲ ਸਬ ਸਖਾ ਵਿਰਾਜੇ, ਸੰਗ ਰਾਧੇ ਭਾਮਿਨੀ।
ਬੰਸ਼ੀ ਵਟ ਤਟ ਨਿਕਟ ਯਮੁਨਾ, ਮੁਰਲੀ ਕੀ ਟੇਕ ਸੁਹਾਵਨੀ॥ 14॥
ਜਨਕ ਰਾਜਾ ਧਨਕੋ ਰਾਖੀ, ਧਨੁਸ਼ ਬਾਣ ਚਢਾਵਹੀ।
ਸਤੀ ਸੀਤਾ ਨਾਮ ਜਾ ਕੇ, ਸ੍ਰੀ ਰਾਮ ਚੰਦ੍ਰ ਪ੍ਰਣਾਮਹੀ॥ 16॥
ਜਨਮ ਮਥੁਰਾ ਖੇਲ ਗੋਕੁਲ, ਨੰਦ ਕੇ ਹ੍ਰਿਦਿ ਨੰਦਨਮ।
ਬਾਲ ਲੀਲ੍ਹਾ ਪਤਿਤ ਪਾਵਨ, ਦੇਵਕੀ ਵਸੁਦੇਵਕਮ॥ 17॥
ਸ੍ਰੀ ਕ੍ਰਿਸ਼ਨ ਕਲਿਮਲ ਹਰਣ ਜਾ ਕੇ, ਜੋ ਭਜੇ ਹਰਿਚਰਨ ਕੋ।
ਭਕਤਿ ਅਪਨੀ ਦੇਵ ਮਾਧਵ, ਭਵ ਸਾਗਰ ਕੇ ਤਰਣ ਕੋ॥ 18॥
ਜਗਨਨਾਥ ਜਗਦੀਸ ਸ੍ਵਾਮੀ, ਸ੍ਰੀ ਬਦ੍ਰੀਨਾਥ ਵਿਸ਼ਵੰਭਰਮ।
ਦਵਾਰਿਕਾ ਕੇ ਨਾਥ ਸ੍ਰੀਪਤੀ, ਕੇਸ਼ਵੰ ਪ੍ਰਣਮਾਮਯਹਮ॥ 19॥
ਸ੍ਰੀ ਕ੍ਰਿਸ਼ਨ ਅਸ਼ਟਪਦ ਪੜ੍ਹਤ ਨਿਸਦਿਨ, ਵਿਸ਼ਨੂ ਲੋਕ ਸਗੱਛਤਮ।
ਸ੍ਰੀ ਰਘੁ ਰਾਮਾਨੰਦ ਅਵਤਾਰ ਸ੍ਵਾਮੀ, ਕਵਿ ਦੱਤ ਦਾਸ ਸਮਾਪਤਮ॥ 20॥

ਕਵੀ ਨੇ ਇਨ੍ਹਾਂ 20 ਸਲੋਕਾਂ ਨੂੰ ਅਸ਼ਟਪਦੀ ਕਿਹਾ ਹੈ। ਸ੍ਰੀ ਕ੍ਰਿਸ਼ਨ ਦੀ ਅਸ਼ਟਪਦੀ ਵਿੱਚ ਸ੍ਰੀ ਰਾਮ ਚੰਦਰ ਜੀ ਦੀ ਉਸਤਤੀ ਵੀ ਹੈ। ਸੱਚ ਤਾਂ ਇਹ ਹੈ ਕਿ ਵੈਸ਼ਣਵ ਕਵੀ ਕ੍ਰਿਸ਼ਨ ਤੇ ਰਾਮ ਵਿੱਚ ਕੋਈ ਅੰਤਰ ਨਹੀਂ ਮੰਨਦਾ ਕਿਉਂਕਿ ਦੋਵੇਂ ਹੀ ਸ੍ਰੀ ਵਿਸ਼ਨੂ ਦੇ ਅਵਤਾਰ ਹਨ।

ਪੰਜਾਬ ਦੇ ਇਕ ਹੋਰ ਕਵੀ ਪੰਡਤ ਸਰਧਾ ਰਾਮ ਫਲੌਰੀ ਨੇ 'ਓਮ ਜੈ ਜਗਦੀਸ਼ ਹਰੇ' ਦੀ ਪ੍ਰਾਰਥਨਾ ਲਿਖ ਕੇ ਸਾਰੇ ਜਗਤ ਵਿੱਚ ਪ੍ਰਸਿੱਧੀ ਖੱਟੀ ਹੈ। ਇਸੇ ਤਰ੍ਹਾਂ ਸ੍ਰੀ ਕ੍ਰਿਸ਼ਨ ਜੀ ਦਾ 'ਸ੍ਰੀ ਕਮਲ ਨੇਤ੍ਰ ਸਤੋਤ੍ਰ' ਲਿਖ ਕੇ ਇਕ ਕਵੀ ਦੱਤ ਨੇ ਕ੍ਰਿਸ਼ਨ ਭਗਤ ਵੈਸ਼ਣਵ ਜਨਾਂ ਵਿੱਚ ਇਕ ਵੱਖਰਾ ਤੇ ਸਨਮਾਨ ਪੂਰਨ ਥਾਂ ਬਣਾਇਆ ਹੈ। ਭਗਤੀ ਦੇ ਖੇਤਰ ਦਾ ਇਹ ਮਹੱਤਵਪੂਰਨ ਅਤੇ ਭਗਤੀ ਰਸ ਗੁੱਧਾ ਮਹਾਂਮੰਤਰ ਹੈ।

# 62

# ਸੰਤ ਹਰਿ ਸਿੰਘ

ਸੰਤ ਹਰਿ ਸਿੰਘ ਨੇ ਇਕ ਬਹੁਤ ਵਧੀਆ ਪਰ ਵਿਲੱਖਣ ਰਾਮਾਇਣ ਲਿਖੀ ਹੈ। ਇਸ ਦਾ ਨਾਂ 'ਆਤਮ-ਰਾਮਾਇਣ' ਰੱਖਿਆ ਗਿਆ ਹੈ। ਇਹ 'ਅਧਿਆਤਮ-ਰਾਮਾਇਣ' ਵਾਂਗ ਹੀ ਬਾਕੀ ਸਭ ਰਾਮਾਇਣਾਂ ਤੋਂ ਜ਼ਰਾ ਹੱਟ ਕੇ ਹੈ। ਇਹ ਇਕ ਪ੍ਰਤੀਕ ਸ਼ੈਲੀ, ਰੂਪਕ ਸ਼ੈਲੀ ਵਿੱਚ ਲਿਖੀ ਲਘੂ ਰਾਮਾਇਣ ਹੈ। ਦੋਹਾ, ਚੌਪਾਈ ਸ਼ੈਲੀ ਤਾਂ ਅਪਣਾਈ ਹੀ ਗਈ ਹੈ ਆਮ ਰਾਮਾਇਣਾਂ ਵਾਂਗ, ਪਰ ਸੋਰਠਾ ਤੇ ਪਾਸੜੀ ਛੰਦ ਵੀ ਲਿਆ ਗਿਆ ਹੈ। ਇਸ ਕਥਾ ਦੇ ਨਾਇਕ ਰਾਮ ਹੀ ਹਨ, ਪਰ ਉਹ ਦਸ਼ਰਥ ਪੁੱਤਰ ਰਾਮ ਹੀ ਨਾ ਹੋ ਕੇ ਸ਼ੁੱਧ ਆਤਮ ਤੱਤ ਦੇ ਪ੍ਰਤੀਕ ਮੰਨੇ ਗਏ ਹਨ। ਇਸ ਲਈ ਸੁਭਾਵਿਕ ਹੀ ਇਸ ਰਾਮਾਇਣਕਾਰ ਸੰਤ ਕਵੀ ਹਰਿ ਸਿੰਘ ਦੀ ਰਚਨਾ ਵੱਲ ਸਾਡਾ ਧਿਆਨ ਜਾਣਾ ਸੁਭਾਵਿਕ ਹੀ ਸੀ। ਇਸ ਦਾ ਖਰੜਾ ਡਾ. ਮਨਮੋਹਨ ਸਹਿਗਲ ਨੇ ਸੈਂਟਰਲ ਸਟੇਟ ਲਾਇਬ੍ਰੇਰੀ ਦੀ ਹੱਥ-ਲਿਖਤ ਨੰਬਰ 619 ਤੋਂ ਲੈ ਕੇ 1984 ਈਸਵੀ ਵਿੱਚ ਪ੍ਰਕਾਸ਼ਿਤ ਕੀਤੀ ਹੈ। ਉਨ੍ਹਾਂ ਨੇ ਇਸ ਦੁਰਲਭ ਕਿਰਤ ਨੂੰ ਤੇ ਇਸ ਦੇ ਮਹਾਨ ਕਵੀ ਸਾਧੂ ਨੂੰ ਪ੍ਰਕਾਸ਼ ਵਿੱਚ ਲਿਆ ਕੇ ਸੰਤ ਸਾਹਿਤ ਅਤੇ ਸੰਤ ਸਾਹਿਤ ਦੇ ਖੋਜੀਆਂ 'ਤੇ ਬਹੁਤ ਵੱਡਾ ਉਪਕਾਰ ਕੀਤਾ ਹੈ।

ਜਿੰਨੀ ਪ੍ਰਸੰਨਤਾ ਇਹ ਹੱਥ-ਲਿਖਤ ਨੂੰ ਪ੍ਰਕਾਸ਼ ਰੂਪ ਵਿੱਚ ਆਇਆ ਦੇਖ ਕੇ ਹੋਈ ਹੈ, ਓਨੀ ਹੀ ਨਿਰਾਸ਼ਾ ਇਸ ਗੱਲੋਂ ਹੋਈ ਹੈ ਕਿ ਸੰਤ ਹਰਿ ਸਿੰਘ ਜੀ ਦੇ ਜੀਵਨ ਦੇ ਕਿਸੇ ਵੀ ਪੱਖ ਬਾਰੇ ਰਚਨਾ ਤੋਂ ਜਾਂ ਬਾਹਰੋਂ ਕਿਧਰੋਂ ਕੋਈ ਪ੍ਰਕਾਸ਼ ਨਹੀਂ ਪੈਂਦਾ ਦਿਸ ਰਿਹਾ। ਇਸ ਪ੍ਰਸੰਗ ਵਿੱਚ ਡਾ. ਮਨਮੋਹਨ ਸਹਿਗਲ ਲਿਖਦੇ ਹਨ, "ਰਚਨਾਵਾਂ ਦੀ ਸ਼ੈਲੀ ਅਤੇ ਵਿਸ਼ੇ-ਵਸਤੂ ਨੂੰ ਦੇਖਦਿਆਂ ਅਸੀਂ ਇਹ ਨਿਰਣਾ ਤਾਂ ਲੈ ਸਕਦੇ ਹਾਂ ਕਿ ਕਵੀ ਸਾਧੂ ਸਨ, ਵਿਚਾਰਸ਼ੀਲ ਚਿੰਤਕ ਅਤੇ ਗੁਰੂ ਭਗਤ ਸਨ। ਉਪਦੇਸ਼ਕ ਦੇ ਨਾਤੇ ਹੀ ਉਨ੍ਹਾਂ ਨੇ ਰਾਮ ਕਥਾ ਨੂੰ ਕੱਥ ਬਣਾ ਕੇ ਭਟਕੀਆਂ ਜੀਵ ਆਤਮਾਵਾਂ ਨੂੰ ਆਤਮ-ਵਿਦਿਆ ਪ੍ਰਾਪਤ ਕਰਨ

ਲਈ ਕਾਮ, ਕ੍ਰੋਧ, ਲੋਭ, ਮੋਹ ਅਤੇ ਸਭ ਤੋਂ ਵੱਧ ਕੇ ਹੰਕਾਰ 'ਤੇ ਫਤਹਿ ਪਾਉਣ ਦੀ ਪ੍ਰੇਰਨਾ ਦਿੱਤੀ ਹੈ। ਵੇਦ ਉਪਨਿਸ਼ਦ ਦੀ ਪੁੱਤਰੀ ਆਤਮ-ਵਿਦਿਆ ਸਤਿਸੰਗਤਿ ਵਿੱਚ ਨਿਵਾਸ ਕਰਦੀ ਹੈ - ਇਹ ਸੋਚ ਆਪਣੇ ਆਪ ਵਿੱਚ ਅਨੋਖਾ ਅਤੇ ਇਕ ਉਪਦੇਸ਼ਕ ਦੀ ਡੂੰਘੀ ਸੂਝ ਦਾ ਸਿੱਟਾ ਦਿਸਦਾ ਹੈ। ਇਨ੍ਹਾਂ ਦੀ ਰਚਨਾ 'ਆਤਮ-ਰਾਮਾਇਣ' ਦਾ ਵਿਸ਼ੇ ਵਸਤੂ ਇਹੋ ਹੈ। ਮਤਲਬ ਇਹ ਕਿ ਕਵੀ ਹਰਿ ਸਿੰਘ ਇਸ ਰਚਨਾ ਦੀ ਅੰਦਰਲੀ ਗਵਾਹੀ ਤੋਂ ਦਾਰਸ਼ਨਿਕ ਵਧੇਰੇ ਤੇ ਕਵੀ ਘੱਟ ਜਾਪਦੇ ਹਨ।"

ਡਾ. ਸਹਿਗਲ ਜੀ ਨੇ ਸੰਤ ਕਵੀ ਹਰਿ ਸਿੰਘ ਨੂੰ 'ਇਕ ਉਪਦੇਸ਼ਕ' ਵਾਰ ਵਾਰ ਕਿਹਾ ਹੈ। ਠੀਕ ਹੀ ਹੈ, ਉਨ੍ਹਾਂ ਸੰਤਾਂ ਨੇ ਆਪਣਾ ਆਪਾ ਮਿਟਾ ਕੇ ਵੀ ਆਪਣੀ ਆਤਮਾ ਨੂੰ ਜਾਗਰਤ ਰੱਖਿਆ ਹੈ। ਉਹ ਆਪਣੀ ਮਸ਼ਹੂਰੀ, ਨੇਕੀ ਜਾਂ ਵੰਸ਼-ਕੁਲ ਦੀ ਪਰਵਾਹ ਨਹੀਂ ਕਰਦੇ, ਆਪਣੀ ਹਉਂ ਤੇ ਖ਼ੁਦੀ ਨੂੰ ਵੀ ਤਿਲਾਂਜਲੀ ਦੇ ਰੱਖੀ ਹੈ। ਪਰ ਉਹ ਆਪਣੇ ਸਮਾਜ ਨੂੰ ਰਾਮ ਕਥਾ ਨੂੰ ਇਕ ਨਵੇਂ ਕੋਣ ਤੋਂ ਸਮਝਣ ਪਰਖਣ, ਪ੍ਰਗਟ ਕਰਨ ਅਤੇ ਉਸ ਦਾ ਮੁਲਾਂਕਣ ਕਰਨ ਦਾ ਸੁਚੱਜਾ ਯਤਨ ਜ਼ਰੂਰ ਕਰਦੇ ਹਨ। ਸੰਤ ਕਵੀ ਹਰਿ ਸਿੰਘ ਨੇ ਇਹੋ ਲਖ਼ਸ਼ ਆਪਣੇ ਸਾਹਮਣੇ ਰੱਖਿਆ ਹੈ ਅਤੇ ਇਸ ਲਈ ਆਪਣੇ ਬਾਰੇ, ਆਪਣੇ ਕੁਲਾਂ ਜਾਂ ਜਨਮ, ਜਨਮ ਸਥਾਨ, ਗੁਰੂ, ਡੇਰੇ ਆਦਿ ਬਾਰੇ ਕੁਝ ਵੀ ਲਿਖਣ ਦਾ ਉਨ੍ਹਾਂ ਨੇ ਕਸ਼ਟ ਨਹੀਂ ਕੀਤਾ। ਸੰਤ ਸਾਹਿਤ 'ਤੇ ਖੋਜ ਕਰਨ ਵਾਲੇ ਹੋਰ ਕਿਸੇ ਵਿਦਵਾਨ ਦੀ ਕਿਸੇ ਪੁਸਤਕ ਵਿੱਚ ਵੀ ਸੰਤ ਕਵੀ ਹਰਿ ਸਿੰਘ ਬਾਰੇ ਕੋਈ ਉਲੇਖ ਨਹੀਂ ਮਿਲਦਾ। ਡਾ. ਸਹਿਗਲ ਨੇ ਹੀ ਇਨ੍ਹਾਂ ਬਾਰੇ ਇਕ ਛੋਟਾ ਜਿਹਾ ਉਲੇਖ ਕੀਤਾ ਹੈ, "ਕਵੀ ਹਰਿ ਸਿੰਘ ਉਨ੍ਹੀਵੀਂ ਸਦੀ ਬਿਕਰਮੀ ਦੇ ਦੂਜੇ ਅੱਧ ਵਿੱਚ ਪੰਜਾਬ ਦੇ ਸਾਧੂ ਸਮਾਜ ਦਾ ਆਭੂਸ਼ਣ (ਸ਼ਿੰਗਾਰ) ਰਹੇ।" ਉਂਜ ਤਾਂ ਰਚਨਾ ਦੀ ਅੰਦਰਲੀ ਗਵਾਹੀ ਇਸ ਬਾਰੇ ਵੀ ਚੁੱਪ ਹੈ। ਕਵੀ ਦੇ 'ਮੰਗਲਾਚਰਨ' ਵਿੱਚ ਸ੍ਰੀ ਗੁਰੂ ਨਾਨਕ ਦੀ ਬੰਦਨਾ ਸ਼ਿਵ ਰਾਮ ਜੀ, ਗਣਪਤੀ ਜੀ ਅਤੇ ਮਾਂ ਸਰਸਵਤੀ ਤੋਂ ਵੀ ਪਹਿਲਾਂ ਕੀਤੀ ਗਈ ਹੈ। ਇਹ ਗੱਲ ਇਸ ਪਾਸੇ ਸੰਕੇਤ ਕਰਦੀ ਹੈ ਕਿ ਸਾਡਾ ਇਹ ਸੰਤ ਜਾਂ ਤਾਂ ਨਿਰਮਲਾ ਸਮਾਜ ਦਾ ਅੰਗ ਸੀ ਜਾਂ ਫੇਰ ਉਦਾਸੀ ਸੰਪ੍ਰਦਾਇ ਨਾਲ ਇਨ੍ਹਾਂ ਦਾ ਸੰਬੰਧ ਜ਼ਰੂਰ ਰਿਹਾ ਹੋਵੇਗਾ। ਪਰ ਇਸ ਗੱਲ ਦਾ ਵੀ ਪੱਕਾ ਨਿਸ਼ਚਾ ਨਹੀਂ ਹੋ ਸਕਦਾ ਕਿਉਂਕਿ ਜੇਕਰ ਇਹ ਸੰਤ ਇਨ੍ਹਾਂ ਦੋਵੇਂ ਸੰਪ੍ਰਦਾਵਾਂ ਵਿੱਚੋਂ ਕਿਸੇ ਨਾਲ ਵੀ ਸੰਬੰਧਿਤ ਹੁੰਦਾ ਤਾਂ ਉਹ ਰਚਨਾ ਦੇ ਆਰੰਭ ਵਿੱਚ ਜਾਂ ਅੰਤਿਕਾ ਵਿੱਚ ਇਨ੍ਹਾਂ ਦੋਵਾਂ ਮਤਾਂ ਦੇ ਗੁਰੂਆਂ-ਆਗੂਆਂ ਦਾ ਜ਼ਰੂਰ ਜ਼ਿਕਰ ਕਰਦਾ। ਇਸ ਗੱਲ ਤੋਂ ਹੱਟ ਕੇ ਫੇਰ ਇਕੋ ਤੱਥ ਸਾਹਮਣੇ ਆਉਂਦਾ ਹੈ ਕਿ ਕੋਈ ਰਮਤਾਰਾਮ ਸਾਧੂ ਸੀ ਜੋ ਗੁਰਮਤਿ ਅਤੇ

ਵੇਦਾਂਤ ਸਿੱਖ ਸਿਧਾਂਤਾਂ ਅਤੇ ਹਿੰਦੂ ਸਨਾਤਨੀ ਲੀਹਾਂ 'ਤੇ ਚੱਲਣ ਵਾਲਾ ਅਤੇ ਦੋਵਾਂ ਹੀ ਮਤਾਂ ਬਾਰੇ ਡੂੰਘੀ ਸ਼ਰਧਾ ਭਗਤੀ ਰੱਖਣ ਵਾਲਾ ਵਿਅਕਤੀ ਹੈ। ਸੰਤ ਕਵੀ ਹਰਿ ਸਿੰਘ ਦੀ 'ਆਤਮ-ਰਾਮਾਇਣ' ਦਾ ਆਰੰਭਕ ਸਵੈਯਾ ਇੰਜ ਹੈ :

ਬੰਦ ਚਰਨ ਗੁਰੂ ਨਾਨਕ ਜੀ ਕੇ, ਬਾਰੰਬਾਰ ਦੋਊ ਕਰਿ ਜੋਰ।
ਸਰਨ ਜੋਗ ਸੁਨ ਸਰਨੀ ਆਏ, ਤੁਮ ਸਮ ਹਿਤੂ ਨ ਦੂਸਰ ਹੋਰ।
ਕੋ ਗੁਨ ਮੋ ਮੈ ਦ੍ਰਿਸ਼ਟ ਨ ਆਵਤ, ਮਾਨ ਕਰਤ ਹੌਂ ਤੁਮਰੇ ਜੋਰ।
ਹੌਂ ਅਜਾਨ ਕਛੁ ਬਿਧਿ ਨਹੀਂ ਜਾਨਤ, ਸਭ ਕੋ ਦਾਸ ਕਹਤ ਹੈ ਤੋਰ।

ਗੁਰੂ ਨਾਨਕ ਸਾਹਿਬ ਸ਼ਰਨ ਦੇਣਯੋਗ ਹਨ, ਇਸੇ ਲਈ ਮੈਂ ਵਾਰ ਵਾਰ ਦੋਵੇਂ ਹੱਥ ਜੋੜ ਕੇ ਸ੍ਰੀ ਗੁਰੂ ਨਾਨਕ ਦੇ ਚਰਨਾਂ ਦੀ ਬੰਦਨਾ ਕਰਦਾ ਹਾਂ, ਹੇ ਨਾਨਕ ਤੇਰੇ ਨਾਲੋਂ ਹਟ ਕੇ ਹੋਰ ਕੋਈ ਹਿਤੂ ਮੇਰਾ ਨਹੀਂ। ਅਗਲੀਆਂ ਦੋਵੇਂ ਪੰਗਤਾਂ ਵਿੱਚ ਉਨ੍ਹਾਂ ਨੇ ਆਪਣੀ ਨਿਰਮਾਣਤਾ ਦਰਸਾਈ ਹੈ। ਮੈਨੂੰ ਆਪਣੇ ਅੰਦਰ ਕੋਈ ਗੁਣ ਨਜ਼ਰ ਨਹੀਂ ਆਉਂਦੇ। ਮੈਂ ਕੇਵਲ ਤੇਰੀ ਸ਼ਕਤੀ 'ਤੇ ਹੀ ਮਾਨ ਕਰਦਾ ਹਾਂ। ਮੈਂ ਕੁਝ ਨਹੀਂ ਜਾਣਦਾ, ਅਨਜਾਣ ਹਾਂ, ਮੈਨੂੰ ਲਿਖਣ ਦੀ ਕੋਈ ਵਿਧੀ ਵੀ ਨਹੀਂ ਪਤਾ, ਪਰ ਇਕ ਗੱਲ ਅਵੱਸ਼ ਹੈ ਕਿ ਮੈਨੂੰ ਹਰ ਕੋਈ ਆਪ ਜੀ ਦਾ ਦਾਸ ਕਹਿੰਦਾ ਹੈ। ਇਹ ਸੰਤ ਕਵੀ ਸ੍ਰੀ ਗੁਰੂ ਨਾਨਕ ਦਾ ਅਵਤਾਰ ਧਾਰਨ ਦਾ ਕਾਰਨ ਪਤਿਤ ਲੋਕਾਂ ਦਾ ਉੱਧਾਰ ਕਰਨਾ ਹੀ ਮੰਨਦਾ ਹੈ। ਫੇਰ ਉਹ ਗੁਰੂ ਨਾਨਕ ਦੇਵ ਜੀ ਮਗਰੋਂ 'ਸਤਿਨਾਮ' ਕਹਿ ਕੇ 'ਸਤਿਗੁਰ' ਦੀ ਚਰਨ ਬੰਦਨਾ ਕਰਦਾ ਹੈ, ਫੇਰ ਸਤਿਗੁਰ ਅੰਗਦ, ਅਮਰਦਾਸ ਗੁਰੂ, ਰਾਮ ਦਾਸ ਗੁਰੂ, ਗੁਰੂ ਅਰਜਨ, ਹਰਗੋਬਿੰਦ ਗੁਰੂ, ਹਰ ਰਾਇ ਗੁਰੂ, ਗੁਰੂ ਹਰਿਕਿਸ਼ਨ, ਗੁਰੂ ਤੇਗ਼ ਬਹਾਦਰ, ਗੁਰੂ ਗੋਬਿੰਦ ਸਿੰਘ – ਉਹ ਸਭ ਗੁਰੂਆਂ ਦੀ ਚਰਨ ਬੰਦਨਾ ਕਰਦਾ ਹੈ। ਫਿਰ ਹਿੰਦੂ ਸਨਾਤਨੀ ਦੇਵੀ-ਦੇਵਤਿਆਂ ਨੂੰ ਬੇਨਤੀ ਕਰਦਾ ਹੈ ਕਿ ਉਹ ਉਸ ਦਾ ਕਾਰਜ ਰਾਸ ਕਰਨ :

ਅਬ ਸਤਿਗੁਰ ਕੌ ਬਿਨੈ ਉਚਾਰਾ, ਬਹਰ ਕਹੌ ਜਸ ਰਾਮ ਉਦਾਰਾ।
ਸਫਲ ਹੋਨ ਬਾਨੀ ਨਿਜ ਹੇਤਾ, ਕਿਰਪਾ ਕਰੌ ਅਬ ਬ੍ਰਿਖਕੇਤਾ।
ਜਿਮ ਬਾਰਕ ਕੀ ਤੋਤਰ ਬਾਤਾ, ਸੁਨ ਪ੍ਰਮੋਦ ਹੋਤ ਪਿਤ-ਮਾਤਾ।
ਸ੍ਰੀ ਰਾਮ ਜੀ ਸੁਨ ਅਰਦਾਸਾ, ਮਮ ਹਿਰਦੈ ਮੇਂ ਕਰੋ ਨਿਵਾਸਾ।
ਗਣਪਤਿ ਦੇਵ ਪੂਜ ਸਭ ਆਗੈ, ਤਿਹ ਚਰਨੀ ਮੇਰਾ ਮਨ ਲਾਗੈ।
ਦੇਵੀ ਵਾਦੀ ਕਿਰਪਾ ਧਰੈ, ਮੋਹ ਮਨੋਰਥ ਸਫਲਾ ਕਰੈ।

ਇਸ ਕਥਨ ਵਿੱਚ ਵੀ ਆਏ ਸ਼ਬਦ ਸਤਿਗੁਰ, ਕਿਰਪਾ, ਅਰਦਾਸ, ਤਿਹ ਚਰਨੀ ਆਦਿ ਸ਼ਬਦਾਂ ਦਾ ਪ੍ਰਯੋਗ ਸਾਡੇ ਉਕਤ ਕਥਨ ਦੀ ਪ੍ਰੋੜ੍ਹਤਾ ਕਰਦੇ ਹਨ। ਇਸ ਪਿੱਛੋਂ ਕਵੀ ਆਪਣੀ ਰਾਮਾਇਣ ਦਾ 'ਕਾਰਨ ਪੱਖ' ਸਪੱਸ਼ਟ ਕਰਦੇ

ਹੋਏ ਲਿਖਦੇ ਹਨ — 'ਗੁਰ ਤੇ ਸੁਨਕਰ ਪ੍ਰਥਮ ਪਰੋਖਾ, ਆਪ ਕੀਨ ਪਾਛੈ ਅਪਰੋਖਾ।' ਕਵੀ ਨੇ ਸਭ ਤੋਂ ਪਹਿਲਾਂ ਇਹ ਆਤਮ ਰਾਮਾਇਣ ਕਥਾ ਆਪਣੇ ਗੁਰੂ ਤੋਂ ਅਪ੍ਰਤੱਖ ਰੂਪ ਵਿੱਚ ਸੁਣੀ। ਫੇਰ ਅੰਤਰ-ਵਿਦਿਆ ਰਾਹੀਂ ਉਸ ਕਥਾ ਨੂੰ ਪ੍ਰਤੱਖ ਕਰਕੇ ਉਹ ਇਥੇ ਲਿਖ ਰਿਹਾ ਹੈ। ਉਸ ਨੇ ਇਹ ਕਥਾ ਆਪਣੇ ਗੁਰੂ ਤੋਂ ਸੁਣੀ, ਇਹ ਗੁਰੂ ਕੌਣ ਸੀ, ਇਸ ਬਾਰੇ ਸੰਤ ਜੀ ਫਿਰ ਉਹਲਾ ਰੱਖ ਗਏ ਹਨ। ਗੁਰੂ ਤੋਂ ਸੁਣ ਕੇ ਫੇਰ ਉਨ੍ਹਾਂ ਨੇ ਇਸ ਆਤਮਾ-ਪਰਮਾਤਮਾ ਆਦਿ ਰੂਪਕ ਬਾਰੇ ਅਤੇ ਇਸ ਦੀ ਸਾਰੀ ਪ੍ਰਤੀਕ-ਯੋਜਨਾ ਬਾਰੇ ਪ੍ਰਤੱਖ ਗਿਆਨ, ਅਨੁਭਵ ਅਤੇ ਅਨੁਭੂਤੀ ਪ੍ਰਾਪਤ ਕੀਤੀ।

ਕਵੀ ਰਚਨਾ ਦਾ ਕਾਰਨ ਸਪੱਸ਼ਟ ਕਰਦਾ ਹੋਇਆ 'ਨਿਸ਼ਕਾਮ ਸੰਤ ਰੀਝਨ ਕੀ ਚਾਹਿ' ਦੱਸਦਾ ਹੈ। ਇਥੇ ਉਹ ਵਾਰ ਵਾਰ 'ਬੇਗਮਪੁਰ' ਸੁਰਾਜ ਤੇ ਅਬਿਨਾਸੀ ਆਦਿ ਪਦਾਂ ਦੀ ਵਰਤੋਂ ਕਰਦਾ ਹੈ। ਰਚਨਾ ਦੇ ਅੰਤ ਵਿੱਚ ਕਵੀ ਫੇਰ ਗੁਰੂ ਨਾਨਕ ਦੇ ਅਵਤਾਰ ਧਾਰਨ ਤੇ ਨਾਮ ਮਾਰਗ ਨੂੰ ਅੱਗੇ ਤੋਰਨ ਦੀ ਗੱਲ ਕਰਦਾ ਹੈ :

ਇਮ ਕਹਿ ਜਗੁ ਗੁਰ ਨਾਨਕ ਆਏ, ਨਾਮ ਮਾਰਗ ਸੁੰਦਰ ਦੀਨ ਬਨਾਏ।
ਜਿਹ ਮਗ ਚਲਤ ਸੁਗਮ ਸੁਖ ਸਾਥ, ਪਹੁੰਚ ਸੁਰਾਜ ਪਹੁੰਚ ਲਿਜ ਹਾਰ।

ਸੁਰਾਜ, ਅਬਿਨਾਸੀ, ਬੇਗਮਪੁਰ ਦੀ ਗੱਲ ਕਰਦਾ ਕਵੀ ਜਾਣੋਂ 'ਬੇਗਮਪੁਰ ਸਹਰ ਕੋ ਨਾਉ ਦੂਖ ਅੰਦੋਹ ਨਹਿ ਤਿਹਿ ਠਾਉ', ਵਾਲੇ ਵਿਚਾਰ ਵੀ ਇੱਥੇ ਪੇਸ਼ ਕਰ ਰਿਹਾ ਹੈ। ਕੀ ਇਸ ਸੰਤ ਕਵੀ ਦਾ ਸੰਬੰਧ ਕਿਧਰੇ ਗੁਰੂ ਰਵਿਦਾਸ ਸਾਧੂ ਸਮਾਜ ਨਾਲ ਤਾਂ ਨਹੀਂ ਰਿਹਾ। ਬਹੁਤ ਸੰਭਵ ਹੈ ਕਿ ਇੰਜ ਹੀ ਹੋਵੇ। ਕਵੀ ਗੁਰਬਾਣੀ ਨੂੰ ਰਾਮ ਰੂਪ ਮੰਨਦਾ ਹੈ, ਉਹ ਰਾਮ ਜੋ ਰਾਵਣ ਰੂਪ ਅਹੰਕਾਰ ਦਾ ਨਾਸ ਕਰਦਾ ਹੈ। ਕਵੀ ਗੁਰਬਾਣੀ ਦੀ ਮਹੱਤਤਾ ਦਰਸਾ ਰਿਹਾ ਹੈ :

- ਰਾਮ ਰੂਪ ਗੁਰਬਾਣੀ ਹੋਈ, ਰਾਵਨ ਅਹੰਕ੍ਰਿਤ ਮਾਰੇ ਸੋਈ।
ਗੁਰਬਾਣੀ ਗਾਵਨ ਜੋ ਚਹੇ, ਪੰਚ ਸੰਗ ਤੇ ਵਰਜਤ ਰਹੇ।
ਜੋ ਜੋ ਅਟਕ ਰਿਦੇ ਮੈਂ ਹੋਈ, ਬਾਣੀ ਤੁਰਤ ਦਿਖਾਵੈ ਸੋਈ।
- ਈਰਖਾ ਨਾਕ ਕਟਾਇਕੇ, ਗਈ ਬਹੁਤ ਦੁਖ ਪਾਇ।
ਲੋਭ ਪਰ ਦੂਖਣ ਜੋ ਹੁਤੇ, ਤਾਂ ਪਹਿ ਗਈ ਬਲਾਇ॥85॥
ਸੁ ਭਨਖਾ ਜੋ ਈਰਖਾ ਕਹਤ ਲੋਭ ਸਿਉ ਬੈਨ।
ਮਰ ਗਏ ਭਾਈ ਲੋਭ ਤੁਮ, ਡੂਬ ਗਈ ਤੇਰੀ ਸੈਨ॥86॥
- ਸੁਗ੍ਰੀਵ ਵਿਵੇਕ ਰਾਜਾ ਜੋ ਹੋਈ, ਹਨੂਵੰਤ ਪ੍ਰੇਮ ਸਾਥ ਮੈਂ ਸੋਈ।
ਵਿਚਾਰ ਯਾਮਵਾਨ ਅਤਿ ਸਜਾਨੂੰ, ਸਮ ਦਮ ਨਾਲ ਅਰੁ ਨੀਲ ਪਛਾਨੂ।
ਅੰਗਦ ਧੀਰ ਬਹੁਤ ਤਬ ਮਿਲੇ, ਤਬਹੀ ਕਾਰਜ ਸੁਫਲਾ ਫਲੇ।
ਬਹੁਤ ਕਹੌਂ ਕਾ ਕਥਾ ਬਢਾਈ, ਬਾਣੀ ਜੀਵੇਂ ਬ੍ਰਹਮ ਬਨਾਈ।

ਗੁਰਬਾਣੀ ਵਿੱਚ ਉਹ ਸ਼ਕਤੀ ਹੈ ਜੋ ਹਿਰਦੇ ਵਿੱਚ ਪਈ ਹਰੇਕ ਰੋਕ ਨੂੰ ਭੰਨ ਕੇ ਬਾਹਰ ਕੱਢ ਕੇ ਪ੍ਰਤੱਖ ਕਰ ਦਿਖਾਉਂਦੀ ਹੈ। ਕਵੀ ਕਹਿੰਦਾ ਹੈ ਵਧੇਰੇ ਗੱਲ ਵਧਾਉਣ ਦਾ ਕੀ ਲਾਭ, ਬਸ ਇਹ ਜਾਣੋ ਕਿ ਬਾਣੀ ਜੀਵ ਨੂੰ ਖ਼ੁਦ ਬ੍ਰਹਮ ਹੀ ਬਣਾ ਦਿੰਦੀ ਹੈ। ਇਸ ਸਾਰੇ ਪ੍ਰਗਟਾਵੇ ਤੋਂ ਪਤਾ ਚੱਲਦਾ ਹੈ ਕਿ ਸੰਤ ਕਵੀ ਹਰਿ ਸਿੰਘ ਗੁਰੂ ਨਾਨਕ ਦੇਵ ਜੀ ਅਤੇ ਗੁਰਬਾਣੀ ਦਾ ਚੰਗਾ ਜਾਣਕਾਰ ਸੀ, ਉਸ ਬਾਰੇ ਪੂਰਨ ਸਰਧਾ ਭਗਤੀ ਰੱਖਦਾ ਸੀ। ਇਸੇ ਲਈ ਸਾਡਾ ਮੰਨਣਾ ਹੈ ਕਿ ਹਰਿ ਸਿੰਘ ਅਵੱਸ਼ ਹੀ ਕੋਈ ਗੁਰਮਤਿ-ਮਾਰਗ ਦਾ ਰਵਿਦਾਸੀਆ ਸੰਤ ਸੀ, ਜਿਸ ਦੀ ਗੁਰੂ ਨਾਨਕ ਪ੍ਰਤੀ ਤੇ ਬਾਣੀ ਪ੍ਰਤੀ ਰੱਜਵੀਂ ਸ਼ਰਧਾ ਹਰ ਪੰਗਤੀ ਵਿੱਚੋਂ ਫੁੱਟ ਫੁੱਟ ਪੈਂਦੀ ਹੈ। ਅੰਤਮ ਚੌਪਾਈ ਦੇਖੋ ਜਿਸ ਵਿੱਚ ਉਹ ਆਪਣੇ 'ਤਰ ਜਾਣ' ਦੀ ਗੱਲ ਡੰਕੇ ਦੀ ਚੋਟ ਨਾਲ ਕਹਿੰਦਾ ਹੈ :

> ਦੇਵ ਮੁਨਸਰ ਸਭ ਇਕ ਠੌਰ, ਚਕਤ ਭਏ ਦੇਖੇ ਮਮ ਓਰ।
> ਓੜਕ ਪਾਪੀ ਤਰਨਾ ਆਜ, ਸਤਗੁਰ ਨਾਨਕ ਰਾਖੇ ਲਾਜ।
> ਸੀਤਲ ਪਵਨ ਕੁਟ ਜਿਹ ਆਵੈ, ਮੇਘ ਨਿਸਾਨੀ ਸਭ ਜਗ ਗਾਵੈ।
> ਤੈਸੇ ਤਰਨ ਨਿਸਾਨੀ ਮੇਰੀ, ਨਿਸਚੈ ਮੋ ਕਉ ਭਈ ਘਨੇਰੀ।
> ਮੋ ਪਰਮ ਮਤਿ ਸੰਤਨ ਐਸੀ, ਨਿਜ ਦਾਸਨ ਪਰ ਰਾਖੈ ਜੈਸੀ।
> ਗੁਰ ਨਾਨਕ ਜਉ ਬਿਰਦ ਸੰਭਾਰੀ, ਤਬ ਇਕ ਸੰਤਨ ਕਿਰਪਾ ਧਾਰੀ।
> ਕਾਸਟ ਮਿਲਤ ਲੋਹ ਜਿਮ ਤਾਰ, ਮ੍ਰਿਰਿਦ ਹਰੀ ਤੈਸੇ ਤਬ ਤਾਰ।
> ਮੇਰ ਪਾਪ ਬਡ ਬਰਫ਼ ਪਹਾਰ, ਬਿਰਦ ਗੁਰੂ ਜਿਮ ਭਾਨ ਨਿਹਾਰ।

ਇਥੇ ਕਵੀ ਜੀ ਐਨੀ ਕੁ ਗੱਲ ਹੋਰ ਦੱਸਦੇ ਹਨ ਕਿ ਗੁਰੂ ਨਾਨਕ ਦੇ ਨਾਂ ਦੇ ਬਿਰਦ ਵਿੱਚ ਬੜੀ ਸ਼ਕਤੀ ਹੈ। ਗੁਰੂ ਨਾਨਕ ਦਾ ਮੈਂ ਜਿਵੇਂ ਹੀ ਬਿਰਦ ਸੰਭਾਲ ਲਿਆ ਤਾਂ ਮੇਰੇ ਉੱਤੇ ਇਕ ਸੰਤ ਜੀ ਨੇ ਕਿਰਪਾ ਕੀਤੀ ਜਿਵੇਂ ਕਾਠ ਨਾਲ ਮਿਲ ਕੇ ਲੋਹਾ ਵੀ ਤਰ ਜਾਂਦਾ ਹੈ, ਫੇਰ ਉਸੇ ਤਰ੍ਹਾਂ ਹਰਿ ਸਿੰਘ ਵੀ ਉਨ੍ਹਾਂ ਸੰਤਾਂ ਨਾਲ ਮਿਲ ਕੇ ਤਰ ਗਿਆ ਹੈ। ਮੇਰੇ ਪਾਪ ਤਾਂ ਜਿਵੇਂ ਬਰਫ਼ ਦੇ ਪਹਾੜ ਸਨ, ਗੁਰੂ ਦਾ ਬਿਰਦ ਮੇਰੇ ਲਈ ਸੂਰਜ ਸਾਬਤ ਹੋਇਆ। ਪਰ ਇਥੇ ਕਵੀ ਨੇ ਨਾ ਉਸ ਸੰਤ ਜੀ ਦਾ ਨਾਂ ਦੱਸਿਆ ਹੈ ਅਤੇ ਨਾ ਹੀ ਆਪਣੇ ਗੁਰੂ ਰੂਪੀ ਸੂਰਜ ਦਾ ਕੋਈ ਭੇਤ ਖੋਲ੍ਹਿਆ ਹੈ। ਸੰਤ ਹਰਿ ਸਿੰਘ ਪੂਰਨ ਸੰਤ ਹਨ, ਨਿਰਮਾਣਤਾ, ਨਿਰਹੰਕਾਰ, ਆਪਾ ਛਿਪਾ ਕੇ ਰੱਖਣ ਦੀ ਪ੍ਰਵਿਰਤੀ ਸੰਤਾਂ ਦੀ ਸ਼ਰਨ ਤੇ ਵਿਸ਼ਵਾਸ ਗੁਰੂ ਨਾਨਕ ਦੇਵ ਅਤੇ ਗੁਰਬਾਣੀ 'ਤੇ ਪੂਰਨ ਸ਼ਰਧਾ ਰੱਖਣ ਵਾਲੇ, ਕਿਸੇ ਪਰਮ ਸੰਤ ਦੀ ਕਿਰਪਾ ਨਾਲ ਸੁਣ ਕੇ ਤੇ ਫੇਰ ਅਨੁਭਵ ਨਾਲ ਪ੍ਰਤੱਖ ਕਰਕੇ ਰਾਮ-ਕਾਵਿ ਦੀ ਰਚਨਾ ਕਰਨ ਵਾਲੇ ਸੰਤ ਸਨ।

ਇਸ ਰਚਨਾ ਦੀ ਪ੍ਰਤੀਕ ਯੋਜਨਾ ਇਸ ਤਰ੍ਹਾਂ ਹੈ, 'ਹੀਰ ਰੂਹ ਤੇ ਰਾਂਝਾ ਕਲਬੂਤ ਜਾਣੋਂ' ਕਹਿ ਕੇ ਕੁਝ ਪਾਤਰਾਂ ਨੂੰ ਪ੍ਰਤੀਕ ਸ਼ੈਲੀ ਵਿੱਚ ਪ੍ਰਗਟਾ ਦੇਣਾ ਹੋਰ ਗੱਲ ਹੈ ਪਰ ਰਾਮਾਇਣ ਵਰਗੇ ਵਿਸ਼ਾਲ ਮਹਾਂਕਾਵਿ ਦੇ ਭਾਰੀ ਗਿਣਤੀ ਪਾਤਰਾਂ ਨੂੰ ਹੀ ਪੂਰੀ ਪ੍ਰਤੀਕ ਯੋਜਨਾ ਦਾ ਅੰਗ ਬਣਾਉਣਾ ਕਵੀ ਹਰਿ ਸਿੰਘ ਦੀ ਕੋਈ ਛੋਟੀ-ਮੋਟੀ ਪ੍ਰਾਪਤੀ ਨਹੀਂ। ਬ੍ਰੈਕਟ ਵਿੱਚ ਪ੍ਰਤੀਕ ਤੇ ਅੱਗੇ ਪਾਤਰਾਂ ਦੇ ਨਾਂ ਦੇ ਰਹੇ ਹਾਂ :

ਰਾਮ (ਸ਼ੁੱਧ ਆਤਮਾ), ਅਜੁਧਿਆ (ਸਰੀਰ), ਸਰਯੂ (ਸਾਹਾਂ ਦਾ ਚੱਲਣਾ), ਦਸ਼ਰਥ (ਸਚਿੰਤ ਕ੍ਰਿਆਮਾਨ ਕਰਮ), ਕੌਸ਼ਲਯਾ (ਪ੍ਰਾਰਬਧ), ਲਛਮਣ (ਜਤੀ), ਭਰਤ (ਸੰਜਮ), ਸਤਰੂਘਨ (ਨੇਮ), ਵਿਸ਼ਵਾਮਿਤ੍ਰ (ਤਪ), ਯੱਗ (ਇਕਾਗਰਤਾ), ਮਰੀਚ (ਕਪਟ), ਸੁਬਾਹੂ (ਕਰੋਧ), ਤਾੜਕਾ (ਕਲਹ), ਮਿਥਿਲਾ (ਸਤਿਸੰਗ), ਪ੍ਰਭੂ ਨਾਮ (ਸੱਚਾ ਆਨੰਦ), ਰਾਮ ਦਾ ਬਲ (ਨਿਮਰਤਾ), ਪਰਸੂਰਾਮ (ਚਿੱਤ), ਕੁਹਾੜਾ (ਫੁਰਨਾ), ਰਥ (ਮਾਨਸ), ਕੈਕੇਈ (ਦਵੈਤ), ਜਨਕ (ਵੇਦ), ਸੀਤਾ (ਆਤਮ ਵਿਦਿਆ), ਅਹੱਲਿਆ (ਜੜ੍ਹ ਬਿਰਤੀ), ਗੌਤਮ (ਸਮਥਿਰਤਾ), ਗੰਗਾ (ਸਮਾਧੀ), ਇੰਦਰ (ਹਠ), ਸੁਗ੍ਰੀਵ (ਵਿਵੇਕ), ਲੰਕਾ (ਬੇਸਮਝੀ ਵਾਲਾ ਭਵਨ), ਹਨੂਮਾਨ (ਪ੍ਰੇਮ), ਜਾਮਵੰਤ (ਵਿਚਾਰ), ਨਲਨੀਲ (ਸਮ-ਦਮ), ਅੰਗਦ (ਧੀਰਜ), ਬਾਲੀ (ਪਾਗਲਪਣ), ਮੇਘਨਾਦ (ਕਾਮ), ਕੇਵਟ (ਸੁੰਦਰ ਭਾਵ), ਗੁਰੂ ਵਸ਼ਿਸ਼ਟ (ਵਿਗਿਆਨ), ਪੰਚਵਟੀ (ਬ੍ਰਹਮਾਨੰਦ), ਵਿਭੀਖਣ (ਸ਼ੁੱਧ ਮਨ), ਕੁੰਭਕਰਨ (ਮੋਹ), ਨਾਰਦ (ਭਜਨ ਦਾ ਆਨੰਦ), ਸੰਜੀਵਨੀ ਪਰਬਤ (ਸਾਧੂ), ਮੰਦੋਦਰੀ (ਚਤੁਰਾਈ)।

ਇਹ ਤਾਂ ਨਾਵਾਂ ਦੇ ਪ੍ਰਤੀਕ ਹੀ ਗਿਣੇ ਗਏ ਹਨ, ਹੋਰ ਸਭ ਘਟਨਾਵਾਂ ਦੇ ਪ੍ਰਤੀਕ ਵੀ ਲਏ ਗਏ ਹਨ। (ਵਿਸਥਾਰ ਲਈ ਡਾ. ਮਨਮੋਹਨ ਸਹਿਗਲ ਵਲੋਂ ਸੰਪਾਦਿਤ 'ਆਤਮ ਰਾਮਾਇਣ' ਦੇਖੀ ਜਾ ਸਕਦੀ ਹੈ)।

# ਸਵਾਮੀ ਸਤਿਆਨੰਦ ਜੀ

ਸਵਾਮੀ ਸ੍ਰੀ ਸਤਿਆਨੰਦ ਜੀ ਪਹਿਲਾਂ ਆਰੀਆ ਸਮਾਜ ਵਿੱਚ ਕੰਮ ਕਰਦੇ ਰਹੇ ਹਨ, ਪਰ ਕੁਝ ਕਾਰਨਾਂ ਕਰਕੇ ਸਮਾਜ ਨਾਲ ਮਤਭੇਦ ਹੋ ਗਿਆ। ਆਪ ਜੀ ਨੇ 'ਰਾਮਸ਼ਰਨਮ' ਨਾਂ ਹੇਠ ਇਕ ਨਵਾਂ ਸੰਪ੍ਰਦਾਇ ਚਲਾ ਲਿਆ। ਆਪ ਜੀ ਦੇ ਭਗਤਾਂ ਪੈਰੋਕਾਰਾਂ ਦੀ ਚੋਖੀ ਗਿਣਤੀ ਹੈ।

ਸਵਾਮੀ ਜੀ ਦਾ ਜਨਮ ਸੰਨ 1861 ਈਸਵੀ ਵਿੱਚ ਹੋਇਆ। ਪੱਛਮੀ ਪੰਜਾਬ (ਹੁਣ ਪਾਕਿਸਤਾਨ) ਵਿੱਚ ਇਕ ਪਿੰਡ ਸੀ - ਜੱਗੂ ਕਾ ਮੋਠਾ। ਇਸੇ ਥਾਂ ਆਪ ਜੀ ਦਾ ਪ੍ਰਕਾਸ਼ ਹੋਇਆ। ਆਪ ਬ੍ਰਾਹਮਣ ਪਰਿਵਾਰ ਵਿੱਚ ਪੈਦਾ ਹੋਏ ਸਨ ਇਸ ਲਈ ਪ੍ਰਭੂ-ਪ੍ਰੇਮ ਤੇ ਸ਼ਾਸਤਰ-ਪ੍ਰੇਮ ਵਿਰਸੇ ਵਿੱਚ ਹੀ ਮਿਲ ਚੁੱਕਾ ਸੀ। ਕਿਸਮਤ ਦਾ ਗੇੜ ਦੇਖੋ ਕਿ ਮਾਤਾ-ਪਿਤਾ ਦਾ ਦੇਹਾਂਤ ਬਾਲਪੁਣੇ ਵਿੱਚ ਹੀ ਹੋ ਗਿਆ। ਸਨੇਹ ਦੀ ਮੂਰਤ ਨਾਨੀ ਨੇ ਹੀ ਆਪ ਦਾ ਪਾਲਣ-ਪੋਸਣ ਕੀਤਾ।

ਘਰ ਦੀ ਇਕੱਲ ਤੇ ਘਰ ਵਿੱਚ ਹੋਏ ਉਪਰੋਥਲੀ ਕਈ ਦੁਖਾਂਤਾਂ ਨੇ ਆਪ ਨੂੰ ਇਕਾਂਤਮੁਖੀ ਤੇ ਅਧਿਐਨਸ਼ੀਲ ਬਣਾ ਦਿੱਤਾ। ਘਰ-ਬਾਹਰ ਜਿੰਨੇ ਸਨਾਤਨ ਧਰਮ ਗ੍ਰੰਥ ਆਪ ਨੂੰ ਮਿਲੇ, ਆਪ ਉਨ੍ਹਾਂ ਦਾ ਪਾਠ ਇਕ ਜਿਗਿਆਸੂ ਵਾਂਗ ਕਰਦੇ ਰਹੇ। ਜੀਵਨ ਦਾ ਕੁਝ ਐਸਾ ਮੋੜ ਆਇਆ ਜੋ ਆਪ ਨੂੰ ਆਰੀਆ ਸਮਾਜ ਵੱਲ ਲੈ ਗਿਆ। ਆਪ ਸਮਾਜ ਦੇ ਬਹੁਤ ਕਰਮਸ਼ੀਲ ਮੈਂਬਰ ਬਣ ਗਏ। ਪੂਰੇ ਸਮੇਂ ਲਈ ਸਮਾਜ ਲਈ ਹੀ ਕੰਮ ਕਰਨ ਲੱਗੇ। ਹਿੰਦੂ ਸਮਾਜ ਦੀ ਸੇਵਾ, ਦੇਸ਼ ਭਗਤੀ, ਨਾਰੀ ਉੱਥਾਨ, ਹਰਿਜਨ ਉੱਧਾਰ ਆਦਿ ਦੇ ਕੰਮਾਂ ਵਿੱਚ ਵੀ ਆਪ ਵੱਧ ਚੜ੍ਹ ਕੇ ਹਿੱਸਾ ਲੈਂਦੇ ਰਹੇ।

ਰਾਮ-ਨਾਮ ਆਪ ਦਾ ਸਭ ਕੁਝ ਹੋ ਗਿਆ। ਆਪ ਰਾਮ-ਨਾਮ ਦੀ ਧੁਨ ਵਿੱਚ ਘੰਟਿਆਂ ਬੱਧੀ ਬੈਠੇ ਰਹਿੰਦੇ। ਇਹ ਗੱਲ ਕੁਝ ਆਰੀਆ ਸਮਾਜੀ ਭਰਾਵਾਂ ਨੂੰ ਚੰਗੀ ਨਾ ਲੱਗੀ। ਉਨ੍ਹਾਂ ਵਲੋਂ ਵਿਰੋਧ ਦਾ ਸੁਰ ਆਪ ਦੇ ਕੰਨਾਂ ਵਿੱਚ ਪੁੱਜਾ। ਆਪ ਸਭ ਕੁਝ ਛੱਡ-ਛੁਡਾ ਕੇ ਇਕ ਪਾਸੇ ਹੋ ਗਏ। 1925 ਵਿੱਚ ਆਪ ਨੇ ਡਲਹੌਜ਼ੀ ਜਾ ਡੇਰੇ ਲਾਏ। ਉੱਥੇ ਆਪ ਅਤੇ ਆਪ ਦਾ ਰਾਮ

ਇੱਕਮਿਕ ਹੋ ਗਏ। ਬਾਹਰ ਦੀ ਸੋਝੀ ਜਾਂਦੀ ਰਹੀ। ਉਨ੍ਹਾਂ ਨੂੰ ਅੰਦਰਲਾ ਚਾਨਣ ਹੋਇਆ। ਰਾਮ ਸਭ ਸੰਸਾਰ ਦਾ ਚਾਲਕ ਅਤੇ ਪਾਲਕ ਹੈ। ਰਾਮ ਤੋਂ ਬਿਨਾਂ ਕੁਝ ਵੀ ਸੱਚਾ ਨਹੀਂ। ਸਭ ਜੀਵਾਂ, ਥਾਵਾਂ ਤੇ ਬੇਜਾਨ ਪਦਾਰਥਾਂ ਵਿੱਚ ਰਾਮ ਦਾ ਹੀ ਪ੍ਰਕਾਸ਼ ਹੈ। ਬਸ ਫੇਰ ਕੀ ਸੀ, ਰਾਮ ਆਪ ਲਈ ਜੀਵਨ ਦਾ ਸਭ ਤੋਂ ਵੱਡਾ ਮੰਤਰ ਹੋ ਗਿਆ। ਇਸ ਪਰਮ ਪਰਮੇਸ਼ਰ ਰਾਮ ਦੀ ਸ਼ਰਨ ਵਿੱਚ ਆਪ ਨੇ ਆਪਣੇ 'ਰਾਮ ਸ਼ਰਣਮ' ਮਤ ਦੀ ਨੀਂਹ ਰੱਖੀ। ਅੱਜ 'ਰਾਮ ਸ਼ਰਣਮ' ਦੀਆਂ ਸ਼ਾਖਾਵਾਂ ਹਰ ਛੋਟੇ-ਵੱਡੇ ਸ਼ਹਿਰਾਂ ਵਿੱਚ ਮਿਲਦੀਆਂ ਹਨ। 13 ਨਵੰਬਰ 1960 ਨੂੰ ਆਪ ਜੀ ਨੇ ਦਿੱਲੀ ਵਿਖੇ ਪਰਮਪਦ ਪ੍ਰਾਪਤ ਕੀਤਾ।

ਸਵਾਮੀ ਸਤਿਆਨੰਦ ਜੀ ਵੀਹਵੀਂ ਸਦੀ ਦੇ ਇਕ ਮਹਾਤਮਾ ਹੋਏ ਹਨ ਜਿਨ੍ਹਾਂ ਨੇ ਰਾਮ-ਨਾਮ ਦੀ ਪਾਵਨ ਗੰਗਾ ਇਸ ਧਰਤੀ 'ਤੇ ਵਗਾਈ। ਰਾਮ ਉਨ੍ਹਾਂ ਲਈ ਇਕ ਨਿਰਾਕਾਰ, ਸ਼ੁੱਧ ਸੱਚਦਾਨੰਦ, ਪ੍ਰੇਮ ਮੂਰਤ, ਦਿਆਲੂ, ਘਟ ਘਟ ਵਿੱਚ ਰਮ ਰਹਿਆ ਰਾਮ ਸੀ। ਉਨ੍ਹਾਂ ਦਾ ਰਾਮ ਦਸ਼ਰਥ-ਪੁੱਤਰ ਰਾਮ ਨਹੀਂ ਸੀ। ਰਾਮ ਪਰਮ ਪੁਰਖ ਹੈ, ਪਿਆਰਾ ਈਸ਼ ਹੈ, ਨਿਰੰਕਾਰ ਹੈ, ਸਭ ਕੁਝ ਦੇਖਣ ਵਾਲਾ ਹੈ, ਨਿਸ਼ਕਾਮ ਹੈ :

ਅਕਾਲ ਪੁਰਸ਼ ਹੀ ਰਾਮ ਹੈ, ਵਹੀ ਦੇਵ ਓਂਕਾਰ।
ਸਰਸ ਸੁਰਸ ਸੇ ਸਿਮਰੀਏ, ਸਰਵ ਸਾਰ ਕਾ ਸਾਰ।

ਇਹੋ ਜਿਹਾ ਰਾਮ ਜਿਸ ਦਾ ਇਸ਼ਟ ਦੇਵ ਹੋਵੇ, ਉਸ ਬੰਦੇ ਦੇ ਮਨ ਵਿੱਚ ਇਸ ਸਾਰੀ ਸ੍ਰਿਸ਼ਟੀ ਦਾ ਪ੍ਰੇਮ ਕਿਵੇਂ ਠਾਠਾਂ ਨਹੀਂ ਮਾਰੇਗਾ। ਦੁਨੀਆ ਦੇ ਅਨੇਕ ਰੰਗਾਂ ਵਿੱਚ ਖੇਡਦੇ, ਤਰਕ-ਵਿਤਰਕ ਵਿੱਚ ਪੈਂਦੇ ਅਸੀਂ ਸਭ ਦੁਨੀਆਦਾਰ ਰਾਮ ਤੋਂ ਬੇਮੁਖ ਹੋ ਕੇ, ਬਾਹਰੀ ਚਿਨ੍ਹਾਂ-ਰੂਪਾਂ ਪਿੱਛੇ ਲੜਦੇ-ਝਗੜਦੇ ਰਹਿੰਦੇ ਹਾਂ, ਪਰ ਭੁੱਲ ਜਾਂਦੇ ਹਾਂ ਕਿ ਸਭਨਾਂ ਦਾ ਰਾਮ ਇਕੋ ਹੈ। ਸਵਾਮੀ ਸਤਿਆਨੰਦ ਜੀ ਨੇ ਮਹਾਤਮਾ ਤੁਲਸੀਦਾਸ ਜੀ ਦੇ ਇਸ ਸੱਚ ਨੂੰ ਅਪਣਾਇਆ ਅਤੇ ਉਨ੍ਹਾਂ ਦੇ ਪਿਆਰੇ ਵਾਕ :

ਸੀਆ ਰਾਮ ਮੈਂ ਸਭ ਜਗ ਜਾਨੀ।
ਕਰਹੁ ਪ੍ਰਣਾਮ ਜੋਰਿ ਜੁਗ ਪਾਨੀ।।

ਨੂੰ ਆਪਣੇ ਜੀਵਨ ਵਿੱਚ ਰਚਾ ਕੇ ਇਕ ਜੀਵਨ ਜਾਚ ਬਣਾਇਆ। ਉਹ ਅਕਸਰ ਕਿਹਾ ਕਰਦੇ ਸਨ ਕਿ ਇਹ ਸਾਰੀ ਸ੍ਰਿਸ਼ਟੀ ਅਤੇ ਇਸ ਵਿੱਚ ਵਸ ਰਹੇ ਸਾਰੇ ਇਸਤਰੀ-ਪੁਰਸ਼, ਰਾਮ ਦਾ ਹੀ ਰੂਪ ਹਨ। ਇਸ ਲਈ ਮੈਂ ਇਨ੍ਹਾਂ ਨੂੰ ਹੀ ਸੀਤਾ ਅਤੇ ਰਾਮ ਦਾ ਰੂਪ ਜਾਣ ਕੇ ਨਮਸਕਾਰ ਕਰਦਾ ਹਾਂ।

ਸਵਾਮੀ ਸਤਿਆਨੰਦ ਜੀ ਨੇ ਰਾਮ-ਨਾਮ ਦੀ ਇਕ ਚੰਗੀ ਤਕੜੀ ਲਹਿਰ ਚਲਾਈ। ਪਹਿਲਾਂ ਲਾਹੌਰ ਅਤੇ ਮਗਰੋਂ ਹੁਸ਼ਿਆਰਪੁਰ ਦੇ ਸਾਧੂ ਆਸ਼ਰਮ ਨੂੰ ਉਨ੍ਹਾਂ ਨੇ ਆਪਣਾ ਕਾਰਜ ਖੇਤਰ ਬਣਾਇਆ ਅਤੇ ਸੈਂਕੜੇ-ਲੱਖਾਂ ਜਗਿਆਸੂਆਂ ਨੂੰ

ਰਾਮ ਦਾ ਨਾਮ ਦੇ ਕੇ ਦੁਖੀ ਅਤੇ ਸਤਾਏ ਹੋਏ ਦਿਲਾਂ ਨੂੰ ਠਾਰਿਆ। ਇਨ੍ਹਾਂ ਦੀ ਚਲਾਈ 'ਰਾਮ ਸ਼ਰਣਮ' ਲਹਿਰ ਦੇ ਮੁੱਖ ਕੇਂਦਰ ਅੱਜ ਕੱਲ੍ਹ ਪੰਜਾਬ, ਹਰਿਆਣਾ, ਦਿੱਲੀ ਅਤੇ ਚੰਡੀਗੜ੍ਹ ਦੇ ਸਾਰੇ ਨਗਰਾਂ ਵਿੱਚ ਹਨ।

ਸਵਾਮੀ ਸਤਿਆਨੰਦ ਜੀ ਨੂੰ ਰਾਮ ਦਾ ਅਰੂਪ ਰੂਪ ਹੀ ਸਭ ਤੋਂ ਵਧੇਰੇ ਪਿਆਰਾ ਸੀ, ਇਸੇ ਲਈ ਉਨ੍ਹਾਂ ਨੇ ਤੁਲਸੀ ਰਾਮਾਇਣ (ਰਾਮਚਰਿਤਮਾਨਸ) ਦੀ ਥਾਂ ਬਾਲਮੀਕੀ ਰਾਮਾਇਣ ਨੂੰ ਹੀ ਆਪਣੇ ਅਧਿਐਨ ਦਾ ਵਿਸ਼ਾ ਬਣਾਇਆ। ਉਨ੍ਹਾਂ ਦੀ ਪਹਿਲੀ ਪੁਸਤਕ 'ਵਾਲਮੀਕੀ ਰਾਮਾਇਣ ਸਾਰ' ਮਿਲਦੀ ਹੈ, ਜਿਹੜੀ ਕਿ ਮੂਲ ਦਾ ਬਹੁਤ ਵਧੀਆ ਪਦ-ਅਨੁਵਾਦ ਹੈ। ਇਸ ਤੋਂ ਛੁੱਟ ਉਨ੍ਹਾਂ ਦੀ ਮੌਲਿਕ ਰਚਨਾ 'ਭਗਤੀ ਪ੍ਰਕਾਸ਼' ਅਤੇ 'ਅੰਮ੍ਰਿਤਵਾਣੀ' ਦੋ ਸੰਗ੍ਰਹਿਆਂ ਵਿੱਚ ਦਰਜ ਹੈ। ਅੰਮ੍ਰਿਤਵਾਣੀ ਰਾਮ-ਨਾਮ ਦੀ ਧੁਨ ਹੈ, ਜਿਸ ਨੂੰ ਸੈਂਕੜੇ ਰਾਮ ਭਗਤ ਨਿੱਤ ਨੇਮ ਜਾਣ ਕੇ ਪੜ੍ਹਦੇ ਹਨ। ਇਸ ਵਿੱਚ ਪ੍ਰਭੂ ਦਾ ਨਾਮ ਰੂਪੀ ਅੰਮ੍ਰਿਤ ਹੈ, ਸਮੁੰਦਰ-ਮੰਥਨ ਮਗਰੋਂ ਨਿਕਲੀ ਅੰਮ੍ਰਿਤ ਰੂਪ ਬਾਣੀ ਹੈ।

ਅੰਮ੍ਰਿਤਵਾਣੀ ਨਾਮ ਉਚਾਰਣ, ਰਾਮ ਰਾਮ ਸੁਖ ਸਿੱਧੀ-ਕਾਰਣ।
ਅੰਮ੍ਰਿਤਵਾਣੀ ਅੰਮ੍ਰਿਤ ਸ੍ਰੀ ਰਾਮ ਰਾਮ ਰਾਮ ਮੁਧ ਸੰਗਲ-ਧਾਮ।4।

'ਭਗਤੀ ਪ੍ਰਕਾਸ਼' ਵਿੱਚ ਰਾਮ ਭਗਤੀ ਤੋਂ ਛੁੱਟ ਮਨੁੱਖ ਜੀਵਨ ਅਤੇ ਇਸ ਦੇ ਵਿਕਾਰ ਦੱਸ ਕੇ ਇਸ ਦੇ ਸੁਧਾਰ ਲਈ ਉਪਦੇਸ਼ ਕੀਤਾ ਗਿਆ ਹੈ। ਧਰਮ ਉਨ੍ਹਾਂ ਲਈ ਕੋਈ ਵਿਸ਼ੇਸ਼ ਪੂਜਾ ਪੱਧਤੀ ਨਹੀਂ, ਘਿਰਣਾ ਜਾਂ ਛੋਟੇਪਨ ਦੀ ਚੀਜ਼ ਨਹੀਂ ਸਗੋਂ ਸੱਚਾ ਧਰਮ ਤਾਂ ਆਪਸੀ ਪ੍ਰੀਤ ਅਤੇ ਸਨੇਹ ਹੈ :

ਸੱਚਾ ਧਰਮ ਹੈ ਪ੍ਰੀਤ ਪਥ, ਸਮਝੋ ਸ਼ੇਸ਼ ਵਿਲਾਸ।
ਮਤ ਮਤਾਂਤਰ ਜੰਗਲ ਮੈਂ ਅਣੂ ਹੈ ਸਤੱਯ ਪ੍ਰਕਾਸ਼।

ਸੱਚੇ ਪੁਰਸ਼ ਦਾ ਇਹ ਲੱਛਣ ਹੈ ਕਿ ਉਹ ਜੋ ਕੰਮ ਕਰਦਾ ਹੈ, ਪਰਹਿਤ ਅਤੇ ਸੇਵਾ-ਭਾਵ ਨਾਲ ਕਰਦਾ ਹੈ। ਜੋ ਸੁਖ ਕਿਸੇ ਹੋਰ ਲਈ ਦੁਖ ਜਰਨ ਤੇ ਸੁੱਖ ਕਰਨ ਵਿੱਚ ਮਿਲਦਾ ਹੈ, ਉਹ ਪਰਮਾਨੰਦ ਸੁਖ ਹੈ :

ਗੁਰੂ ਤੋਂ ਐਸਾ ਚਾਹੀਏ, ਸਵਾਰਥ ਸੇ ਹੋ ਪਾਰ।
ਪਰਮਾਰਥ ਮੇਂ ਰਤ ਰਹੇ, ਕਰ ਪਰਹਿਤ ਉਪਕਾਰ।

ਪਰਹਿਤ ਦੀ ਭਾਵਨਾ ਤਦੇ ਆਵੇਗੀ ਜੇ ਸੇਵਾ-ਭਾਵ ਨੂੰ ਜਾਗ੍ਰਤ ਕੀਤਾ ਜਾਵੇ। ਸੇਵਾ ਦਾ ਧਰਮ ਸਭ ਤੋਂ ਉੱਤਮ ਧਰਮ ਹੈ ਅਤੇ ਆਪਸੀ ਪਿਆਰ ਦਾ ਮੂਲ-ਮੰਤਰ ਵੀ :

ਸੇਵਾ ਧਰਮ ਸੁਧਰਮ ਹੈ, ਹੈ ਯਹ ਉੱਤਮ ਕਾਮ।
ਅਰਪਣ ਕਰ ਭਗਵਾਨ ਕੋ, ਕਰੇ ਸੇਵਾ ਨਿਸ਼ਕਾਮ।1।
ਕ੍ਰਿਪਾ ਕਰਦਾ ਪ੍ਰੇਮ ਜੇ, ਕਰਿਏ ਪਰਹਿਤ ਧਾਇ।
ਤਜ ਕਰ ਫਲ ਕੀ ਕਾਮਨਾ, ਸੋ ਸੇਵਾ ਕਹਿ ਲਾਇ।2।

ਸਵਾਮੀ ਸਤਿਆਨੰਦ ਜੀ ਦਾ 'ਭਗਤ ਹਿਰਦਾ' ਪ੍ਰਭੂ ਤੋਂ ਇਹੋ ਭੀਖ ਮੰਗਦਾ ਹੈ ਕਿ ਜੱਗ ਵਿੱਚ ਸਮੂਹ ਨਰ-ਨਾਰੀ ਦਾ ਭਲਾ ਹੋਵੇ, ਕੋਈ ਕਸ਼ਟ ਨਾ ਪਾਵੇ, ਸੰਸਾਰ ਵਿੱਚ ਸੁੱਖਾਂ ਦਾ ਪਾਸਾਰ ਹੋਵੇ ਅਤੇ ਭਗਤੀ ਦੀ ਭਾਵਨਾ ਵਧੇ ਫੁੱਲੇ। ਸਭ ਵਿੱਚ ਆਪਸੀ ਤੌਰ 'ਤੇ ਭਰਾਤ੍ਰੀ ਭਾਵ ਹੋਵੇ, ਰਾਗ ਦਵੇਸ਼ ਅਤੇ ਰੋਸਾ-ਗੁੱਸਾ ਸਭ ਤਿਆਗ ਦੇਣ। ਸਭ ਮਿਲਜੁਲ ਕੇ ਰਹਿਣ, ਜਨਤਾ ਵਿੱਚ ਰਾਮ ਦੀ ਜੋਤ ਜਗੇ ਜਿਸ ਨੂੰ ਜਲਦੀ ਦੇਖ ਕੇ ਲੋਕ-ਨਾਇਕ ਵੀ ਜਾਗਣ ਅਤੇ ਦੀਨ-ਹੀਨ ਲੋਕਾਂ ਨੂੰ ਦੇਖ ਕੇ ਉਨ੍ਹਾਂ ਦਾ ਉੱਧਾਰ ਕਰਨ। ਛੋਟੇ-ਵੱਡੇ ਦੀ, ਉੱਚੇ-ਨੀਵੇਂ ਦੀ ਤਮੀਜ਼ ਭੁਲਾ ਕੇ ਸਭ ਇਕ ਹੋ ਜਾਣ :

ਮਿਲਜੁਲ ਕਰ ਸਭ ਜਨ ਰਹੇ ਪ੍ਰੇਮ ਭਾਵ ਕੇ ਸਾਥ।
ਸਦਾਚਾਰ ਉਪਕਾਰ ਮੇਂ ਸਭੀ ਬਢਾਵੇਂ ਹਾਥ।6।

ਕਿਸੇ ਨਾਲ ਈਰਖਾ ਨਾ ਕਰੋ, ਚੁਗਲੀ-ਨਿੰਦਾ ਨਾ ਕਰੋ, ਸਵਾਮੀ ਜੀ ਚੁਗਲਖੋਰਾਂ ਨੂੰ ਕਾਂ ਅਤੇ ਕੁੱਤੇ ਕਹਿੰਦੇ ਹਨ :

ਕਾਕ ਕੁੱਤੇ ਸਮ ਹੀ ਕਹਾ, ਚੁਗਲ ਖੋਰ ਨਰ ਨਾਰਿ।
ਚੋਟ ਲਗਾਵੇ ਪੀਠ ਪਰ, ਛੁਪ ਕਰ ਕਰਤੇ ਵਾਰ।

ਚਾਪਲੂਸੀ ਕੁੱਤੇ ਵਾਂਗ ਪੂਛ ਹਿਲਾਉਣ 'ਤੇ ਪੈਰ ਚੱਟਣਾ ਹੈ, ਦੂਜਿਆਂ ਦੇ ਦੋਸ਼ ਕੱਢਣ ਵਾਲਾ ਇਨਸਾਨ ਗਿਰਝ ਹੈ, ਇਸ ਲਈ ਉੱਤਮ ਮਾਰਗ ਪ੍ਰਭੂ-ਪੂਜਾ ਅਤੇ ਸੇਵਕ-ਭਾਵ ਹੈ :

ਪਰਮ ਪ੍ਰਭੂ ਕੋ ਪੂਜੀਏ, ਜੋ ਹੈ ਸਰਵ ਨਿਵਾਸ।
ਹੋ ਕਰ ਸੇਵਕ ਦਾਸ ਜਨ, ਸਭ ਕੇ ਰਹੀਏ ਪਾਸ।

ਵਿਆਸ ਦੇ ਪਰਮ ਸੰਤ ਬਾਬਾ ਜੈਮਲ ਸਿੰਘ ਜੀ ਆਪਣੇ ਸਤਿਸੰਗਾਂ ਵਿੱਚ ਸਦਾ ਕਿਹਾ ਕਰਦੇ ਸਨ ਕਿ ਸੰਤ ਮਹਾਤਮਾ ਇਸ ਧਰਤੀ 'ਤੇ ਲੋਕਾਂ ਨੂੰ ਲੜਾਉਣ ਤੇ ਵੰਡੀਆਂ ਪਾਉਣ ਨਹੀਂ ਆਉਂਦੇ ਸਗੋ ਉਸ ਨੂੰ ਨਾਮ ਦਾ ਮਹਾਂ ਰਸ ਦੇ ਕੇ ਆਪਸੀ ਪਿਆਰ ਅਤੇ ਸਨੇਹ ਦੇ ਸੂਤਰ ਵਿੱਚ ਬੰਨ੍ਹਣ ਲਈ ਆਉਂਦੇ ਹਨ। ਵੰਡੀਆਂ ਪਾਉਣ ਵਾਲੇ ਲੋਕ ਮਹਾਤਮਾ ਨਹੀਂ ਅਖਵਾ ਸਕਦੇ।

ਸਵਾਮੀ ਸਤਿਆਨੰਦ ਜੀ ਜੀ ਦੀ ਬਾਣੀ ਵਿੱਚ ਉਹ ਮਿਠਾਸ ਅਤੇ ਰਸ ਸੀ ਕਿ ਦੂਰੋਂ ਪਾਰੋਂ ਉਨ੍ਹਾਂ ਦੀ ਰਾਮ ਕਥਾ ਸੁਣਨ ਲਈ ਲੋਕੀਂ ਚਲੇ ਆਉਂਦੇ ਸਨ ਅਤੇ ਸਤਿਸੰਗ ਦਾ ਲਾਭ ਪ੍ਰਾਪਤ ਕਰਦੇ ਸਨ। ਸਤਿਗੁਰੂ ਅਤੇ ਸਤਿਸੰਗ ਉਨ੍ਹਾਂ ਦੀ ਰਾਮ-ਭਗਤੀ ਦੇ ਜ਼ਰੂਰੀ ਅੰਗ ਸਨ।

ਕੋਈ ਸੱਚਾ ਸਤਿਗੁਰ ਹੀ ਮਿਥਿਆ ਭਾਵ ਤੋਂ ਬਚਾ ਕੇ ਮਾਨੂੰ ਜਨਮਾਰਗ 'ਤੇ ਲਾ ਸਕਦਾ ਹੈ। ਇਹ ਸਤਿਗੁਰੂ ਬੰਦੇ ਨੂੰ ਉਸ ਦੇ ਚੰਗੇ ਭਾਗਾਂ ਸਦਕਾ ਹੀ ਮਿਲਦਾ ਹੈ। ਸਤਿਗੁਰੂ ਤਾਂ ਭਾਵਨਾ ਦੇਖਦੇ ਹਨ :

ਸਦਗੁਰੂ ਆਪ ਸਮਰਥ ਹੈ, ਸਨ-ਮਾਰਗ ਕੇ ਬੀਚ।
ਬਚਾ ਕਰ ਮਿਥਿਆ ਸੇ ਮੁਝੇ, ਹਰੇ ਭਾਵ ਸਭ ਨੀਚ॥ 1॥
ਪਥ ਮੈਂ ਪ੍ਰਕਟੇ ਸਦਗੁਰੂ, ਹਸਤ ਪਕੜ ਕਰ ਆਪ।
ਤਾਪ ਤਾਪਤ ਕੋ ਸ਼ਾਂਤ ਕਰ, ਦੀਆ ਨਾਮ ਕਾ ਜਾਪ॥ 2॥
ਭ੍ਰਮ ਭੂਲ ਮੇਂ ਭਟਕਤੇ, ਉਦਯ ਹੂਏ ਜਬ ਭਾਗ।
ਮਿਲਾ ਅਚਾਨਕ ਗੁਰੂ ਮੁਝੇ, ਲਗੀ ਲਗਨ ਕੀ ਜਾਗ॥ 3॥

ਬ੍ਰਾਹਮਣ, ਖੱਤਰੀ, ਵੈਸ਼ਯ ਅਤੇ ਸ਼ੂਦਰ ਦੇ ਸਭ ਭੇਦ ਵਿਅਰਥ ਹਨ। ਵਰਣ-ਆਸ਼ਰਮ ਦੀ ਵਿਵਸਥਾ ਸਾਡੇ ਪੁਰਖਿਆਂ ਨੇ ਆਪਸੀ ਪਾੜ ਪਾਉਣ ਲਈ ਨਹੀਂ ਬਣਾਈ ਸੀ ਸਗੋਂ ਇਹ ਵਿਧਾਤਾ ਦੇ ਸਮਾਜਿਕ ਅੰਗ ਹਨ। ਇਸੇ ਲਈ ਸਵਾਮੀ ਜੀ ਡੰਕੇ ਦੀ ਚੋਟ ਨਾਲ ਕਹਿੰਦੇ ਹਨ ਕਿ ਕਿਸੇ ਨੂੰ ਸ਼ੂਦਰ, ਨੀਚ ਜਾਂ ਹੀਣ ਸਮਝਣਾ ਗ਼ਲਤ ਹੈ :

ਸ਼ੂਦਰ ਕਹਿਣਾ ਨੀਚ ਹੈ, ਨੀਚ ਭਾਵ ਹੈ ਬਾਤ।
ਖੀਂਚ ਤਾਨ ਕਾ ਅਰਥ ਹੈ, ਕੇਵਲ ਕਰਾ ਉਤਪਾਤ॥ 6॥
ਸਭੀ ਰਾਮ ਕੇ ਪੂਤ ਹੈਂ, ਹੈ ਵੋਹੀ ਮਹਾਰਾਜ।
ਆਪਣੇ ਜਨ ਕੇ ਵਰ ਪ੍ਰਭੂ, ਸਦਾ ਸੰਵਾਰੇ ਕਾਜ।

ਜੋ ਦੂਸਰਿਆਂ ਨੂੰ ਸ਼ੂਦਰ ਆਖਦਾ ਹੈ, ਉਹ ਨੀਚ ਹੈ, ਦ੍ਰਿਸ਼ਟੀ-ਦੋਸ਼ ਦਾ ਭਾਗੀਦਾਰ ਹੈ। ਇਸ ਲਈ ਸਵਾਮੀ ਜੀ ਨੇ ਸਮਤਾ-ਦ੍ਰਿਸ਼ਟੀ ਅਪਣਾਉਣ ਅਤੇ ਭੇਦ-ਭਾਵ ਦੂਰ ਕਰਨ ਦਾ ਉਪਦੇਸ਼ ਦਿੱਤਾ ਹੈ :

ਸੰਤੋ, ਤਜੀਏ ਭੇਦ ਕੋ, ਜਾਨ ਰਾਮ ਕੇ ਲੋਕ।
ਸਮਤਾ-ਦ੍ਰਿਸ਼ਟੀ ਮੇਲ ਮੇਂ, ਹਰੋ ਭੇਦ ਕੇ ਸ਼ੋਕ॥ 34॥
ਊਚੇ ਜਨ ਹਰਿ-ਜਨ ਕਹੇ, ਨੀਚੇ ਮਾਯਾਵਾਨ।
ਸਮਤਾ, ਸੰਤੋ ਸਾਰ ਹੈ, ਹੈ ਸਮਦਰਸੀ ਮਹਾਨ॥ 30॥

ਇਸ ਲਈ ਸਵਾਮੀ ਜੀ ਦਾ ਸੰਦੇਸ਼ ਹੈ ਕਿ ਸਾਨੂੰ ਆਪਸੀ ਭੇਦ-ਭਾਵ ਮਿਟਾ ਕੇ ਧਰਮ ਅਤੇ ਰਾਮ-ਨਾਮ ਦੇ ਆਧਾਰ 'ਤੇ ਆਪਸੀ ਪਿਆਰ ਨਾਲ ਰਹਿਣਾ ਚਾਹੀਦਾ ਹੈ। ਹੰਕਾਰ ਦੀ ਭਾਵਨਾ ਮਾਰੋ, ਸਭ ਕੁਝ ਈਸ਼ਵਰ ਦਾ ਸਮਝ ਕੇ ਉਸ ਨੂੰ ਆਤਮ ਸਮਰਪਣ ਕਰੋ, ਸ਼ਰਧਾ, ਪ੍ਰੇਮ ਅਤੇ ਵਿਸ਼ਵਾਸ ਨਾਲ ਘਟ ਘਟ ਅੰਦਰ ਰਮਦਾ ਰਾਮ ਦੇਖੋ, ਇਹੋ ਕਰਮਯੋਗ ਹੈ, ਇਹੋ ਪ੍ਰੇਮਾ-ਭਗਤੀ ਹੈ ਅਤੇ ਇਹੋ ਨਿਸ਼ਕਾਮ ਕਰਮ ਹੈ :

ਰਮਨਾ ਉਸ ਕੇ ਖੇਲ ਮੇਂ? ਉਸਕਾ ਜਾਨ ਵਿਧਾਨ।
ਅਹੰਭਾਵ ਕੋ ਦਮਨ ਕਰ, ਉਸਕੀ ਲੀਲ੍ਹਾ ਮਾਨ॥ 26॥
ਕਰਮਯੋਗ ਯਹ ਭਗਤੀ ਮਧ, ਯਹੀ ਸਮਰਪਨ ਗਿਆਨ।
ਨਿਸ਼ਕਾਮ ਕਰਮ ਸੁਮਰਮ ਯਹ, ਧਰਮ ਨਾਰਾਇਣ ਜਾਨ।

ਸਵਾਮੀ ਜੀ ਦੇ ਸੁਭਾਉ ਦਾ ਸਭ ਤੋਂ ਵੱਡਾ ਗੁਣ ਇਹ ਸੀ ਕਿ ਆਪ ਸਭ ਨੂੰ ਆਪਣਾ 'ਸਾਜਨ' ਕਹਿੰਦੇ ਸਨ, ਸ਼ਿਸ਼ ਨਹੀਂ। ਉਹ ਅਕਸਰ ਕਿਹਾ ਕਰਦੇ ਸਨ - 'ਮੇਲਾ ਸੱਜਨਾਂ ਦਾ ਵਾਰ ਵਾਰ ਮਿਲੇ ਰਾਮ'। ਉਹ ਨਾ ਕਦੇ ਕਿਸੇ 'ਤੇ ਭਾਰ ਬਣਦੇ ਸਨ ਅਤੇ ਨਾ ਹੀ ਕਿਸੇ ਕੋਲੋਂ ਕੋਈ ਪੈਸਾ ਹੀ ਲੈਂਦੇ ਸਨ। ਉਹ ਆਪਣੇ ਆਪ ਨੂੰ ਸਦਾ ਜਵਾਨ ਸਮਝਦੇ ਅਤੇ ਆਪਣੇ ਆਪ ਨੂੰ ਰਾਮ ਦਾ ਬਾਲਕ ਆਖਦੇ ਸਨ। ਆਪ ਪ੍ਰਭੂ ਦੇ ਸੱਚੇ ਭਗਤ ਲਈ ਪ੍ਰਸੰਨ ਰਹਿਣਾ ਬਹੁਤ ਜ਼ਰੂਰੀ ਸਮਝਦੇ ਸਨ — 'ਸੜਿਆ ਗਲਿਆ ਜਾਂ ਕੁੜ੍ਹਿਆ ਹੋਇਆ ਬੰਦਾ ਕੀ ਭਗਤੀ ਕਰੇਗਾ' ਉਹ ਕਹਿੰਦੇ ਹੁੰਦੇ ਸਨ। ਉਹ ਆਪਣਾ ਕੋਈ ਅਲੱਗ ਮਤ ਆਦਿ ਬਣਾਉਣ ਦੇ ਵਿਰੁੱਧ ਸਨ ਅਤੇ ਵੱਖਰਾ ਚੋਲਾ ਜਾਂ ਪੋਸ਼ਾਕ ਜਾਂ ਪਹਿਰਾਵਾ ਵੀ ਨਹੀਂ ਰੱਖਣਾ ਚਾਹੁੰਦੇ ਸਨ। ਆਪ ਮਨੁੱਖਾ ਜੀਵਨ ਚਲਾਉਣ ਲਈ ਹੱਥੀਂ ਕੰਮ ਕਰਨ ਵਿੱਚ ਵਿਸ਼ਵਾਸ ਕਰਦੇ ਹਨ, ਵਿਹਲੜ ਸਾਧਾਂ ਦੇ ਖ਼ਿਲਾਫ਼ ਸਨ ਅਤੇ ਗ਼ਰੀਬਾਂ, ਅਨਾਥਾਂ ਨੂੰ ਹੱਥੀਂ ਦਾਨ ਦੇ ਕੇ ਬਹੁਤ ਖ਼ੁਸ਼ ਹੁੰਦੇ ਸਨ। ਆਪ ਦਾ ਅਮਰ ਵਾਕ ਹੈ :

ਇਸ ਯੁੱਗ ਮੇਂ ਯੇ ਕੀਜੀਏ, ਸਿਮਰਨ ਸਨਾਨ ਸੁਦਾਨ।
ਸੇਵਾ-ਭਾਵ ਉਪਾਸਨਾ, ਹੈਂ ਪਾਂਚੋਂ ਗੁਣ ਵਾਨ॥ 14॥

ਆਪ ਦੇ ਸ਼ਿਸ਼ਾਂ ਨੇ ਹੁਣ ਥਾਂ ਥਾਂ 'ਰਾਮ ਸ਼ਰਣਮ' ਸਥਾਪਤ ਕਰ ਲਏ ਹਨ ਜਿੱਥੇ ਆਪ ਦੇ ਜੀਵਨ ਤੇ ਬਾਣੀ ਦਾ ਕਥਾ-ਕੀਰਤਨ ਚੱਲਦਾ ਰਹਿੰਦਾ ਹੈ।

# ਸੰਤ ਨਾਗਾ ਨਿਰੰਕਾਰੀ ਜੀ

ਆਪ ਦੇ ਜੀਵਨ ਦੇ ਹਾਲਾਤ ਵਧੇਰੇ ਨਹੀਂ ਮਿਲਦੇ। ਇਕ ਗੱਲ ਜ਼ਰੂਰ ਪਤਾ ਲੱਗ ਸਕੀ ਹੈ ਕਿ ਆਪ ਦਾ ਜਨਮ ਪੰਜਾਬ ਪ੍ਰਾਂਤ ਦੇ ਅਠੀਲਪੁਰ ਦੇ ਰਾਜਾ ਦੇ ਘਰ ਵਿੱਚ ਹੋਇਆ ਸੀ। ਆਪ ਨੂੰ ਬਚਪਨ ਤੋਂ ਹੀ ਸਤਿਸੰਗ ਅਤੇ ਸੰਤਾਂ ਮਹਾਤਮਾਵਾਂ ਨਾਲ ਅਪਾਰ ਪ੍ਰੇਮ ਸੀ। ਆਪ ਦੇ ਪਦਾਂ ਤੋਂ ਇਕ ਹੋਰ ਗੱਲ ਵੀ ਸਾਫ਼ ਹੋ ਜਾਂਦੀ ਹੈ ਕਿ ਆਪ ਦਾ ਜਨਮ ਮੁਸਲਿਮ ਰਾਜ ਵੇਲੇ ਹੀ ਹੋਇਆ ਸੀ। ਅੰਗਰੇਜ਼ੀ ਰਾਜ ਅਜੇ ਨਹੀਂ ਆਇਆ ਸੀ। ਬਾਲ ਉਮਰੇ ਹੀ ਆਪ ਬਹੁਤ ਅੱਲ੍ਹੜ ਅਤੇ ਮਸਤ ਸੁਭਾਉ ਵਾਲੇ ਸਨ। ਬਚਪਨ ਤੋਂ ਹੀ ਆਪ ਪ੍ਰਭੂ ਦੀ ਅਨਿੰਨ ਭਗਤੀ ਵੱਲ ਰੁਚਿਤ ਸਨ। ਕਹਿੰਦੇ ਹਨ ਕਿ ਆਪ ਆਪਣੀ ਕੀਮਤੀ ਤੋਂ ਕੀਮਤੀ ਸ਼ਾਲ, ਸੋਨੇ ਦੀ ਅੰਗੂਠੀ ਆਦਿ ਖੇਡ ਖੇਡ ਵਿੱਚ ਹੀ ਸਾਧੂ-ਸੰਤਾਂ ਨੂੰ ਦਾਨ ਕਰ ਦਿੰਦੇ ਸਨ।

ਆਪ ਦੇ ਪਿਤਾ ਜੀ ਦਾ ਨਾਂ ਤਾਂ ਸਾਡੇ ਤੀਕ ਨਹੀਂ ਪਹੁੰਚ ਸਕਿਆ। ਪਰ ਦੱਸਦੇ ਹਨ ਕਿ ਇਨ੍ਹਾਂ ਦੇ ਪਿਤਾ ਜੀ ਇਕ ਯੁੱਧ ਵਿੱਚ ਲੜਦੇ ਲੜਦੇ ਮੁਸਲਮਾਨ ਹਮਲਾਵਰਾਂ ਹੱਥੋਂ ਸ਼ਹੀਦ ਹੋ ਗਏ ਸਨ। ਪਿਤਾ ਦੀ ਮੌਤ ਮਗਰੋਂ ਇਨ੍ਹਾਂ ਦਾ ਮਨ ਸੰਸਾਰ ਵਲੋਂ ਹੋਰ ਵੀ ਉਚਾਟ ਹੋ ਗਿਆ। ਸਾਧੂ-ਸੰਤਾਂ ਮਗਰ ਤਾਂ ਇਹ ਪਹਿਲਾਂ ਵੀ ਜਾਂਦੇ ਹੀ ਰਹਿੰਦੇ ਸਨ। ਘਰ-ਬਾਰ ਛੱਡ ਕੇ ਆਪ ਜੰਗਲਾਂ, ਨਦੀਆਂ, ਪਰਬਤਾਂ, ਸਰ-ਸਾਹਿਤਾਵਾਂ ਵਿੱਚ ਰਹਿਣ ਲੱਗ ਪਏ। 'ਅਲਖ ਨਿਰੰਜਨ' ਉਨ੍ਹਾਂ ਦਾ ਪ੍ਰਸਿੱਧ ਸਾਧ-ਬਚਨ ਸੀ।

ਹੌਲੀ ਹੌਲੀ ਇਹ ਸਿੱਖ ਗੁਰੂ ਸਾਹਿਬਾਨ ਵੱਲ ਵਧੇਰੇ ਖਿੱਚਦੇ ਚਲੇ ਗਏ। ਉਨ੍ਹਾਂ ਦਾ ਇਕ ਗ੍ਰੰਥ ਬਹੁਤ ਪ੍ਰਸਿੱਧ ਹੈ ਜਿਸ ਦਾ ਨਾਂ 'ਬ੍ਰਹਮਵਾਣੀ' ਹੈ। ਇਸ ਵਿੱਚ ਆਪ ਨੇ ਸ੍ਰੀ ਗੁਰੂ ਨਾਨਕ ਦੇਵ ਜੀ, ਗੁਰੂ ਅੰਗਦ ਦੇਵ ਜੀ, ਗੁਰੂ ਅਮਰ ਦਾਸ ਜੀ, ਗੁਰੂ ਰਾਮਦਾਸ ਜੀ ਦਾ ਨਾਂ ਬਹੁਤ ਹੀ ਸ਼ਰਧਾ ਤੇ ਪ੍ਰੇਮ ਨਾਲ ਲਿਆ ਹੈ। ਨਾਗਾ ਜੀ ਮਹਾਰਾਜ ਹਠਯੋਗੀ, ਰਾਜਯੋਗੀ ਅਤੇ ਲਯ ਯੋਗੀ - ਸਭ ਕੁਝ ਸਨ। ਉਹ ਪਰਮਹੰਸ ਸਨ, ਅਵਧੂਤ ਸਨ। ਲੰਮੇ ਸਮੇਂ

ਤੱਕ ਪੰਜਾਬ ਵਿੱਚ ਭ੍ਰਮਣ ਕਰਦੇ ਰਹੇ। ਫਿਰ ਗੰਗਾ, ਜਮੁਨਾ, ਸਰਯੂ ਅਤੇ ਗੋਮਤੀ ਆਦਿ ਕੰਢੇ ਘੁੰਮਦੇ, ਤਪ ਕਰਦੇ ਅਤੇ ਅਲਖ ਜਗਾਉਂਦੇ ਰਹੇ। ਫਿਰ ਉਨ੍ਹਾਂ ਦੇ ਜੀਵਨ ਦਾ ਬਹੁਤ ਸਮਾਂ ਕਾਨਪੁਰ ਦੇ ਨੇੜੇ-ਤੇੜੇ ਹੀ ਬਤੀਤ ਹੋਇਆ। ਕਾਨਪੁਰ ਦਾ ਪਾਲੀਰਾਜ ਆਪ ਦੀ ਤਪ-ਭੂਮੀ ਕਿਹਾ ਜਾਂਦਾ ਹੈ।

ਕਲਿਆਣ ਦੇ ਭਗਤੀ ਅੰਕ ਵਿੱਚ ਲਿਖਿਆ ਹੈ, 'ਕਦੇ ਕਦੇ ਮਸਤ ਹੋ ਕੇ ਪਦ ਗਾਇਆ ਅਤੇ ਲਿਖਾਇਆ ਕਰਦੇ ਸਨ। ਉਨ੍ਹਾਂ ਦੇ ਪਦਾਂ ਤੋਂ ਪਤਾ ਚੱਲਦਾ ਹੈ ਕਿ ਉਹ ਲੋਕ ਲੋਕਾਂਤਰ ਅਤੇ ਜਨਮ-ਜਨਮਾਂਤਰ ਤੋਂ ਰੱਬੀ ਅਨੁਭਵਾਂ ਨਾਲ ਭਰਪੂਰ ਸਨ। ਨਾਗਾ ਨਿਰੰਕਾਰੀ ਸ਼ਿਵ ਤੱਤ ਵਿੱਚ ਡੂੰਘੀ ਸ਼ਰਧਾ ਰੱਖਦੇ ਸਨ। ਜਾਪਦਾ ਹੈ ਉਹ ਸਭ ਗਿਆਨ-ਧਿਆਨ ਭੁੱਲ ਕੇ ਕੈਲਾਸ਼ ਲੋਕ ਵਿੱਚ ਭੌਂਦੇ ਰਹਿੰਦੇ ਸਨ।'

ਇਕ ਵਾਰੀ ਦੀ ਗੱਲ ਹੈ ਕਿ ਆਪ ਹਰਿਦੁਆਰ ਵਿੱਚ ਗੰਗਾ ਵਿੱਚ ਕੁੱਦ ਗਏ। ਮੁੜ ਬਾਹਰ ਨਹੀਂ ਆਏ। ਲੋਕਾਂ ਨੇ ਸਮਝਿਆ ਕਿ ਆਪ ਨੇ ਜਲ-ਸਮਾਧੀ ਲੈ ਲਈ ਹੈ। ਕੁਝ ਦਿਨ ਬੀਤ ਗਏ। ਮਗਰੋਂ ਆਪ ਆਪਣੀ ਤਪੋ ਭੂਮੀ ਪਾਲੀ ਵਿੱਚ ਦਿਖਾਈ ਪਏ। ਆਪ ਪੂਰੇ ਅਵਧੂਤ ਮਸਤ ਤੇ ਫੱਕੜ ਸਾਧੂ ਸਨ। ਛੋਟੇ ਛੋਟੇ ਮੁੰਡਿਆਂ ਨਾਲ ਖੇਡਦੇ ਰਹਿੰਦੇ ਸਨ। ਮੁੰਡੇ ਸਰਦੀ, ਗਰਮੀ ਜਾਂ ਵਰਖਾ ਵਿੱਚ ਜਿੱਥੇ ਵੀ ਉਨ੍ਹਾਂ ਨੂੰ ਬਹਾ ਦਿੰਦੇ ਉਹ ਉੱਥੇ ਹੀ ਟਿਕ ਕੇ ਬੈਠੇ ਰਹਿੰਦੇ। ਸਿਰਫ਼ ਉਦੋਂ ਹੀ ਉੱਠਦੇ ਜਦ ਕੋਈ ਬਾਲਕ ਉਨ੍ਹਾਂ ਨੂੰ ਉੱਥੋਂ ਉਠਾ ਕੇ ਕਿਧਰੇ ਹੋਰ ਨਾ ਲੈ ਜਾਂਦਾ। ਕਹਿੰਦੇ ਹਨ ਕਿਸੇ ਰਾਜੇ ਨੇ ਆਪ ਨੂੰ ਪਾਗਲ ਸਮਝ ਕੇ ਕਿਸੇ ਕਮਰੇ ਵਿੱਚ ਹੀ ਡੱਕ ਦਿੱਤਾ ਸੀ। ਕਹਿੰਦੇ ਹਨ ਕਿ ਉਨ੍ਹਾਂ ਨੇ 'ਅਲਖ ਨਿਰੰਜਨ' ਦਾ ਕੇਵਲ 'ਅਲਖ' ਸ਼ਬਦ ਹੀ ਉਚਾਰਿਆ ਕਿ ਰਾਜਾ ਨੇ ਡਰ ਕੇ ਆਪ ਨੂੰ ਆਜ਼ਾਦ ਕਰ ਦਿੱਤਾ।

ਉਨ੍ਹਾਂ ਦੇ ਲਿਖੇ ਪਦਾਂ ਵਿੱਚ ਭਗਵਾਨ ਸ੍ਰੀ ਕ੍ਰਿਸ਼ਨ ਲਈ ਪੂਰਾ ਸ਼ਰਧਾ ਪਿਆਰ ਟਪਕਦਾ ਹੈ। 'ਬ੍ਰਹਮਵਾਣੀ' ਸੰਤ ਸਾਹਿਤ ਨੂੰ ਉਨ੍ਹਾਂ ਦੀ ਅਮੁੱਲ ਦੇਣ ਆਖੀ ਜਾ ਸਕਦੀ ਹੈ। ਆਪ ਸੱਚ ਦੇ ਖੋਜੀ ਸਨ। ਸੰਨ 1936 ਈਸਵੀ ਜਾਂ ਸੰਮਤ 1993 ਬਿਕਰਮੀ ਵਿੱਚ ਆਪ ਨੇ ਪਾਲੀ (ਕਾਨਪੁਰ) ਵਿਖੇ ਮਹਾਂ ਸਮਾਧੀ ਲੈ ਲਈ, ਕੱਤਕ ਦੇ ਮਹੀਨੇ ਉੱਥੇ ਭਾਰੀ ਮੇਲਾ ਲੱਗਦਾ ਹੈ। ਦੋ ਪਦ ਦੇਖੋ :

- ਅਬ ਤੋ ਚੇਤ ਮੁਸਾਵਰ ਭਾਈ

ਬਾਰ ਬਾਰ ਪਾਹਰੂ ਜਗਾਵਤ, ਛੋੜਤ ਨਹਿ ਅਲਸਾਈ।
ਅਬ ਤੋ ਮਿਲਨਾ ਕਠਿਨ ਪੀਆ ਕਾ, ਉਲਟੀ ਭਸਮ ਰਮਾਈ।
ਘਰ ਹੈ ਦੂਰ ਮੇਰੇ ਸਾਈਂ ਕੇ, ਜੀਵ ਜੰਤ ਸਭ ਉੜ ਜਾਈ।
'ਨਾਗਾ' ਕਹੈ ਸੁਨੋ ਭਾਈ ਸੰਤੋ, ਸਤਯ ਨਾਮ ਕੀ ਕਰੋ ਦੁਹਾਈ।

- ਪੜੀ ਮੇਰੀ ਨਈਆ ਵਿਕਟ ਮੰਝਦਾਰ।
ਯਹ ਭਾਰੀ ਅਥਾਹ ਭਵਸਾਗਰੁ ਤੁਮ ਪ੍ਰਭੂ ਕਰੋ ਸਹਾਰ।
ਆਂਧੀ ਚਲਤੇ ਉੜਤ ਝਰਾਝਰ, ਮੇਘ ਨੀਰ ਬੌਛਾਰ।
ਝਾਂਝਰ ਨਈਆ ਭਰੀ ਭਾਰ ਸੇ, ਕੇਵਟ ਹੈ ਮਤਵਾਰ।
ਕਿਹਿ ਪ੍ਰਕਾਰ ਪ੍ਰਭੂ ਲਗੂੰ ਕਿਨਾਰੇ, ਹੇਰੋ ਦਯਾ ਦੀਦਾਰ।
ਤੁਮ ਸਮਾਨ ਕੋ ਪਰਉਪਕਾਰੀ, ਹੋ ਆਲਾ ਸਰਕਾਰ।
ਖੁਲ੍ਹੇ ਕਪਾਟ-ਖੀੜ੍ਹਿਕਾ ਹਿਯ ਕੇ, ਜਹੀ ਦੇਖੂੰ ਨਿਰਵਿਕਾਰ।
'ਨਾਗਾ' ਕਹੈ ਸੁਨੋ ਭਾਈ ਸੰਤੋ, ਸਤਯ ਨਾਮ ਕਰਤਾਰ।

ਪਾਹਰੂ, ਜਗਾਵਤ, ਅਲਸਾਈ, ਦਾਜਾ, ਦੀਦਾਰ, ਕਰਤਾਰ ਵਰਗੇ ਸ਼ਬਦ ਕੋਈ ਪੰਜਾਬ ਨਿਵਾਸੀ ਮਸਤ ਮੌਲਾ ਫ਼ਕੀਰ ਹੀ ਕਹਿ ਸਕਦਾ ਹੈ।

# ਸਤੀ ਸੰਤ ਬਾਬਾ ਸਿਮਰਨ ਦਾਸ ਜੀ

ਬਾਬਾ ਸਿਮਰਨ ਦਾਸ ਜੀ ਵਿਸ਼ਾਲ ਪੰਜਾਬ ਦੇ ਵਰਤਮਾਨ ਹਰਿਆਣਾ ਖੇਤਰ ਦੇ ਮੰਨੇ-ਪਰਮੰਨੇ ਸੰਤ ਹੋਏ ਹਨ। ਆਪ ਸੋਲ੍ਹਵੀਂ ਸਦੀ ਵਿੱਚ ਵਰਤਮਾਨ ਰਹੇ। ਆਪ ਜੀ ਦੇ ਜੀਵਨ ਤੇ ਬਾਣੀ ਬਾਰੇ ਵਧੇਰੇ ਜਾਣਕਾਰੀ ਪ੍ਰਾਪਤ ਨਹੀਂ ਹੋ ਸਕੀ। ਦੈਨਿਕ ਟ੍ਰਿਬਿਊਨ ਦੇ 16.9.1990 ਦੇ ਪਰਚੇ ਵਿੱਚ ਇਕ ਲੇਖ ਪ੍ਰਕਾਸ਼ਿਤ ਹੋਇਆ ਸੀ। ਲੇਖਕ ਸਨ ਸ੍ਰੀ ਨਵੀਨ ਵਿਸ਼ਵਾਸ। ਸ੍ਰੀ ਵਿਸ਼ਵਾਸ ਜੀ ਨੇ ਦੱਸਿਆ ਹੈ ਕਿ ਬਾਬਾ ਸਿਮਰਨ ਦਾਸ ਜੀ ਬਹੁਤ ਪੁੱਜੇ ਹੋਏ ਸਿੱਧ-ਪੁਰਸ਼ ਸਨ। ਆਪ ਨੇ ਇਹ ਵੀ ਦੱਸਿਆ ਹੈ ਕਿ ਬਾਬਾ ਜੀ ਦੇ ਖ਼ਾਨਦਾਨ ਵਿੱਚ ਇਕ ਹੋਰ ਮਹਾਤਮਾ ਹੋਏ ਹਨ ਜਿਨ੍ਹਾਂ ਦਾ ਨਾਂ ਅਨੰਤਰਾਮ ਸੀ। ਇਸੇ ਗੋਸਵਾਮੀ ਅਨੰਤਦਾਸ ਨੇ ਇਕ ਪੁਸਤਕ ਉਰਦੂ ਵਿੱਚ ਕਾਵਿ-ਬੱਧ ਕੀਤੀ ਸੀ। ਇਸ ਦੇ ਆਧਾਰ 'ਤੇ ਬਾਬਾ ਸਿਮਰਨ ਦਾਸ ਜੀ ਦਾ ਜਨਮ ਸੰਮਤ 1556 ਬਿਕਰਮੀ ਜਾਂ ਸੰਨ 1499 ਈਸਵੀ ਵਿੱਚ ਹੋਇਆ ਸੀ। ਉਸ ਦਿਨ ਜਨਮ-ਅਸ਼ਟਮੀ ਸੀ। ਇਸੇ ਤਰ੍ਹਾਂ ਉਸ ਪੁਸਤਕ ਦੇ ਅੰਤ ਵਿੱਚ ਸੰਤ ਸ੍ਰੀ ਸਿਮਰਨ ਦਾਸ ਜੀ ਦੇ ਅਕਾਲ ਚਲਾਣੇ ਦਾ ਜ਼ਿਕਰ ਇਨ੍ਹਾਂ ਸ਼ਬਦਾਂ ਵਿੱਚ ਕੀਤਾ ਗਿਆ ਹੈ :

ਸੰਬਤ ਸੋਲਹ ਸੌ ਸਾਠ, ਕੀਆ ਗਾਯਤ੍ਰੀ ਕਾ ਪਾਠ।<br>
ਸੁਬਹ ਬਜੇ ਥੇ ਆਠ, ਦੀਆ ਚੋਲੇ ਕੋ ਛੋੜ।

ਅਰਥਾਤ ਆਪ ਨੇ ਸੰਮਤ 1660 ਨੂੰ ਤੜਕੇ ਤੜਕੇ ਅੱਠ ਵਜੇ ਗਾਇਤਰੀ ਪਾਠ ਕੀਤਾ ਅਤੇ ਆਪਣਾ ਚੋਲਾ ਛੱਡ ਦਿੱਤਾ। ਇਸ ਹਿਸਾਬ ਨਾਲ ਆਪ ਦੀ ਉਮਰ 104 ਵਰ੍ਹੇ ਦੀ ਸਿੱਧ ਹੁੰਦੀ ਹੈ ਅਰਥਾਤ ਆਪ ਕਾਫ਼ੀ ਲੰਮੇ ਸਮੇਂ ਤੱਕ ਅਧਿਆਤਮ ਗਿਆਨ ਮੰਗਤਾਂ ਨੂੰ ਦਿੰਦੇ ਰਹੇ।

ਕਰਨਾਲ ਜ਼ਿਲ੍ਹੇ ਦੇ ਇੰਦਰੀ ਨਾਮੀ ਥਾਂ 'ਤੇ ਸੰਤ ਜੀ ਦੀ ਸਮਾਧੀ ਬਣੀ ਹੋਈ ਹੈ ਜਿਥੇ ਹਰ ਵਰ੍ਹੇ 16 ਸਤੰਬਰ ਨੂੰ ਭਾਰੀ ਜੋੜ-ਮੇਲਾ ਲੱਗਦਾ ਹੈ ਅਤੇ ਸੰਤ ਸ੍ਰੀ ਸਿਮਰਨ ਦਾਸ ਜੀ ਨੂੰ ਸ਼ਰਧਾ ਦੇ ਫੁੱਲ ਭੇਂਟ ਕੀਤੇ ਜਾਂਦੇ ਹਨ। ਕਹਿੰਦੇ ਹਨ ਇਥੇ ਆਉਣ ਵਾਲਾ ਵਿਅਕਤੀ ਜੋ ਵੀ ਸੁੱਖਣਾ ਸੁੱਖਦਾ ਹੈ, ਉਹ

ਜ਼ਰੂਰ ਪੂਰੀ ਹੁੰਦੀ ਹੈ। ਇੰਦਰੀ ਦੇ ਸਥਾਨ 'ਤੇ ਹੋਣ ਵਾਲੇ ਸਾਰੇ ਸਮਾਗਮ ਬਾਬਾ ਜੀ ਦੇ ਵੰਸ਼ ਦੇ ਹੀ ਇਕ ਵਿਅਕਤੀ ਗੋਸਵਾਮੀ ਬੰਸੀਲਾਲ ਜੀ ਦੀ ਅਗਵਾਈ ਵਿੱਚ ਕੀਤੇ ਜਾਂਦੇ ਹਨ। ਹੁਣ ਇਸ ਵਰ੍ਹੇ ਸੰਤ ਜੀ ਦਾ 364ਵਾਂ ਪੁੰਨ ਦਿਹਾੜਾ ਮਨਾਇਆ ਜਾ ਰਿਹਾ ਹੈ। ਇਸ ਤੋਂ ਪਹਿਲਾਂ ਇਹ ਸਮਾਗਮ ਸੰਤਾਂ ਦੇ 'ਜਨਮ ਪਿੰਡ' ਕੋਲੋ ਤਾਰੜ ਵਿਖੇ ਮਨਾਇਆ ਜਾਂਦਾ ਸੀ।

ਸ੍ਰੀ ਵਿਸ਼ਵਾਸ ਜੀ ਲਿਖਦੇ ਹਨ, "ਉਨ੍ਹਾਂ ਦੀ ਸਿੱਖਿਆ-ਦੀਖਿਆ ਬਾਰੇ ਦੱਸਿਆ ਜਾਂਦਾ ਹੈ ਕਿ ਉਨ੍ਹਾਂ ਨੇ ਕਾਸ਼ੀ ਵਿੱਚ ਜਾ ਕੇ ਆਚਾਰੀਆ ਗੁਰੂਦੱਤ ਬ੍ਰਹਮਚਾਰੀ ਹੁਰਾਂ ਪਾਸੋਂ ਵੇਦ-ਵੇਦਾਂਗ ਅਤੇ ਯੋਗ ਦੀ ਸਿੱਖਿਆ ਪ੍ਰਾਪਤ ਕੀਤੀ ਸੀ। ਵੰਸ਼ ਪਰੰਪਰਾ ਗਿਆਨ ਦੇ ਆਧਾਰ 'ਤੇ ਬਾਬਾ ਜੀ ਨੇ ਅਯੁਧਿਆ ਜਾ ਕੇ ਰਾਮਾਨੰਦ ਸਵਾਮੀ ਸੰਪ੍ਰਦਾਇ ਤੋਂ ਰਾਮ ਮੰਤਰ ਗ੍ਰਹਿਣ ਕੀਤਾ ਅਤੇ ਨਾਮ ਦਾਨ ਲਿਆ। ਫੇਰ ਆਪ ਹਰਿਦੁਆਰ ਹੁੰਦੇ ਹੋਏ ਵਾਪਸ ਪੰਜਾਬ ਆਪਣੇ ਘਰ 'ਕੋਲੋ ਤਾਰੜ' ਚਲੇ ਆਏ। ਇੱਥੋਂ ਆਪ ਨੇ ਵੈਸ਼ਣਵ ਧਰਮ ਦਾ ਪ੍ਰਚਾਰ ਕੀਤਾ।

ਦੱਸਿਆ ਜਾਂਦਾ ਹੈ ਕਿ ਬਾਬਾ ਸਿਮਰਨ ਦਾਸ ਜੀ ਨੇ ਧਰਮ ਪ੍ਰਚਾਰ ਲਈ ਦੇਸ਼ ਦੇ ਇਕ ਸਿਰੇ ਤੋਂ ਦੂਜੇ ਸਿਰੇ ਤੱਕ ਲੰਮੀ ਯਾਤਰਾ ਕੀਤੀ। ਆਪ ਦਾ ਪਿਆਰਾ ਵਿਸ਼ਾ ਵੇਦ ਅਤੇ ਵੇਦਾਂਤ ਦਰਸ਼ਨ ਹੀ ਹੁੰਦਾ ਸੀ। ਆਪ ਉੱਚ ਦਰਜੇ ਦੇ ਕਵੀ, ਵਕਤਾ ਅਤੇ ਉਪਦੇਸ਼ਕ ਸਨ। ਆਪ ਦਾ ਕਾਫ਼ੀ ਸਾਹਿਤ ਪ੍ਰਕਾਸ਼ਿਤ ਹੋ ਚੁੱਕਾ ਹੈ। ਇਨ੍ਹਾਂ ਬਾਰੇ ਕਿੰਨੀਆਂ ਹੀ ਦੰਦ-ਕਥਾਵਾਂ ਪ੍ਰਸਿੱਧ ਹਨ। ਚਮਤਕਾਰ ਦੀਆਂ ਘਟਨਾਵਾਂ ਵੀ ਆਪ ਜੀ ਨਾਲ ਜੋੜੀਆਂ ਜਾਂਦੀਆਂ ਹਨ।

ਆਪ ਦੀ ਲਿਖੀ ਰਚਨਾ ਦਾ ਕੋਈ ਨਮੂਨਾ ਸਾਨੂੰ ਪ੍ਰਯਤਨ ਕਰਨ ਤੇ ਵੀ ਉਪਲਬਧ ਨਹੀਂ ਹੋ ਸਕਿਆ। ਆਪ ਜੀ ਦੇ ਨਾਂ ਨਾਲ 'ਸਤੀ ਸੰਤ' ਵਿਸ਼ੇਸ਼ਣ ਲਾਇਆ ਜਾਂਦਾ ਹੈ। ਇਸ ਦਾ ਕੀ ਕਾਰਨ ਹੈ ? ਇਸ ਬਾਰੇ ਤਾਂ ਪਤਾ ਨਹੀਂ ਲੱਗ ਸਕਿਆ ਪਰ ਸ਼ਬਦ ਦੇ ਅਰਥ ਤੋਂ ਪਤਾ ਲੱਗਦਾ ਹੈ ਕਿ ਆਪ ਸੱਚੇ -ਸੁੱਚੇ ਅਤੇ ਸੱਚ ਦੇ ਧਾਰਨੀ ਸੰਤ ਪੁਰਸ਼ ਸਨ।

# ਸਵਾਮੀ ਗੋਮਤੀ ਦਾਸ ਜੀ

ਦੁਰਗਿਆਣਾ ਮੰਦਰ ਅੰਮ੍ਰਿਤਸਰ ਸਾਧੂ ਮੰਡਲੀ ਦੇ ਪ੍ਰਸਿੱਧ ਸੰਤ ਰਹੇ ਹਨ। ਆਪ ਦੇ ਜਨਮ ਜਾਂ ਜਨਮ ਸਥਾਨ ਬਾਰੇ ਵਿਸ਼ੇਸ਼ ਜਾਣਕਾਰੀ ਨਹੀਂ ਮਿਲਦੀ, ਕਲਿਆਣ ਦੇ ਮਕਰ ਸੰਕਰਾਂਤੀ ਅੰਕ ਬਿਕਰਮੀ ਸੰਮਤ 2043 ਵਿਚ ਲਿਖਿਆ ਗਿਆ ਹੈ, "ਆਪ ਦਾ ਜਨਮ ਦੋ ਸੌ ਵਰ੍ਹੇ ਪਹਿਲਾਂ ਪੰਜਾਬ ਦੇ ਕਿਸੇ ਸਾਰਤਵਤ ਬ੍ਰਾਹਮਣ ਪਰਿਵਾਰ ਵਿਚ ਹੋਇਆ ਸੀ। ਆਪ ਨੇ ਬਚਪਨ ਵਿੱਚ ਹੀ ਘਰ ਛੱਡ ਦਿੱਤਾ ਸੀ। ਇਸ ਪਿੱਛੋਂ ਆਪ ਅੰਮ੍ਰਿਤਸਰ ਦੇ ਦੁਰਗਿਆਣਾ ਮੰਦਰ ਦੀ ਸਾਧੂ ਮੰਡਲੀ ਵਿੱਚ ਸ਼ਾਮਲ ਹੋ ਗਏ। ਆਪ ਨੇ ਮਹਾਤਮਾ ਸਰਯੂਦਾਸ ਜੀ ਕੋਲੋਂ ਨਾਮ ਲੈ ਕੇ ਉਨ੍ਹਾਂ ਨੂੰ ਗੁਰੂ ਧਾਰਨ ਕੀਤਾ। ਆਪ ਨੇ ਮੌਨ ਰਹਿ ਕੇ ਕੜੀ ਤਪੱਸਿਆ ਕੀਤੀ। ਦੇਸ਼ਾਟਨ ਕਰਦੇ ਹੋਏ ਆਪ ਚਿਤ੍ਰਕੂਟ ਜਾ ਨਿਕਲੇ। ਉੱਥੇ ਬਾਰ੍ਹਾਂ ਵਰ੍ਹੇ ਰਹਿ ਕੇ ਭਜਨ-ਬੰਦਗੀ ਕੀਤੀ ਅਤੇ ਮੌਨ ਧਾਰਨ ਕੀਤਾ। ਇਸ ਪਿੱਛੋਂ ਆਪ ਅਯੁੱਧਿਆ ਚਲੇ ਗਏ। ਉੱਥੇ ਜਾ ਕੇ ਵੀ 12 ਵਰ੍ਹੇ ਤੱਕ ਮੌਨ ਵਰਤ ਧਾਰੀ ਰੱਖਿਆ। ਉੱਥੇ ਆਪ ਨੇ ਮਣੀ ਪਰਬਤ 'ਤੇ ਟਿਕ ਕੇ ਭਾਰੀ ਤਪ ਕੀਤਾ।

ਰਾਮ ਭਗਤ ਹਨੂਮਾਨ ਜੀ ਆਪ ਦੇ ਇਸ਼ਟ ਸਨ। ਕਹਿੰਦੇ ਹਨ ਕਿ ਆਪ ਨੂੰ ਸ੍ਰੀ ਹਨੂਮਾਨ ਜੀ ਦੇ ਸਿੱਧੇ ਦਰਸ਼ਨ ਵੀ ਹੋਏ ਸਨ। ਆਪ ਨੇ ਜਿੱਥੇ ਮੌਨ ਵਰਤ ਰੱਖ ਕੇ ਭਗਤੀ ਕੀਤੀ, ਉੱਥੇ ਆਪ ਨੇ ਅੰਨ ਦਾ ਵੀ ਤਿਆਗ ਕਰੀ ਰੱਖਿਆ। ਫਲਾਹਾਰ ਕਰਕੇ ਹੀ ਆਪ ਲੰਮੇ ਸਮੇਂ ਤੱਕ ਪੂਜਾ ਪਾਠ ਤੇ ਭਜਨ-ਬੰਦਗੀ ਕਰਦੇ ਰਹੇ। ਆਪ ਦਿਨ-ਰਾਤ ਰਾਮ ਕਥਾ, ਰਾਮ ਧੁਨ ਅਤੇ ਕੀਰਤਨ ਭਜਨ ਵਿੱਚ ਮਗਨ ਰਿਹਾ ਕਰਦੇ ਸਨ।

ਆਪ ਨੇ ਬਹੁਤ ਸੁੰਦਰ ਭਜਨ ਲਿਖੇ। ਭਜਨਾਂ ਰਾਹੀਂ ਪ੍ਰਭੂ-ਭਗਤੀ, ਸਦਾਚਾਰ ਅਤੇ ਸਤਿਸੰਗ ਦਾ ਉਪਦੇਸ਼ ਦਿੰਦੇ ਰਹੇ। ਆਪ ਕਿਹਾ ਕਰਦੇ ਸਨ ਜੋ ਕੰਮ ਵੀ ਕਰੋ ਪੂਰੇ ਨੇਮ-ਧਰਮ ਨਾਲ ਕਰੋ। ਨੇਮ ਹੀ ਪ੍ਰੇਮ ਨੂੰ ਜਨਮ ਦਿੰਦਾ ਹੈ। ਪ੍ਰੇਮ ਜੀਵ ਨੂੰ ਜਾਗਰਤ ਅਵਸਥਾ ਵਿੱਚ ਰੱਖਦਾ ਹੈ। ਜਾਗਰਤ ਜੀਵ ਸੁਰਤਿ ਨੂੰ

ਜਾਗਰਤ ਕਰ ਦਿੰਦਾ ਹੈ ਅਤੇ ਸੁਰਤਿ ਸ਼ਬਦ ਰਾਹੀਂ ਆਪ ਆਪਣੇ ਇਸ਼ਟ ਨੂੰ ਪ੍ਰਾਪਤ ਕਰ ਸਕਦੇ ਹੋ। ਦੇਖੋ :

ਨੇਮ ਜਗਾਵੇ ਪ੍ਰੇਮ ਕੋ, ਪ੍ਰੇਮ ਜਗਾਵੇ ਜੀਵ।
ਜੀਵ ਜਗਾਵੇ ਸੁਰਤਿ ਕੋ, ਸੁਰਤਿ ਮਿਲਾਵੇ ਪੀਰ।

ਆਪ ਦੇ ਹੋਰ ਉਪਦੇਸ਼ਕ ਦੋਹਿਆਂ ਦਾ ਸਾਰ ਇਸ ਤਰ੍ਹਾਂ ਹੈ — ਸੰਸਾਰ ਦੇ ਸਭ ਕੰਮ ਕਰਦੇ ਹੋਏ ਰਾਤ-ਦਿਨ ਭਜਨ ਕਰਦੇ ਰਹੋ। ਖ਼ੁਦ ਵੀ ਭਜਨ ਕਰੋ, ਹੋਰਾਂ ਨੂੰ ਵੀ ਭਜਨ ਕਰਾਵੋ। ਆਲਸ ਮਨੁੱਖ ਦਾ ਸਭ ਤੋਂ ਵੱਡਾ ਵੈਰੀ ਹੈ, ਇਸ ਨੂੰ ਨੇੜੇ ਨਹੀਂ ਢੁਕਣ ਦਿਉ। ਭਜਨ ਵੀ ਇਕ ਸਾਧਨਾ ਹੈ। ਭਜਨ ਕਰਨ ਲਈ ਜ਼ਰੂਰੀ ਹੈ — ਘੱਟ ਖਾਣਾ ਤੇ ਘੱਟ ਬੋਲਣਾ। ਰਾਤ ਵੇਲੇ ਜਾਗ ਜਾਗ ਕੇ ਭਜਨ ਕਰਨਾ, ਸਤਿਸੰਗ ਕਰਨਾ। ਇਕਾਂਤਵਾਸ ਕਰਨਾ ਬਹੁਤ ਜ਼ਰੂਰੀ ਹੈ। ਆਪ ਇਹ ਵੀ ਕਹਿੰਦੇ ਸੀ ਕਿ ਵਧੇਰੇ ਇਕਾਂਤਵਾਸ ਕਰਨਾ ਵੀ ਠੀਕ ਨਹੀਂ ਕਿਉਂਕਿ ਜਦ ਤਕ ਮਨ ਉੱਤੇ ਕਾਬੂ ਨਹੀਂ ਕਰ ਲਿਆ ਜਾਂਦਾ, ਇਕਾਂਤਵਾਸ ਪੁੱਠੇ ਪਾਸੇ ਵੀ ਲਾ ਸਕਦਾ ਹੈ।

ਹਨੂਮਾਨ ਜੀ ਉੱਤੇ ਵਿਸ਼ਵਾਸ ਕਰਨ ਵਾਲੇ ਵਿਅਕਤੀ ਦੇ ਸਭ ਮਨੋਰਥ ਪੂਰੇ ਹੋ ਜਾਂਦੇ ਹਨ

- ਰਾਮ ਕੇ ਗੁਲਾਮਨ ਕੋ ਕਾਮਤਰੂ ਰਾਮਦੂਤ
- ਤੁਮ੍ਹਰੋ ਭਜਨ ਰਾਮ ਕੋ ਪਾਵੇ।

ਆਪ ਦੇ ਬਹੁਤ ਪਿਆਰੇ ਭਜਨ ਸਨ।

# 67

# ਮਹਾਰਿਸ਼ੀ ਸ਼ਿਵ ਵ੍ਰਤਲਾਲ ਜੀ ਵਰਮਨ

ਸੰਤਾਂ ਦੇ ਸਿਰਤਾਜ, ਦਾਤਾ ਦਯਾਲ ਮਹਾਰਿਸ਼ੀ ਸ਼ਿਵ ਵ੍ਰਤਲਾਲ ਜੀ ਦਾ ਜਨਮ ਫਰਵਰੀ 1860 ਈਸਵੀ ਵਿੱਚ ਬਨਾਰਸ ਵਿਖੇ ਹੋਇਆ। ਆਪ ਜੀ ਦਾ ਜਨਮ ਜ਼ਰੂਰ ਬਨਾਰਸ ਹੈ ਪਰ ਕਰਮ ਖੇਤਰ ਪੰਜਾਬ ਰਿਹਾ ਹੈ। ਆਪ ਜੀ ਦੇ ਦਾਦਾ ਸ੍ਰੀ ਕੇਵਲ ਕਿਸ਼ੋਰ ਸਰਕਾਰੀ ਵਕੀਲ ਸਨ। ਪਿਤਾ ਠਾਕਰ ਸ਼ਿਵਮੰਗਲ ਲਾਲ ਜੀ ਤਕੜੇ ਜ਼ਿਮੀਦਾਰ ਸਨ। ਆਪ ਪੰਜ ਭਾਈਆਂ ਵਿੱਚੋਂ ਤੀਜੀ ਥਾਂ 'ਤੇ ਸਨ। ਆਪ ਨੇ ਮੁੱਢਲੀ ਵਿਦਿਆ ਗਿਆਨ ਜ਼ਿਲ੍ਹਾ ਭਦੋਈ ਤੋਂ ਹਾਸਲ ਕੀਤੀ। ਆਪ ਉਰਦੂ, ਫ਼ਾਰਸੀ, ਅਰਬੀ, ਹਿੰਦੀ, ਸੰਸਕ੍ਰਿਤ ਅਤੇ ਪੰਜਾਬੀ ਦੇ ਚੰਗੇ ਵਿਦਵਾਨ ਸਨ।

ਆਪ ਨੇ ਸ਼ੁਰੂ ਵਿਚ ਕਈ ਥਾਂ ਨੌਕਰੀ ਕੀਤੀ। ਥੋੜ੍ਹਾ ਥੋੜ੍ਹਾ ਸਮਾਂ ਰੀਵਾ, ਕਲਕੱਤਾ, ਮਿਰਜ਼ਾਪੁਰ, ਚਨਾਰ, ਬਨਾਰਸ ਅਤੇ ਬਰੇਲੀ ਵਿਚ ਵੱਖ ਵੱਖ ਕੰਮ ਕਰਦੇ ਰਹੇ। ਛੱਡ ਛਡਾ ਕੇ ਅੱਗੇ ਵਧਦੇ ਰਹੇ। 1901 ਵਿੱਚ ਆਪ ਦੀ ਪਤਨੀ ਜਸੋਧਾ ਜੀ ਦੀ ਮ੍ਰਿਤੂ ਹੋ ਗਈ। ਆਪ ਸਭ ਕੁਝ ਛੱਡ ਕੇ ਹਰਿਦੁਆਰ ਆ ਗਏ। ਸਤਧਰਮ ਪ੍ਰਚਾਰਕ ਪ੍ਰੈੱਸ ਲਾਹੌਰ ਵਿੱਚ ਕੰਮ ਕੀਤਾ। ਬਹੁਤ ਸਾਰੀਆਂ ਪੁਸਤਕਾਂ ਛਪੀਆਂ। ਇੱਥੇ ਰਹਿੰਦਿਆਂ ਮਹਾਤਮਾ ਮੁਨਸ਼ੀ ਰਾਮ, ਮਹਾਤਮਾ ਹੰਸ ਰਾਜ ਅਤੇ ਲਾਲਾ ਲਾਜਪਤ ਰਾਏ ਨਾਲ ਮੇਲਜੋਲ ਵਧਿਆ। ਫਲਸਰੂਪ ਆਪ 'ਆਰੀਆ ਗਜ਼ਟ ਲਾਹੌਰ' ਦੇ ਸੰਪਾਦਕ ਬਣ ਕੇ ਪੰਜਾਬ ਦੀ ਰਾਜਧਾਨੀ ਲਾਹੌਰ ਆ ਗਏ। ਇਥੇ ਰਹਿ ਕੇ ਆਪ ਨੇ ਹਿੰਦੂ ਪੁਰਾਣਾਂ ਦੀ ਸਿੱਖਿਆ ਅੱਗੇ ਲਿਆਂਦੀ। ਰਾਮ, ਕ੍ਰਿਸ਼ਨ, ਕਬੀਰ ਅਤੇ ਗੁਰੂ ਨਾਨਕ ਤੇ ਮਹਾਤਮਾ ਬੁੱਧ ਦੀ ਬਾਣੀ ਅਤੇ ਜੀਵਨੀਆਂ ਲੋਕਾਂ ਵਿੱਚ ਪ੍ਰਚਾਰੀਆਂ।

ਆਪ ਆਜ਼ਾਦ ਤਬੀਅਤ ਅਤੇ ਖੁੱਲ੍ਹ-ਖ਼ਿਆਲੀਏ ਮਹਾਂਪੁਰਸ਼ ਸਨ। ਆਰੀਆ ਸਮਾਜ ਦੀ ਖੰਡਨੀ ਰੁਚੀ ਆਪ ਨੂੰ ਚੰਗੀ ਨਾ ਲੱਗੀ। ਆਰੀਆ ਗਜ਼ਟ ਨਾਲੋਂ ਵੱਖ ਹੋ ਕੇ ਆਪ ਨੇ ਖ਼ੁਦ ਦਾ ਇਕ ਪਰਚਾ 'ਸਾਧੂ' ਨਾਂ ਹੇਠ ਸ਼ੁਰੂ ਕਰ ਲਿਆ। ਇਹ ਉਰਦੂ ਮਾਸਿਕ ਪਰਚਾ ਲਾਹੌਰ ਤੋਂ ਕਾਫ਼ੀ ਸਮਾਂ ਕੱਢਦੇ ਰਹੇ।

ਗਿਆਨ-ਧਿਆਨ, ਯੋਗ, ਸਾਂਖ, ਪ੍ਰੇਮ-ਭਗਤੀ, ਵੇਦਾਂਤ, ਧਰਮ ਅਤੇ ਪੁਰਾਣ ਸਭ ਆਪ ਦੀ ਕਲਮ ਦਾ ਵਿਸ਼ਾ ਬਣੇ। ਸਮੇਂ ਸਮੇਂ ਸਿਰ ਆਪ ਹੋਰ-ਹੋਰ ਮਾਸਿਕ ਪੱਤਰ ਵੀ ਸੰਪਾਦਿਤ ਕਰਦੇ ਰਹੇ। ਇਨ੍ਹਾਂ ਪਰਚਿਆਂ ਦੇ ਨਾਂ ਹਨ - ਸੰਤ ਸੰਦੇਸ਼, ਸਰਸਵਤੀ ਭੰਡਾਰ, ਲਖਸ਼ਮੀ ਭੰਡਾਰ, ਮਾਰਤੰਡ, ਤੱਤਵਦਰਸੀ ਅਤੇ ਪੰਜਾਬੀ ਸੂਰਮਾਂ। 1911 ਵਿੱਚ ਆਪ ਵਿਦੇਸ਼ ਯਾਤਰਾ 'ਤੇ ਚਲੇ ਗਏ। ਜਾਪਾਨ ਅਤੇ ਅਮਰੀਕਾ ਦੀ ਯਾਤਰਾ ਕਰਕੇ ਮੁੜ ਲਾਹੌਰ ਆ ਗਏ ਅਤੇ ਦਰਜਨਾਂ ਪਰਚਿਆਂ ਨਾਲ ਜੁੜੇ ਰਹੇ। ਇਹ ਪਰਚੇ ਸਨ - ਵਿਰਿਆਨੀ, ਸੰਤ ਸਮਾਗਮ, ਸੰਤ ਅੰਮ੍ਰਿਤ ਬਾਣੀ, ਵੇਦਾਂਤ ਮੈਗਜ਼ੀਨ, ਉਪਨਿਸ਼ਦ, ਮੈਗਜ਼ੀਨ ਰਮਤਾ ਰਾਮ, ਧੌਲਾਗਿਰ ਪਰਬਤ, ਸੁਮੇਰ ਪਰਬਤ, ਅਵਧੂਤ, ਸਤਸੰਗ ਆਦਿ। ਅਸੀਂ ਦੇਖਦੇ ਹਾਂ ਕਿ ਆਪ ਵਲੋਂ ਜਾਰੀ ਕੀਤੀਆਂ ਇਹ ਸਭ ਪਤ੍ਰਿਕਾਵਾਂ ਸੰਤਾਂ ਨਾਲ ਸੰਬੰਧਿਤ ਸਨ।

'ਆਰੀਆ ਗਜ਼ਟ' ਤੋਂ ਛੁੱਟੀ ਪਾ ਕੇ ਆਪ ਰਾਧਾ ਸਵਾਮੀ ਆਗਰਾ ਨਾਲ ਜੁੜ ਗਏ। ਪਰਮ ਸੰਤ ਰਾਇ ਸਾਲਿਗਰਾਮ ਜੀ ਦੇ ਚਰਨਾਂ ਵਿੱਚ ਜਾ ਕੇ ਰਾਧਾ ਸਵਾਮੀ ਹੋ ਗਏ। 1918 ਤੋਂ 1937 ਤੱਕ ਬਰਾਬਰ ਸੁਰਤ ਸ਼ਬਦ ਯੋਗ ਦਾ ਪ੍ਰਚਾਰ ਕਰਦੇ ਰਹੇ। 1921 ਵਿੱਚ ਆਪ ਲਾਹੌਰ ਛੱਡ ਕੇ ਆਪਣੇ ਪਿੰਡ ਕਾਨੂਨ ਗੋਈਆਂ (ਬਨਾਰਸ) ਚਲੇ ਗਏ, ਉੱਥੇ ਰਾਧਾ ਸਵਾਮੀ ਧਾਮ ਦਾ ਸਤਸੰਗ ਕਾਇਮ ਕੀਤਾ। ਆਪ ਦੀਆਂ ਗੱਦ ਅਤੇ ਪੱਦ ਵਿੱਚ ਤਿੰਨ ਹਜ਼ਾਰ ਪੁਸਤਕਾਂ ਲਿਖੀਆਂ ਮਿਲਦੀਆਂ ਹਨ। ਆਪ ਉਰਦੂ, ਹਿੰਦੀ ਅਤੇ ਅੰਗਰੇਜ਼ੀ ਵਿੱਚ ਲਿਖਦੇ ਸਨ।

23 ਫਰਵਰੀ 1939 ਨੂੰ ਆਪ ਪਰਲੋਕ ਸਿਧਾਰ ਗਏ। ਆਪ ਦੇ ਇਕ ਸ਼ਰਧਾਲੂ ਸ਼ਿਸ਼ ਨੰਦ ਭਾਈ ਲਿਖਦੇ ਹਨ, "ਮੁਰਸ਼ਿਦ ਕਾਮਿਲ ਦੇ ਮੁਰੀਦਾਂ ਦੀ ਤਾਦਾਦ ਲੱਖਾਂ ਦੇ ਨੇੜੇ ਧੁੜਦੀ ਹੈ। ਪੰਜਾਬ, ਸਿੰਧ, ਉੱਤਰ ਪ੍ਰਦੇਸ਼, ਬਿਹਾਰ, ਬੰਗਾਲ, ਬੰਬਈ ਅਤੇ ਹੈਦਰਾਬਾਦ ਦੱਖਣ ਵਿੱਚ ਸਭ ਤੋਂ ਜ਼ਿਆਦਾ ਲੋਕ ਆਪ ਦੇ ਮਤ ਵਿੱਚ ਸ਼ਾਮਲ ਹਨ।" ਕੁਝ ਕਵਿਤਾਵਾਂ ਦੇਖੋ :

**ਗੁਰੂ ਦਰਸ਼ਨ**

ਕਿਉਂ ਤੂ ਢੂੰਢੇ ਦੇਸ ਵਿਦੇਸ, ਤੇਰਾ ਪ੍ਰੀਤਮ ਤੇਰੇ ਘਟ ਮੇਂ।
ਕਾਸ਼ੀ ਵਾਸੀ ਪਥਰਾ ਜਾਏ, ਮਥੁਰਾ ਵਾਸੀ ਕਾਸ਼ੀ।
ਭਰਮਤ ਫਿਰੇ ਭਰਮ ਕੇ ਮਾਰੇ, ਮਿਲਾ ਨਹੀਂ ਅਵਿਨਾਸੀ।
ਬਨ ਮੇਂ ਜਾਕਰ ਆਸਨ ਮਾਰਾ, ਅੰਗ ਭਭੂਤ ਲਗਾਇਆ।
ਸਾਂਗ ਬਣਾਇਆ ਧੂਨੀ ਰਮਾਈ, ਘਟ ਕਾ ਮਰਮ ਨ ਪਾਇਆ।
ਤੀਰਥ ਮੇਂ ਕਿਆ ਧਰਾ ਹੂਆ ਥਾ, ਕਿਸ ਆਸਾ ਸੇ ਆਯਾ।
ਪਾਣੀ ਨਹਾਇਆ ਮੂਰਤ ਪੂਜੀ, ਮੁਝ ਸੇ ਬਤਾ ਕਿਆ ਪਾਯਾ।
ਬਰਤ ਰਖਾ ਸੰਜਮ ਨਿਤ ਬਰਤਾ, ਮਨ ਥਿਰ ਭਯਾ ਨ ਤੇਰੇ।

ਸਮਝ ਬੂਝ ਚਲ ਪੰਥ ਸੰਭਲ ਕਰ, ਖੋਇਆ ਸਮੇ ਬਹੁਤੇਰਾ।
ਪੋਥੀ ਗ੍ਰੰਥ ਸ਼ਾਸਤ੍ਰ ਪੜ੍ਹ ਦੇਖਾ, ਲਗਾ ਸਾਰ ਨਹੀਂ ਹਾਥ,
ਜਿਸਕੋ ਤੂ ਇਤ ਉਤ ਹੈ ਢੂੰਢੇ, ਵੋਹ ਤੋ ਤੇਰੇ ਸਾਥ।
ਜਪ ਤਪ ਸਾਧਨ ਜੋਗ ਜੁਗਤ, ਸਬ ਮਨ ਮਾਯਾ ਕੇ ਭਰਮਾ।
ਜੜ੍ਹ ਚੇਤਨ ਕੀ ਗਾਂਠ ਖੁਲੀ ਨਹੀਂ, ਕਟਾ ਨ ਏਕੋ ਕਰਮਾ।
ਘਟ ਮੇ ਆ ਗੁਰੂ ਦਰਸ਼ਨ ਕਰ ਲੇ, ਸੁਰਤ ਸ਼ਬਦ ਚਿਤ ਲਾਈ।
ਤੇਰਾ ਪ੍ਰੀਤਮ ਰੂਪ ਹੈ ਤੇਰਾ, ਰਾਧਾ ਸਵਾਮੀ ਭੇਦ ਬਤਾਈ।

## ਬਿਨਤੀ

ਸਾਈਂ ਮੇਰੀ ਨਈਆ ਲਗਾ ਦੋ ਪਾਰ।
ਟੂਟੀ ਨਈਆ ਰਾਤ ਅੰਧੇਰੀ, ਸੂਝੇ ਵਾਰ ਨ ਪਾਰ।
ਬਰਸੇ ਮੀਂਹ ਅਖੰਡਤ ਧਾਰਾ, ਝਰ ਝਰ ਬਹੇ ਵਯਾਰ।
ਤੁਮ ਖੇਵਟੀਆਂ ਚਤੁਰ ਸਯਾਨੇ, ਤੁਮ ਜਗ ਕੇ ਕਰਤਾਰ।
ਜਨ ਹਿਤਕਾਰੀ ਨਾਮ ਤੁਮ੍ਹਾਰਾ, ਦਾਨੀ ਪੁਰਸ਼ ਅਪਾਰ।
ਤੁਮ ਦਯਾਲ ਤੁਮ ਸਮਰਥ ਦਾਤਾ, ਤੁਮ ਸਬਕੇ ਆਧਾਰ।
ਤੁਮ੍ਹਰੇ ਦੇਖਤ ਭੌਜਲ ਡੂਬੂੰ, ਅਬ ਤੋ ਕਰੋ ਉੱਧਾਰ।
ਗਹਿਰੀ ਨਦੀਆ ਭੰਵਰ ਮੇ ਨਈਆ, ਡੂਬ ਰਹੀਂ ਮੰਝਧਾਰ।
ਅਬ ਤੋ ਲਾਜ ਤੁਮ੍ਹੇਂ ਹੈ ਮੇਰੀ, ਕਰ ਦੋ ਆਜ ਕਿਨਾਰ।
ਸੰਗ ਨ ਸਾਥੀ ਕੋਈ ਮੇਰਾ, ਕੋਈ ਨਹੀਂ ਹਿਤਕਾਰ।
ਰਾਧਾ ਸਵਾਮੀ ਚਰਣ ਸ਼ਰਨ ਬਲਿਹਾਰੀ, ਟੇਰਤ ਤੁਮੇਂ ਪੁਕਾਰ।

# ਪੰਜਾਬ ਦੇ ਸੰਤ ਕਵੀ


ਡਾ. ਧਰਮਪਾਲ ਸਿੰਗਲ

ਡ. ਬਲਦੇਵ ਸਿੰਘ 'ਬੱਦਨ'




## ਪੁਸਤਕ-ਸੂਚੀ

### ਪੰਜਾਬੀ ਪੁਸਤਕਾਂ


1. ਅਜਮੇਰ ਸਿੰਘ (ਡਾ.), **ਪੰਜਾਬੀ ਸਾਹਿਤ ਦਾ ਆਲੋਚਨਾਤਮਿਕ ਅਧਿਐਨ (1801-1850 ਈਸਵੀ)**, ਭਾਸ਼ਾ ਵਿਭਾਗ ਪੰਜਾਬ, ਪਟਿਆਲਾ, ਪਹਿਲੀ ਵਾਰ 1983
2. ਅਰਜਨ ਦੇਵ, ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ, 1604
3. ਅਰਸ਼ੀ, ਸਾਹਿਬ ਸਿੰਘ (ਡਾ.), **ਪੰਜਾਬੀ ਕ੍ਰਿਸ਼ਨ-ਕਾਵਿ**, ਅਰੋੜਾ ਪਬਲਿਸ਼ਰਜ਼, ਪੋਸਟ ਬਾਕਸ ਨੰਬਰ 701, ਸੈਕਟਰ 19-ਬੀ, ਚੰਡੀਗੜ੍ਹ, 1989
4. ਅਬਦੁਲ ਗਫੂਰ ਕੁਰੈਸ਼ੀ, **ਪੰਜਾਬੀ ਜ਼ਬਾਨ ਦੀ ਅਦਬ ਤੇ ਤਾਰੀਖ**, ਲਾਹੌਰ, 1956
5. ਇਕਬਾਲ ਕੌਰ (ਡਾ.), ਭਗਤ ਨਾਮਦੇਵ ਰਚਨਾ ਸੰਸਾਰ, **ਰੂਹੀ ਪ੍ਰਕਾਸ਼ਨ**, 26, ਗੁਰੂ ਤੇਗ ਬਹਾਦਰ ਨਗਰ, ਅੰਮ੍ਰਿਤਸਰ, 1997
6. ਸੈਣੀ, ਰਾਮ ਸਿੰਘ (ਸੰਪਾਦਕ), **ਵਲੀ ਰਾਮ ਰਚਨਾਵਲੀ**, **ਪੰਜਾਬੀ ਯੂਨੀਵਰਸਿਟੀ**, ਪਟਿਆਲਾ, 1989
7. ਸੇਕ, ਗੁਰਚਰਨ ਸਿੰਘ (ਡਾ.), ਪਰਚੀਆਂ ਭਗਤਾਂ ਦੀਆਂ - **ਦਰਬਾਰੀ ਦਾਸ** ਕ੍ਰਿਤ ਵਿਵੇਚਨਾਤਮਕ ਅਧਿਐਨ, ਭਾਸ਼ਾ ਵਿਭਾਗ ਪੰਜਾਬ, ਪਟਿਆਲਾ, ਪਹਿਲੀ ਵਾਰ 1998
8. ਸਿੰਗਲ, ਧਰਮਪਾਲ (ਡਾ.), (ਸੰਪਾਦਕ), ਭਗਤਾਂ ਦੀ **ਬਾਣੀ**, ਨੈਸ਼ਨਲ ਬੁਕ ਟਰੱਸਟ, ਇੰਡੀਆ, ਏ-5, ਗਰੀਨ ਪਾਰਕ, ਨਵੀਂ ਦਿੱਲੀ-110016, 1994
9. ਸਿੰਗਲ, ਧਰਮਪਾਲ (ਡਾ.), ਮੀਆਂ ਮੁਹੰਮਦ ਬਖ਼ਸ਼ ਜੀਵਨ ਤੇ **ਰਚਨਾ**, ਜੰਮੂ ਕਸ਼ਮੀਰ ਅਕੈਡਮੀ ਆਫ਼ ਆਰਟ, ਕਲਚਰ ਐਂਡ **ਲੈਂਗਵੇਜ਼ਿਜ਼**, ਜੰਮੂ

10. ਸਿੰਗਲ, ਧਰਮਪਾਲ (ਡਾ.), **ਪੰਜਾਬੀ ਕਵਿਤਾ ਦਾ ਵਿਕਾਸ**, ਲਾਹੌਰ ਬੁਕ ਸ਼ਾਪ, ਨੇੜੇ ਸੁਸਾਇਟੀ ਸਿਨੇਮਾ, ਲੁਧਿਆਣਾ, 1970

11. ਸਿੰਗਲ, ਧਰਮਪਾਲ (ਡਾ.), 'ਬੱਦਨ' ਬਲਦੇਵ ਸਿੰਘ, (ਡਾ.), **ਬੁੱਲ੍ਹੇ ਸ਼ਾਹ ਦਾ ਕਲਾਮ**, ਸ੍ਰੀ ਪ੍ਰਕਾਸ਼ਨ, ਏ-402, ਵਿਦਯੁਤ ਅਪਾਰਟਮੈਂਟ, 81, ਆਈ.ਪੀ. ਐਕਸਟੈਂਸ਼ਨ, ਦਿੱਲੀ-110090, ਪਹਿਲੀ ਵਾਰ 2006

12. ਸਿੰਗਲ, ਧਰਮਪਾਲ (ਡਾ.), 'ਬੱਦਨ' ਬਲਦੇਵ ਸਿੰਘ, (ਡਾ.), **ਸ਼ਾਹ ਹੁਸੈਨ ਜੀਵਨ ਤੇ ਰਚਨਾ**, ਸ੍ਰੀ ਪ੍ਰਕਾਸ਼ਨ, ਏ-402, ਵਿਦਯੁਤ ਅਪਾਰਟਮੈਂਟ, 81, ਆਈ.ਪੀ. ਐਕਸਟੈਂਸ਼ਨ, ਦਿੱਲੀ-110090, ਪਹਿਲੀ ਵਾਰ 2006

13. ਸਿੰਗਲ, ਧਰਮਪਾਲ (ਡਾ.), 'ਬੱਦਨ' ਬਲਦੇਵ ਸਿੰਘ, (ਡਾ.), **ਬਾਬਾ ਸ਼ੇਖ਼ ਫ਼ਰੀਦ ਜੀਵਨ ਤੇ ਰਚਨਾ**, ਸਿਲਾਲੇਖ ਪ੍ਰਕਾਸ਼ਨ, 4/32, ਸੁਭਾਸ਼ ਗਲੀ, ਵਿਸ਼ਵਾਸ ਨਗਰ, ਦਿੱਲੀ-110032, ਜਨਵਰੀ 2006

14. ਸਿੰਗਲ, ਧਰਮਪਾਲ (ਡਾ.), 'ਬੱਦਨ' ਬਲਦੇਵ ਸਿੰਘ, (ਡਾ.), **ਚੋਣਵਾਂ ਪੰਜਾਬੀ ਸੂਫ਼ੀ ਕਲਾਮ**, ਨੈਸ਼ਨਲ ਬੁਕ ਟਰੱਸਟ, ਇੰਡੀਆ, ਏ-5, ਗਰੀਨ ਪਾਰਕ, ਨਵੀਂ ਦਿੱਲੀ-110016, 2005

15. ਸੀਤਲ, ਜੀਤ ਸਿੰਘ (ਡਾ.), **ਪੰਜਾਬੀ ਸਾਹਿਤ ਦਾ ਆਲੋਚਨਾਤਮਕ ਇਤਿਹਾਸ**, ਪੈਪਸੂ ਬੁਕ ਡੀਪੂ, ਪਟਿਆਲਾ, 1977

16. ਸਾਬਰ, ਜਸਬੀਰ ਸਿੰਘ (ਡਾ.), **ਭਗਤ ਰਵਿਦਾਸ ਸ੍ਰੋਤ ਪੁਸਤਕ**, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, 1984

17. ਸਾਬਰ, ਜਸਬੀਰ ਸਿੰਘ (ਡਾ.), (ਸੰਪਾਦਕ), **ਬਾਣੀ ਬਾਬਾ ਰਾਮ ਦਾਸ**, ਪੰਜਾਬੀ ਯੂਨੀਵਰਸਿਟੀ ਪਟਿਆਲਾ, 1989

18. ਸੱਜਦ, ਨਜਮ ਹੁਸੈਨ, **ਸੇਧਾਂ** (ਗੁਰਮੁਖੀ ਰੂਪਾਂਤਰ- ਸੰਪਾਦਕ ਪ੍ਰਦੁਮਨ ਸਿੰਘ ਬੇਦੀ) ਸਾਹਿਤ ਕਲਾ ਪ੍ਰਕਾਸ਼ਨ, 140, ਬੇਰੀ ਰੋਡ, ਰਾਮ ਨਗਰ, ਸਿਵਿਲ ਲਾਈਨਜ਼, ਲੁਧਿਆਣਾ-140001

19. ਸੱਯਦ, ਨਜਮ ਹੁਸੈਨ, **ਫ਼ਰੀਦੋਂ ਨਾਨਕ ਨਾਨਕੋਂ ਫ਼ਰੀਦ**, ਲੋਕਗੀਤ ਪ੍ਰਕਾਸ਼ਨ, ਐਸ. ਸੀ. ਓ. 26-27, ਸੈਕਟਰ 34-ਏ, ਚੰਡੀਗੜ੍ਹ, 2002

20. ਹਰਿਭਜਨ ਸਿੰਘ (ਡਾ.), **ਮੂਲ ਤੇ ਮੁਲੰਕਣ**, ਨਵਚੇਤਨ ਪਬਲਿਸ਼ਰਜ਼, ਘੰਟਾ ਘਰ, ਅੰਮ੍ਰਿਤਸਰ, ਪਹਿਲੀ ਵਾਰ 1972

21. ਹਰਿਭਜਨ ਸਿੰਘ (ਡਾ.), **ਓਨ੍ਹੀਵੀਂ ਸਦੀ ਦਾ ਚੋਣਵਾਂ ਪੰਜਾਬੀ ਸਾਹਿਤ**, ਨੈਸ਼ਨਲ ਬੁਕ ਟਰੱਸਟ, ਇੰਡੀਆ, ਏ-5, ਗਰੀਨ ਪਾਰਕ, ਨਵੀਂ ਦਿੱਲੀ-110016, 1993

22. ਹਰਬੰਸ ਸਿੰਘ (ਡਾ.), ਮਾਡਾ ਵਿਰਸਾ, ਨਵਯੁਗ ਪਬਲਿਸ਼ਰਜ਼, ਕੇ-24, ਹੌਜ਼ ਖਾਸ, ਨਵੀ ਦਿੱਲੀ-16, 1997

23. ਹਰਮੀਤ ਸਿੰਘ (ਪ੍ਰੋ.), (ਸੰਪਾਦਕ), ਬਾਣੀਕਾਰ ਭਗਤ ਨਾਮਦੇਵ, ਪੰਜਾਬੀ ਅਕਾਦਮੀ, ਡੀ. ਡੀ. ਏ. ਕਮਿਊਨਿਟੀ ਸੈਂਟਰ, ਪਹਾੜ ਗੰਜ, ਦਿੱਲੀ, 1987

24. ਕੋਹਲੀ, ਸੁਰਿੰਦਰ ਸਿੰਘ (ਡਾ.), (ਸੰਪਾ.), ਪੰਜਾਬ ਯੂਨੀਵਰਸਿਟੀ, **ਪੰਜਾਬੀ ਸਾਹਿਤ ਦਾ ਇਤਿਹਾਸ-ਭਾਗ ਪਹਿਲਾ**, ਪਬਲੀਕੇਸ਼ਨ ਬਿਊਰੋ, ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ, ਪਹਿਲੀ ਵਾਰ 1973

25. ਕੋਹਲੀ, ਸੁਰਿੰਦਰ ਸਿੰਘ (ਡਾ.), **ਪੰਜਾਬੀ ਸਾਹਿਤ (1701-1850 ਈਸਵੀ ਤਕ)**, ਪਬਲੀਕੇਸ਼ਨ ਬਿਊਰੋ, ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ

26. ਕਸੇਲ, ਕਿਰਪਾਲ ਸਿੰਘ, **ਪੰਜਾਬੀ ਸਾਹਿਤ ਦਾ ਇਤਿਹਾਸ – ਭਾਗ ਪਹਿਲਾ (1850 ਈਸਵੀ ਤਕ)**, ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, 1971

27. ਕਾਨ੍ਹ ਸਿੰਘ (ਭਾਈ), **ਮਹਾਨ ਕੋਸ਼**, ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, 1974

28. ਕੁਸ਼ਤਾ, ਮੌਲਾ ਬਖ਼ਸ਼, **ਪੰਜਾਬ ਦੇ ਹੀਰੇ**, ਲੋਕਗੀਤ ਪ੍ਰਕਾਸ਼ਨ, ਸਰਹਿੰਦ, 1996

29. ਕੁਸ਼ਤਾ, ਮੌਲਾ ਬਖ਼ਸ਼, **ਪੰਜਾਬੀ ਸ਼ਾਇਰਾਂ ਦਾ ਤਜ਼ਕਰਾ**, ਮੀਆਂ ਮੌਲਾ ਬਖ਼ਸ਼ ਕੁਸ਼ਤਾ ਐਂਡ ਸਨਜ਼, ਤਾਜਰਾਨ-ਓ-ਨਾਸ਼ਰਾਨ ਕੁਤਬ, ਟੈਂਪਲ ਰੋਡ, ਲਾਹੌਰ, ਜਨਵਰੀ 1960.

30. ਗੁਰਮੁਖ ਸਿੰਘ (ਡਾ.), **ਭਾਈ ਸਹਿਜ ਰਾਮ ਜੀਵਨ ਤੇ ਰਚਨਾ**, ਪੰਜਾਬੀ ਯੂਨੀਵਰਸਿਟੀ ਪਟਿਆਲਾ, 1984

31. ਗੋਪਾਲ ਸਿੰਘ (ਡਾ.), **ਪੰਜਾਬੀ ਸਾਹਿਤ ਦਾ ਇਤਿਹਾਸ**, ਵਰਲਡ ਬੁਕ ਸੈਂਟਰ, 12/3, ਆਸਫਅਲੀ ਰੋਡ, ਨਵੀ ਦਿੱਲੀ-110002, 1990

32. ਗੋਵਿੰਦ ਸਿੰਘ ਨਿਰਮਲ ਉਦਾਸੀ, **ਇਤਿਹਾਸ ਗੁਰ ਖਾਲਸਾ**, ਸਿੰਘ ਬ੍ਰਦਰਜ਼, ਮਾਈ ਸੇਵਾਂ, ਅੰਮ੍ਰਿਤਸਰ, ਪਹਿਲੀ ਵਾਰ, ਜੁਲਾਈ 1991

33. ਗੁਰਨਾਮ ਕੌਰ (ਡਾ.), (ਸੰਪਾਦਕ), **ਉਦਾਸੀ ਸੰਪਰਦਾ ਦਾ ਅਕਾਦਮਿਕ ਪਰਿਪੇਖ**, ਪੰਜਾਬੀ ਯੂਨੀਵਰਸਿਟੀ ਪਟਿਆਲਾ, 1995

34. ਗਿਆਨੀ ਇਸ਼ਰ ਸਿੰਘ 'ਨਾਰਾ', **ਬਾਬਾ ਸ੍ਰੀ ਚੰਦ ਜੀ ਸਾਹਿਬ ਅਤੇ ਉਦਾਸੀਨ ਸੰਪ੍ਰਦਾਇ**, ਗੋਬਿੰਦ ਸਦਨ ਇੰਸਟੀਚਿਊਟ ਫਾਰ ਅਡਵਾਂਸ ਸਟੱਡੀ ਇਨ ਕੰਪੈਰੇਟਿਵ ਰੀਲੀਜ਼ਨ, ਗੋਬਿੰਦ ਸਦਨ, ਗਦਾਈਪੁਰ, ਮਹਿਰੌਲੀ, ਮਾਂਡੀ ਰੋਡ, ਦਿੱਲੀ

35. ਗਿਆਨੀ ਗਿਆਨ ਸਿੰਘ, **ਤਵਾਰੀਖ ਗੁਰੂ ਖਾਲਸਾ (ਭਾਗ ਪਹਿਲਾ, ਭਾਗ ਦੂਜਾ)**, ਭਾਸ਼ਾ ਵਿਭਾਗ ਪੰਜਾਬ, ਪਟਿਆਲਾ, 1987

36. ਗਿਆਨੀ ਗਿਆਨ ਸਿੰਘ, **ਪੰਥ ਪ੍ਰਕਾਸ਼**, ਭਾਸ਼ਾ ਵਿਭਾਗ ਪੰਜਾਬ, ਪਟਿਆਲਾ, 1987

37. ਜੱਗੀ, ਰਤਨ ਸਿੰਘ (ਡਾ.), **ਪੰਜਾਬੀ ਸਾਹਿਤ ਦਾ ਇਤਿਹਾਸ, ਭਾਗ ਪਹਿਲਾ**, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1976

38. ਜੱਗੀ, ਰਤਨ ਸਿੰਘ (ਡਾ.), **ਪੰਜਾਬੀ ਸਾਹਿਤ ਦਾ ਸਰੋਤ-ਮੂਲਕ ਇਤਿਹਾਸ, ਭਾਗ ਪਹਿਲਾ**, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1998

39. ਜੱਗੀ, ਰਤਨ ਸਿੰਘ (ਡਾ.), **ਪੰਜਾਬੀ ਸਾਹਿਤ ਦਾ ਸਰੋਤ-ਮੂਲਕ ਇਤਿਹਾਸ, ਭਾਗ ਦੂਜਾ**, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1998

40. ਜੱਗੀ, ਰਤਨ ਸਿੰਘ (ਡਾ.), **ਪੰਜਾਬੀ ਸਾਹਿਤ ਦਾ ਸਰੋਤ-ਮੂਲਕ ਇਤਿਹਾਸ, ਭਾਗ ਤੀਜਾ**, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1999

41. ਜੱਗੀ, ਰਤਨ ਸਿੰਘ (ਡਾ.), **ਪੰਜਾਬੀ ਸਾਹਿਤ ਸੰਦਰਭ ਕੋਸ਼**, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1994

42. ਜੱਗੀ, ਰਤਨ ਸਿੰਘ (ਡਾ.), **ਸਿੱਖ ਪੰਥ ਵਿਸ਼ਵਕੋਸ਼, ਭਾਗ ਪਹਿਲਾ**, ਗੁਰੂ ਰਤਨ ਪਬਲਿਸ਼ਰਜ਼, 4193, ਅਰਬਨ ਅਸਟੇਟ-II, ਪਟਿਆਲਾ, 2005

43. ਜੱਗੀ, ਰਤਨ ਸਿੰਘ (ਡਾ.), **ਸਿੱਖ ਪੰਥ ਵਿਸ਼ਵਕੋਸ਼, ਭਾਗ ਦੂਜਾ**, ਗੁਰੂ ਰਤਨ ਪਬਲਿਸ਼ਰਜ਼, 4193, ਅਰਬਨ ਅਸਟੇਟ-II, ਪਟਿਆਲਾ, 2005

44. ਜਥੇਦਾਰ ਕਿਰਪਾਲ ਸਿੰਘ (ਸੰਪਾਦਕ), **ਮਾਝਾਂ ਭਾਈ ਦਰਬਾਰੀ**, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1988

45. ਜੋਧ ਸਿੰਘ (ਭਾਈ), **ਭਗਤ ਨਾਮਦੇਵ ਤਥਾ ਹੋਰ ਭਗਤ ਜੀਵਨੀ ਤੇ ਰਚਨਾ**, ਪੰਜਾਬੀ ਯੂਨੀਵਰਸਿਟੀ, ਪਟਿਆਲਾ, ਤੀਜੀ ਵਾਰ 1991

46. ਦੇਵਿੰਦਰ ਕੌਰ, **ਇਤਿਹਾਸ ਬਾਬਾ ਸ੍ਰੀ ਚੰਦ ਜੀ ਸਾਹਿਬ ਅਤੇ ਉਦਾਸੀਨ ਸੰਪ੍ਰਦਾਇ**, ਨੈਸ਼ਨਲ ਬੁਕ ਸ਼ਾਪ, ਪਲੱਈਅਰ ਗਾਰਡਨ ਮਾਰਕਿਟ, ਚਾਂਦਨੀ ਚੌਕ, ਦਿੱਲੀ-110016, ਮਈ 2000

47. ਦੇਵਿੰਦਰ ਸਿੰਘ (ਡਾ.), **ਆਦਿਕਾਲੀਨ ਪੰਜਾਬੀ ਸ਼ਾਹਿਤ (1000-1469 ਈਸਵੀ)**, ਨਿਊ ਏਜ ਬੁਕ ਸੈਂਟਰ, 22, ਮਹਾ ਸਿੰਘ ਗੇਟ, ਅੰਮ੍ਰਿਤਸਰ, ਪਹਿਲੀ ਵਾਰ, ਅਕਤੂਬਰ 1983

48. ਦੀਵਾਨਾ, ਮੋਹਨ ਸਿੰਘ (ਡਾ.), **ਜਿਤਿੰਦਰ ਸਾਹਿਤ ਸਰੋਵਰ**, ਪ੍ਰੇਮ ਸਾਹਿਤ ਨਿਕੇਤਨ, ਨਵੀਂ ਸੜਕ, ਦਿੱਲੀ

49. ਦੀਵਾਨਾ, ਮੋਹਨ ਸਿੰਘ (ਡਾ.), **ਪੰਜਾਬੀ ਅਦਬ ਦੀ ਮੁਖ਼ਤਸਰ ਤਾਰੀਖ਼**, ਸ਼ਿਮਲਾ, 1948

50. ਧਰਮ ਸਿੰਘ (ਡਾ.), **ਮੱਧਕਾਲੀਨ ਪੰਜਾਬੀ ਸਾਹਿਤ (ਤੱਥ ਅਤੇ ਸਰੋਤ)**, ਰਵੀ ਸਾਹਿਤ ਪ੍ਰਕਾਸ਼ਨ, ਹਾਲ ਬਾਜ਼ਾਰ, ਅੰਮ੍ਰਿਤਸਰ, ਪਹਿਲੀ ਵਾਰ, 1998

51. ਪਰਮਿੰਦਰ ਸਿੰਘ (ਡਾ.), **ਪੰਜਾਬੀ ਸਾਹਿਤ ਦਾ ਇਤਿਹਾਸ ਆਦਿ ਕਾਲ ਤੋਂ 1700 ਈਸਵੀ ਤਕ**, ਪੰਜਾਬੀ ਯੂਨੀਵਰਸਿਟੀ, ਪਟਿਆਲਾ, ਨੌਵੀਂ ਵਾਰ 1999

52. ਪ੍ਰਮਿੰਦਰ ਸਿੰਘ (ਡਾ.), ਕਸੇਲ, ਕਿਰਪਾਲ ਸਿੰਘ, ਲਾਂਬਾ ਗੋਬਿੰਦ ਸਿੰਘ (ਡਾ.), **ਪੰਜਾਬੀ ਸਾਹਿਤ ਦੀ ਉਤਪਤੀ ਤੇ ਵਿਕਾਸ**, ਲਾਹੌਰ ਬੁਕ ਸ਼ਾਪ, ਨੇੜੇ ਸੁਸਾਇਟੀ ਸਿਨੇਮਾ, ਲੁਧਿਆਣਾ, ਗਿਆਰਵੀਂ ਵਾਰ 2004

53.ਪਦਮ, ਪਿਆਰਾ ਸਿੰਘ (ਪ੍ਰੋ.), **ਕਲਮ ਦੇ ਚਮਤਕਾਰ**, ਕਲਮ ਮੰਦਿਰ, ਲੋਇਰ ਮਾਲ, ਪਟਿਆਲਾ, 1981

54.ਪਦਮ, ਪਿਆਰਾ ਸਿੰਘ (ਪ੍ਰੋ.), **ਪੰਜਾਬੀ ਮਾਝਾਂ ਤੇ ਆਸਾਵਰੀਆਂ**, ਕਲਮ ਮੰਦਿਰ, ਲੋਇਰ ਮਾਲ, ਪਟਿਆਲਾ, 1969

55.ਪਦਮ, ਪਿਆਰਾ ਸਿੰਘ (ਪ੍ਰੋ.), **ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰੀ ਰਤਨ**, ਕਲਮ ਮੰਦਿਰ, ਲੋਇਰ ਮਾਲ, ਪਟਿਆਲਾ, 1991

56.ਪਦਮ, ਪਿਆਰਾ ਸਿੰਘ (ਪ੍ਰੋ.) **ਕਲਮ ਦੇ ਧਨੀ**, ਕਲਮ ਮੰਦਿਰ, ਲੋਇਰ ਮਾਲ, ਪਟਿਆਲਾ 1998

57.ਪਦਮ, ਪਿਆਰਾ ਸਿੰਘ (ਪ੍ਰੋ.), **ਪੰਜਾਬੀ ਬਾਰਾਂ ਮਾਹੇ**, ਕਲਮ ਮੰਦਿਰ, ਲੋਇਰ ਮਾਲ, ਪਟਿਆਲਾ, 1995

58.ਪਦਮ, ਪਿਆਰਾ ਸਿੰਘ (ਪ੍ਰੋ.), **ਪੰਜਾਬੀ ਵਾਰਾਂ**, ਕਲਮ ਮੰਦਿਰ, ਲੋਇਰ ਮਾਲ, ਪਟਿਆਲਾ.

